# ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿਤ੍ਰੋਪਖਿਆਨ



ਸਵਾਮੀ ਬ੍ਰਹਮ ਦੇਵ ਉਦਾਸੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਜੱਤੇ ਜੁੱਤੇ ਧਰਮ ਤੇ ਧਾਰਮਿਕ ਸਾਹਿਤ ਦੇ ਪੰਧ ਪੈਂਦੇ,
ਦਸਮ ਬਾਣੀ ਦੀ ਗੂੜ੍ਹ ਰਮਜ਼ ਨੂੰ ਜਾਨਣ ਵਾਲੇ,
ਪਰਮ ਪਿਆਰੇ ਮਾਸਟਰ ਰਤਨ ਸਿੰਘ ਜੀ ਨੂੰ
ਸਨੇਹ ਸਹਿਤ ਭੇਟ।

12-12-08

— ਸਵਾਮੀ ਬ੍ਰਹਮਦੇਵ

# ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ

## (ਇੱਕ ਆਲੋਚਨਾਤਮਕ ਅਧਿਐਨ)

## ਲੇਖਕ ਦੀਆਂ ਰਚਨਾਵਾਂ

* ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤਰੋਪਖਿਆਨ
* ਝਨਾ ਦਾ ਨੂਰ
* ਨੂਰ ਦੇ ਨੇੜੇ

# ਸ੍ਰੀ ਦਸਮ ਗ੍ਰੰਥ ਸਾਹਿਬ
# ਅਤੇ
# ਚਰਿੱਤ੍ਰੋਪਖਿਆਨ

ਲੇਖਕ
ਸਵਾਮੀ ਬ੍ਰਹਮ ਦੇਵ ਉਦਾਸੀ

**ਸੰਗਮ ਪਬਲੀਕੇਸ਼ਨਜ਼, ਸਮਾਣਾ**

Sri Dasam Granth Sahib
Ate
Chrittropakhian
(a book of Criticism)
by
Swami Braham Dev Udaasi

ਸਵਾਮੀ ਬ੍ਰਹਮ ਦੇਵ ਜੀ ਮਹਾਰਾਜ
ਨੇੜੇ ਪਾਵਰ ਹਾਊਸ, ਬੱਧਨੀ ਕਲਾਂ-142037 (ਪੰਜਾਬ)
ਜ਼ਿਲ੍ਹਾ: ਮੋਗਾ ਫੋਨ: 01636-250486
ਮੋਬਾਇਲ: 94173-57552



ਕਾਪੀਆਂ 1100
ਦੂਜੀ ਵਾਰ
2008

ISBN 978-81-906906-6-9

ਪ੍ਰਕਾਸ਼ਕ : ਸੰਗਮ ਪਬਲੀਕੇਸ਼ਨਜ਼,
502/9, ਸੇਖੋਂ ਕਲੋਨੀ, ਪਿੱਛੇ ਬੱਸ ਸਟੈਂਡ,
ਸਮਾਣਾ-147101, ਜ਼ਿਲ੍ਹਾ: ਪਟਿਆਲਾ
ਫੋਨ : 01764-223047, 222347
ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ ਸ਼ਹਿਰ।

ਮੁੱਲ : 220/- ਰੁਪੈ

# ਸਮਰਪਣ!

ਬ੍ਰਹਮ ਦਰਸ਼ੀ,ਬ੍ਰਹਮ ਉਪਦੇਸ਼ਕ,ਕਰਨੀ ਕਥਨੀ ਦੇ ਸੂਰੇ
ਸ਼੍ਰੀ ਦਸਮ ਬਾਣੀ ਦੇ ਮਹਾਨ ਮਰਮੱਗ,
ਸੱਚ ਦੇ ਸੂਰਜ ਬਾਬਾ ਵਿਰਸਾ ਸਿੰਘ ਜੀ ਗੋਬਿੰਦ ਸਦਨ ਵਾਲਿਆਂ ਨੂੰ।
ਦਸ਼ਮੇਸ਼ ਦੀ ਅਨਾਦੀ -ਵਿਸਮਾਦੀ ਰਚਨਾ ਦੇ ਸੱਚੇ ਉਪਾਸਕ
ਸਮੂਹ ਨਾਨਕ ਨਾਮ ਲੇਵਾ ਗੁਰਮੁਖ, ਸੰਤ ਮਰਾਲ ਮਹਾਂਪੁਰਖਾਂ ਨੂੰ।
ਪਰਮ ਸੱਤ ਦੇ ਖੋਜੀ, ਦਸਮ ਬਾਣੀ ਦੇ ਰਸੀਏ
ਸੁਹਿਰਦ ਵਿਦਵਾਨ ਸੱਜਣਾਂ ਨੂੰ।
ਜਿੰਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਦਾ ਸਦਕਾ ਮੈਂ ਇਹ ਸ਼ਰਧਾ ਸੁਮਨ
ਅਰਪਣ ਕਰਨ ਦੇ ਯੋਗ ਹੋ ਸਕਿਆ।

ਦਾਸਨ ਦਾਸ,
ਸਵਾਮੀ ਬ੍ਰਹਮਦੇਵ 'ਉਦਾਸੀ'

# ਤਤਕਰਾ

ਵਿਸ਼ਾ ਪੰਨਾ ਨੰ:

# ਦਸਮ ਦਰਬਾਰ ਦਰਸ਼ਨ

ਗੁਰਦੇਵ ਸਿੰਘ

*ਇੱਕ ਯੋਗ ਸ਼ਾਸਤਰ ਦੁਆਰਾ ਪ੍ਰਾਪਤ ਕੀਤਾ ਜਾਣ ਵਾਲਾ ਦਸਮ ਦਰਬਾਰ ਦਰਸ਼ਨ ਹੈ।ਜਿੱਥੇ ਮੂਲਾਧਾਰ, ਸਵੈ ਅਧਿਸ਼ਠਾਨ, ਮਨੀ ਪੂਰਕ, ਅਨਾਹਤ, ਵਿਸ਼ੁੱਧ ਅਤੇ ਆੱਗਯਾ ਚੱਕਰਾਂ ਦੀ ਯਾਤਰਾ ਕਰਨ ਤੋਂ ਬਾਅਦ ਇੜਾ ਪਿੰਗਲਾ ਦੇ ਸੰਗਮ ਅਸਥਾਨ ਬ੍ਰਹਮ ਰੰਧਰ ਜਾਂ ਹਜ਼ਾਰ ਦਲ ਕਮਲ ਰੂਪ ਦਸਮ ਘਰ ਵਿੱਚ ਪਹੁੰਚਿਆ ਜਾਂਦਾ ਹੈ ਜਿੱਥੇ ਕੁੰਡਲਿਨੀ ਸ਼ਕਤੀ ਦਾ ਲੈਅ ਹੋ ਜਾਂਦਾ ਹੈ ਅਤੇ ਚਾਰ ਪ੍ਰਕਾਰ ਦੀ ਸ੍ਰਿਸ਼ਟੀ ਵੀ ਪ੍ਰਮਾਤਮ ਰੂਪ ਵਿੱਚ ਸਮਾ ਜਾਂਦੀ ਹੈ। ਜਿਸ ਅਵਸਥਾ ਨੂੰ ਜੋਗੀ ਲੋਕ ਅਖੰਡ ਗਿਆਨ ਰੂਪ ਨੀਰ ਨਿਰੰਜਨ ਜਾਂ ਨਾਮ ਨਿਰੰਜਨ ਦੇ ਪਰਮ ਪਦ ਨਾਲ ਜਾਣਦੇ ਹਨ। ਅਤੇ ਦੂਜਾ ਦਸਮ ਦਰਬਾਰ ਦਰਸ਼ਨ ਹੈ ਖਾਲਸਾ ਪੰਥ ਦੇ ਜਨਮ ਦਾਤਾ, ਮਹਾਨ ਤਿਆਗੀ, ਤਪੱਸਵੀ, ਯੋਗੀ ਰਾਜ ਤੇ ਸਰਬੰਸ ਦਾਨੀ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤ ਬਾਣੀ ਦਾ ਦਰਸ਼ਨ ਕਰਨਾ ਜਾਂ ਕਰਵਾਉਣਾ। ਇਹ ਦਰਸ਼ਨ ਭਾਵੇਂ ਦੋਵੇਂ ਹੀ ਮਹਾਨ ਹਨ। ਪਰ ਸਵਾਮੀ ਬ੍ਰਹਮਦੇਵ ਜੀ 'ਉਦਾਸੀ' ਸਾਨੂੰ ਇਸ ਹੱਥਲੀ ਪੁਸਤਕ "ਸ਼੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ" ਰਾਹੀਂ ਦਸ਼ਮ ਗ੍ਰੰਥ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਉਂਦੇ ਹਨ। ਇਸ ਵਿਸ਼ੇ ਉਪਰ ਭਾਵੇਂ ਪਹਿਲਾਂ ਵੀ ਬਹੁਤ ਸਾਰੇ ਵਿਦਵਾਨ ਸੱਜਣਾਂ ਨੇ ਖੋਜ ਕੀਤੀ ਹੈ। ਜਿਨ੍ਹਾਂ ਵਿੱਚੋਂ ਕੁਝ ਇੱਕ ਨੂੰ ਅਸੀਂ ਦਸਮ ਬਾਣੀ ਦੇ ਮਹਾਂਰਥੀ ਵਿਦਵਾਨ ਵੀ ਕਹਿ ਸਕਦੇ ਹਾਂ। ਜਿਵੇਂ ਪ੍ਰੋਫੈਸਰ ਪਿਆਰਾ ਸਿੰਘ ਪਦਮ, ਭਾਈ ਰਣਧੀਰ ਸਿੰਘ, ਡਾ: ਮਹੀਪ ਸਿੰਘ, ਭਾਈ ਸਾਹਿਬ ਭਾਈ ਗਿਆਨੀ ਹਰਬੰਸ ਸਿੰਘ, ਅਮਰਜੀਤ ਸਿੰਘ ਜੀ ਖੋਸਾ, ਡਾ: ਜੋਧ ਸਿੰਘ, ਡਾ: ਰਤਨ ਸਿੰਘ ਜੱਗੀ, ਗਿਆਨੀ ਈਸ਼ਰ ਸਿੰਘ ਰੋਪੜ ਅਤੇ ਡਾ: ਹਰਪਾਲ ਸਿੰਘ ਪੰਨੂ ਆਦਿ ਸੱਜਣਾਂ ਦੇ ਨਾਮ ਲਏ ਜਾ ਸਕਦੇ ਹਨ। ਪਰ ਮਹਾਨ ਕੋਸ਼ ਦੇ ਵਿੱਚ ਜਿਵੇਂ ਮਹਾਂਰਥੀ ਦੀ ਵਿਆਖਿਆ ਕੀਤੀ ਗਈ ਹੈ ਕਿ ਜਿਸਦੇ ਨਾਲ ਦਸ ਹਜ਼ਾਰ ਧਨੁਸ਼ ਧਾਰੀ ਯੋਧੇ ਚੱਲਣ,ਅਤੇ ਜਿਹੜਾ ਏਨੇ ਹੀ ਧਨੁਸ਼ਧਾਰੀਆਂ ਨਾਲ ਇਕੱਲਾ ਮੁਕਾਬਲਾ ਕਰ ਸਕੇ ਉਸਨੂੰ ਮਹਾਂਰਥ ਜਾਂ ਮਹਾਂਰਥੀ ਆਖਿਆ ਜਾਂਦਾ ਹੈ। ਪਰ ਜਿਹੜਾ ਯੋਧਾ ਸੱਤ ਸੱਤ ਇਕੱਠੇ ਮਹਾਂਰਥੀਆਂ ਨਾਲ ਇਕੱਲਾ ਹੀ ਜੂਝ ਜਾਵੇ। ਉਸਨੂੰ ਅਤੀ ਰਥੀ ਆਖਿਆ ਜਾਂਦਾ ਹੈ। ਸਵਾਮੀ ਜੀ ਨੇ ਇਸ ਰਚਨਾ ਰਾਹੀਂ ਇੱਕ ਅਤੀਰਥੀ ਯੋਧੇ ਵਾਂਗ ਇਕੱਲੇ ਹੀ ਵਿਰੋਧੀਆਂ ਦੇ ਤਿੱਖੇ ਬਾਣਾਂ ਦੇ ਭਿਅੰਕਰ*

*ਪ੍ਰਹਾਰਾਂ ਦਾ ਮੁਕਾਬਲਾ ਕੀਤਾ ਹੈ। ਪਹਿਲੇ ਲੇਖ ਦੀ ਵਿਅੰਗ ਮਈ ਟਕੋਰ ਹੀ ਕਾਬਿਲੇ ਤਾਰੀਫ ਹੈ। ਜਿੱਥੇ ਉਹ ਭਰਥਰੀ ਹਰੀ ਦੇ ਕਥਨ- ਸਾਹਿਤ ਸੰਗੀਤ ਕਲਾ ਦੇ ਗਿਆਨ ਤੋਂ ਹੀਣ ਬਾਕੀ ਵਿਦਿਆਵਾਂ ਦੇ ਤਮਾਮ ਵਿਦਵਾਨਾਂ ਨੂੰ ਪਸ਼ੂ ਆਖਦੇ ਹਨ। ਵੰਨਗੀ ਲਈ ਵੇਖੋ : ਪੰਨਾ ੩੭।*

*ਏਸੇ ਲੇਖ ਵਿੱਚ ਦਸਮ ਬਾਣੀ ਦੀ ਅੰਦਰਲੀ ਇੱਕਸਾਰਤਾ ਦਾ ਜ਼ਿਕਰ ਕਰਦਿਆਂ ਆਪ ਨੇ ਜੋ ਪ੍ਰਮਾਣ ਪ੍ਰਸਤੁਤੀ ਪੇਸ਼ ਕੀਤੀ ਹੈ। ਉਸ ਤੋਂ ਆਪ ਜੀ ਦੇ ਦਸਮ ਬਾਣੀ ਦੇ ਗਹਿਰ ਗੰਭੀਰ ਅਧਿਐਨ ਦਾ ਪਤਾ ਚੱਲਦਾ ਹੈ।*

"ਰੰਗ ਏਕੈ ਰੰਗੈ ਸੋ ਰੰਗੀ।(ਰੁੱਦ੍ਰਾਵਤਾਰ, ਪੇਜ਼ ੨੪੪,ਛੰਦ ੩੩੭)
ਰੰਗਹੁ ਏਕਹਿ ਰੰਗਿ ਤਬ ਛੁਟਿ ਹੋ ਕਲਿ ਕਾਲ ਤੇ।
(ਕਲਕੀ ਅਵਤਾਰ ਪੇਜ਼ ੨੬, ਛੰਦ ੧੧੮)
ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ।(ਕ੍ਰਿਸ਼ਨਾਵਤਾਰ ਪੇਜ਼ ੧੪੮, ਛੰਦ ੪੩੨)
ਤੁਮੀ ਸੁੰਭ ਨੈਸੁੰਭ ਦਾਨੌ ਸੰਘਾਰੋ।(ਚਰਿੱਤਰ ੧, ਪੇਜ਼ ੧, ਛੰਦ ੪)
ਤੁਮੀ ਕ੍ਰਿਸ਼ਨ ਹਵੈ ਕੰਸ ਕੇਸੀ ਖਪਾਯੋ।(ਚਰਿੱਤਰ ੧,ਪੇਜ਼ ੧,ਛੰਦ ੬)
ਤੁਮੀ ਰਾਮ ਹਵੈ ਕੈ ਹਠੀ ਦੈਤ ਘਾਯੋ।(ਚਰਿੱਤਰ ੧,ਪੇਜ਼ ੧,ਛੰਦ ੬)
ਤੁਮੀ ਰਾਮ ਹਵੈ ਕੈ ਦਸਾ ਗ੍ਰੀਵ ਖੰਡਯੋ।(ਕ੍ਰਿਸ਼ਨਾਵਤਾਰ ਪੇਜ਼ ੧੪੮,ਛੰਦ ੪੩੨)
ਥਲਸ ਤੁਹੀਂ।(ਅਕਾਲ ਉਸਤਤਿ ਪੇਜ਼ ਨੰਬਰ ੪੪,ਛੰਦ ੬੩)
ਥਲਸ ਤੁਯੰ।(ਗਿਆਨ ਪ੍ਰਬੋਧ ਪੇਜ਼ ਨੰਬਰ ੩੫੪,ਛੰਦ ੬੮)
ਥਲੇ ਹਰੀ।(ਅਕਾਲ ਉਸਤਤਿ ਪੇਜ਼ ੪੨ ਛੰਦ ੫੧)
ਥਲੇ ਹੈਂ(ਜਾਪੁ ਪੰਨਾ ੧੦ ਛੰਦ ੬੨ )
ਨਹੀਂ ਜਾਨ ਜਾਈ ਕਛੂ ਰੂਪ ਰੇਖਾ(ਚਰਿੱਤਰ ੨੬੬,ਪੰਨਾ ੨੪੪,ਛੰਦ ੮੭)
ਨਹੀਂ ਜਾਨ ਜਾਈ ਕਛੂ ਰੂਪ ਰੇਖੰ (ਅਕਾਲ ਉਸਤਤਿ, ਪੰਨਾ ੫੬,ਛੰਦ ੯੩)
ਨ ਤਾਤੈ ਨ ਮਾਤੈ(ਜਾਪੁ ਪੰਨਾ ੨੨,ਛੰਦ ੧੪੮)
ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ (ਅਕਾਲ ਉਸਤਤਿ ੫੮,ਛੰਦ ੧੦੧)
ਨ ਤਾਂ ਕੋ ਕੋਊ ਤਾਤ ਮਾਤਾ ਨ ਭਾਈ ॥(ਚਰਿੱਤਰ ੨੬੬,ਪੰਨਾ ੨੪੪, ਛੰਦ ੮੮)
ਨ ਤਾਂ ਕੋ ਕੋਈ ਤਾਤ ਮਾਤੰ ਨ ਭਾਯੰ ॥(ਬਚਿੱਤਰ ਨਾਟਕ ਪੰਨਾ ੧੦੬,ਛੰਦ ੧੫)
ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ ॥(ਚਰਿੱਤਰ ੨੬੬, ਪੰਨਾ ੨੪੪,ਛੰਦ ੮੮)
ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ।(ਅਕਾਲ ਉਸਤਤਿ ਪੰਨਾ ੫੬,ਛੰਦ ੯੨)
ਬਿਨ ਹਰਿਨਾਮ ਕਾਮ ਨਹਿ ਆਵੈ।(ਚਰਿੱਤਰ ੨੯੪ ਪੰਨਾ ੩੨੬ ਛੰਦ ੨੫)
ਬਿਨ ਹਰਿਨਾਮ ਨ ਬਾਚਨ ਪੈਹੈ।(ਦੇਵ ਗੰਧਾਰੀ ਪਾ:੧੦ ਪੰਨਾ ੩੯੬ ਛੰਦ ੧੦)

ਇਹ ਅਸੀਂ ਕੁਝ ਉਦਾਹਰਣ ਪੇਸ਼ ਕੀਤੇ ਹਨ ਹਾਲਾਂਕਿ ਓਥੇ ਇਤਨੀਆਂ ਹੀ ਪੰਗਤੀਆਂ ਹੋਰ ਹਨ।

ਏਸੇ ਲੇਖ ਵਿੱਚ ਹੀ ਦੁਰਗਾ ਦੀ ਖੂਬਸੂਰਤੀ ਦਾ ਕਥਨ ਕਰਨ ਵਾਲੇ ਇੱਕ ਕਬਿੱਤ ਅਤੇ ਸਵੈਯੇ ਦਾ ਜੋ ਆਪਣੇ ਹੀ ਢੰਗ ਨਾਲ ਵਿਆਖਿਆਨ ਕੀਤਾ ਹੈ ਉਹ ਆਪ ਜੀ ਦੇ ਸ਼ਬਦ ਅਰਥ ਕਰਨ ਦੀ ਸ਼ੈਲੀ ਅਤੇ ਸਮਰੱਥਾ ਨੂੰ ਦਰਸਾਉਂਦਾ ਹੈ:

"ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ
ਫਿਰਤ ਦਿਵਾਨੇ ਬਨਿ ਡੋਲੈ ਜਿਤ ਤਿਤ ਹੀ।
ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨਿ
ਲੂਟੇ ਫੂਟੇ ਫਿਰੈ ਮਨਿ ਚੈਨ ਹੂੰ ਨ ਕਿਤਹੀ॥
ਦਾਰਿਮ ਦਰਕ ਗਇਓ ਪੇਖਿ ਦਸਨਨਿ ਪਾਤਿ
ਰੂਪ ਹੀ ਕੀ ਕ੍ਰਾਂਤਿ ਜਗਿ ਫੈਲ ਰਹੀ ਸਿਤਹੀ।
ਐਸੀ ਗੁਨ ਸਾਗਰ ਉਜਾਗਰ ਸੁ ਨਾਗਰਿ ਹੈ
ਲੀਨੋ ਮਨ ਮੇਰੋ ਹਰਿ ਨੈਨ ਕੋਰਿ ਚਿਤਹੀ॥ "

ਇੱਥੇ ਵੇਖੋ ਉਪਮੇਯ ਦਾ ਕੋਈ ਨਾਮ ਤੱਕ ਨਹੀਂ ਲਿਆ।ਕੇਵਲ ਉਪਮਾਨਾਂ ਦਾ ਘਟੀਆ ਪਣ ਦਰਸਾਉਂਦਿਆਂ ਹੀ ਦੁਰਗਾ ਦੀ ਸੁੰਦਰਤਾ ਦਾ ਪ੍ਰਤੀਪਾਦਨ ਕੀਤਾ ਗਿਆ ਹੈ।ਜੋ ਕਿ ਆਪਣੀ ਕਿਸਮ ਦਾ ਇੱਕ ਵਿੱਲਖਣ ਹੀ ਵਰਨਣ ਢੰਗ ਹੈ।ਭਾਵ ਇਸਤਰੀ ਦਾ ਜਾਂ ਇਸਤਰੀ ਦੇ ਕਿਸੇ ਅੰਗ ਦਾ ਕੋਈ ਵੀ ਜ਼ਿਕਰ ਨਾ ਕਰਕੇ ਉਸ ਲਈ ਵਰਤੇ ਜਾਣ ਵਾਲੇ ਬਿੰਬਾਂ ਦੇ ਘਟੀਆ ਪਣ ਨੂੰ ਉਜਾਗਰ ਕਰਕੇ ਆਪਣੀ ਗੱਲ ਸਿੱਧ ਕੀਤੀ ਗਈ ਹੈ।ਇਹ ਉਸ ਵੇਲੇ ਦੀ ਗੱਲ ਹੈ ਜਦੋਂ ਸੁੰਭ ਨੂੰ ਨਿਸੁੰਭ ਦੁਰਗਾ ਦੀ ਸੁੰਦਰਤਾ ਬਾਰੇ ਦੱਸਦਾ ਹੈ।ਕਿ ਉਸਦੀਆਂ ਅੱਖਾਂ ਇਤਨੀਆਂ ਖਿੱਚ ਪਾਊ ਤੇ ਚੰਚਲ ਹਨ ਕਿ ਉਹਨਾਂ ਨੂੰ ਵੇਖਕੇ ਮੱਛੀਆਂ ਸ਼ਰਮਾਉਂਦੀਆਂ ਹਨ।ਕਮਲਾਂ ਦੇ ਫੁੱਲ ਤੇ ਮਮੋਲੇ ਪੰਛੀ ਲੱਜਿਤ ਹੋ ਰਹੇ ਹਨ।ਉਸਦੇ ਨੇਤਰ ਅਜਿਹੇ ਦਿੱਬ ਕਮਲ ਹਨ ਕਿ ਭੰਵਰੇ ਉਹਨਾਂ ਉੱਪਰ ਬੈਠੇ ਤਾਂ ਨਹੀਂ ਪਰ ਉਹਨਾਂ ਦੀ ਖੁਸ਼ਬੂ ਨੂੰ ਦੂਰ ਤੋਂ ਹੀ ਮਾਣ ਮਾਣ ਕੇ ਪਾਗਲ ਹੋਏ ਘੁੰਮ ਰਹੇ ਹਨ।ਨੱਕ ਦੀ ਬਣਾਵਟ ਤੇ ਤਿੱਖੇਪਣ ਨੂੰ ਤੱਕ ਕੇ ਤੋਤੇ, ਕੰਠ ਦੀ ਕਮਨੀਯਤਾ ਨੂੰ ਵੇਖ ਕੇ ਕਬੂਤਰ,ਹੋਠਾਂ ਦੀ ਮਧੁਰਤਾ ਦੇ ਸਾਹਮਣੇ ਬਿੰਬ ਫਲ ਬੋਲਾਂ ਦੀ ਮਿਠਾਸ ਤੇ ਕੋਮਲਤਾ, ਗੰਭੀਰਤਾ ਨੂੰ ਸੁਣ ਸੁਣ ਕੇ ਕੋਇਲਾਂ ਕੇਸਾਂ ਦੇ ਘਣੇ ਲੰਮੇ ਲੱਛਿਆਂ ਦੀ ਸੁੰਦਰਤਾ ਨੂੰ ਨਿਰਖ ਪਰਖ ਕੇ ਮੋਰ ਆਦਿ ਸਾਰੇ ਪੰਛੀ ਜੰਗਲਾਂ ਵਿੱਚ ਏਧਰ ਉਂਧਰ ਭਟਕ ਰਹੇ ਹਨ ਜਿਵੇਂ ਕਿਸੇ ਘੋਰ ਬਨੀ ਦੇ ਅੰਦਰ ਯਾਤਰੂਆਂ ਦੇ ਸਾਮਾਨ ਨੂੰ ਧਾੜਵੀਆਂ ਨੇ ਲੁੱਟ ਪੁੱਟ ਲਿਆ ਹੋਵੇ ਤੇ ਯਾਤਰੂ ਰੋਂਦੇ ਪਛਤਾਉਂਦੇ ਸਿਰ ਪਿੱਟਦੇ ਇੱਧਰ ਉੱਧਰ ਭਟਕ ਰਹੇ ਹੋਣ।ਉਸਦੇ ਦੰਦਾਂ ਦੀਆਂ ਚਿੱਟੀਆਂ ਪੰਗਤੀਆਂ ਦੇ ਦਰਸ਼ਨ ਕਰਕੇ ਅਨਾਰ ਦੇ ਫਲ ਸਮਝੋ ਸ਼ਰਮ ਨਾਲ ਹੀ ਫਟ ਗਏ।ਉਸ ਬਨ ਦੇ ਵਿੱਚ ਚੰਦਰਮਾ ਦੀ ਚਾਂਦਨੀ ਨਹੀਂ ਬਲਕਿ ਉਸਦੇ ਰੂਪ ਦੀ ਚਾਂਦਨੀ ਸਾਰੇ ਲਤਾ ਕੁੰਜ ਨੂੰ ਪ੍ਰਕਾਸ਼ਿਤ ਕਰ ਰਹੀ ਹੈ।ਕਬਿੱਤ ਦੇ ਅਖੀਰ ਵਿੱਚ ਨਿਸੁੰਭ ਆਖਦਾ ਹੈ ਕਿ ਇਸ ਪ੍ਰਕਾਰ ਉਸ ਜਗਤ ਪ੍ਰਸਿੱਧ ਸੁੰਦਰੀ ਨੇ ਮੇਰਾ ਮਨ, ਬਲ,ਕਲਾ ਚਾਤੁਰੀ,ਆਪਣੇ ਨੇਤਰਾਂ ਦੀ ਕੋਰ ਨਾਲ ਹੀ ਸਭ ਕੁਝ ਹਰ ਲਿਆ ਜਾਂ ਖੋਹ ਲਿਆ ਏਥੇ ਸ਼ਬਦ ਉਜਾਗਰ, ਨਾਗਰ ਤੇ ਸਾਗਰ ਦਾ ਜੋ ਯਮਕ ਬਣਦਾ ਹੈ ਉਸਨੂੰ ਕੋਈ ਸਾਹਿਤ ਰਸੀਆ ਹੀ ਜਾਣ ਸਕਦਾ ਹੈ॥ "

ਹੁਣ ਸਵੈਯਾ ਵੇਖੋ:

"ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰ ਹਾਰ ਪ੍ਰਭਾ ਹਰਿਨੀ ਹੈ।
ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿਸੀ ਬਰੁਨੀ ਹੈ॥
ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ॥ "

ਇਹ ਸਵੈਯਾ ਜਿੱਥੇ ਕਾਵਿ ਕਲਾ ਦੇ ਪੱਖੋਂ ਅਦਭੁਤ ਰਚਨਾ ਹੈ ਓਥੇਂ ਆਲੋਚਕਾਂ ਦੇ ਕਈ ਇੱਕ ਪ੍ਰਸ਼ਨਾਂ ਦਾ ਉੱਤਰ ਵੀ ਦਿੰਦਾ ਹੈ।ਇਸ ਵਿੱਚ ਘੱਟੋ ਘੱਟ ਪੰਦਰਾਂ ਵਾਰ 'ਹਰਿ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ ਤੇ ਹਰ ਵਾਰੀ ਉਸਦਾ ਅਰਥ ਬਦਲਦਾ ਜਾਂਦਾ ਹੈ।"ਹਰਿ ਸੋ ਮੁਖ ਹੈ" ਭਾਵ 'ਹਰਿ' ਚੰਦਰਮਾ ਵਰਗਾ ਉਸ ਦੇਵੀ ਦਾ ਸੁੰਦਰ ਮੁੱਖ ਹੈ।"ਹਰਿਤੀ ਦੁਖ ਹੈ" ਵੇਖਣ ਵਾਲੇ ਦੇ ਅੰਦਰਲੇ ਅਤੇ ਬਾਹਰਲੇ ਦੁੱਖਾਂ ਦਾ ਨਾਸ਼ ਕਰ ਦਿੰਦੀ ਹੈ।"ਅਲਿਕੈ ਹਰ ਹਾਰ" ਉਸਦੀਆਂ ਜ਼ੁਲਫਾਂ 'ਹਰ' ਸ਼ਿਵਜੀ ਦੇ ਹਾਰ ਸੱਪਾਂ ਦੀ "ਪ੍ਰਭਾ ਹਰਿਨੀ ਹੈ" ਪ੍ਰਭਾ-ਸੁੰਦਰਤਾ ਦਾ ਹਰਨ ਕਰਨ ਵਾਲੀਆਂ ਹਨ।" ਲੋਚਨ ਹੈ ਹਰਿ ਸੇ ਸਰਸੇ" ਉਸਦੇ ਲੋਚਨ ਨੇਤ੍ਰ ਹਰਿ ਕਮਲ ਫੁੱਲਾਂ ਵਰਗੇ ਰਸ ਭਰੇ ਹਨ।"ਹਰਿ ਸੇ ਭਰੁਟੇ" ਉਸਦੇ ਭਰਵੱਟੇ 'ਹਰਿ' ਕਮਾਨ ਵਰਗੇ ਟੇਡੇ ਹਨ।"ਹਰਿਸੀ ਬਰੁਨੀ ਹੈ" 'ਹਰਿ' ਸਿਉਨੇ ਵਰਗੇ ਬਰਨੀ ਰੰਗ ਵਾਲੀ ਹੈ। "ਕੇਹਰਿ ਸੋ ਕਰਿਹਾ"ਕੇਹਰ- ਸ਼ੇਰ, ਸੋ -ਵਰਗਾ, ਕਰਿਹਾ-ਲੱਕ, "ਚਲਬੋ ਹਰਿ ਪੈ" ਚਲਬੋ -ਚੱਲਣਾ,ਹਰਿ ਪੈ ਹਾਥੀ ਵਰਗੀ ਮਸਤ ਚਾਲ, "ਹਰਿ ਕੀ ਹਰਿਨੀ ਤਰਨੀ ਹੈ" 'ਹਰਿ' ਕਾਮਦੇਵ ਦੀ ਪਤਨੀ ਰਤੀ ਦੀ ਸ਼ੋਭਾ ਨੂੰ ਹਰਨ ਕਰਨ ਵਾਲੀ ਨੌਜਵਾਨ ਇਸਤਰੀ ਹੈ।"ਹੈ ਕਰ ਮੈ ਹਰਿ" ਉਸਦੀ ਹੱਥ ਵਿੱਚ 'ਹਰਿ' ਤਲਵਾਰ ਪਕੜੀ ਹੋਈ ਹੈ।"ਪੈ ਹਰਿ ਸੋ" ਪੈ -ਉਪਰ, ਹਰਿ-ਸ਼ੇਰ ਅਰਥਾਤ ਸ਼ੇਰ ਉੱਪਰ ਸਵਾਰ ਹੈ।"ਹਰਿ ਰੂਪ ਕੀਏ" 'ਹਰਿ' ਸੂਰਜ ਦਾ ਰੂਪ ਉਸਨੇ ਧਾਰਨ ਕੀਤਾ ਹੋਇਆ ਹੈ।"ਹਰਿ ਕੀ ਧਰਨੀ ਹੈ" 'ਹਰਿ' ਸ਼ਿਵਜੀ ਦੇ ਧਰਨੀ-ਘਰ ਵਾਲੀ ਪਾਰਵਤੀ ਵਰਗੀ ਮਹਾਨ ਪਤੀਵਰਤਾ ਇਸਤਰੀ ਦੀ ਸ਼ੋਭਾ ਧਾਰਨ ਕਰਨ ਵਾਲੀ ਹੈ।ਇਹਨਾਂ ਦਸਮ ਦਿਆਂ ਨਿੰਦਕਾਂ ਨੂੰ ਕੋਈ ਪੁੱਛੇ ਕਿ ਤੁਹਾਡੇ ਬਾਪ ਦਾਦੇ ਨੇ ਵੀ ਕਦੇ ਕੋਈ ਇਹੋ ਜਿਹਾ ਸਵੈਯਾ ਪੜ੍ਹਿਆ ਹੈ।ਦੂਜੀ ਵਿਚਾਰਨ ਯੋਗ ਬਾਤ ਇਹ ਹੈ ਕਿ ਏਥੇ 'ਹਰਿ' ਸ਼ਬਦ ਭਾਵੇਂ ਅਨੇਕ ਅਰਥਾਂ ਵਿੱਚ ਪ੍ਰਯੋਗ ਕੀਤਾ ਗਿਆ ਪਰ ਜੋ ਕਿ ਉਸਦਾ ਜਗਤ ਪ੍ਰਸਿੱਧ ਅਰਥ 'ਹਰਿ' ਪ੍ਰਮਾਤਮਾ ਹੈ ਕੀ ਆਪਣੇ ਓਸ ਅਰਥ ਨੂੰ ਉਹ ਤਿਆਗਦਾ ਹੈ ?ਜੇ ਨਹੀਂ ਤਾਂ ਜਿੱਥੇ 'ਮਹਾਂਕਾਲ' ਸ਼ਬਦ ਆ ਜਾਂਦਾ ਹੈ ਓਥੇ ਇਹਨਾਂ ਨੂੰ ਤਾਂਤ੍ਰਿਕ ਲੋਕਾਂ ਦਾ, ਦੇਵਤਾ, ਸ਼ਿਵਜੀ ਦਿਸਣ ਲੱਗ ਪੈਂਦਾ ਹੈ।ਤੇ ਜਿੱਥੇ 'ਕਾਲਿਕਾ', ਦੁਰਗਾ ਜਾਂ ਭਗੌਤੀ ਨਿਰੰਕਾਰੀ ਸ਼ਕਤੀਆਂ ਦੇ ਪ੍ਰਯਾਯਵਾਚੀ ਨਾਂ ਆ ਜਾਂਦੇ ਹਨ ਤਾਂ ਓਥੋਂ ਇਹਨਾਂ ਨੂੰ ਵੈਸ਼ਨੋ ਦੇਵੀ, ਜਵਾਲਾ ਜੀ ਜਾਂ ਚਿੰਤਪੁਰਨੀ ਡਰਾਉਣ ਲੱਗ ਜਾਂਦੀ ਹੈ।ਇਹ ਸ਼ਬਦ ਸ਼ਾਸਤਰੀ ਏਨੀ ਸਮਝ ਵੀ ਨਹੀਂ ਰੱਖਦੇ ਕਿ ਸਾਇੰਸ ਦਾ ਘਣ ਤੱਤਵ ਹੋਰ ਪਦਾਰਥ ਹੈ, ਲੁਹਾਰ ਦਾ ਘਣ ਹੋਰ ਚੀਜ਼ ਹੈ,ਤੇ ਸਾਉਣ ਦੇ ਮਹੀਨੇ ਦਾ ਘਣ ਬੱਦਲ ਵੱਖਰੀ ਸ਼ੈ ਹੈ ਤੇ ਘਣ ਸ਼ਿਆਮ ਦੇ ਹੋਰ ਭਾਵ ਹਨ॥ "

ਰਾਮ ਅਤੇ ਸ਼ਿਆਮ ਕਵੀ ਦਾ ਵਿਵੇਚਨ ਕਰਦਿਆਂ ਇਹ ਪੰਗਤੀਆਂ ਵੀ ਪੜ੍ਹਨ ਯੋਗ ਹਨ ਜਿਸਦਾ ਜ਼ਿਕਰ ਪੰਨਾ ਪ੯ ਉੱਪਰ ਹੋਇਆ ਹੈ।

ਫਿਰ ਦਸਮ ਗ੍ਰੰਥ ਸਾਹਿਬ ਦਸ਼ਮੇਸ਼ ਦੀ ਹੀ ਬਾਣੀ ਹੈ। ਇਸ ਦੂਜੇ ਲੇਖ ਦੇ ਆਰੰਭ ਵਿੱਚ ਦਸਮ ਬਾਣੀ ਦੀ ਪ੍ਰਸੰਸਾ ਕਰਦਿਆਂ ਜਿਹੜੀ ਅਲੰਕਾਰ ਮਈ,ਉਚ ਕੋਟੀ ਦੀ ਸ਼ਬਦ ਰਚਨਾ ਰਚੀ ਹੈ ਉਹ ਕਾਬਿਲੇ ਗੌਰ ਹੈ।

"ਇਸਦੀ ਕਵਿਤਾ ਸ਼ੈਲੀ,ਵਿਸ਼ੇ ਵਸਤੂ ਨਿਰੂਪਣ ਦੀ ਅਨੋਖੀ ਪੱਧਤੀ, ਅਲੰਕਾਰਿਕ ਸ਼ਬਦਾਵਲੀ, ਛੰਦ ਭੇਦ, ਵੀਰ ਸ਼ਿੰਗਾਰ ਰੁੱਦਰ ਤੇ ਅਦਭੁਤ ਰਸਾਂ ਦਾ ਪ੍ਰਤੀਪਾਦਨ ਦੇਖਿਆ ਪੜ੍ਹਿਆ ਜਾਂ ਸੁਣਿਆ ਹੀ ਬਣਦਾ ਹੈ ਕਾਵਿ ਮਰਮੱਗ ਸੱਜਣਾਂ ਦਾ ਮਨ ਮਯੂਰ ਕਿਸੇ ਵਿਸਮਾਦੀ ਰੰਗ ਵਿੱਚ ਨੱਚ ਉਠਦਾ ਹੈ।ਇਸਦਾ ਸ਼ਬਦ ਨਾਦ,ਸ਼ਬਦ ਚਿੱਤਰਣ, ਸੌਂਦਰਯ ਮੂਲਕ ਬਿੰਬਾਂਵਾਲੀ, ਅਨੰਤ ਭਾਸ਼ਾਈ ਸ਼ਬਦਾਂ ਦਾ ਸੰਕਲਣ ਤੇ ਸੰਯੋਜਨ ਸੋਨੇ ਵਿਚ ਸੁਗੰਧੀ ਦਾ ਕੰਮ ਕਰਦਾ ਹੈ।ਭਾਰਤੀਯ ਸਾਹਿਤ ਦੇ ਸ਼ਬਦ ਸਮੁੰਦਰ ਦਾ ਇਹ ਬਹੁਮੁੱਲਾ ਹੀਰਾ ਕੋਹੇਨੂਰਾਂ ਤੋਂ ਹਜ਼ਾਰਾਂ ਗੁਣਾ ਵੱਧ ਕੀਮਤੀ ਰਤਨ ਹੈ ਅਤੇ ਇੱਕ ਅਨੋਖਾ ਵਿਸ਼ਵ ਕੋਸ਼।ਇਸਨੂੰ ਪੜ੍ਹਿਆਂ ਵਿਚਾਰਿਆਂ ਜਗਤ ਮਾਹੀ, ਸੰਤ ਸਿਪਾਹੀ ਮੇਰੇ ਤਾਜਾਂ ਤੇ ਬਾਜਾਂ ਵਾਲੇ ਕਲਗੀਧਰ ਸਤਿਗੁਰੂ ਜੀ ਦੀ ਬਹੁਮੁੱਖੀ ਪ੍ਰਤਿਭਾ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।ਜਿੱਥੇ ਉਹ ਉੱਚ ਕੋਟੀ ਦੇ ਧਰਮ ਸੁਧਾਰਕ,ਚਿੰਤਕ, ਕ੍ਰਾਂਤੀਕਾਰੀ ਵੀਰ ਨਾਇਕ ਸਨ ਉੱਥੇ ਹੀ ਉਸ ਦੇਗ ਤੇਗ ਦੇ ਧਨੀ ਨੇ ਇਸ ਕਲਮ ਦੀ ਕਰਾਮਾਤ ਨਾਲ ਸਾਡੇ ਸਮਾਜਿਕ,ਸਾਹਿਤਕ, ਰਾਜਨੀਤਿਕ ਤੇ ਅਧਿਆਤਮਕ ਗਿਆਨ ਵਿੱਚ ਅਣਮੁੱਲਾ ਵਾਧਾ ਕੀਤਾ ਹੈ॥"

ਏਸੇ ਲੇਖ ਦੇ ਅਖੀਰ ਵਿੱਚ ਸਿੱਖ ਰਹਿਤ ਮਰਿਯਾਦਾ ਅਨੁਸਾਰ ਦਸਮ ਬਾਣੀ ਦੀ ਮਹੱਤਤਾ ਦਰਸਾਉਂਦਿਆਂ ਜਿਹੜਾ ਮਰਿਯਾਦਾ ਦੇ ਪ੍ਰਾਚੀਨ ਇਤਿਹਾਸ ਦਾ ਵਰਨਣ ਕੀਤਾ ਉਹ ਵੀ ਅੱਜ ਕੱਲ੍ਹ ਦੇ ਨਵੇਂ ਪਾਠਕਾਂ ਦੇ ਗੁਰਸਿੱਖੀ ਗਿਆਨ ਵਿੱਚ ਵੱਡਾ ਵਾਧਾ ਕਰਨ ਵਾਲੀ ਗੱਲ ਹੈ।ਇਸ ਲੇਖ ਦੇ ਅੰਤ ਵਿੱਚ ਚਮਗਿੱਦੜਾਂ ਦੀ ਮਿਸਾਲ ਦੇ ਕੇ ਵਿਰੋਧੀਆਂ ਨੂੰ ਕਮਾਲ ਦਾ ਰਗੜਾ ਲਗਾਇਆ ਹੈ।ਉਦਾਹਰਣ ਲਈ ਵੇਖੋ ਪੰਨਾ ੧੪੫।

ਤੀਜਾ ਨਿਬੰਧ ਆਪ ਜੀ ਦਾ ਵੱਡੇ ਵਿਸਥਾਰ ਵਾਲਾ ਅਤੇ ਬਹੁਤ ਹੀ ਵਿਦਵੱਤਾ ਭਰਪੂਰ ਹੈ। ਜਿਸ ਵਿੱਚ ਭਾਰਤ ਦੇ ਪੁਰਾਤਨ ਸਾਹਿਤ ਦੀਆਂ ਮਿਸਾਲਾਂ ਨਾਲ ਦਸਮ ਬਾਣੀ ਨੂੰ ਸਰਵਉੱਚ ਪਦਵੀ ਉੱਪਰ ਸਥਾਪਿਤ ਕੀਤਾ ਹੈ।ਗੀਤ ਗੋਬਿੰਦ ਗ੍ਰੰਥ ਦੀ ਜਾਣਕਾਰੀ ਦਾਸ ਨੂੰ ਵੀ ਪਹਿਲੀ ਵਾਰ ਹੋਈ ਹੈ। ਸਾਨੂੰ ਇਹ ਪਤਾ ਹੀ ਨਹੀਂ ਸੀ ਕਿ ਗੁਰਬਾਣੀ ਤੋਂ ਇਲਾਵਾ ਭਗਤ ਜੈਦੇਵ ਜੀ ਦੀ ਕੋਈ ਹੋਰ ਵੀ ਮਹਾਨ ਰਚਨਾ ਹੈ। ਜੇ ਪਤਾ ਸੀ ਤਾਂ ਥੋੜ੍ਹਾ ਬਹੁਤਾ ਭਗਤ ਮਾਲਾ ਵਿੱਚ ਆਉਂਦੀ ਉਹਨਾਂ ਦੀ ਕਥਾ ਰਾਹੀਂ ਹੀ ਸੀ।ਪਰ ਆਪ ਜੀ ਨੇ ਉਹਨਾਂ ਦੇ ਜੀਵਨ ਚਰਿੱਤਰ ਦੇ ਉਹ ਪੱਖ ਉਜਾਗਰ ਕੀਤੇ ਹਨ ਜੋ ਅਜੇ ਤੱਕ ਪੜ੍ਹਨ ਸੁਣਨ ਵਿੱਚ ਨਹੀਂ ਆਏ। ਭਗਵਾਨ ਸ਼੍ਰੀ ਕ੍ਰਿਸ਼ਨ ਦੁਆਰਾ ਉਹਨਾਂ ਦੇ ਗ੍ਰੰਥ ਦੀ ਪਾਦ ਪੂਰਤੀ ਤੇ ਦੋ ਭਗਤਾਂ ਵਾਲਾ ਦ੍ਰਿਸ਼ ਪੜ੍ਹਿਆਂ ਹੀ ਬਣਦਾ ਹੈ।

"ਦੂਜੀ ਕਥਾ ਇਸ ਗ੍ਰੰਥ ਦੀ ਇਹ ਹੈ ਕਿ ਇਕ ਦਿਨ ਜੈਦੇਵ ਜੀ ਇਹ ਪ੍ਰਸੰਗ ਲਿਖ ਰਹੇ ਹਨ ਕਿ ਮਾਨ ਵਿੱਚ ਮੱਤੀ ਹੋਈ, ਰੁੱਸੀ ਰਾਧਿਕਾ ਨੂੰ ਭਗਵਾਨ ਸ੍ਰੀ ਕ੍ਰਿਸ਼ਨ ਮਨਾਉਂਦਿਆਂ ਕਹਿ ਰਹੇ ਹਨ ਹੇ ਰਾਧੇ !ਤੂੰ ਮੇਰੇ ਸਿਰ ਨੂੰ ਅਲੰਕ੍ਰਿਤ ਕਰਨ ਵਾਸਤੇ ਤੇ ਕਾਮ ਰੂਪੀ ਭਿਅੰਕਰ ਨਾਗ ਦੀ ਜ਼ਹਿਰ ਉਤਾਰਨ ਵਾਸਤੇ ਆਪਣੇ ਚਰਨ ਕਮਲ ਮੇਰੇ ਸੀਸ ਉੱਪਰ ਰੱਖ ਜਿਸ ਨਾਲ ਮੇਰੇ ਸੀਸ ਦਾ ਅਲੰਕਾਰ ਵੀ ਹੋ ਜਾਵੇ ਅਤੇ ਪ੍ਰੇਮ ਰੂਪੀ ਸਰਪ ਦਾ ਵਿਸ਼ ਵੀ ਉੱਤਰ ਜਾਵੇ ਕਿਉਂ ਕਿ ਗਾਰੁੜੀ ਵਿੱਦਿਆ ਦਾ ਵਿਧਾਨ ਹੈ ਕਿ ਸਰਪ ਵਿੱਦਿਆ ਨੂੰ ਜਾਨਣ ਵਾਲਾ ਵਿਅਕਤੀ ਸਰਪ ਲੜੇ ਰੋਗੀ ਦੇ ਸਿਰ ਉੱਪਰ ਜੇ ਪੈਰ ਰੱਖ ਦੇਵੇ ਤਾਂ ਸਰਪ ਦਾ ਜ਼ਹਿਰ ਉੱਤਰ ਜਾਂਦਾ ਹੈ।ਪਰ ਇਹ ਗੱਲ ਲਿਖਣ ਦੀ ਭਗਤ ਜੀ ਦੀ ਹਿੰਮਤ ਨਾ ਪਈ ਕਿ ਮੈਂ ਸ੍ਰੀ ਕ੍ਰਿਸ਼ਨ ਜੀ ਸੰਬੰਧੀ ਅਜਿਹੀ ਉਕਤੀ ਵਰਤਾਂ।ਪਰ ਹਿਰਦਾ ਆਖਦਾ ਸੀ ਕਿ ਪ੍ਰੇਮ ਵਿੱਚ ਸਭ ਜਾਇਜ਼ ਹੈ ਤੇ ਬੁੱਧੀ ਆਖਦੀ ਹੈ ਇਹ ਅਯੋਗ ਹੈ।ਠੀਕ ਓਹੀ ਰੌਲਾ ਪੈ ਗਿਆ ਜਿਹੜਾ ਅੱਜ ਸਾਡਾ ਦਸਮ ਦੇ ਪ੍ਰਸ਼ੰਸਕਾਂ, ਸਮਰਥਕਾਂ ਦਾ ਤੇ ਨਿੰਦਕਾਂ ਆਲੋਚਕਾਂ ਦਾ ਹੈ।ਅਸੀਂ ਦਿਲ ਨੂੰ ਮੰਨ ਕੇ ਤੁਰਦੇ ਹਾਂ ਜਿੱਥੇ ਭਾਵੁਕਤਾ ਤੇ ਪ੍ਰੇਮ ਵੱਸਦੇ ਹਨ।ਜਿੱਥੋਂ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਆਪਣੇ ਪੁੱਤਰ ਨੂੰ ਸੁੱਕੇ ਥਾਂ ਸਵਾਉਣ ਵਾਸਤੇ ਜਿਵੇਂ ਮਾਤਾ ਪਿਸ਼ਾਬ ਵਾਲੇ ਗਿੱਲੇ ਥਾਂ ਉੱਪਰ ਆਪ ਖ਼ੁਦ ਸੌਂ ਜਾਂਦੀ ਹੈ।ਇਸ ਤਰ੍ਹਾਂ ਭਗਤ ਦੇ ਪਿਆਰ ਵੱਸ ਪ੍ਰਭੂ ਪ੍ਰੀਤਮ ਕਿਸੇ ਵੀ ਹੱਦ ਤੱਕ ਜਾ ਸਕਦੇ ਹਨ।ਇਹਨਾਂ ਪ੍ਰੀਤ ਹੁਲਾਰਿਆਂ ਨੂੰ ਇਹ ਮਨਹਠੀ ਲੋਕ ਨਹੀਂ ਜਾਣ ਸਕਦੇ ਕਿਉਂਕਿ ਉਹ ਦਿਮਾਗ ਜਾਂ ਬੁੱਧੀ ਨੂੰ ਪ੍ਰਧਾਨਤਾ ਦਿੰਦੇ ਹਨ।ਜਿੱਥੇ ਕੁਤਰਕ ਜਾਂ ਉਟੰਕਣਾ ਹੈ।ਸੋ ਆਪਾਂ ਪਹਿਲੀ ਗੱਲ ਉੱਪਰ ਆਈਏ ਕਿ ਇਹਨਾਂ ਸੋਚਾਂ ਵਿੱਚ ਪਏ ਭਗਤ ਜੀ ਲੇਖਣ ਕਾਰਜ ਵਿੱਚ ਵਿਚਾਲੇ ਛੱਡ ਕੇ ਗੰਗਾ ਸਨਾਨ ਲਈ ਚਲੇ ਗਏ ਪਰ ਥੋੜ੍ਹੀ ਦੇਰ ਤੋਂ ਬਾਅਦ ਭਗਵਾਨ ਸ੍ਰੀ ਕ੍ਰਿਸ਼ਨ ਨੇ ਇੱਕ ਨਾਟਕੀ ਚਮਤਕਾਰਾ ਵਰਤਾਇਆ ਕਿ ਉਹ ਜੈਦੇਵ ਜੀ ਦਾ ਰੂਪ ਧਾਰਨ ਕਰਕੇ ਉਹਨਾਂ ਦੇ ਘਰ ਦਾਖਲ ਹੋਏ ਤੇ ਭਗਤਣੀ ਨੂੰ ਆਖਿਆ ਕਿ ਪਦਮਾ ਜ਼ਰਾ ਗੀਤ ਗੋਵਿੰਦ ਵਾਲੀ ਹੱਥ ਲਿਖਤ ਪੋਥੀ ਲਿਆ ਜਦੋਂ ਉਸ ਬੀਬੀ ਨੇ ਪੁਸਤਕ ਉਹਨਾਂ ਨੂੰ ਦਿੱਤੀ ਤਾਂ ਉਨ੍ਹਾਂ ਨੇ ਉਸ ਉੱਪਰ ਇਹ ਪਦ ਲਿਖ ਦਿੱਤਾ :-

**"समरगरलखंडनं मम शिरसि मंडनं**
**थेहि पदपलव मुदारम।** (ਸਰਗ ੧੦,ਸ਼ਲੋਕ ੭)

ਅਤੇ ਮਿਸ਼ਰਾਣੀ ਨੂੰ ਕਹਿਣ ਲੱਗੇ ਕਿ ਲਿਆਉ ਭੋਜਨ ਵੀ ਕਰ ਹੀ ਲਈਏ।ਉਸ ਵਿਚਾਰੀ ਨੇ ਦਾਲ ਚਾਵਲ ਪਰੋਸ ਦਿੱਤੇ ਤੇ ਨਟ ਖਟ ਠਾਕੁਰ ਤਿੰਨ ਹਿੱਸੇ ਦਾਲ ਚਾਵਲ ਚਟ ਕਰਕੇ ਹੱਥ ਧੋ ਕੇ ਛਪਰੀ ਵਿੱਚ ਜਾ ਕੇ ਸੌਂ ਗਏ।ਪਦਮਾਵਤੀ ਬਚਿਆ ਪ੍ਰਸ਼ਾਦ ਛਕਣ ਹੀ ਲੱਗੀ ਸੀ ਕਿ ਦਰਵਾਜ਼ੇ ਵਿੱਚ ਦੂਜੇ ਜੈਦੇਵ ਨੇ ਦਰਸ਼ਨ ਦੇ ਦਿੱਤੇ। ਭਗਤਣੀ ਲੱਜਾ, ਸ਼ਰਮ, ਡਰ, ਭੈ, ਵਿਸਮਾਦ ਵਿੱਚ ਭਰੀ ਨੱਠ ਕੇ ਜੈਦੇਵ ਜੀ ਦੇ ਚਰਨਾਂ ਉੱਪਰ ਜਾ ਡਿੱਗੀ ਤੇ ਆਖਣ ਲੱਗੀ ਕਿ ਸੁਆਮੀ ਜੀ !ਅਗਲੀ ਕਿਸੇ ਵੀ ਕਾਰਵਾਈ ਤੋਂ ਪਹਿਲਾਂ ਜ਼ਰਾ ਆਪਣੀ ਝੌਂਪੜੀ

ਵੱਲ ਦ੍ਰਿਸ਼ਟੀ ਪਾ ਲਉ ਕਿ ਅਸਲੀ ਜੈ ਦੇਵ ਤੁਸੀਂ ਹੋ ਜਾਂ ਜਿਹੜਾ ਛਪਰੀ 'ਚ ਸੁੱਤਾ ਪਿਆ ਹੈ ਉਹ ਹੈ ?ਜਦ ਭਗਤ ਜੀ ਨੇ ਕੁਟੀਆਂ ਵਿੱਚ ਝਾਤੀ ਮਾਰੀ ਤਾਂ ਉੱਥੇ ਸਿਰਫ਼ ਅੱਲ੍ਹਾ ਹੀ ਅੱਲ੍ਹਾ ਤੇ ਖ਼ੈਰ ਸੱਲਾ ਸੀ। ਭਗਤ ਜੀ ਕ੍ਰੋਧ ਭਰੀਆਂ ਅੱਖਾਂ ਨਾਲ ਪਤਨੀ ਵੱਲ ਵੇਖ ਕੇ ਕੁਝ ਬੋਲਣ ਹੀ ਲੱਗੇ ਸਨ ਕਿ ਪਦਮਾ ਜੀ ਨੇ ਉਹ ਪੋਥੀ ਲਿਆ ਹਾਜ਼ਰ ਕੀਤੀ ਜਿਸ ਵਿੱਚ ਠੀਕ ਉਹੀ ਪਦ ਲਿਖੇ ਸਨ ਜਿਹੜੇ ਭਗਤ ਜੀ ਖ਼ੁਦ ਲਿਖਣਾ ਚਾਹੁੰਦੇ ਸਨ ਤਾਂ ਕਵੀ ਜੀ ਦਾ ਹਿਰਦਾ ਕਿਸੇ ਅਕੱਥ ਰਸ ਵਿੱਚ ਭਿੱਜ ਗਿਆ ਅਤੇ ਉਹਨਾਂ ਨੇ ਹੰਝੂ ਭਰੇ ਨੇਤਰਾਂ ਨਾਲ ਉਸ ਪੱਤਲ ਵਿੱਚੋ ਦਾਲ ਭਾਤ ਦਾ ਪ੍ਰਸਾਦਿ ਲੈ ਕੇ ਪਹਿਲਾਂ ਮਸਤਕ ਨੂੰ ਲਾਇਆ ਫੇਰ ਮੁਖ ਵਿੱਚ ਪਾਇਆ ਤੇ ਫਿਰ ਆਖਣ ਲੱਗੇ ਪਦਮਾ ਤੂੰ ਧੰਨ ਹੈ ਜਿਸਨੂੰ ਠਾਕੁਰ ਜੀ ਦੇ ਪ੍ਰਤੱਖ ਦਰਸ਼ਨ ਹੋਏ। ਮੈਂ ਹੀ ਬਦਕਿਸਮਤ ਹਾਂ ਜਿਸਨੂੰ ਉਹਨਾਂ ਦੇ ਦਰਸ਼ਨ ਨਾ ਹੋ ਸਕੇ। ਸੋ ਇਹ ਕਥਾ ਹੈ ਉਸ ਗ੍ਰੰਥ ਦੀ ਜਿਸ ਦੇ ਵਿੱਚੋਂ ਉੱਪਰ ਅੰਕਿਤ ਅਸੀਂ ਅਸ਼ਲੀਲ ਪੰਗਤੀਆਂ ਪੜ੍ਹੀਆਂ ਹਨ।

*ਅਧਿਆਤਮ ਵਾਦ ਦੇ ਗ੍ਰੰਥਾਂ ਦਾ ਅਧਿਐਨ ਕਿਸ ਪ੍ਰਕਾਰ ਕਰਨਾ ਚਾਹੀਦਾ ਹੈ, ਉਸਦੀ ਵਿਧੀ ਆਪ ਨੇ ਇਉਂ ਦਰਸਾਈ ਹੈ :*

"ਅਸੀਂ ਵੱਡੇ ਵੱਡੇ ਖੋਜੀ ਵਿਦਵਾਨਾਂ ਦੇ ਮੁੱਖੋਂ ਸੁਣਿਆ ਹੈ ਕਿ ਅਧਿਆਤਮ ਸਾਹਿਤ ਦਾ ਸਰੂਪ ਸਮੁੰਦਰ ਵਰਗਾ ਹੈ। ਇਸਨੂੰ ਜੇ ਕੋਈ ਲਾਇਕ ਉਸਤਾਦ ਤੋਂ ਬਿਨਾਂ ਆਪਣੇ ਆਪ ਵਾਚੇ ਪਰਖੇਗਾ ਤਾਂ ਉਸਦੀ ਉਹੀ ਦਸ਼ਾ ਹੋਵੇਗੀ ਜੋ ਇੱਕ ਸਮੁੰਦਰ ਦਾ ਪਾਣੀ ਪੀਣ ਵਾਲੇ ਦੀ ਹੁੰਦੀ ਹੈ। ਕਿਉਂਕਿ ਸਮੁੰਦਰ ਦਾ ਪਾਣੀ ਨਾ ਨਹਾਉਣ ਦੇ ਕੰਮ ਆਉਂਦਾ ਹੈ, ਨਾ ਕੱਪੜੇ ਧੋਣ ਦੇ, ਨਾ ਉਸਨੂੰ ਪੀਤਾ ਜਾ ਸਕਦਾ ਹੈ, ਨਾ ਹੀ ਅੱਖਾਂ ਉੱਪਰ ਛਿੱਟੇ ਮਾਰੇ ਜਾ ਸਕਦੇ ਹਨ। ਜੇ ਕੋਈ ਮਨ ਹੱਠ ਕਰਕੇ ਮੂਰਖ ਉਸਨੂੰ ਪੀ ਲਵੇ ਤਾਂ ਉਸਨੂੰ ਦਸਤ ਲੱਗਦੇ ਹਨ, ਉਲਟੀਆਂ ਆਉਂਦੀਆਂ ਹਨ ਤੇ ਪੇਟ ਖ਼ਰਾਬ ਹੋ ਜਾਂਦਾ ਹੈ। ਪਰ ਜਦੋਂ ਉਹੀ ਪਾਣੀ ਬੱਦਲਾਂ ਰਾਹੀਂ ਧਰਤੀ ਉੱਪਰ ਵਰਸਦਾ ਹੈ ਤਾਂ ਅੰਮ੍ਰਿਤ ਬਣ ਜਾਂਦਾ ਹੈ। ਏਸੇ ਤਰ੍ਹਾਂ ਹੀ ਸਾਰੇ ਧਰਮਾਂ,ਮੱਤ ਮਤਾਂਤਰਾਂ ਦੇ ਪੁਰਾਤਨ ਗ੍ਰੰਥਾਂ ਦੀ ਗੱਲ ਹੈ। ਉਹਨਾਂ ਨੂੰ ਜੇ ਕਿਸੇ ਬ੍ਰਹਮਗਿਆਨੀ ਮਹਾਂਪੁਰਖ ਦੇ ਮੂੰਹੋਂ ਸੁਣੋਗੇ ਤਾਂ ਉਸਦੇ ਨਿਰਮਲ ਅਰਥ ਸਮਝ ਵਿੱਚ ਪੈਣਗੇ। ਦਸਮ ਗ੍ਰੰਥ ਵਿੱਚ ਜਿਹੜੀ ਗੁਹਜ ਬਾਣੀ ਅਸੀਂ ਸਾਰੀਆਂ ਸੰਪ੍ਰਦਾਵਾਂ ਨੇ ਹੁਣ ਤੱਕ ਸੰਭਾਲ-ਸੰਭਾਲ ਕੇ ਰੱਖੀ ਕਿਉਂਕਿ ਅਸੀਂ ਇਹ ਗੱਲ ਜਾਣਦੇ ਸੀ ਕਿ ਸਾਰੀਆਂ ਗੱਲਾਂ ਪਬਲਿਕ ਵਿੱਚ ਨਹੀਂ ਦੱਸੀਆਂ ਜਾ ਸਕਦੀਆਂ। ਇਹਨਾਂ ਸਿਆਣਿਆਂ ਨੂੰ ਕੋਈ ਪੁੱਛੇ ਕਿ ਪੁਲੀਸ ਭਰਤੀ ਵੇਲੇ ਕੀ ਉਹਨਾਂ ਦੇ ਕਰਮਚਾਰੀ ਮਹਿਕਮੇ ਦੇ ਭੇਦ ਗੁਪਤ ਰੱਖਣ ਦੀ ਕਸਮ ਨਹੀਂ ਖਾਂਦੇ?ਫੌਜੀਆਂ ਤੋਂ ਸਹੁੰ ਨਹੀਂ ਚੁਕਾਈ ਜਾਂਦੀ ?ਜਦੋਂ ਕੋਈ ਐਮ. ਐੱਲ. ਏ ਜਾਂ ਐਮ. ਪੀ ਵਜ਼ੀਰ ਬਣਦਾ ਹੈ ਤਾਂ ਉਹ ਦੇਸ਼ ਦੇ ਰਾਜ਼ ਗੁਪਤ ਰੱਖਣ ਦੀ ਕਸਮ ਨਹੀਂ ਚੁੱਕਦਾ?ਹਰ ਵਰਗ, ਸੰਪ੍ਰਦਾਇ, ਸੁਸਾਇਟੀ ਉੱਪਰ ਇਹ ਨਿਯਮ ਲਾਗੂ ਹੁੰਦਾ ਹੈ ਕਿ ਉਹ ਆਪਣੇ ਘਰ ਦੇ ਗੁੱਝੇ ਭੇਦ ਲੋਕਾਂ ਨੂੰ ਨਾ ਦੱਸੇ। ਪਰ ਇਹਨਾਂ ਨੇ ਏਨੇ ਰਹੱਸ ਆਤਮਿਕ ਪੱਖ ਨੂੰ ਨੰਗਾ ਕਰਕੇ ਉਹ ਭੜਥੂ ਪਾਇਆ ਹੈ ਜਿਸ ਨਾਲ ਸਾਰੀ ਕੌਮ ਹੀ ਸ਼ਰਮਿੰਦਾ

ਕਰਦਿੱਤੀ ਅਤੇ ਫਿਰ ਇਹ ਢੀਠ ਇਤਨੇ ਹਨ ਕਿ ਇਹਨਾਂ ਦੇ ਮੋਢੀਆਂ ਨੂੰ ਵਾਰ ਵਾਰ ਪੰਥ 'ਚੋਂ ਖਾਰਜ ਕੀਤਾ, ਸਜ਼ਾਵਾਂ ਦਿੱਤੀਆਂ ਪਰ ਇਹ ਆਪਣੀਆਂ ਹਰਕਤਾਂ ਤੋਂ ਬਾਜ਼ ਨਹੀਂ ਆਏ। ਭਾਂਵੇਂ ਉਹ ਭਸੌੜੀਆ ਤੇਜਾ ਸਿੰਘ ਹੋਵੇ, ਭਾਂਵੇ ਭਾਗ ਸਿੰਘ ਤੇ ਭਾਵੇਂ ਕਾਲਾ ਅਫਗਾਨਾ ਤੇ ਚਾਹੇ ਕੋਈ ਹੋਰ। ਇਹ ਤਾਂ ਭੱਦਰ ਪੁਰਸ਼ ਏਥੋਂ ਤੱਕ ਗਿਰ ਗਏ ਕਿ ਇਹ ਜੱਥੇਦਾਰ ਅਕਾਲ ਤਖ਼ਤ ਨੂੰ ਜਾਂ ਉਸਦੇ ਹੁਕਮਨਾਮੇ ਨੂੰ ਹੀ ਨਹੀਂ ਮੰਨਦੇ। ਇਹਨਾਂ ਨੂੰ ਪੁੱਛੋ ਕਿ ਜਿਹੜੇ ਤੁਸੀਂ ਗੁਰਬਾਣੀ ਦੇ ਗੁਟਕਿਆਂ ਨੂੰ ਪੰਜ ਤਾਰਾ ਹੋਟਲਾਂ ਵਿੱਚ ਲਿਜਾਣ ਦੀ ਗੱਲ ਕਰਦੇ ਹੋਂ, ਤੁਸੀਂ ਆਪ ਕਿੰਨੇ ਕੁ ਗੁਰਬਾਣੀ ਦਾ ਸਤਿਕਾਰ ਕਰਨ ਵਾਲੇ ਮਰਜੀਵੜੇ ਹੋਂ?" ਇਸੇ ਲੇਖ ਵਿੱਚ ਹੀ ਜਦੋਂ ਅਖੌਤੀ ਅਸ਼ਲੀਲਤਾ ਦਾ ਰੌਲਾ ਪਾਉਣ ਵਾਲਿਆਂ ਦਾ ਉੱਤਰ, ਪਵਿੱਤਰ ਗੁਰਬਾਣੀ ਵਿੱਚੋਂ ਦਿੰਦੇ ਹਨ ਤਾਂ ਪੰਗਤੀਆਂ ਜਾਂ ਪ੍ਰਮਾਣਾਂ ਦੀ ਝੜੀ ਹੀ ਲਗਾ ਦਿੰਦੇ ਹਨ। ਜਿਸਤੋਂ ਇਹ ਸਿੱਧ ਹੁੰਦਾ ਹੈ ਕਿ ਏਨੇ ਪ੍ਰਮਾਣ ਇੱਕੋ ਥਾਂ ਉੱਪਰ ਓਹੀ ਵਿਦਵਾਨ ਦੇ ਸਕਦਾ ਹੈ, ਜਿਸਨੂੰ ਗੁਰਬਾਣੀ ਦਾ ਬੇ-ਥਾਹ ਗਿਆਨ ਹੋਵੇ ਤੇ ਉਸਦੇ ਬਾਣੀ ਕੰਠਾਗਰ ਵੀ ਹੋਵੇ ਇਸਤੋਂ ਉਹਨਾਂ ਕੱਟੜਪੰਥੀਆਂ ਨੂੰ ਵੀ ਸਿੱਖਿਆ ਲੈਣੀ ਚਾਹੀਦੀ ਹੈ ਜਿਹੜੇ ਆਪਣੇ ਆਪ ਵਿੱਚ ਉਂਝ ਤਾਂ ਗੁਰਬਾਣੀ ਦੇ ਠੇਕੇਦਾਰ ਬਣਦੇ ਹਨ ਪਰ ਪੰਗਤੀ ਇੱਕ ਵੀ ਯਾਦ ਨਹੀਂ। ਪੜ੍ਹਕੇ ਵੇਖੋ:

੧) ਜਉ ਰੇ ਖੁਦਾਇ ਮੋਹਿ ਤੁਰਕੁ ਕਰੇਗਾ,ਆਪਨ ਹੀ ਕਟਿ ਜਾਈ। (ਪੰਨਾ ੪੭੭)

ਇੱਥੇ ਕਟਿ ਜਾਈ ਦਾ ਭਾਵ ਲਿੰਗ ਦਾ ਕੱਟਣਾ ਹੈ ਜਿਸਨੂੰ ਮੁਸਲਮਾਨ ਲੋਕ ਸੁੰਨਤ ਕਰਨਾ ਆਖਦੇ ਹਨ।

੨) ਸੁੰਨਤਿ ਕੀਏ ਤੁਰਕ ਜੇ ਹੋਇਗਾ, ਅਉਰਤ ਕਾ ਕਿਆ ਕਰੀਐ॥ ਪੰਨਾ ੪੭੭)

੩) ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀਂ ਆਇਆ॥ (ਪੰਨਾ ੩੨੫)

੪) ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥ (ਪੰਨਾ ੪੮੮)

੫) ਜੋ ਸਹ ਕੰਠਿ ਨ ਲਗੀਆ,ਜਲਨੁ ਸਿ ਬਾਹੜੀਆਹਾ॥ (ਪੰਨਾ ੫੫੮)

੬) ਆਸਾ ਮਨਸਾ ਸਗਲ ਪੂਰੀ, ਪ੍ਰਿਯ ਅੰਕਿ ਅੰਕੁ ਮਿਲਾਈ॥ (ਪੰਨਾ ੭੦੪)

੭) ਕੰਤਾ ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ॥ (ਪੰਨਾ ੧੦੯੪)

੮) ਅਜੁ ਨ ਸੁਤੀ ਕੰਤ ਸਿਉ,ਅੰਗ ਮੁੜੇ ਮੁੜਿ ਜਾਇ।
ਜਾਇ ਪੂਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ ਪੰਨਾ(੧੩੭੯)

੯) ਬਾਹ ਪਕਰਿ ਪ੍ਰਿਯ ਸੇਜੇ ਆਨੀ॥ (ਪੰਨਾ ੩੭੨)

੧੦) ਕੰਤੁ ਮਿਲਿਓ ਮੇਰੇ ਸਭ ਦੁਖੁ ਜੋਹਿਓ॥ (ਪੰਨਾ ੩੭੨)

੧੧) ਗਿਆਨ ਰਾਉ ਜਬ ਸੇਜੇ ਆਵੈ, ਤਉ ਨਾਨਕ ਭੋਗ ਕਰੇਈ॥ (ਪੰਨਾ ੩੫੯)

੧੨) ਗੌਤਮ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦਰੁ ਲੁਭਾਇਆ॥ (ਪੰਨਾ ੩੫੯)

੧੩) ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ॥ (ਪੰਨਾ ੧੩੪੩)

੧੪) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ।
ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਪਛੁਤਾਵਹਿ॥ (ਪੰਨਾ ੪੦੩)

੧੫) ਜੇ ਲਖ ਇਮਤਰੀਆਂ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ।
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥ ਪੰਨਾ ੨੬)"

ਪ੍ਰੋਫੈਸਰ ਦਰਸ਼ਨ ਸਿੰਘ ਸੰਬੰਧੀ ਲਿਖਿਆ ਲੇਖ ਆਲੋਚਨਾ ਸਾਹਿਤ ਦਾ ਇੱਕ ਉੱਤਮ ਨਮੂਨਾ ਹੈ।ਮਧੂਮੱਖੀਆਂ ਦਾ ਦ੍ਰਿਸ਼ਟਾਂਤ ਦਿੰਦਿਆਂ, ਡੂੰਮਣੀਆਂ, ਫਾਰਮੀ ਤੇ ਦੇਸੀ ਮੱਖੀਆਂ ਦੀ ਮਿਸਾਲ ਨਾਲ ਅਜੋਕੇ ਧਰਮ ਪ੍ਰਚਾਰਕਾਂ ਦੇ ਸਰੂਪ ਨੂੰ ਨੰਗਿਆਂ ਕਰਨ ਦੀ ਕਮਾਲ ਦੀ ਵਿਧੀ ਵਰਤੀ ਹੈ।ਨਿਰਗੁਣ ਤੇ ਸਰਗੁਣ ਦੇ ਝਗੜੇ ਵਾਲਾ 'ਸੋਹੰ' ਤੇ 'ਦਾਸੋਹੰ' ਵਾਲਾ ਦ੍ਰਿਸ਼ਟਾਂਤ ਵੀ ਪਾਠਕ ਨੂੰ ਆਪਣੇ ਵੱਲ ਉਚੇਚੇ ਤੌਰ ਤੇ ਖਿੱਚਦਾ ਹੈ।ਓਸੇ ਲੇਖ ਵਿੱਚ ਅੱਜ ਕੱਲ੍ਹ ਦੇ ਗੁਰਮਤਿ ਸੰਬੰਧੀ ਨਵੇਂ ਨਵੇਂ ਝਗੜੇ ਫੈਲਾਉਣ ਤੇ ਵਧਾਉਣ ਵਾਲ਼ਿਆਂ ਪ੍ਰਚਾਰਕਾਂ ਦੀ ਤਸਵੀਰ ਉਹਨਾਂ ਦੀ ਵਿਅੰਗ ਮਈ ਸ਼ੈਲੀ ਦਾ ਕਮਾਲ ਹੈ।ਬਾਹਰੋਂ ਆਈਆਂ ਪਰਚੀਆਂ ਪੜ੍ਹਦਿਆਂ ਜਿਹੜੀ ਉਹ ਚੌਥੀ ਪਰਚੀ ਕਾਸ਼ੀ ਨਿਵਾਸੀ ਸੰਤਾਂ ਵੱਲੋਂ ਭੇਜੀ ਪੜ੍ਹਕੇ ਸੁਣਾਉਂਦੇ ਹਨ।ਉਹ ਸਾਰੀ ਦੀ ਸਾਰੀ ਹੀ ਪੜ੍ਹਕੇ ਧਾਰਨ ਕਰਨ ਯੋਗ ਹੈ ਵੇਖੋ ਪੰਨਾ:

ਅੱਗੇ ਚਰਿੱਤ੍ਰਾਂ ਦੀ ਵਿਆਖਿਆ ਕਰਦਿਆਂ ਉਹ ਕਥਾ ਲੈਂਦੇ ਭਾਵੇਂ ਦਸਮ ਦਰਬਾਰ ਵਿੱਚੋਂ ਹੀ ਹਨ ਪਰ ਉਹਨਾਂ ਦੀ ਆਪਣੀ ਵਿਲੱਖਣ ਸ਼ੈਲੀ ਵੀ ਵੇਖਣ ਨੂੰ ਮਿਲਦੀ ਹੈ। ਜਿਸਦਾ ਰੰਗ ਅਨੋਖਾ, ਅਦਭੁਤ ਤੇ ਆਕਰਸ਼ਕ ਹੈ ਵੰਨਗੀ ਵੇਖੋ:-

"ਚਿੱਤਰ ਸੇਨ ਇੱਕ ਅਤਿਅੰਤ ਸੁੰਦਰ, ਬਲਵਾਨ, ਗੁਣਸ਼ੀਲ, ਸਰਬ ਕਲਾ ਗਿਆਤਾ ਸੂਰਬੀਰ ਰਾਜਾ ਸੀ।ਚਿਤ੍ਰਵਤੀ ਨਗਰੀ ਵਿੱਚ ਉਹ ਰਾਜ ਕਰਦਾ ਸੀ।ਉਸਦੇ ਖਜ਼ਾਨੇ ਹੀਰਿਆਂ, ਮੋਤੀਆਂ, ਰਤਨ ਜਵਾਹਰ ਸੋਨੇ ਚਾਂਦੀ ਅਤੇ ਹੋਰ ਦਿੱਬ ਸਮੱਗਰੀ ਨਾਲ ਭਰੇ ਹੋਏ ਸੀ।ਪਹਾੜਾਂ ਵਰਗੇ ਉੱਚੇ ਹਾਥੀ, ਮਿਰਗਾਂ ਸਮਾਨ ਚੰਚਲ ਘੋੜੇ, ਰਥ, ਬੱਘੀਆਂ, ਬਹਾਦਰ ਸੈਨਾਪਤੀ ਅਤੇ ਚਤੁਰੰਗਨੀ ਸੈਨਾ ਉਸਦੇ ਰਾਜ ਦੀ ਸ਼ੋਭਾ ਵਧਾਉਂਦੇ ਸਨ।ਇਸ ਰਾਜੇ ਨੂੰ ਪ੍ਰਮਾਤਮਾ ਨੇ ਖੂਬਸੂਰਤੀ ਇਤਨੀ ਬਖਸ਼ੀ ਕਿ ਜੋ ਵੀ ਕੋਈ ਦੇਵ ਕੰਨਿਆ, ਨਾਗ ਸੁੰਦਰੀ,ਜੱਖਣੀ, ਜਿੰਨਣੀ, ਹੂਰ ਪਰੀ ਉਸ ਨੂੰ ਵੇਖ ਲੈਂਦੀ ਸੀ ਉਸਦੇ ਰੂਪ ਜਾਲ ਵਿੱਚ ਬੁਰੀ ਤਰ੍ਹਾਂ ਫਸ ਜਾਂਦੀ ਸੀ ਅਤੇ ਇੱਕ ਦਿਨ ਉਸਨੂੰ ਸਵਰਗਾਂ ਦੀ ਕਿਸੇ ਅਤਿਅੰਤ ਸੁੰਦਰ ਅਪੱਸਰਾ ਨੇ ਵੇਖ ਲਿਆ ਤੇ ਉਹ ਉਸਦੇ ਹੁਸਨ ਜਮਾਲ ਉੱਪਰ ਇਉਂ ਮੋਹਿਤ ਹੋ ਗਈ ਜਿਵੇਂ ਭੰਵਰਾ ਖਿੜੇ ਹੋਏ ਕਮਲ ਫੁੱਲ ਉੱਪਰ ਲਟਬੌਰਾ ਹੋ ਜਾਂਦਾ ਹੈ ਅਤੇ ਉਸ ਪ੍ਰੇਮ ਦੀ ਪੱਟੀ ਅਪਸਰਾ ਨੇ ਪ੍ਰੇਮ ਪੀੜਾ ਵਿੱਚ ਪੈ ਕੇ ਆਪਣੀ ਇੱਕ ਨਿਕਟਵਰਤੀ ਸਖੀ ਨੂੰ ਆਖਿਆ ਕਿ ਤੂੰ ਇਸ ਰਾਜੇ ਪਾਸ ਜਾ ਕੇ ਮੇਰਾ ਪ੍ਰੇਮ ਨਿਵੇਦਨ ਕਰ ਅਤੇ ਨਾਲ ਇਹ ਵੀ ਕਹਿ ਦੇਵੀਂ ਕਿ ਜੇ ਉਸਨੇ ਮੈਨੂੰ ਨਾਂਹ ਕਰ ਦਿੱਤੀ ਤਾਂ ਮੈਂ ਕਾਲ ਕੂਟ ਹਲਾਹਲ ਜ਼ਹਿਰ ਨਾਲ ਜਾਂ ਪੇਟ ਵਿੱਚ ਕਟਾਰ ਮਾਰ ਕੇ ਆਪਣੀ ਜੀਵਨ ਲੀਲ੍ਹਾ ਸਮਾਪਤ ਕਰ ਦਿਆਂਗੀ। ਦੂਤੀ ਨੇ ਜਦ ਰਾਜੇ ਨੂੰ ਆਕੇ ਉਸਦੀ ਇਹ ਦਸ਼ਾ ਦੱਸੀ ਤਾਂ ਰਾਜਾ ਵੀ ਉਸ ਪਦਮਣੀ ਪਰੀ ਦਾ ਰੰਗ ਰੂਪ, ਨਖਰਾ, ਨਾਜ਼, ਨਜ਼ਾਕਤ ਦੇਖ ਕੇ ਤੁਰੰਤ ਉਸ ਵੱਲ ਖਿੱਚਿਆ ਗਿਆ ਤੇ ਸ਼ਾਸਤਰ ਦੀ ਮਰਿਯਾਦਾ ਅਨੁਸਾਰ ਉਸਨੇ ਉਸ ਪਰੀ ਨਾਲ ਵਿਆਹ ਰਚਾ ਲਿਆ।"

*ਧਰਮ ਤੋਂ ਡੋਲੀ ਹਨੂਵੰਤ ਦੀ ਮਤਰੇਈ ਮਾਂ ਦਾ ਪ੍ਰੇਮ ਨਿਵੇਦਨ ਕਰਨ ਦਾ ਢੰਗ ਪੜ੍ਹਕੇ ਵੇਖੋ:-*

"ਦੁਸ਼ਮਣਾਂ, ਮੇਰੇ ਚਿੱਤ ਦਿਆ ਚੋਰਾ,ਖਤਰਨਾਕ ਜਾਦੂਗਰਾ,ਤੂੰ ਮੇਰਾ ਸਭ ਕੁਝ ਲੁੱਟ ਲਿਆ, ਮੈਂ ਪਾਣੀ ਤੋਂ ਬਗੈਰ ਮੱਛੀ ਸਮਾਨ ਤੇਰੀਆਂ ਮੁਹੱਬਤਾਂ ਦੇ ਮਾਰੂਥਲ ਵਿੱਚ ਸੜ ਬਲ ਰਹੀ ਹਾਂ।ਆ ਮੇਰੇ ਗਲ ਲੱਗ ਜਾ, ਬਚਾ ਲੈ ਮੈਨੂੰ। ਇਹਨਾਂ ਕਾਮ ਦਿਆਂ ਲਾਂਬੂਆਂ ਤੋਂ। ਤਿਆਗ ਸੰਸਾਰੀ ਲੋਕ ਲਾਜ ਨੂੰ ਲੈ ਲੈ ਰਸ ਖਿੜੀਆਂ ਹੋਈਆਂ ਕਲੀਆਂ ਦਾ। ਕੋਈ ਦਿਲ ਵਿੱਚ ਡਰ ਨਾ ਰੱਖ ਉਸ ਬੁੱਢੇ ਰਾਜੇ ਦਾ"।

*ਹਰ ਇੱਕ ਚਰਿੱਤ੍ਰ ਦੀ ਸਮਾਪਤੀ ਉਪਰੰਤ ਜਿਹੜਾ ਉਹ ਵਿਵੇਚਨ ਕਰਦੇ ਹਨ ਉਹ ਸਾਰਾ ਹੀ ਸਾਡੇ ਲਈ ਸਾਂਭਣ ਯੋਗ ਖ਼ਜ਼ਾਨਾ ਹੈ।ਪਹਿਲੀ ਕਥਾ ਦਾ ਵਿਵੇਚਨ ਕਰਦਿਆਂ ਆਪ ਲਿਖਦੇ ਹਨ ਕਿ:*

"ਪਹਿਲੀ ਗੱਲ ਤਾਂ ਇਹ ਹੈ ਕਿ ਜਦੋਂ ਮਨੁੱਖ ਦੇ ਪਾਸ ਜਵਾਨੀ, ਬਲ, ਹੁਸਨ, ਪਦਵੀ, ਧਨ, ਦੌਲਤ, ਤੰਦਰੁਸਤੀ ਅਤੇ ਹੋਰ ਸੰਸਾਰੀ ਸਾਧਨ ਸਮੱਗਰੀ ਮੌਜੂਦ ਹੁੰਦੀ ਹੈ ਤਾਂ ਉਸ ਵੇਲੇ ਉਸਦੇ ਸਾਰੇ ਹੀ ਮਿੱਤਰ ਬਣ ਬਣ ਕੇ ਬੈਠਦੇ ਹਨ। ਜਿਵੇਂ ਕਿ ਰਾਜੇ ਚਿਤ੍ਰਸੇਨ ਦੇ ਲੁਭਾਵਣੇ ਰੂਪ ਉੱਪਰ ਅਰਸ਼ਾਂ ਦੀ ਪਰੀ ਵੀ ਆਸ਼ਕ ਹੋ ਗਈ ਪਰ ਜਦੋਂ ਉਸਦੇ ਜਿਸਮ ਵਿੱਚ ਜਵਾਨੀ ਦੀ ਉਹ ਰਤਕ ਨਾ ਰਹੀ ਤਾਂ ਪਰੀ ਨੇ ਉਸਤੋਂ ਪਰ੍ਹੇ ਹਟਣ ਵਿੱਚ ਕੋਈ ਦੇਰ ਨਾ ਲਾਈ। ਸਿੱਖਿਆ ਇਹ ਮਿਲੀ ਕਿ ਔਰਤ ਸਿਰਫ ਆਦਮੀ ਦੀ ਪਦਵੀ, ਧਨ, ਦੌਲਤ ਜਾਂ ਕੁਲਸ਼ੀਲ ਨਹੀਂ ਵੇਖਦੀ ਉਸਨੂੰ ਮਨੁੱਖ ਦਾ ਜਿਸਮਾਨੀ ਬਲ ਸਭ ਤੋਂ ਪਹਿਲਾਂ ਚਾਹੀਦਾ ਹੈ।ਪਰ ਰਾਜੇ ਨੇ ਇਸ ਨੁਕਤੇ ਨੂੰ ਨਾ ਸਮਝਿਆ ਤੇ ਉਸਨੇ ਦੂਜੀ ਸ਼ਾਦੀ ਦਾ ਬਾਨਣੂੰ ਬੰਨ੍ਹਣਾ ਆਰੰਭ ਲਿਆ"।

*ਚੌਥੇ ਚਰਿੱਤ੍ਰ ਦੀ ਇੱਕ ਵਿਭਚਾਰਨ ਕੁਲਟਾ ਨਾਇਕਾ ਆਪਣੇ ਕਾਣੇ, ਕਮਜ਼ੋਰ ਤੇ ਬਦਸ਼ਕਲ ਪਤੀ ਨੂੰ ਕਿਵੇਂ ਫੁਸਲਾਉਂਦੀ ਹੈ ਪੜ੍ਹਕੇ ਵੇਖੋ:*

"ਉਸਨੂੰ ਫੁਸਲਾ ਕੇ ਤੇ ਵਡਿਆ ਕੇ ਆਖਣ ਲੱਗੀ ਹਾਏ ਵੇ ਛੈਲ ਛਬੀਲਿਆ ਗੱਭਰੂਆ! ਅੱਜ ਤਾਂ ਵੈਰੀਆ ਤੂੰ ਆਪਣੇ ਰੂਪ ਦੇ ਤੇਜ਼ ਨਾਲ ਤੇ ਕਾਮ ਦਿਆਂ ਬਾਣਾਂ ਨਾਲ ਮੇਰਾ ਰੋਮ ਰੋਮ ਹੀ ਵਿੰਨ੍ਹ ਦਿੱਤਾ।ਮੈਂ ਕੁਰਬਾਨ ਜਾਵਾਂ। ਹੈਰਾਨ ਨਾ ਹੋਵੀਂ ਮੈਂ ਅੱਜ ਤੇਰੇ ਹੁਸਨ ਦੀ ਚੜ੍ਹਤ ਵੇਖ ਆਪਣੇ ਆਪ ਨੂੰ ਰੋਕ ਨਹੀਂ ਸਕੀ ਤੇ ਕਮਲਿਆਂ ਵਾਂਗੂੰ ਤੈਨੂੰ ਆ ਚਿੰਬੜੀ।ਗੁਰੂ ਜੀ ਫੁਰਮਾਉਂਦੇ ਹਨ ਕਿ ਮੂਰਖ ਮਹਾਂਨੰਦ ਆਪਣੀ ਝੂਠੀ ਵਡਿਆਈ ਸੁਣਕੇ ਫੁੱਲ ਕੇ ਕੁੱਪਾ ਬਣ ਗਿਆ।ਪਰ ਉਸ ਚੰਚਲਾ ਦੀ ਕਪਟ ਭਰੀ ਚਾਲ ਨੂੰ ਨਾ ਸਮਝ ਸਕਿਆ"।

ਪੰਜਵੇਂ ਚਰਿੱਤ੍ਰ ਦਾ ਸਿੱਟਾ ਕੱਢਦਿਆਂ ਜੀਵ ਨੂੰ ਮਾਇਆ ਤੋਂ ਸੁਚੇਤ ਹੋਣ ਦੀ ਅਵਸਥਾ ਬਾਰੇ ਆਪ ਜੀ ਦੇ ਵਿਚਾਰ ਗਹਿਰਾਈ ਨਾਲ ਵਾਚਣ ਵਾਲੇ ਹਨ :

"ਇਸ ਪ੍ਰਕਾਰ ਜਿੰਨ੍ਹਾਂ ਨੂੰ ਉਸ ਉਸਤਾਦਾਂ ਦੇ ਉਸਤਾਦ ਬਾਜ਼ੀਗਰ ਦੀ ਬਾਜ਼ੀ ਦੀ ਸਮਝ ਪੈ ਜਾਂਦੀ ਹੈ।ਉਹਨਾਂ ਦਾ ਸੰਮੋਹਨ ਤਾਂ ਟੁੱਟ ਜਾਂਦਾ ਹੈ।ਉਹ

ਸਹਿਜ ਕਲਾ ਵਾਂਗੂੰ ਸਹਿਜ ਅਵਸਥਾ ਨੂੰ ਪ੍ਰਾਪਤ ਹੋਏ।ਰਾਜਕੁਮਾਰ ਰੂਪੀ ਪਰਮਾਤਮ ਦੇਵ ਨਾਲ ਮਿਲਕੇ ਉਸ ਪਰਮ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ।ਉਹਨਾਂ ਦੇ ਅੱਗੇ ਤੁਲਸੀ ਦਾਸ ਜੀ ਦੇ ਕਥਨ ਮੁਤਾਬਿਕ ਛਲ ਵਿੱਚ ਬਣੇ ਮਹਾਂਮੁਨੀ ਦੈਂਤ ਕਾਲਨੇਮੀ, ਕਪਟ ਨਾਲ ਦੇਵ ਸਰੂਪ ਧਾਰਨ ਵਾਲੇ ਅਸੁਰ ਰਾਹੂ ਅਤੇ ਪਾਖੰਡ ਪੂਰਨ ਢੰਗ ਨਾਲ ਸਾਧੂ ਦਾ ਰੂਪ ਬਣਾਉਣ ਵਾਲੇ ਰਾਕਸ਼ਸ ਰਾਜ ਰਾਵਣ ਵਾਂਗੂੰ ਇਹ ਕਾਮ, ਕ੍ਰੋਧ ਅਤੇ ਮੋਹ ਆਦਿਕ ਠੱਗ, ਚੋਰ ਆਪਣੇ ਅਸਲੀ ਰੂਪ ਵਿੱਚ ਪ੍ਰਗਟ ਹੋ ਜਾਂਦੇ ਹਨ।

"ਉਘਰੇਹਿਂ ਅੰਤ ਨਾ ਹੋਹੀਂ ਨਿਬਾਹੂ।ਕਾਲ ਨੇਮੀ ਜਿਮਿ ਰਾਵਣ ਰਾਹੂ।(ਰਾਮ ਚਰਿਤ ਮਾਨਸ)"

ਜਿਸ ਤੋਂ ਸੁਚੇਤ ਹੋ ਕੇ ਉਹ ਪ੍ਰਭੂ ਪਿਆਰੇ ਇਸ ਮਾਇਆ ਨਗਰੀ ਦੇ ਸਿਨੇਮਾਘਰ ਦੇ ਝੂਠੇ ਪ੍ਰਪੰਚ ਨੂੰ ਤਿਆਗ ਕੇ ਉਸ ਵਿਸ਼ਵ ਦੇ ਸੂਤਰਧਾਰ ਮਹਾਂਜੋਤ ਦੇ ਰੰਗਾਂ ਵਿੱਚ ਲੀਨ ਹੋ ਜਾਂਦੇ ਹਨ ਅਤੇ ਬਾਕੀ ਵਿਤੰਡਾਵਾਦੀ ਲੋਕ ਇਸ ਝੂਠੇ ਸੰਸਾਰ ਦੇ ਮਿਥਿਆ ਨਾਟਕ ਵਿੱਚ ਉਲਝੇ ਹੋਏ ਇਸ ਦਸ਼ਮ ਦੀ ਮਹਾਨ ਬਾਣੀ ਨੂੰ ਕਵੀਆਂ ਦੀ ਬਾਣੀ ਹੈ, ਸਾਕਤਾਂ ਦੀ ਰਚਨਾ ਹੈ, ਅਸ਼ਲੀਲਤਾ ਹੈ ਆਦਿ ਬਕਬਾਦ ਕਰਦੇ ਕਰਦੇ ਜਨਮ ਗਵਾ ਦਿੰਦੇ ਹਨ।ਆਖਿਰ ਦੇਗ ਤੇਗ ਦੇ ਧਨੀ, ਕਲਮ ਦੇ ਸ਼ਾਹ ਅਸਵਾਰ ਕਲਗੀਧਰ ਦੀ ਗੱਲ ਨੂੰ ਸਮਝਣ ਵਾਸਤੇ ਉਸ ਪਰਾ ਪਰੱਗਿਆ ਭਾਵ ਸ਼ੁੱਧ ਬੁੱਧੀ ਦੀ ਲੋੜ ਵੀ ਤਾਂ ਹੈ"।

*ਅੱਠਵੇਂ ਚਰਿੱਤ੍ਰ ਦੇ ਵਿਵੇਚਨ ਵਿੱਚ ਕਹਾਣੀ ਦੇ ਅਨੇਕਾਂ ਪੱਖਾਂ ਨੂੰ ਉਜਾਗਰ ਕਰਦਿਆਂ ਇੱਕ ਪੁਰਾਤਨ ਗ੍ਰੰਥਾਂ ਦੀ ਵਰਨਣ ਵਿਧੀ ਦਾ ਜ਼ਿਕਰ ਕਰਦਿਆਂ ਆਪ ਜੀ ਨੇ ਉਸ ਚਰਿੱਤ੍ਰ ਦਾ ਜੋ ਨਕਸ਼ਾ ਖਿੱਚਿਆ ਹੈ ਉਹ ਕਿਸੇ ਮਹਾਨ ਮੁਸੱਵਰ ਤੋਂ ਘੱਟ ਨਹੀਂ।*

"ਦੂਜਾ ਪੁਰਾਤਨ ਗ੍ਰੰਥਾਂ ਦਾ ਉਪਦੇਸ਼ ਕਰਨ ਦਾ ਇੱਕ ਹੋਰ ਵਿਸ਼ੇਸ਼ ਢੰਗ ਹੈ ਜਿਸਨੂੰ ਅੰਨਯੋ ਉਕਤੀ ਜਾਂ ਵਿਅੰਗ ਚਿਤਰਕਾਰੀ ਦਾ ਸਿਧਾਂਤ ਆਖਿਆ ਜਾਂਦਾ ਹੈ।ਜਿਸਨੂੰ ਅੰਗਰੇਜ਼ੀ ਵਿੱਚ ਕਾਰਟੂਨਿਜ਼ਮ(**Cartoonism**) ਵੀ ਆਖਿਆ ਜਾਂਦਾ ਹੈ।ਉਹ ਇਉਂ ਕਿ ਜਿਵੇਂ ਸਾਰੀ ਸ੍ਰਿਸ਼ਟੀ ਦੀ ਸਤਿਕਾਰ ਦੀ ਪਾਤਰ ਲਕਸ਼ਮੀ ਦੇਵੀ ਦਾ ਵਾਹਨ ਉੱਲੂ ਮੰਨਿਆ ਜਾਂਦਾ ਹੈ ਭਾਵ ਜਿਸ ਧਨ ਦੀ ਸਵਾਮਿਨੀ ਦੇਵੀ ਦੀ ਪੂਜਾ ਵੱਡੇ ਵੱਡੇ ਧਨ ਕੁਬੇਰ ਕਰਦੇ ਹਨ ਜਿਸਨੂੰ ਪ੍ਰਾਪਤ ਕਰਨ ਲਈ ਯੁੱਧ, ਵਿਉਪਾਰ, ਖੇਤੀ, ਨੌਕਰੀ, ਜੰਤਰ, ਮੰਤਰ, ਤੰਤਰ, ਛਲ ਕਪਟ, ਠੱਗੀ, ਚੋਰੀ ਆਦਿ ਅਨੇਕਾਂ ਢੰਗ ਦੁਨੀਆਂ ਵਰਤਦੀ ਹੈ।ਜਿਸਦੇ ਦਰਸ਼ਨ ਦੁਰਲਭ ਹਨ।ਉਸ ਏਡੀ ਵੱਡੀ ਮੰਨੀ ਪ੍ਰਮੰਨੀ ਸ਼ਕਤੀ ਦੀ ਸਵਾਰੀ ਵੇਦ ਵਿਆਸ ਨੇ ਉੱਲੂ ਵਰਗਾ ਨਖਿੱਧ ਜਾਨਵਰ ਨਿਸ਼ਚਿਤ ਕੀਤਾ ਹੈ।ਜਿਸਦਾ ਭਾਵ ਹੈ ਕਿ ਜੇ ਤੁਸੀਂ ਨਾਰਾਇਣ ਤੋਂ ਬਿਨਾਂ ਇਕੱਲੀ ਲੱਛਮੀ ਨੂੰ ਸੱਦਾ ਪੱਤਰ ਦੇਵੋਗੇ ਤਾਂ ਉਹ ਹਨੇਰਾ, ਉਜਾੜ, ਅਗਿਆਨ, ਵਿਨਾਸ਼, ਭਿਅੰਕਰ ਮੌਤ ਦਾ ਸੰਨਾਟਾ ਤੇ ਖੰਡਰ ਦਾ ਕਾਰਨ ਬਣ ਕੇ ਆਵੇਗੀ ਕਿਉਂਕਿ ਉੱਲੂ ਖੋਲਿਆਂ, ਵੀਰਾਨਿਆਂ, ਉੱਜੜੀਆਂ ਹਵੇਲੀਆਂ, ਬਰਬਾਦ

ਕਿਲਿਆਂ, ਅੰਨ੍ਹੇ ਖੂਹਾਂ ਤੇ ਥੇਹ ਹੋਏ ਥਾਵਾਂ ਵਿੱਚ ਹੀ ਵਿਰਾਜਦਾ ਹੈ।ਲੱਛਮੀ ਉਸਦੀ ਸਵਾਰੀ ਕਰਦੀ ਹੈ ਪਰ ਜੇ ਤੁਸੀਂ ਵਿਸ਼ਨੂੰ ਸਹਿਤ ਬੁਲਾਉਂਗੇ ਤਾਂ ਉਹ ਗਰੁੜ ਉੱਪਰ ਅਸਵਾਰ ਹੋ ਕੇ ਰੌਸ਼ਨੀ, ਖੁਸ਼ੀ, ਸੁੱਖ, ਸੰਪੱਤੀ, ਖੇੜਾ, ਰੌਣਕਾਂ, ਦੀਵਾਲੀਆਂ ਆਦਿ ਉੱਤਮ ਵਾਤਾਵਰਨ ਨਾਲ ਪ੍ਰਗਟ ਹੋਵੇਗੀ।ਬੱਸ ਇਸੇ ਨੂੰ ਵਿਅੰਗ ਚਿੱਤਰਕਾਰੀ ਦਾ ਸਿਧਾਂਤ ਆਖਦੇ ਹਨ।ਇਹੋ ਤਰੀਕਾ ਗੁਰੂਦੇਵ ਨੇ ਉਪਰੋਕਤ ਚਰਿੱਤਰ ਵਿੱਚ ਵਰਤਿਆ ਹੈ ਉਹਨਾਂ ਨੇ ਇੱਕ ਰੂਪਕ ਬਣਾਇਆ ਹੈ ਕਿ ਅਨੁਰਾਗਮਤੀਮਤੀ ਵਿਦੇਸ਼ੀ ਆਕਰਮਣਕਾਰੀਆਂ ਦੀ ਗੁਲਾਮ ਹੋਈ ਭਾਰਤ ਭੂਮੀ ਹੈ। ਸੱਯਦ, ਸ਼ੇਖ, ਮੁਗਲ ਤੇ ਪਠਾਣ ਵਿਦੇਸ਼ੀ ਹਮਲਾਵਰਾਂ ਦੇ ਕਬੀਲਿਆਂ ਦੇ ਨਾਂ ਹਨ ਅਰਥਾਤ ਧਾੜਵੀ ਤੇ ਲੁਟੇਰਿਆਂ ਦੇ ਗਿਰੋਹ।ਸ਼ਿਕਾਇਤ ਕਰਨ ਵਾਲੇ ਭਾਰਤ ਦੇ ਸੰਤ, ਭਗਤ ਅਤੇ ਧਾਰਮਿਕ ਲੋਕ ਹਨ।ਕੋਤਵਾਲੀ ਸੱਚਖੰਡ ਹੈ।ਕੋਤਵਾਲ ਦੇ ਸਥਾਨ ਉੱਪਰ ਕਲਗੀਧਰ ਖ਼ੁਦ ਖੜ੍ਹਦੇ ਹਨ ਅਤੇ ਅਗਨੀ ਕਾਂਡ ਕਰਨ ਵਾਲੀ ਹੈ ਉਹਨਾਂ ਦੀ ਸਾਜ਼ੀ ਖਗ ਖੰਡ ਬਿਹੰਡਨ ਕਰਤਾ ਪ੍ਰਚੰਡ ਖਾਲਸਾ ਫੌਜ। ਭਾਵ ਦੁਸ਼ਟਾਂ ਦੋਖੀਆਂ ਦੀ ਗ੍ਰਸੀ ਹੋਈ ਭਾਰਤ ਭੂਮੀ ਦੀ ਦਸ਼ਾ ਬੇਵੱਸ,ਬੇਪੱਤ ਬੇਆਬਰੂ ਅਬਲਾ ਅਨੁਰਾਗਮਤੀ ਵਰਗੀ ਹੈ ਅਤੇ ਉਸਦਾ ਕਲਿਆਣ ਕਰਨ ਵਾਸਤੇ ਜਿਹੜੀਆਂ ਅਵਤਾਰੀ ਸ਼ਕਤੀਆਂ ਆਈਆਂ ਉਸੇ ਪ੍ਰਸੰਗ ਨੂੰ ਇੱਕ ਨਵੇਂ ਕੈਨਵਸ ਵਿੱਚ ਦਸ਼ਮੇਸ਼ ਮੂਰਤੀਮਾਨ ਕਰਦੇ ਹਨ।ਕਿੱਥੋਂ ਤੱਕ ਦੱਸੀਏ ਪਿਆਰੇ ਖਾਲਸਾ ਜੀ !ਇਹ ਸਮੁੰਦਰਾਂ ਦੀ ਸੈਰ ਹੈ।ਇਹਨਾਂ ਮੋਤੀਆਂ ਨੂੰ ਕੋਈ ਮਰਜੀਵੜੇ ਹੰਸ ਹੀ ਚੁਗ ਸਕਦੇ ਹਨ।ਡੱਡਾਂ ਖਾਣੇ ਬਗਲਿਆਂ, ਵਿਸ਼ਟਾ ਪ੍ਰੇਮੀ ਕਾਗਾਂ ਦਾ ਭੋਜਨ ਇੱਥੋਂ ਨਹੀਂ ਮਿਲਣਾ।ਇਸ ਪਾਰਸ ਦੀ ਖੋਜ ਪਹਾੜਾਂ ਦੇ ਉੱਤਮ ਖਨਵਾਰੇ ਕਰ ਸਕਦੇ ਹਨ।ਜਿਵੇਂ ਨਾਗਾਂ ਵਿੱਚ ਲਿਪਟੇ ਉੱਤਮ ਬਾਵਨ ਚੰਦਨ ਨੂੰ ਕੋਈ ਉੱਤਮ ਬਨਸਪਤੀ ਵਿਗਿਆਨੀ ਹੀ ਖੋਜ ਸਕਦਾ ਹੈ।ਪਹਿਲਾਂ ਗੁਲਾਬ ਦੇ ਫੁੱਲ ਲੱਭਣੇ ਤੇ ਫਿਰ ਉਹਨਾਂ ਤੋਂ ਇਤਰ ਪੈਦਾ ਕਰਨੇ ਕੋਈ ਸੌਖਾ ਕੰਮ ਤਾਂ ਨਹੀਂ। ਉੱਠੋ!ਤਕੜੇ ਹੋਵੋ! ਗੁਰੂ ਦੀ ਗੋਰ ਵਿੱਚ ਸਮਾ ਕੇ, ਮੁਰਦਿਆਂ ਵਾਂਗ ਮੁਰੀਦ ਬਣ ਕੇ ਇਸ ਬਾਣੀ ਦੇ ਰਹੱਸ ਨੂੰ ਸਮਝੋ॥ ”

ਵਰਤਮਾਨ ਭ੍ਰਿਸ਼ਟ ਰਾਜ ਪ੍ਰਣਾਲੀ ਉੱਪਰ ਚੋਟ ਕਰਦਿਆਂ ਆਪ ਨੇ ਰਾਜਿਆਂ ਦੇ ਸਹੀ ਚਰਿੱਤਰ ਦਾ ਪੁਰਾਤਨ ਗ੍ਰੰਥਾਂ ਦੇ ਆਧਾਰ ਤੇ ਜੋ ਸਿਧਾਂਤਕ ਵਿਵੇਚਨ ਕੀਤਾ ਹੈ ਉਹ ਵਰਤਮਾਨ ਸਮੇਂ ਦੇ ਰਾਜਨੀਤਿਕ ਲੋਕਾਂ ਵਾਸਤੇ ਬਹੁਤ ਵੱਡੀ ਸਿੱਖਿਆ ਦਾ ਵਾਇਜ਼ ਬਣ ਸਕਦਾ ਹੈ।ਆਪ ਜੀ ਲਿਖਦੇ ਹਨ:-

"ਆਸਾ ਘਰੁ ੩ ਮਹਲਾ ੫ ੴ ਸਤਿਗੁਰ ਪ੍ਰਸਾਦਿ॥
" ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥੧॥ ”

(ਪੰਨਾ ੩੭੯)

ਸਤਿਗੁਰੂ ਜੀ ਬਚਨ ਕਰਦੇ ਹਨ ਕਿ ਰਾਜ ਭਾਗ, ਸੁੰਦਰ ਰੂਪ, ਜਵਾਨੀ,

ਦਿੱਬ ਭੋਗ ਸਮੱਗਰੀ, ਉਚ ਕੁਲ, ਧਨ ਦੇ ਭਰੇ ਭੰਡਾਰ ਆਦਿ ਵਸਤੂਆਂ ਨਰਕ ਗਾਮੀ ਅਹੰਕਾਰ ਦਾ ਕਾਰਣ ਤਾਂ ਬਣ ਸਕਦੀਆਂ ਹਨ।ਪਰ ਬਿਨਾਂ ਹਰੀਨਾਮ ਤੋਂ ਇਹ ਮੋਖ ਮਾਰਗ ਵਿੱਚ ਸਹਾਇਕ ਨਹੀਂ ਹੁੰਦੀਆਂ।

ਕਿਉਂਕਿ ਰਾਜ, ਰੂਪ, ਧਨ, ਕੁਲ ਆਦਿ ਨੂੰ ਸਤਿਗੁਰੂ ਅਹੰਕਾਰ ਦਾ ਅਭਿਮਾਨ ਦਾ ਜਾਂ ਹਉਮੈ ਦਾ ਕਾਰਣ ਦੱਸਦੇ ਹਨ ਅਤੇ ਇਹਨਾਂ ਦੇ ਸੰਗ੍ਰਹਿ ਨੂੰ ਭਾਵ ਇਕੱਠ ਜਾਂ ਇਕੱਠੇ ਕਰਨ ਨੂੰ ਗੁਰੂਦੇਵ ਭਿਅੰਕਰ ਵਿਹੁ ਦੇ ਤੁੱਲ ਫੁਰਮਾਉਂਦੇ ਹਨ ਅਤੇ ਨਾਲ ਹੀ ਇਹ ਦ੍ਰਿੜਾਉਂਦੇ ਹਨ ਕਿ ਇਹ ਮਨੁੱਖ ਵਿੱਚ ਛਲ ਪਾਪ ਪਾਖੰਡ ਦੰਭ ਧੋਖਾਧੜੀ ਅਤੇ ਚੋਰ ਮੋਰੀਆਂ ਅਰਥਾਤ ਕੁਪੰਥ ਉੱਤਪੰਨ ਕਰਦੇ ਹਨ।ਜਿਸ ਕਰਕੇ ਸਾਹਿਬ ਇਸ ਸਾਰੀ ਸਮੱਗਰੀ ਨੂੰ ਪਤਨ ਦਾ ਕਾਰਣ ਦੱਸਦੇ ਹਨ।

"ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥ ੧॥"
(ਪੰਨਾ ੭੦੮)

ਅੱਗੇ ਯਾਗਵਲਕ ਸਮ੍ਰਿਤੀ ਨੂੰ ਕੋਟ ਕਰਦਿਆਂ ਰਾਜੇ ਦੀ ਦੂਜੀ ਪਰਿਭਾਸ਼ਾ ਆਪ ਇਉਂ ਸਮਝਾਉਂਦੇ ਹਨ:-

"ਯਾਗਵਲਕ ਜੀ ਆਪਣੀ ਸਮ੍ਰਿਤੀ ਦੇ ਪਹਿਲੇ ਅਧਿਆਏ ਦੇ ਤੇਰਵੇਂ ਪ੍ਰਕਰਣ ਵਿੱਚ ਰਾਜ ਧਰਮ ਬਾਰੇ ਲਿਖਦੇ ਹਨ ਕਿ ਰਾਜਾ ਮਹਾਨ ਤਪੱਸਵੀ, ਉੱਦਮੀ, ਦਾਤਾ, ਕ੍ਰਿਤੱਗ, ਸਤਸੰਗੀ, ਨਿਮਰਤਾਵਾਨ, ਕੁਲੀਨ, ਸਤਿਵਾਦੀ, ਪਵਿੱਤਰ, ਆਲਸ ਰਹਿਤ, ਉੱਚੀ ਸਮਰਨ ਸ਼ਕਤੀ ਦਾ ਮਾਲਕ, ਕੋਮਲ, ਧਾਰਮਿਕ, ਦੁਰਵਿਅਸਨਾਂ ਤੋਂ ਰਹਿਤ, ਬੁੱਧੀਮਾਨ, ਬਹਾਦੁਰ, ਰਾਜ ਰਹੱਸ ਨੂੰ ਗੁਪਤ ਰੱਖਣ ਦੇ ਸਮਰੱਥ, ਰਾਜ ਦੀਆਂ ਕਮਜ਼ੋਰੀਆਂ ਨੂੰ ਸਮਝਣ 'ਚ ਨਿਪੁੰਨ, ਛੁਪਾਉਣ ਅਤੇ ਸੁਲਝਾਉਣ ਦੇ ਯੋਗ, ਆਤਮ ਵਿੱਦਿਆ ਦਾ ਸਿਆਣਾ, ਦੰਡ ਨੀਤੀ, ਵਿਉਪਾਰ ਆਦਿ ਨੂੰ ਸਮਝਣ ਵਾਲਾ ਹੋਵੇਗਾ ਉਹੀ ਰਾਜਾ ਰਾਜ ਕਰਨ ਦੇ ਯੋਗ ਅਤੇ ਪਰਜਾ ਨੂੰ ਸੁਖੀ ਰੱਖ ਸਕੇਗਾ।ਨੀਤੀ ਸ਼ਾਸਤਰ ਨੂੰ ਜਾਨਣ ਵਾਲੇ ਮਹਾਂਰਥੀਆਂ ਵਿੱਚੋਂ ਇੱਕ ਸ਼ੁਕਰਾਚਾਰੀਆ ਜੀ ਹੋਏ ਹਨ ਜਿੰਨ੍ਹਾਂ ਨੇ ਲਿਖਿਆ ਹੈ ਕਿ ਰਾਜਾ ਛੋਟੇ ਲੋਕਾਂ ਨਾਲ ਵੀ ਦੁਰਵਿਵਹਾਰ ਨੇ ਕਰੇ।ਜਿਸ ਤਰ੍ਹਾਂ ਇਸ ਕਹਾਣੀ ਵਿੱਚ ਰਾਜੇ ਨੇ ਸੇਠਾਣੀ ਨਾਲ ਮਿਲਕੇ ਦਾਸੀ ਨੂੰ ਦੰਡ ਦਿੱਤਾ।ਜੋ ਕਿ ਅੰਤ ਵਿੱਚ ਉਸਦੇ ਵਿਨਾਸ਼ ਦਾ ਕਾਰਨ ਬਣੀ।ਸ਼ੁੱਕਰ ਨੀਤੀ ਦੇ ਪੰਜਵੇਂ ਅਧਿਆਏ ਦਾ ੪ਪਵਾਂ ਸ਼ਲੋਕ ਪੜ੍ਹਨ ਯੋਗ ਹੈ।ਉੱਥੇ ਲਿਖਿਆ ਹੈ ਕਿ ਜਿਵੇਂ ਦਾਨ, ਸਨਮਾਨ, ਸੱਚਾਈ, ਵੀਰਤਾ ਅਤੇ ਕੋਮਲਤਾ ਨਾਲ ਮਿੱਤਰਾਂ ਦੀ ਗਿਣਤੀ ਵਿੱਚ ਰਾਜਾ ਵਾਧਾ ਕਰਦਾ ਹੈ

ਇਸ ਪ੍ਰਕਾਰ ਨੀਵੇਂ ਤੋਂ ਨੀਵੇਂ ਲੋਕਾਂ ਦਾ ਅਪਮਾਨ ਵੀ ਉਸਦੇ ਲਈ ਮਹਾਂਵੈਰ ਦਾ ਕਾਰਨ ਬਣ ਸਕਦਾ ਹੈ

ਏਹੋ ਗੱਲ ਮਹਾਂਭਾਰਤ ਦੇ ਸ਼ਾਂਤੀ ਪਰਵ ਦੇ ਅਧਿਆਇ ੫੭ ਦੇ ਸ਼ਲੋਕ ੨੦ ਤੋਂ ਲੈ ਕੇ ੪੫ ਤੱਕ ਆਉਂਦੀ ਹੈ, ਜਿੱਥੇ ਰਾਜ ਧਰਮ ਦਾ ਉਪਦੇਸ਼ ਯੁਧਿਸ਼ਟਰ

ਨੂੰ ਭੀਸ਼ਮ ਪਿਤਾਮਾ ਜੀ ਇਸ ਪ੍ਰਕਾਰ ਕਰਦੇ ਹਨ ਕਿ ਰਾਜੇ ਨੂੰ ਵਿਦਵਾਨ ਬਜ਼ੁਰਗਾਂ ਦੀ ਸੇਵਾ ਤੇ ਸਤਿਸੰਗ ਕਰਨਾ ਚਾਹੀਦਾ ਹੈ।ਉਹ ਆਲਸ ਨੂੰ ਜਿੱਤ ਕੇ ਵਿਸ਼ਿਆਂ ਦੀ ਲੋਲੱਪਤਾ ਦਾ ਪਰਿਤਿਆਗ ਕਰੇ।ਸਤਿਪੁਰਖਾਂ ਦੇ ਦਰਸਾਏ ਮਾਰਗ ਉੱਪਰ ਚੱਲੇ।ਸਦਾ ਸੰਤੋਖੀ ਬਣ ਕੇ ਰਹੇ, ਆਪਣਾ ਭੇਖ ਪਹਿਰਾਵਾ ਇਸ ਪ੍ਰਕਾਰ ਦਾ ਬਣਾਏ ਕਿ ਵੇਖਣ ਵਾਲੇ ਨੂੰ ਚੰਗਾ ਲੱਗੇ।ਸਾਧੂਆਂ ਤੋਂ ਕਦੇ ਧਨ ਗ੍ਰਹਿਣ ਨਾ ਕਰੇ ਬਲਕਿ ਉਹਨਾਂ ਨੂੰ ਯਥਾ ਧਨ ਸ਼ਕਤੀ ਦਾਨ ਕਰੇ।ਦੁਸ਼ਟਾਂ ਨੂੰ ਦੰਡ ਦੇਵੇ।ਮਨ ਵੱਸ ਵਿੱਚ ਰੱਖੇ।ਆਪਣੇ ਪਾਸ ਸ਼ੁੱਭ ਸਾਧਨ ਇੱਕੱਠੇ ਕਰੇ ਸਦਾਚਾਰੀ ਰਹੇ।ਜੋ ਰਾਜਾ, ਕ੍ਰੋਧ, ਦੁਰਵਿਅਸਨ ਆਦਿ ਤੋਂ ਦੂਰ ਰਹਿੰਦਾ ਹੈ, ਜਿਸਨੇ ਆਪਣੇ ਨੱਕ,, ਕੰਨ ਅੱਖ, ਮੁੱਖ, ਹੱਥ, ਪੈਰ ਆਦਿ ਇੰਦ੍ਰੀਆਂ ਉੱਪਰ ਕਾਬੂ ਰੱਖਿਆ ਹੈ ਉਹ ਰਾਜਾ ਸਤਿਕਾਰ ਯੋਗ ਹੈ।ਜੋ ਰਾਜਾ ਬੁੱਧੀਮਾਨ, ਤਿਆਗੀ ਦੁਸ਼ਮਣ ਦੀ ਕਮਜ਼ੋਰੀ ਸਮਝਣ ਵਿੱਚ ਤੱਤਪਰ, ਸਾਰੇ ਵਰਣਾਂ ਨਾਲ ਨਿਆਂ ਕਰਨ ਵਾਲਾ, ਅਨਿਆਏ ਨੂੰ ਸਮਝਣ ਵਾਲਾ, ਜਲਦੀ ਕੰਮ ਨਿਬੇੜਨ ਵਾਲਾ, ਇੰਦਰੇ ਜਿੱਤ, ਗਰੀਬਾਂ ਅਨਾਥਾਂ ਨੂੰ ਸਹਾਰਾ ਦੇਣ ਵਾਲਾ, ਮਹਾਂਪੁਰਖ, ਕੋਮਲ ਸੁਭਾਅ ਦਾ ਸਵਾਮੀ, ਉੱਦਮੀ, ਕਰਮੱਠ ਆਪਣੀ ਪ੍ਰਸੰਸਾ ਤੋਂ ਦੂਰ ਰਹਿਣ ਵਾਲਾ, ਅਰੰਭੇ ਹੋਏ ਕਾਰਜਾਂ ਨੂੰ ਸਮੇਂ ਸਿਰ ਸਮਾਪਤ ਕਰਦਾ ਹੈ ਉਹ ਰਾਜ ਕਰਨ ਦਾ ਸਹੀ ਹੱਕਦਾਰ ਹੈ।ਜਿਸ ਪ੍ਰਕਾਰ ਗਰਭਵਤੀ ਇਸਤਰੀ ਘਰ ਵਿੱਚ ਸਾਰੇ ਪਦਾਰਥ ਹੁੰਦਿਆਂ ਹੋਇਆਂ ਵੀ ਨਖਿੱਧ ਵਸਤੂਆਂ ਦਾ ਸੇਵਨ ਨਹੀਂ ਕਰਦੀ ਕਿਉਂਕਿ ਉਸਨੂੰ ਆਪਣੀ ਜੀਭ ਦੇ ਸਵਾਦ ਨਾਲੋਂ ਪੇਟ ਵਿੱਚ ਪਲ ਰਹੇ ਬੱਚੇ ਦਾ ਵੱਧ ਖਿਆਲ ਰੱਖਣਾ ਪੈਂਦਾ ਹੈ।ਇਸ ਪ੍ਰਕਾਰ ਰਾਜਾ ਵੀ ਅਨੇਕ ਪ੍ਰਕਾਰ ਦੀ ਭੋਗ ਸਮੱਗਰੀ ਪ੍ਰਾਪਤ ਹੋਣ ਤੇ ਵੀ ਉਤਨਾ ਹੀ ਸੰਸਾਰਿਕ ਸੁੱਖਾਂ ਦਾ ਉਪਯੋਗ ਇਸਤੇਮਾਲ ਕਰੇ ਜਿਸ ਨਾਲ ਉਸਦੀ ਪਰਜਾ ਨੂੰ ਕੋਈ ਕਸ਼ਟ ਨਾ ਪਹੁੰਚੇ"।

ਇਸ ਤਰ੍ਹਾਂ ਵੇਦ, ਉਪਨਿਸ਼ਦ,ਗੀਤਾ,ਰਾਮਾਇਣ, ਭਰਥਰੀ ਹਰੀ ਸ਼ੱਤਕ, ਪ੍ਰਬੋਧ ਚੰਦਰ ਨਾਟਕ,ਖੰਡਨ ਖੰਡ ਖਾਦਯ,ਨੈਈਸ਼ਧ ਚਰਿਤਮ,ਗੀਤ ਗੋਬਿੰਦ, ਵਾਰਾਂ ਭਾਈ ਗੁਰਦਾਸ,ਆਦਿ ਅਨੇਕ ਗ੍ਰੰਥਾਂ ਦੀਆਂ ਜਦੋਂ ਆਪ ਉਕਤੀਆਂ ਯੁਕਤੀਆਂ ਨਾਲ ਆਪਣੀ ਗੱਲ ਨੂੰ ਸਿੱਧ ਕਰਦੇ ਹਨ ਤਾਂ ਉਸ ਵੇਲੇ ਮਨ ਅਤੇ ਬੁੱਧੀ ਦੋਵੇਂ ਹੀ ਹੈਰਾਨ ਹੋ ਜਾਂਦੇ ਹਨ ਕਿ ਐਸੇ ਬਿੱਖੜੇ ਸਮੇਂ ਵਿੱਚ ਜਦੋਂ ਵੱਡੇ ਵੱਡੇ ਧਾਰਮਿਕ ਆਗੂ ਆਪਣੇ ਮਠਾਂ ਨੂੰ ਚਮਕਾਉਣ, ਚੇਲੇ ਵਧਾਉਣ,ਮਾਇਆ ਜੋੜਨ ਤੇ ਆਪਣੀ ਫੋਕੀ ਹਉਮੈ ਦੀ ਭੁੱਖ ਮਿਟਾਉਣ ਵਾਲੇ ਪਾਸੇ ਰੁੱਝੇ ਹਨ ਉਸ ਵੇਲੇ ਕੋਈ ਇਸ ਪ੍ਰਕਾਰ ਦੇ ਪ੍ਰਾਚੀਨ ਗੂੜ੍ਹ ਸਾਹਿਤ ਦਾ ਗਿਆਤਾ ਸਾਧੂ ਵੀ ਹੋ ਸਕਦਾ ਹੈ! ਸੱਚਮੁੱਚ ਹੀ ਹਿਰਦੇ ਨੂੰ ਵਿਸਮਾਦ ਕਰਨ ਵਾਲੀ ਗੱਲ ਹੈ।

*ਨੌਵੇਂ ਤੇ ਦਸਵੇਂ ਚਰਿੱਤ੍ਰ ਦੀ ਵਿਵੇਚਨਾ ਕਰਦਿਆਂ ਇਸਤਰੀ ਜਾਤੀ ਦੇ ਪਤੀਵਰਤਾ ਦੀ ਜੋ ਤਸਵੀਰ ਖਿੱਚੀ ਹੈ ਉਹ ਸਾਡੀਆਂ ਬੀਬੀਆਂ ਵਾਸਤੇ ਬਹੁਤ ਵੱਡਾ ਮਾਰਗ ਦਰਸ਼ਨ ਹੈ।ਸਵਾਮੀ ਜੀ ਦੇ ਲਿਖੇ ਵਿਚਾਰ ਪੜ੍ਹਕੇ ਵੇਖੋ:*

"ਔਰਤ ਦੀ ਸਨਾਤਨ ਸਰੂਪ ਅਤੇ ਸਮਰੱਥਾ ਬਾਰੇ ਆਦਿ ਸ੍ਰੀ ਗੁਰੂ ਗ੍ਰੰਥ

ਸਾਹਿਬਵਿੱਚ ਅਨੇਕਾਂ ਪਵਿੱਤਰ ਵਾਕ ਦਰਜ ਹਨ।ਅਧਿਆਤਮ ਵਾਦ ਦੇ ਪਰਮ ਲਕਸ਼ ਪਰਮਾਤਮਾ ਨੂੰ ਪ੍ਰਾਪਤ ਕਰਨ ਵਾਸਤੇ ਜਿਵੇਂ ਗਿਆਨ ਯੋਗ, ਭਗਤੀ, ਉਪਾਸਨਾ, ਸੇਵਾ, ਸੂਰਬੀਰਤਾ, ਸ਼ਹਾਦਤ ਆਦਿ ਕਈ ਪੱਖਾਂ ਨੂੰ ਗੁਰਮਤਿ ਵਿੱਚ ਸਵੀਕਾਰਿਆ, ਸਤਿਕਾਰਿਆ ਅਤੇ ਪ੍ਰਚਾਰਿਆ ਗਿਆ ਹੈ। ਉਹਨਾਂ ਵਿੱਚੋਂ ਪਰਮ ਪਿਤਾ ਪ੍ਰਮੇਸ਼ਵਰ ਨਾਲ ਸੰਬੰਧ ਸਥਾਪਿਤ ਕਰਨ ਵਾਸਤੇ ਵੀ ਕਈ ਇੱਕ ਰੂਪਕਾਂ ਤੇ ਦ੍ਰਿਸ਼ਟਾਂਤਾਂ ਦਾ ਉਪਯੋਗ ਕੀਤਾ ਗਿਆ ਹੈ ਜਿਵੇਂ ਰੱਬ ਜੀ ਨੂੰ ਪਿਤਾ, ਮਾਤਾ, ਸਖਾ, ਮਿੱਤਰ, ਗੁਰੂ, ਵਿਚੋਲਾ, ਸੰਤ, ਸਾਧੂ ਆਦਿ ਕਈ ਰੂਪਾਂ ਵਿੱਚ ਮੰਨਿਆ ਗਿਆ ਹੈ।ਪਰ ਪਤੀ ਪਤਨੀ, ਸ਼ਹੁ ਸੁਹਾਗਣਿ, ਕੰਤ ਮਹੇਲੀ, ਸਰਸ ਕਾਮਿਨੀ, ਨਾਰ ਭਤਾਰ, ਪ੍ਰਿਯਾ ਪ੍ਰੀਤਮ, ਨਾਰੀ ਪੁਰਖ, ਗੁਣਵੰਤੀ ਗਿਆਨਵੰਤੀ, ਰਾਜਾ ਰਾਣੀ ਆਦਿ ਅਨੇਕ ਇਸਤਰੀ ਪੁਰਖ ਦੇ ਸੰਬੰਧਾਂ ਨੂੰ ਮੰਨ ਕੇ ਪਰਮਪੰਥ ਜਾਂ ਕਲਿਆਣ ਮਾਰਗ ਦਾ ਉਪਦੇਸ਼ ਸਾਹਿਬਾਂ ਨੇ ਕੀਤਾ ਹੈ।ਨਾਰੀ ਜਾਤੀ ਲਈ ਇਸ ਨਾਲੋਂ ਵੱਧ ਮਾਣ ਵਾਲੀ ਹੋਰ ਕਿਹੜੀ ਗੱਲ ਹੋ ਸਕਦੀ ਹੈ ਕਿ ਉਸਦੇ ਕਾਂਤ-ਕਾਂਤਾ ਭਾਵ ਨੂੰ ਜਾਂ ਪਤੀ ਪਤਨੀ ਸੰਬੰਧ ਨੂੰ ਮੰਨ ਕੇ ਜਿਗਿਆਸੂ ਨੂੰ ਇਸਤਰੀ ਅਤੇ ਪਾਰਬ੍ਰਹਮ ਨੂੰ ਪਤੀ ਕਹਿ ਕੇ ਦ੍ਰਿੜਾਇਆ ਹੈ।ਰਾਗ ਮਾਝ ਵਿੱਚ ਪਹਿਲੇ ਪਾਤਸ਼ਾਹ ਦਾ ਇਹ ਸ਼ਬਦ ਖਾਸ ਧਿਆਨ ਦੀ ਮੰਗ ਕਰਦਾ ਹੈ ਕਿ ਉਹਨਾਂ ਇਸਤਰੀਆਂ ਦਾ ਉਹ ਪ੍ਰੇਮ, ਸ਼ਿੰਗਾਰ, ਪਿਆਰ, ਭਗਤੀ ਸ਼ਲਾਘਾਯੋਗ ਹੈ ਜੋ ਪਤੀ ਪਿਆਰ ਵਰਗੇ ਉੱਚੇ ਸੰਬੰਧ ਕਿਵੇਂ ਵੀ ਨਹੀਂ ਤਿਆਗਦੀਆਂ। ਪਤੀ ਰੂਪ ਪ੍ਰਮਾਤਮਾ ਦੇ ਮਹਿਲ ਵਿੱਚ ਭਾਵ ਰੱਬੀ ਮੁਹੱਬਤ ਦੇ ਅਸਥਾਨਾਂ ਉੱਪਰ ਉਨ੍ਹਾਂ ਨੂੰ ਹੀ ਨਿਵਾਸ ਮਿਲਦਾ ਹੈ। ਉਹੋ ਹੀ ਕਬੂਲੀਆਂ ਜਾਂਦੀਆਂ ਹਨ।ਜੋ ਦਿਨ ਰਾਤ ਅਰਦਾਸ ਵਿੱਚ ਲੱਗੀਆਂ ਹੋਈਆਂ ਹਨ।ਜਿੰਨ੍ਹਾਂ ਨੇ ਸੱਚ ਦਾ ਪੱਲਾ ਫੜ੍ਹਿਆ ਹੈ। ਜੋ ਨਿਮਰਤਾ ਦਾ ਪੁੰਜ ਹਨ। ਉਹ ਸੁਹਾਗਣਾਂ ਹੀ ਹੁਕਮ ਨਾਲ ਬੱਧੀਆਂ ਆਪਣੇ ਇਲਾਹੀ ਖਸਮ ਦੇ ਪਾਸ ਸੋਂਹਦੀਆਂ ਹਨ।ਜੋ ਕਿ ਆਪਣੀਆਂ ਸਖੀਆਂ ਸਹੇਲੀਆਂ ਨੂੰ ਵੀ ਇਹੋ ਸੁਮੱਤ ਦਿੰਦੀਆਂ ਹਨ ਕਿ ਤੁਸੀਂ ਕਿਵੇਂ ਆਪਣੇ ਪਰਮ ਪਿਆਰੇ ਨੂੰ ਸੇਵਾ ਅਰਦਾਸ ਬੇਨਤੀ ਕਰਕੇ ਰਿਝਾਉਣਾ ਹੈ ਅਤੇ ਨਾਲ ਹੀ ਉਹਨਾਂ ਰੂਹਾਨੀ ਅੰਮ੍ਰਿਤ ਬੂੰਦ ਨਾਲ ਰੱਜੀਆਂ ਹੋਈਆਂ ਨੂੰ ਵਡਿਆਂਉਂਦਿਆਂ ਸਲਾਹੁੰਦਿਆਂ ਗੁਰੂ ਬਾਬਾ ਜੀ ਦੂਜੀਆਂ ਆਚਰਣ ਹੀਣ ਭੁੱਲੜਾਂ ਨੂੰ ਧਿਰਕਾਰਦੇ ਵੀ ਹਨ ਅਤੇ ਫਿਟਕਾਰ ਵੀ ਪਾਉਂਦੇ ਹਨ।ਜਿੰਨ੍ਹਾ ਨੇ ਨਾਮ ਰੂਪ ਰੰਗਲੇ ਕੰਤ ਸੱਜਣਾਂ ਨੂੰ ਨਹੀਂ ਅਪਣਾਇਆ।ਦੇਖੋ ਸਤਿਗੁਰਾਂ ਨੇ ਕਿੱਡੀ ਵੱਡੀ ਪਦਵੀ ਬਖ਼ਸ਼ੀ ਹੈ ਬੀਬੀਆਂ ਦੇ ਪਤੀ ਪਿਆਰ ਨੂੰ।

॥ਪਉੜੀ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ॥ ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ॥ ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥ ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥ ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ॥ ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥ ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ॥੨੨॥

(ਪੰਨਾ ੧੪੮)

*ਸੋ ਇਸ ਪ੍ਰਕਾਰ ਦੇ ਆਲੋਚਨਾ ਸਾਹਿਤ ਦੇ ਸਿਧਾਂਤਾ ਉੱਪਰ ਪੂਰੀ*

ਉੱਤਰਦੀ ਇਸ ਰਚਨਾ ਰਾਹੀਂ ਜਿੱਥੇ ਸਾਨੂੰ ਸਵਾਮੀ ਜੀ ਦੇ ਸ਼ਾਸਤਰਾਂ ਦੇ ਤੇ ਗੁਰਬਾਣੀ ਦੇ ਅਗਾਧ ਬੋਧ ਗਿਆਨ ਦਾ ਪਤਾ ਚੱਲਦਾ ਹੈ। ਓਥੇ ਉਹਨਾਂ ਦਾ ਗੁਰਸਿੱਖੀ ਪਿਆਰ ਵੀ ਪੰਗਤੀ- ਪੰਗਤੀ ਵਿੱਚੋਂ ਮਣੀਆਂ ਮਾਣਕਾਂ ਵਾਂਗੂੰ ਚਮਕਦਾ ਹੈ। ਪੰਥ ਤੇ ਵਰਤਮਾਨ ਵਾਧੂ ਛਿੜੇ ਵਿਵਾਦਾਂ ਦਾ ਦਰਦ ਵੀ ਉਹਨਾਂ ਦੀ ਇਸ ਪੁਸਤਕ ਵਿੱਚੋਂ ਥਾਂ ਪੁਰ ਥਾਂ ਵੇਖਿਆ ਜਾ ਸਕਦਾ ਹੈ।ਇਸ ਅਲੌਕਿਕ ਰਚਨਾ ਰਾਹੀਂ ਆਪ ਜੀ ਨੇ ਉਦਾਸੀ ਸਾਧੂਆਂ ਦੀਆਂ ਪੰਥ ਪ੍ਰਤੀ ਕੀਤੀਆਂ ਪੁਰਾਤਨ ਕੁਰਬਾਨੀਆਂ ਦੀ ਯਾਦ ਤਾਜ਼ਾ ਕਰਵਾਈ ਹੈ ਓਥੇ ਉਹਨਾਂ ਨੇ ਪੁਸਤਕ ਦੇ ਸਮਰਪਣ ਵਿੱਚ ਬਾਬਾ ਵਿਰਸਾ ਸਿੰਘ ਜੀ ਗੋਬਿੰਦ ਸਦਨ ਦਿੱਲੀ ਵਾਲਿਆਂ ਦਾ ਨਾਮ ਲਿਖ ਕੇ ਉਹਨਾਂ ਦੇ ਪ੍ਰਤੀ ਆਪਣੇ ਅਗੰਮੀ ਤੇ ਅਤੁੱਟ ਪਿਆਰ ਦਾ ਇਜ਼ਹਾਰ ਕੀਤਾ ਹੈ ਗ੍ਰੰਥ ਦਾ ਗਹੁ ਨਾਲ ਅਧਿਐਨ ਕੀਤਿਆਂ ਪਤਾ ਚੱਲਦਾ ਹੈ ਕਿ ਆਪ ਕੇਵਲ ਬ੍ਰਹਮ ਵਕਤਾ ਜਾਂ ਬ੍ਰਹਮ ਦੇ ਵਿਆਖਿਆਕਾਰ ਹੀ ਨਹੀ ਸਗੋਂ ਬ੍ਰਹਮ ਦੇ ਗੂੜ੍ਹੇ ਅਨੁਭਵ ਦੇ ਸਵਾਮੀ ਹਨ।

ਇਸ ਪੁਸਤਕ ਦੇ ਅਖੀਰ ਵਿੱਚ ਆਪ ਜੀ ਨੇ ਕੁਝ ਕੁ ਵਿਚਾਰ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਵੀ ਦਿੱਤੇ ਹਨ ਜੋ ਕਿਸੇ ਹੋਰ ਵਿਦਵਾਨ ਸੱਜਣ ਦੇ ਵਿਚਾਰਨ ਲਈ ਮੈਂ ਯੋਗ ਸਮਝਦਾ ਹਾਂ ਮੈਂ ਆਪਣੇ ਇਸ ਸਿੱਧੇ ਸਾਦੇ ਲੇਖ ਰਾਹੀਂ ਕਿ ਇਸ ਪੁਸਤਕ ਦੇ ਅਧਿਐਨ ਨਾਲ ਸਾਨੂੰ ਸੱਚਮੁੱਚ ਹੀ ਦਸਮ ਗੁਰੂ ਦੇ ਦਸਮ ਦਰਬਾਰ ਦੇ ਦਰਸ਼ਨ ਹੁੰਦੇ ਹਨ ਜੋ ਕਿ ਇੱਕ ਦਿੱਬ ਦ੍ਰਿਸ਼ਟੀ ਰੱਖਣ ਵਾਲਾ ਸੱਚਾ ਸਾਧੂ ਹੀ ਕਰਵਾ ਸਕਦਾ ਹੈ ਅੰਤ ਵਿੱਚ ਮੈਂ ਸਮੁੱਚੇ ਦੇਸ਼ ਵਾਸੀਆਂ ਨੂੰ ਅਤੇ ਖਾਸ ਕਰਕੇ ਸਿੱਖ ਕੌਮ ਦੇ ਗਿਆਨ ਵਾਨ ਜਾਂ ਜਿੰਮੇਵਾਰ ਸੱਜਣਾਂ ਨੂੰ ਇਹ ਬੇਨਤੀ ਕਰਨਾ ਚਾਹਾਂਗਾ ਕਿ ਇਸ ਪ੍ਰਕਾਰ ਦੇ ਅਨਮੋਲ ਹੀਰੇ ਸਾਡੇ ਹੱਥੋਂ ਇੱਕ ਇੱਕ ਕਰਕੇ ਖੁੱਸਦੇ ਜਾ ਰਹੇ ਹਨ। ਸੋ ਆਉ ਆਪਾਂ ਸਾਰੇ ਰਲਕੇ ਹੰਬਲਾ ਮਾਰੀਏ ਕਿ ਇਹੋ ਜਿਹੇ ਬ੍ਰਹਮ ਗਿਆਨੀ ਸਾਧੂਆਂ ਦੇ ਵਿਸ਼ਾਲ ਗਿਆਨ ਭੰਡਾਰ ਤੋਂ ਲਾਭ ਉਠਾਈਏ ਇਹਨਾਂ ਦਾ ਮਾਨ ਸਤਿਕਾਰ ਏਨਾ ਕਰੀਏ ਕਿ ਇਹ ਕੌਮ ਦਿਆਂ ਹੋਰ ਦੂਜੇ ਵਿਦਵਾਨਾਂ ਵਾਂਗੂੰ ਦਿਲ ਵਿੱਚ ਕਿਧਰੇ ਇਹ ਧਾਰਨਾ ਲੈ ਕੇ ਹੀ ਨਾ ਤੁਰ ਜਾਣ ਕਿ ਏਥੇ ਹੰਸਾਂ ਨੂੰ ਪਹਿਚਾਨਣ ਵਾਲਾ ਤਾਂ ਕੋਈ ਹੈ ਹੀ ਨਹੀਂ।ਅੰਤ ਵਿੱਚ ਮੈਂ ਵਾਹਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰਦਾ ਹਾਂ ਕਿ ਉਹ ਸਾਡੇ ਸਵਾਮੀ ਜੀ ਨੂੰ ਲੰਬਾ ਤੇ ਤੰਦਰੁਸਤ ਜੀਵਨ ਬਖਸ਼ਣ।

ਗੁਰਦੇਵ ਸਿੰਘ,
ਗੋਬਿੰਦ ਸਦਨ,ਦਿੱਲੀ।

# ਮੈਂ ਇਹ ਹਿੰਮਤ ਕਿਵੇਂ ਕੀਤੀ

ਹਿੰਦੁਸਤਾਨੀ ਲੜਾਈ ਦੇ ਅੰਦਾਜ਼ਾਂ ਤਰੀਕਿਆਂ ਜਾਂ ਪਰੰਪਰਾਵਾਂ ਵਿੱਚ ਇਹ ਕਾਫੀ ਪ੍ਰਸਿੱਧ ਗੁੱਸੇ ਭਰਿਆ ਮੁਹਾਵਰਾ ਹੈ ਕਿ ਜਦੋਂ ਕਿਸੇ ਦੀ ਕਿਸੇ ਨਾਲ ਚੰਗੀ ਤਕੜੀ ਤੂੰ ਤੂੰ ਮੈਂ ਮੈਂ ਹੋ ਜਾਵੇ ਤਾਂ ਵੱਧ ਬਲਸ਼ਾਲੀ ਕਮਜ਼ੋਰ ਨੂੰ,ਵੱਡਾ ਧਨਾਢ ਗਰੀਬ ਨੂੰ, ਉੱਚ ਰਾਜ ਨੇਤਾ ਸਾਧਾਰਣ ਵਰਕਰ ਨੂੰ, ਪ੍ਰਮੁੱਖ ਅਧਿਕਾਰੀ ਕਲਾਸ ਫੋਰ ਦੇ ਕਰਮਚਾਰੀ ਨੂੰ ਅਤੇ ਕੋਈ ਮਹਾਨ ਪੰਡਿਤ, ਲੇਖਕ,ਵਿਵੇਚਕ ਕਿਸੇ ਮੇਰੇ ਵਰਗੇ ਅਨਜਾਣ ਅਬੋਧ ਲਿਖਾਰੀ ਨੂੰ ਆਖਦਾ ਹੈ ਕਿ "ਤੁਮਨੇ ਯਹ ਸਾਹਸ ਕੈਸੇ ਕੀਯਾ ?ਤੁਮਾਰੀ ਯਹ ਜ਼ੁਅਰਤ ਕੈਸੇ ਹੁਈ? ਤੂੰ ਇਹ ਹਿੰਮਤ ਕਿਵੇਂ ਕੀਤੀ ? ਤੈਨੂੰ ਇਹ ਗੱਲ ਔੜੀ ਕਿਵੇਂ ? ਤੈਨੂੰ ਇਹ ਦੱਸਿਆ ਕਿਸਨੇ।ਤੂੰ ਇਹ ਸੋਚਿਆ ਕਿਵੇਂ ਕਿ ਤੂੰ ਇਹ ਕੰਮ ਕਰ ਸਕਦਾ ਹੈਂ? ਸੱਚਮੁੱਚ ਮੇਰੀ ਹਾਲਤ ਵੀ ਅੱਜ ਕੁਛ ਇਹੋ ਜਿਹੀ ਹੀ ਬਣੀ ਹੋਈ ਹੈ ਕਿ ਮੈਂ ਇੱਕ ਸਿੱਧਾ ਸਾਦਾ ਫੱਕੜ ਕਿਸਮ ਦਾ ਸਾਧੂ, ਡੇਰਿਆਂ ਵਿੱਚ ਬੈਠ ਕੇ ਚੀਚ ਘਚੋਲੇ ਪਾ ਕੇ ਊੜਾ ਆੜਾ ਲਿਖਣ ਸਿੱਖਣ ਵਾਲਾ ਅਧ ਪੜ੍ਹਿਆ ਆਦਮੀ ਇਸ ਹਿਮਾਲਿਆ ਵਰਗੇ ਉੱਚੇ,ਸਮੁੰਦਰ ਸਮਾਨ ਗਹਿਰੇ ਤੇ ਗਗਨ ਮੰਡਲ ਵਰਗੇ ਵਿਸ਼ਾਲ ਲੇਖਨ ਕਾਰਜ ਵੱਲ ਕਿਵੇਂ ਪਰਵਿਰਤ ਹੋ ਗਿਆ? ਚਲੋ ਇਹ ਤਾਂ ਮੰਨ ਲੈਂਦੇ ਹਾਂ ਕਿ ਸਾਧੂਆਂ ਨੂੰ ਥੋੜ੍ਹਾ ਬਹੁਤ ਕਵਿਤਾ, ਕਵੀਸ਼ਰੀ ਲਿਖਣ ਪੜ੍ਹਣ ਦਾ ਸ਼ੌਂਕ ਤਾਂ ਹੁੰਦਾ ਹੈ ਤੇ ਉਹ ਵੀ ਥੋੜੇ ਬਹੁਤੇ ਕਬਿੱਤ, ਕੋਰੜੇ, ਦੋਹਿਰੇ,ਦਵੈਂਯੇ ਤੇ ਜਾਂ ਦੋ ਚਾਰ ਬੈਂਤਾਂ ਲਿਖ ਕੇ ਆਪਣਾ ਚਿੱਤ ਪਰਚਾ ਲਿਆ ਜਾਂ ਫਿਰ ਆਪਣੇ ਭਗਤਾਂ ਪ੍ਰੇਮੀਆਂ 'ਚ ਬੈਠਕੇ ਕੁਝ ਚਿਰ ਲਈ ਕਵੀ ਰਾਜ ਬਣ ਗਏ।ਪਰ ਇਸ ਆਲੋਚਨਾ ਵਰਗੇ ਬੱਜਰ ਵਿਸ਼ੇ ਨੂੰ ਛੋਹਣਾ, ਛੇੜਨਾ ਜਾਂ ਹੱਥ ਪਾਉਣਾ ਤਾਂ ਬਿਲਕੁਲ ਹੀ ਬਚਪਨਾ ਹੈ। ਸਾਹਿਤਿਕ ਹਲਕਿਆਂ ਵਿੱਚ ਇੱਕ ਕਹਾਵਤ ਪ੍ਰਚੱਲਿਤ ਹੈ ਕਿ ਕਿਸੇ ਪ੍ਰਸਿੱਧੀ ਪ੍ਰਾਪਤ ਅਖੌਤੀ ਵਿਦਵਾਨ ਦੀ ਕੀਰਤੀ, ਖਿਆਤੀ ਜਾਂ ਵਡਿਆਈ ਉਤਨਾ ਚਿਰ ਹੀ ਬਣੀ ਰਹਿ ਸਕਦੀ ਹੈ ਜਦੋਂ ਤੱਕ ਉਹ ਕੁਝ ਵੀ ਲਿਖਣ ਦੀ ਹਿੰਮਤ ਨਾ ਕਰੇ। ਠੀਕ ਓਸੇ ਤਰ੍ਹਾਂ ਜਿਵੇਂ ਵਸਤਰਾਂ ਅਤੇ ਗਹਿਣਿਆਂ ਵਿੱਚ ਲਪੇਟੀ ਤਾਂ ਕੋਈ ਵੀ ਔਰਤ ਸੁੰਦਰ ਲੱਗ ਸਕਦੀ ਹੈ। ਪਰ ਘੱਟ ਵਸਤਰ ਪਾ ਕੇ ਜਾਂ ਸਾਦੇ ਲਿਬਾਸ ਵਿੱਚ ਤਾਂ ਓਸੇ ਔਰਤ ਦੀ ਸੁੰਦਰਤਾ ਹੀ ਚਮਕਦੀ ਹੈ ਜਿਸਨੂੰ ਧੁਰ ਦਰਗਾਹੋਂ ਰੱਬ ਜੀ ਨੇ ਕੁਦਰਤੀ ਖ਼ੂਬਸੂਰਤੀ ਬਖ਼ਸ਼ੀ ਹੋਵੇ। ਮੋਟੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ ਕਿ ਇੱਕ ਵਿਦਵਾਨ ਦਾ ਉਸ ਵੇਲੇ ਔਰਤ ਦੇ ਵਸਤਰਹੀਣ ਹੋਣ ਵਰਗਾ ਹਾਲ ਹੁੰਦਾ ਹੈ ਜਦੋਂ ਉਹ ਲੇਖਨ ਦੀ ਦੁਨੀਆਂ

ਵਿੱਚ ਕਦਮ ਰੱਖਦਾ ਹੈ। ਇਸ ਲਈ ਇਹ ਭੁੱਲ ਜਾਂ ਹਿੰਮਤ ਮੈਂ ਕਿਵੇਂ ਕਰ ਲਈ ਇਸਦਾ ਮੈਨੂੰ ਖ਼ੁਦ ਨੂੰ ਵੀ ਪਤਾ ਨਹੀਂ। ਬੱਸ ਇਉਂ ਸਮਝ ਲਵੋ ਕਿ ਕੁਝ ਸਾਧੂਆਂ ਨੇ, ਮਿੱਤਰ ਮੰਡਲੀ ਵਿੱਚੋਂ ਮਿਹਰਬਾਨ ਵਿਦਵਾਨਾਂ ਨੇ ਤੇ ਹਰ ਵੇਲੇ ਚੜ੍ਹਦੀ ਕਲਾ ਵਿੱਚ ਰਹਿਣ ਵਾਲੇ ਸਿੰਘ ਸੂਰਮਿਆਂ ਨੇ ਅਤੇ ਬਾਕੀ ਨਿਹੰਗ ਬਾਬਿਆਂ ਨੇ ਇੱਕ ਦੋ ਵਾਰ ਦਾਸ ਦੇ ਸ੍ਰੀ ਦਸਮ ਗ੍ਰੰਥ ਸਾਹਿਬ ਉੱਪਰ ਭਾਸ਼ਣ ਸੁਣਕੇ ਅਜਿਹੇ ਜੈਕਾਰੇ ਛੱਡੇ ਕਿ ਯਾਰ ਹੁਰੀਂ ਹਲਦੀ ਦੀਆਂ ਗੰਢੀਆਂ ਲੈ ਕੇ ਪੰਸਾਰੀ ਬਣ ਬੈਠੇ।ਹੁਣ ਇਹ ਤਾਂ ਆਪ ਸਭ ਦੇ ਸਾਹਮਣੇ ਹੀ ਹੈ ਕਿ ਭੁੱਲ ਤਾਂ ਦਾਸ ਤੋਂ ਹੋ ਗਈ। ਹਿੰਮਤ ਤਾਂ ਬਾਬਿਓ ਆਪਾਂ ਕਰ ਲਈ। ਹੁਣ ਬੱਸ ਤੁਹਾਡੇ ਆਸ਼ੀਰਵਾਦ ਦੀ ਲੋੜ ਹੈ। ਮੁਆਫ਼ ਤਾਂ ਸਾਧ ਸੰਗਤ ਵੱਡੇ ਵੱਡੇ ਪਾਪੀਆਂ ਨੂੰ ਕਰ ਦਿੰਦੀ ਹੈ। ਆਪਾਂ ਤਾਂ ਥੋੜ੍ਹੇ ਬਹੁਤੇ ਅੱਖਰਾਂ ਦੀ ਗਲਤੀ ਹੀ ਕੀਤੀ ਹੈ ਉਹ ਵੀ ਜਾਣ ਬੁੱਝ ਕੇ ਨਹੀਂ ਕੀਤੀ।ਬੱਸ ਅਚਨਚੇਤ ਹੀ ਹੋ ਗਈ।ਜਾਂ "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥" ਦੇ ਮਹਾਂਵਾਕ ਅਨੁਸਾਰ ਕਰਤਾ ਪੁਰਖ ਦੇ ਹੁਕਮ ਨਾਲ ਇਹ ਖੇਡ ਵਰਤ ਗਈ। ਇੱਕ ਘਟਨਾ ਰਾਮਾਇਣ ਦੀ ਯਾਦ ਆਉਂਦੀ ਹੈ ਕਿ ਜਦੋਂ ਭਰਤ ਸ੍ਰੀ ਰਾਮ ਨੂੰ ਵਣ ਵਿੱਚੋਂ ਮੋੜ ਕੇ ਘਰ ਲੈ ਕੇ ਆਉਣ ਲਈ ਜੰਗਲ ਵਾਲੇ ਪਾਸੇ ਤੁਰਿਆ ਤੇ ਰਾਮ ਦੇ ਨਿਵਾਸ ਅਸਥਾਨ ਚਿੱਤਰਕੂਟ ਦੇ ਪਾਸ ਪਹੁੰਚਿਆ ਤਾਂ ਰਾਮ ਦਾ ਪਿਆਰ,ਸਨੇਹ ਦਿਆਲਤਾ, ਵਡੱਪਣ,ਆਦਿ ਨੂੰ ਵੇਖਕੇ ਤਾਂ ਉਸਦੇ ਪੈਰ ਤੇਜ਼ੀ ਨਾਲ ਉੱਠਣੇ ਸ਼ੁਰੂ ਹੋ ਜਾਂਦੇ ਸਨ ਪਰ ਜਦੋਂ ਰਾਮ ਦੇ ਬਨ ਵਾਸ ਦਾ ਕਾਰਣ ਆਪਣੇ ਆਪ ਨੂੰ ਸਮਝਦਾ ਸੀ ਜਾਂ ਆਪਣੀ ਮਾਤਾ ਨੂੰ ਤਾਂ ਚਾਲ ਢਿੱਲੀ, ਠੰਡੀ ਤੇ ਮੱਠੀ ਪੈ ਜਾਂਦੀ ਸੀ।

"ਫੇਰਤਿ ਮਨਹੁਂ ਮਾਤੁ ਕ੍ਰਿਤ ਖੋਰੀ।
ਚਲਤਿ ਭਗਤਿ ਬਲ ਧੀਰਜ ਧੋਰੀ॥
ਜਬ ਸਮੁਝਤ ਰਘੁਨਾਥ ਸੁਭਾਊ।
ਤਬ ਪਥ ਪਰਤ ਉਤਾਇਲ ਪਾਊ॥
(ਰਾਮ ਚਰਿਤ ਮਾਨਸ ਅਯੁੱਧਿਆ ਕਾਂਡ-ਚੌ:੩)

ਇਸੇ ਤਰ੍ਹਾਂ ਦੀ ਹਾਲਤ ਇਹ ਰਚਨਾ ਰਚਨ ਵੇਲੇ ਮੇਰੀ ਬਣ ਗਈ ਸੀ ਕਿ ਜਦੋਂ ਮੈਂ ਆਪਣੀ ਆਸਵੱਸਥ ਕਾਯਾ ਤੇ ਬੁੱਧੀ ਦੀ ਅਲਪੱਗਤਾ ਵਾਲੇ ਪਾਸੇ ਨਿਗ੍ਹਾ ਮਾਰਦਾ ਸਾਂ ਤਾਂ ਹੌਸਲਾ ਡਿੱਗ ਪੈਂਦਾ ਸੀ।ਸਾਹਸ ਘਟਦਾ ਸੀ, ਹਿੰਮਤ ਮੁੱਕਦੀ ਸੀ ਪਰ ਜਦੋਂ ਮੈਂ ਮੇਰੇ ਇਸ਼ਟ ਗੁਰੂ ਮਨਮੋਹਕ ਮਹਿਬੂਬ ਕਲਗੀਧਰ ਵਾਲੇ ਪਾਸੇ ਦ੍ਰਿਸ਼ਟੀ ਪਾਉਂਦਾ ਸੀ ਕਿ ਉਹ ਤਾਂ ਦੀਨਾਬੰਧੂ ਹੈ। ਉਹ ਤਿਨਕੇ ਨੂੰ ਪਹਾੜ ਕਰ ਸਕਦੇ ਹਨ। ਤਾਂ ਮੇਰਾ ਹੌਸਲਾ ਵਧ ਜਾਂਦਾ ਸੀ।ਮੈਨੂੰ ਉਹਨਾਂ ਦੇ ਹੀ ਸ਼ਬਦ ਚੇਤੇ ਆ ਜਾਂਦੇ ਸਨ ਕਿ ਹੇ ਪਰਮ ਪਿਤਾ ਪ੍ਰਮਾਤਮਾ ਕੋਈ ਅਣਤਾਰੂ ਜੇ ਸਮੁੰਦਰ ਨੂੰ ਤਰਨਾ ਚਾਹੇ ਤਾਂ ਉਹ ਕਿਵੇਂ ਤਰ ਸਕਦਾ ਹੈ ?ਜਿਸਨੂੰ ਤਰਨਾ ਵੀ ਨਹੀਂ ਆਉਂਦਾ ਤੇ ਸਾਹਮਣੇ ਕੋਈ ਨਉਕਾ ਬੇੜੀ ਵੀ ਨਹੀਂ। ਪਰ ਜੇ ਉਸਨੂੰ ਤੇਰਾ ਨਾਮ ਚੇਤੇ ਆ ਜਾਵੇ ਤਾਂ ਉਹ ਅਥਾਹ ਸਾਗਰ ਨੂੰ ਸੌਖਿਆਂ ਹੀ ਤਰ ਸਕਦਾ ਹੈ ਅਤੇ

ਇਸਤੋਂ ਅੱਗੇ ਹਜ਼ੂਰ ਫੁਰਮਾਉਂਦੇ ਹਨ ਕਿ ਗੂੰਗਾ ਛੇ ਸ਼ਾਸਤਰਾਂ ਦਾ ਵਕਤਾ ਹੋ ਸਕਦਾ ਹੈ, ਪਿੰਗਲਾ ਪਹਾੜ ਚੜ੍ਹ ਸਕਦਾ ਹੈ,ਨੇਤਰ ਹੀਣ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਹੋ ਸਕਦੀ ਹੈ ਅਤੇ ਬੋਲੇ ਨੂੰ ਰਾਗ,ਨਾਦ ਅਤੇ ਗੀਤ ਕਬਿੱਤ ਸੁਣਨ ਲੱਗ ਜਾਂਦੇ ਹਨ ਜੇ ਉਸ ਪਰਮ ਕ੍ਰਿਪਾਲੂ ਦੀ ਦਯਾ ਦ੍ਰਿਸ਼ਟੀ ਹੋ ਜਾਵੇ ਤਾਂ। ਗਰੀਬ ਨਿਵਾਜ਼ ਦੇ ਸ਼ਬਦ ਪੜ੍ਹਕੇ ਵੇਖੋ :-

"ਅਨਤਰਯਾ ਜਯੋਂ ਸਿੰਧੁ ਕੋ ਚਹਤ ਤਰਨ ਕਰਿ ਜਾਉ।
ਬਿਨੁ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉ॥ ੪੨॥
ਮੂਕ ਉਚਰੈ ਸਾਸਤਰ ਖਟ ਪਿੰਗ ਗਿਰਨ ਚੜਿ ਜਾਇ।
ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ॥ ੪੩॥(ਚ: ਅ: ੧)

ਸੋ ਜਦੋਂ ਲਿਖਾਰੀਆਂ ਦੇ ਵੀ ਲਿਖਾਰੀ ਕਲਗੀਧਰ ਦੇ ਮੈਂ ਇਹ ਸ਼ਬਦ ਪੜ੍ਹੇ ਕਿ ਜਿੰਨ੍ਹਾਂ ਦੇ ਦਰ ਉੱਪਰ ਪਤਾ ਨਹੀਂ ਕਿਤਨੀਆਂ ਹੰਸ ਵਾਹਿਨੀਆਂ ਬਾਣੀਆਂ ਹੱਥ ਬੰਨ੍ਹੀ ਖੜ੍ਹੀਆਂ ਹਨ। ਉਹਨਾਂ ਦਾ ਮਹਾਨ ਮਿਹਰਾਂ ਭਰਿਆ ਹੱਥ ਮੇਰੇ ਸੀਸ ਉੱਪਰ ਹੈ ਤਾਂ ਫਿਰ ਆਪਾਂ ਨੂੰ ਕਾਹਦਾ ਡਰ ਹੈ। ਬੱਸ ਫਿਰ ਕੀ ਸੀ ਮੇਰੀ ਇਹ ਗੁਰੂ ਜਸ ਦੇ ਅੱਖਰ ਬੀਜਣ ਵਾਲੀ ਕਲਮ ਏਨੀ ਤੇਜ਼ੀ ਨਾਲ ਦੌੜੀ ਕਿ ਪਤਾ ਹੀ ਨਹੀਂ ਲੱਗਿਆ ਕਿ ਪੁਸਤਕ ਕਦੋਂ ਸਮਾਪਤ ਹੋ ਗਈ। ਸਮਾਪਤ ਵੀ ਨਹੀਂ ਹੋਈ ਬਲਕਿ ਕੁਝ ਸੂਝਵਾਨ ਸੱਜਣਾਂ ਨੇ ਸਲਾਹ ਦੇ ਦਿੱਤੀ ਕਿ ਪਹਿਲਾਂ ਏਨਾ ਕੁ ਤਿਲ ਫੁੱਲ ਅਰਪਣ ਕਰ ਕੇ ਵੇਖੋ। ਜੇ ਸੰਗਤ ਨੇ ਪ੍ਰਵਾਨ ਕਰ ਲਿਆ ਤਾਂ ਬਾਕੀ ਫੇਰ ਸਹੀ।

ਰਹੀ ਧੰਨਵਾਦ ਦੀ ਗੱਲ ਸੋ ਧੰਨਵਾਦ ਤਾਂ ਦਾਸ ਉਹਨਾਂ ਦਸਮ ਬਾਣੀ ਦੇ ਵਿਰੋਧੀ ਸੱਜਣਾਂ ਦਾ ਕਰਦਾ ਹੈ ਜਿੰਨ੍ਹਾਂ ਨੇ ਕ੍ਰਿਪਾਲ ਦਾਸ ਨੂੰ ਕੁਤਕਾ ਚੁੱਕਣ ਲਈ ਮਜ਼ਬੂਰ ਕਰ ਦਿੱਤਾ। ਨਹੀਂ ਤਾਂ ਕਿੱਥੇ ਰਾਜਾ ਭੋਜ ਕਿੱਥੇ ਗੰਗੂ ਤੇਲੀ।

ਇੱਕ ਆਹ ਮੁੰਡਾ ਖੜ੍ਹਾ ਹੈ ਕੋਲ। ਇਹ ਮੇਰਾ ਸਪੁੱਤਰ ਹੈ। ਇਸਦਾ ਨਾਮ ਹੈ ਗੁਰੂਦੱਤ ਸਿੰਘ ਕੌਸ਼ਲ। ਉਦਾਸੀ ਇਸ ਲਈ ਨਹੀਂ ਲਿਖਿਆ ਕਿਉਂਕਿ ਦਾਸ ਵੀ ਉਦਾਸੀ ਜੰਮਿਆਂ ਨਹੀਂ ਸੀ। ਉਦਾਸੀ ਭੇਖ ਤੋਂ ਦੀਖਿਆ ਲਈ ਹੈ।ਸੋ ਥਾਨੇਦਾਰ ਦੀ ਥਾਨੇਦਾਰਨੀ, ਨੰਬਰਦਾਰ ਦੀ ਨੰਬਰਦਾਰਨੀ ਇਹ ਗੱਲ ਮੈਨੂੰ ਜਚਦੀ ਨਹੀਂ।ਜੇ ਇਸਨੇ ਉਦਾਸੀ ਬਣਨਾ ਹੋਇਆ ਤਾਂ ਇਸਦੀ ਮਰਜ਼ੀ।ਪਰ ਮੁੰਡਾ ਹੈ ਬਹੁਤ ਨੇਕ, ਮਿਹਨਤੀ, ਆਗਿਆਕਾਰੀ ਤੇ ਅਣਖਿਝ।ਕਿਉਂਕਿ ਸਾਡੇ ਪਾਸ ਤਾਂ ਵੱਡੇ ਵੱਡੇ ਖੱਬੀ ਖਾਨ ਵੀ ਅੱਕ ਜਾਂਦੇ ਹਨ।ਪਰ ਜਿੰਨੇ ਵਾਰੀ ਇਸਨੇ ਮੇਰੀ ਲਿਖਤ ਨੂੰ ਪਹਿਲਾਂ ਹੱਥੀਂ ਲਿਖਿਆ, ਕੰਪਿਊਟਰ ਉੱਪਰ ਟਾਈਪ ਕੀਤਾ,ਪ੍ਰਿੰਟਆਊਟ ਕੱਢੇ,ਗਲਤੀਆਂ ਲਗਵਾਈਆਂ,ਫਿਰ ਕੰਪਿਊਟਰ-ਫਿਰ ਪ੍ਰਿੰਟ ਆਊਟ। ਫਿਰ ਕੰਪਿਊਟਰ- ਫਿਰ ਪ੍ਰਿੰਟ ਆਊਟ। ਬੱਸ ਇਉਂ ਕਹਿ ਲਵੋ ਕਿ ਸਬਰ ਦੇ ਘੜੇ ਭਰ ਤਾਂ ਗਏ ਪਰ ਟੁੱਟੇ ਨਹੀਂ।ਕਿਉਂਕਿ ਇਹ ਬੀ. ਐਸ. ਸੀ (ਨਾਨ -ਮੈਡੀਕਲ) ਦੇ ਤੀਜੇ ਸਾਲ ਦਾ ਵਿਦਿਆਰਥੀ ਹੈ ਤੇ ਪੜ੍ਹਨ ਵਾਲੇ ਜਾਣਦੇ ਹਨ ਕਿ ਕੰਮ ਇਹ ਵੀ ਬਹੁਤ ਔਖਾ ਹੈ ਤੇ ਲੋਹੇ ਦੇ ਚਨੇ ਚੱਬਣ ਤੋਂ ਘੱਟ ਸਾਡੇ ਵਾਲਾ ਵੀ ਨਹੀਂ। ਸੋ

ਇਸਨੂੰ ਇਸਦੀ ਮਿਹਨਤ ਦਾ ਆਸ਼ੀਰਵਾਦ ਦੇਣਾ ਜ਼ਰੂਰ ਬਣਦਾ ਹੈ ਜੋ ਜਾਇਜ਼ ਵੀ ਹੈ ਤੇ ਇਸਦਾ ਹੱਕ ਵੀ।

ਦੂਜੇ ਸ੍ਰੀ ਅਸ਼ੋਕ ਗਰਗ ਮਾਲਕ 'ਸੰਗਮ ਪਬਲੀਕੇਸ਼ਨਜ਼' ਸਮਾਣਾ ਵੀ ਵਧਾਈ ਤੇ ਅਸੀਸਾਂ ਦੇ ਹੱਕਦਾਰ ਹਨ ਕਿਉਂਕਿ ਇੱਕ ਫਾਕਿਆਂ ਵਿੱਚ ਮਸਤ ਰਹਿਣ ਵਾਲੇ ਫੱਕੜ ਦੀ ਰਚਨਾ ਨੂੰ ਏਨਾ ਵਧੀਆ ਰੂਪ ਦੇ ਕੇ ਛਾਪਣਾ ਇਹ ਵੀ ਕਿਸੇ ਸੇਵਾ ਭਾਵੀ ਜਾਂ ਸਵਾਰਥਹੀਨ ਵਿਅਕਤੀ ਦਾ ਹੀ ਕੰਮ ਹੈ। ਇਸਤੋਂ ਇਹਨਾਂ ਦੀ ਸਾਹਿਤ ਦੇ ਪ੍ਰਤੀ ਸ਼ਰਧਾ ਤੇ ਲਗਨ ਵੀ ਉੱਭਰ ਕੇ ਸਾਹਮਣੇ ਆਉਂਦੀ ਹੈ। ਪਰਮ ਪਿਤਾ ਪ੍ਰਮਾਤਮਾ ਇਹਨਾਂ ਉੱਪਰ ਤੇ ਇਹਨਾਂ ਦੇ ਸਹਾਇਕ ਮੰਡਲ ਉੱਪਰ ਆਪਣੀ ਕ੍ਰਿਪਾ ਦ੍ਰਿਸ਼ਟੀ ਬਣਾਈ ਰੱਖਣ।

ਅਗਲੀ ਬੇਨਤੀ ਨੀਰ ਖੀਰ ਵਿਵੇਕੀ ਭਾਵ ਦੁੱਧੋਂ ਪਾਣੀ ਛਾਨਣ ਵਾਲੇ ਹੰਸ ਬਿਰਤੀ ਪ੍ਰਧਾਨ ਸੱਜਣਾਂ ਨੂੰ ਜ਼ਰੂਰ ਹੈ ਕਿ ਆਪ ਜੀ ਨੂੰ ਜਿੱਥੇ ਕਿਤੇ ਕੋਈ ਵੀ ਤਰੁੱਟੀ ਦ੍ਰਿਸ਼ਟੀ ਪਵੇ ਤਾਂ ਕ੍ਰਿਪਾ ਕਰਕੇ ਮੈਨੂੰ ਸੂਚਿਤ ਜ਼ਰੂਰ ਕਰਨਾ ਤਾਂ ਕਿ ਅਗਲੀ ਵੇਰ ਉਸ ਭੁੱਲ ਨੂੰ ਦੁਹਰਾਇਆ ਨਾ ਜਾਵੇ। ਬਾਕੀ ਜਿੰਨ੍ਹਾਂ ਗੁਰੂ ਵਾਕਾਂ ਦਾ ਮੈਨੂੰ ਪਰਮ ਆਸਰਾ ਹੈ ਉਹ ਸੰਗਤ ਦੀ ਭੇਟ ਕਰਕੇ ਖਿਮਾ ਮੰਗਾਂਗਾ।

॥ ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ੧ਓ ਸਤਿਗੁਰ ਪ੍ਰਸਾਦਿ॥

"ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ॥ ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥ ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥ ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ॥ ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ॥ ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖਕੀ ਛਾਂਰਹੁ॥ ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ॥ ਸ੍ਰੀ ਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ॥੫॥(ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੮੮) ਅਤੇ "ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥ ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥(ਗੁ:ਗ: ਸਾਹਿਬ ਪੰਨਾ ੧੫੬)

ਸਦਾ ਭੁੱਲਣਹਾਰ,

**ਸਵਾਮੀ ਬ੍ਰਹਮਦੇਵ 'ਉਦਾਸੀ'**

# ਬਾਬਿਆਂ ਦੀ ਬੱਲੇ-ਬੱਲੇ

ਬੱਲੇ ਬੱਲੇ ਉਹਨਾਂ ਬਾਬਿਆਂ ਦੀ ਜਿਹੜੇ ਬਹੁਤ ਹੀ ਦਿਆਲੂ, ਛਲ ਰਹਿਤ ਹਿਰਦੇ ਵਾਲੇ, ਆਦਰ ਨਿਰਾਦਰ ਵਿੱਚ ਇੱਕ ਸਮਾਨ, ਸ੍ਰੇਸ਼ਟ ਵਿਚਾਰਾਂ ਦੇ ਧਾਰਨੀ, ਮਨ ਇੰਦਰੀਆਂ ਨੂੰ ਕਾਬੂ ਵਿੱਚ ਰੱਖਣ ਵਾਲੇ, ਇੱਛਾ ਰਹਿਤ, ਪਰ ਉਪਕਾਰੀ, ਆਤਮ ਤੱਤ ਦੇ ਗਿਆਤਾ, ਪਵਿੱਤਰ ਜੀਵਨ ਵਾਲੇ, ਬੇ-ਥਾਹ ਗਿਆਨ ਦੇ ਮੁਜੱਸਮੇ, ਈਰਖਾ ਰਹਿਤ, ਤਪੱਸਵੀ, ਧੀਰਜਵਾਨ, ਸੱਚ ਨੂੰ ਸਤਿਕਾਰਨ ਤੇ ਸਵੀਕਾਰਨ ਵਾਲੇ, ਨਾਮ ਦੇ ਰਸੀਏ, ਦੁੱਖ ਸੁੱਖ ਨੂੰ ਇੱਕ ਸਮਝਣ ਵਾਲੇ, ਪ੍ਰਾਣੀ ਮਾਤਰ ਵਿੱਚ ਵਾਹਿਗੁਰੂ ਨੂੰ ਵੇਖਣ ਵਾਲੇ, ਵਡਿਆਈ -ਵਿਰੋਧ, ਵਿਖਮਤਾਈਆਂ ਨੂੰ ਮਿਟਾਉਣ ਵਾਲੇ। ਅੰਮ੍ਰਿਤ, ਜ਼ਹਿਰ, ਮਿੱਟੀ, ਸੋਨਾ ਆਦਿ ਵਿੱਚ ਇੱਕ ਸਮਾਨ ਦ੍ਰਿਸ਼ਟੀ ਰੱਖਣ ਵਾਲੇ, ਅਵਿੱਦਿਆ, ਨਾ ਬਰਾਬਰੀ, ਅਭੀਨਿਵੇਸ਼, ਰਾਗ ਦਵੇਸ਼ ਆਦਿਕ ਕਲੇਸ਼ਾਂ ਤੋਂ ਪਾਸੇ ਰਹਿਣ ਵਾਲੇ, ਸਭ ਦੇ ਮਿੱਤਰ, ਮਦ, ਮੋਹ, ਮਾਨਵ, ਮਤਸਰ ਦੇ ਤਿਆਗੀ, ਆਤਮ ਧਨ ਦੇ ਖਜ਼ਾਨੇ, ਬ੍ਰਹਮਲੋਕ ਤੱਕ ਦੇ ਭੋਗਾਂ ਨੂੰ ਤਿਆਗਣ ਵਾਲੇ, ਵਿੱਦਿਆ ਦੇ ਸਮੁੰਦਰ, ਤੁਰਦੇ ਫਿਰਦੇ ਤੀਰਥ, ਛਠ ਹਠੀ, ਪਾਖੰਡੀਆਂ ਤੇ ਹੰਕਾਰੀਆਂ ਨੂੰ ਗੁਰਮੁਖ ਪਦ ਦੇਣ ਵਾਲੇ, ਨਿਮਰਤਾ, ਤਿਆਗ, ਧੀਰਜ, ਧਰਮ ਦਾ ਪਾਠ ਪੜ੍ਹਾਉਣ ਵਾਲੇ, ਜਿਗਿਆਸੂ ਦੇ ਚਿੱਤ ਵਿੱਚੋਂ ਲੋਭ, ਸ਼ੋਭ, ਹਿੰਸਾ, ਕਾਮ ਕਪਟ ਨੂੰ ਮੁਕਾਉਣ ਵਾਲੇ। ਚੋਰੀ, ਚਕਾਰੀ, ਨਿੰਦਿਆ, ਚੁਗਲੀ ਆਦਿ ਦੁਰਗੁਣਾਂ ਤੋਂ ਬਚਾਉਣ ਵਾਲੇ, ਜੀਵ ਬ੍ਰਹਮ ਦਾ ਭੇਦ ਮਿਟਾਉਣ ਵਾਲੇ ਤੇ ਡੁੱਬਦੇ ਬੇੜਿਆਂ ਨੂੰ ਬੰਨੇ ਲਾਉਣ ਵਾਲੇ। ਨਿਪੁੱਤਿਆਂ ਨੂੰ ਪੁੱਤ, ਨਿਧਿਰਿਆਂ ਨੂੰ ਧਿਰ ਤੇ ਨਿਆਸਰਿਆਂ ਨੂੰ ਆਸਰੇ ਦੇ ਕੇ, ਨਿਮਾਣਿਆਂ ਨੂੰ ਮਾਣ ਤੇ ਨਿਥਾਵਿਆਂ ਨੂੰ ਰਾਜ ਭਾਗ ਬਖ਼ਸ਼ਣ ਵਾਲੇ ਜੋ ਰੱਬ ਰੂਪ ਸਾਧੂ ਹੁੰਦੇ ਹਨ। ਸੱਚੇ ਸੰਤ ਆਪਣੇ ਜਿਗਰ ਦਾ ਸੁੱਚਾ ਖੂਨ ਪਾਕੇ ਦਸ਼ਮੇਸ਼ ਪਾਤਸ਼ਾਹ ਵਾਂਗੂੰ ਦੁਨੀਆਂ ਦੇ ਚਮਨ ਨੂੰ ਮਹਿਕਾਉਂਦੇ ਹਨ। ਸ਼੍ਰੀ ਗੁਰੂ ਨਾਨਕ ਦੇਵ ਜੀ ਵਾਂਗੂੰ ਠੱਗਾਂ ਨੂੰ ਸੰਤ, ਚੋਰਾਂ ਨੂੰ ਗੁਰਮੁਖ ਬਣਾਉਣ ਵਾਲੇ ਤੇ ਲਾਲੋ ਵਰਗੇ ਕਿਰਤੀਆਂ ਨੂੰ ਗਲ ਲਾਉਣ ਦੀਆਂ ਰੀਤਾਂ ਤੋਰਦੇ ਹਨ। ਉਹਨਾਂ ਦੇ ਜੀਵਨ ਦਾ ਨਿਸ਼ਾਨਾ ਸ਼ੁਭ ਚਿੰਤਨ, ਸਤਿ ਸੰਸ਼ੋਧਨ, ਕਿਰਤ ਵਿਰਤ, ਉੱਚੀ ਘਾਲ, ਨਾਮ ਦੀ ਕਮਾਈ ਤੇ ਲੁਕਾਈ ਦਾ ਭਲਾ ਕਰਨਾ ਹੁੰਦਾ ਹੈ। ਉਹ ਗੁਣਾਂ ਦੇ ਸਾਗਰ ਅਤੇ ਧੀਰਜ ਦੇ ਸੁਮੇਰੂ ਪਹਾੜ ਹੁੰਦੇ ਹਨ ਇਸ ਲਈ ਇਹੋ ਜਿਹੇ ਸਾਧੂਆਂ ਦੀ ਮਹਿਮਾ ਨੂੰ ਕੋਈ ਜਾਣ ਹੀ ਨਹੀਂ ਸਕਦਾ। ਇਸ ਪ੍ਰਖਾਰ ਦੇ ਇੱਕ ਜਗਤ ਸੁਧਾਰਕ ਚੰਦਰਮਾ ਸਮਾਨ ਸ਼ੀਤਲ ਤੇ ਸੂਰਜ ਤੁੱਲ ਤੇਜੱਸਵੀ ਗੁਣਾਂ ਦੇ ਉਪਾਸਕ ਤੇ ਔਗੁਣਾਂ ਦੇ ਤਿਆਗੀ ਸੰਤਾਂ ਵਿੱਚੋਂ ਮੈਂ ਇੱਕ ਸੰਤ ਹਰਮੇਲ ਸਿੰਘ ਜੀ ਅੱਬੂਪੁਰੇ ਵੇਖੇ। ਬਿਲਕੁਲ ਸਾਦਾ ਰਹਿਣ ਸਹਿਣ ਪਰ ਆਪ

ਉਪਰੋਂ ਜਿਤਨੇ ਗਰੀਬ ਦਿਸਦੇ ਹਨ ਦਾਨ ਕਰਨ ਵੇਲੇ ਉਸਤੋਂ ਕਈ ਗੁਣਾਂ ਵੱਧ ਅਮੀਰ ਜਾਪਦੇ ਹਨ ਇਸ ਵਾਰੀ ਇਸ ਗ੍ਰੰਥ ਨੂੰ ਪ੍ਰਕਸ਼ਿਤ ਕਰਨ ਦਾ ਵੱਡਾ ਸਾਰਾ ਭਾਰ ਚੁੱਕਕੇ ਮੈਨੂੰ ਉਤਸ਼ਾਹਿਤ ਕੀਤਾ। ਦੁਨੀਆਂ ਭਰ ਦੇ ਉਪਕਾਰਾਂ ਤੇ ਸਤਿਕਾਰਜਾਂ ਨੂੰ ਕਰਨਵਾਲੇ ਇਹ ਨਾਮ ਦੇ ਰਸੀਏ ਗੁਰਮੁਖ ਹੋ ਚੁੱਪ ਚਾਪ ਵਿਚਰਨ ਵਾਲੇ, ਨਾਮ ਸਰੋਵਰ ਦੇ ਰਾਜਹੰਸ ਸੰਤ, ਅਜਿਹੀ ਵਿਲੱਖਣ ਹਸਤੀ ਦੇ ਮਾਲਕ ਹਨ ਕਿ ਆਪਣੇ ਨਾਮ ਉੱਪਰ ਅਜੇ ਤੱਕ ਇਹਨਾਂ ਨੇ ਇੱਕ ਸਾਈਕਲ ਵੀ ਨਹੀਂ ਖਰੀਦਿਆ। ਜੋ ਕੁਝ ਵਸਤੂ ਸਮੱਗਰੀ ਹੈ ਸਭ ਧੰਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ ਹੈ। ਆਪ ਤਾਂ ਅਤਿਅੰਤ ਹੀ ਫੱਕੜ ਕਿਸਮ ਦੇ ਸਾਂਈ ਰੰਗ ਵਿੱਚ ਰੰਗੇ ਹੋਏ ਨਿਰਮਾਨਤਾ ਦੇ ਪੁੰਜ ਦਰਗਾਹੀ ਦਰਵੇਸ਼ ਮਹਾਤਮਾ ਹਨ। ਦਰਸ਼ਨ ਕੀਤਿਆਂ ਇਉਂ ਜਾਪਦਾ ਹੈ ਜਿਵੇਂ ਕਿਸੇ ਰੱਬੀ ਨੂਰ ਵਿੱਚ ਨਹਾਤੀ ਹੋਈ ਰੂਹਾਨੀ ਰੂਹ ਦੇ ਸਾਹਮਣੇ ਆ ਖੜ੍ਹੇ ਹੋਈਏ।

ਇਸਦੇ ਨਾਲ ਹੀ ਇੱਕ ਹੋਰ ਕਮਲ ਸਮਾਨ ਨਿਰਲੇਪ ਬਿਰਤੀ ਦੇ ਧਾਰਨੀ, ਪਹੁੰਚੇ ਹੋਏ ਮਹਾਤਮਾ ਹਨ। ਜਿਹੜੇ ਵਿਦਵਾਨ ਕਥਾ ਵਾਚਕਾਂ ਦਾ, ਰਾਗੀ ਢਾਡੀ ਤੇ ਕਵੀਸ਼ਰਾਂ ਦਾ, ਦਿਲੋਂ ਮਾਨ ਕਰਦੇ ਹਨ। ਉਹਨਾਂ ਨੂੰ ਜਿੱਥੇ ਰਸ ਭਿੰਨੇ ਗੁਰਬਾਣੀ ਕੀਰਤਨ ਦਾ ਸ਼ੌਕ ਹੈ, ਉਥੇ ਹੀ ਉਹ ਢਾਡੀਆਂ ਤੋਂ ਧਰਮੀ ਵੀਰਾਂ ਦੀਆਂ ਵਾਰਾਂ ਸੁਣਨ ਦੇ ਅਤੇ ਕਵੀਆਂ ਦੀ ਕਾਵਿ ਪ੍ਰਤਿਭਾ ਦੇ ਵੀ ਸੱਚੇ ਕਦਰਦਾਨ ਹਨ। ਬਹੁਤ ਹੀ ਸੁਘੜ ਸੁਜਾਨ ਤੇ ਸਮ ਦਰਸ਼ੀ ਸਾਧੂ ਹਨ। ਅਸਚਰਜ ਲੀਲ੍ਹਾ ਹੈ ਇਹਨਾਂ ਬਾਬਿਆਂ ਦੀ। ਕਦੇ ਰਾਜਸਥਾਨ ਦੇ ਸੋਕਾ ਪੀੜਤ ਲੋਕਾਂ ਦੇ ਕਲਿਆਣ ਲਈ ਮਾਰੂਥਲਾਂ ਵਿੱਚ ਜਾ ਲੰਗਰ ਲਾਉਂਦੇ ਹਨ ਅਤੇ ਕਦੇ ਗੁਜਰਾਤ ਦੇ ਹੜ੍ਹ ਪੀੜਤਾਂ ਵਿੱਚ ਉਹਨਾਂ ਦੇ ਸੱਚੇ ਹਮਦਰਦ ਬਣ ਕੇ ਜਾ ਖੜ੍ਹਦੇ ਹਨ। ਅਹੁ ਵੇਖੋ ਹੁਣ ਸੁਨਾਮੀ ਲਹਿਰਾਂ ਤੋਂ ਉਜਾੜੇ -ਉਖਾੜੇ, ਸਹਿਮੇ- ਸਤਾਏ, ਭੁੱਖੇ ਅਤੇ ਤਿਹਾਏ, ਤਨ ਦੇ ਨੰਗੇ, ਪ੍ਰਾਣੀਆਂ ਦੀ ਸਹਾਇਤਾ ਵਾਸਤੇ ਮਦਰਾਸ ਤੰਬੂ ਗੱਡੀ ਬੈਠੇ ਹਨ; ਅੰਨ, ਬਸਤਰ, ਜੁੱਤੀ- ਜੋੜਾ, ਸਾਰੇ ਪ੍ਰਕਾਰ ਦੀ ਸਮੱਗਰੀ ਵੰਡੀ ਜਾ ਰਹੀ ਹੈ। ਨਵੇਂ ਘਰਾਂ ਦਾ ਨਿਰਮਾਣ ਹੋ ਰਿਹਾ ਹੈ। ਟੁੱਟਿਆਂ ਦੀ ਮੁਰੰਮਤ ਤੇ ਆਪਣੇ ਪਰਿਵਾਰ ਦੇ ਕੁਝ ਜੀਆਂ ਨੂੰ ਖੋ ਚੁੱਕਿਆਂ ਨਾਲ ਬੇ-ਥਾਹ ਹਮਦਰਦੀ ਜਿਤਾ ਕੇ ਹੌਸਲਾ ਦੇ ਰਹੇ ਹਨ। ਆਇ ਹਾਇ ਇਤਨਾ ਕਲੀਆਂ ਤੋ ਵੀ ਕੋਮਲ ਚਿੱਤ ਇੱਕ ਸੱਚੇ ਸੁੱਚੇ ਸੰਤ ਤੋਂ ਬਿਨਾਂ ਹੋਰ ਕਿਸਦਾ ਹੋ ਸਕਦਾ ਹੈ ?ਤੁਲਸੀ ਦਾਸ ਜੀ ਨੇ ਠੀਕ ਹੀ ਆਖਿਆ ਹੈ ਕਿ :

"ਸੰਤ ਹਿਰਦੈ ਨਵ ਨੀਤ ਸਮਾਨਾ।
ਕਹਾ ਕਵਿਨ ਪਰ ਕਹਿਬ ਨ ਜਾਨਾ॥
ਨਿਜ ਦੁਖ ਪਾਇ ਦਰਵਹਿੰ ਨਵਨੀਤਾ।
ਪਰ ਦੁਖ ਦਰਵਹਿੰ ਸੁ ਸੰਤ ਪੁਨੀਤਾ॥ "

ਭਾਵ ਕਵੀਆਂ ਨੇ ਸੰਤਾਂ ਦੇ ਹਿਰਦੇ ਨੂੰ ਜੋ ਮੱਖਣ ਦੀ ਤਸ਼ਬੀਹ ਨਾਲ ਕੋਮਲ ਆਖਿਆ ਹੈ ਉਹ ਠੀਕ ਹੋ ਕੇ ਵੀ ਠੀਕ ਨਹੀਂ। ਕਿਉਂਕਿ ਮੱਖਣ ਆਪਣੀ ਗਰਮੀ ਦੇ ਸੇਕ ਨਾਲ ਖ਼ੁਦ ਪਿਘਲਦਾ ਹੈ। ਪਰ ਸਾਧੂ ਆਪਣੇ ਦਰਦ ਦੀ ਬਜਾਇ ਦੂਜੇ ਦਾ ਦੁੱਖ ਵੇਖਕੇ ਦ੍ਰਵਿਤ ਹੋ ਜਾਂਦੇ ਹਨ। ਦਾਧੀਚੀ, ਛਿਬੀ, ਸ਼੍ਰੀ ਰਾਮ, ਰਾਜਾ ਨਲ, ਯੁਧਿਸ਼ਠਰ, ਬਾਬਾ ਦੀਪ ਸਿੰਘ, ਬਘੇਲ ਸਿੰਘ ਅਤੇ ਸਰਦਾਰ ਨਲੂਆ

ਆਦਿ ਏਸੇ ਸ਼੍ਰੇਣੀ ਦੇ ਲੋਕ ਹੋਏ ਹਨ ਤੇ ਇਹੋ ਰੂਪ ਹੈ ਗੁਰੂ ਨਾਨਕ ਦੇ ਸੱਚੇ ਸਿੱਖ ਦਾ ਜੋ ਇਹ ਬਾਬਾ ਜੀ ਪੇਸ਼ ਕਰ ਰਹੇ ਹਨ। ਅਹੁ ਵੇਖੋ ਅੱਧੀ ਰਾਤ ਹੈ, ਜੀ. ਟੀ ਰੋਡ ਉੱਪਰ ਮੇਲਾ ਲੱਗਿਆ ਹੋਇਆ ਹੈ, ਕੋਈ ਪੁਲਿਸ ਨਹੀਂ, ਕੋਈ ਸੁਰੱਖਿਆ ਗਾਰਦ ਨਹੀਂ, ਕਿਸੇ ਪ੍ਰਕਾਰ ਦੀ ਛੇੜ ਛਾੜ ਜਾਂ ਕਲ੍ਹਾ ਕਲੇਸ਼ ਅਥਵਾ ਚੋਰੀ ਡਾਕੇ ਦਾ ਕੋਈ ਭੈਅ ਨਹੀਂ। ਬੱਸ ਸੱਚੀਂ ਮੁੱਚੀਂ ਦਾ ਸੱਚਖੰਡ ਸਿਰਜਿਆ ਹੋਇਆ ਹੈ। ਰਾਗੀ ਸਿੰਘ ਮਨੋਹਰ ਕੀਰਤਨ ਕਰਦੇ ਹਨ। ਦੂਜੇ ਪਾਸੇ ਮਹਾਤਮਾ ਦੇ ਪ੍ਰਵਚਨ ਹੋ ਰਹੇ ਹਨ। ਕਿਧਰੇ ਲੰਗਰ ਵਰਤ ਰਹੇ ਹਨ। ਸਾਰਾ ਪ੍ਰੋਗਰਾਮ ਦੇਸ਼ਾਂ ਵਿਦੇਸ਼ਾਂ ਲਈ ਸਿੱਧਾ ਟੈਲੀਕਾਸਟ ਹੋ ਰਿਹਾ ਹੈ। ਇਸ ਸਾਰੀ ਅਗੰਮੀ ਖੇਡ ਦੇ ਸੰਚਾਲਕ ਬਾਬਿਆਂ ਦਾ ਨਾਮ ਹੈ ਸੰਤ ਬਾਬਾ ਜਗਰੂਪ ਸਿੰਘ ਜੀ 'ਕਮਤਰੀਨ' ਪਾਮੋਇਸ਼ਟ ਠਾਠ ਬੇਗਮਪੁਰਾ ਭੋਰਾ ਸਾਹਿਬ ਨਾਨਕਸਰ ਕਲੇਰਾਂ। ਆਪ ਭਾਵੇਂ ਤਿਆਗੀ, ਤਪੱਸਵੀ, ਬ੍ਰਹਮ ਗਿਆਨੀ ਜਾਂ ਕਲਾ ਧਾਰੀ ਸਾਧੂ ਮੰਡਲ ਦਾ ਇੱਕ ਵਿਸ਼ਾਲ ਸੰਤ ਸਮਾਗਮ ਆਏ ਵਰ੍ਹੇ ਹੀ ਕਰਵਾਉਂਦੇ ਹਨ। ਪਰ ਕਈ ਇੱਕ ਵਾਰ ਆਪ ਨੇ ਵਿਸ਼ਵ ਭਰ ਦੇ ਧਾਰਮਿਕ ਆਗੂਆਂ ਨੂੰ ਬੁਲਾਕੇ ਵੱਡੇ ਵੱਡੇ ਵਿਸ਼ਵ ਧਰਮ ਸੰਮੇਲਨ ਵੀ ਕਰਵਾਏ ਹਨ। ਜਿਹੜਾ ਵੀ ਮਹਾਤਮਾ ਆਪ ਦੇ ਅਸਥਾਨ ਉੱਪਰ ਜਾਂਦਾ ਹੈ ਉਹ ਖ਼ੁਸ਼ੀਆਂ ਲੈ ਕੇ ਤੇ ਖ਼ੁਸ਼ੀਆਂ ਵੰਡਕੇ ਕਿਸੇ ਅਗੰਮੀ ਅਨੰਦ ਵਿੱਚ ਭਰਿਆ ਵਾਪਸ ਪਰਤਦਾ ਹੈ।ਇਸ ਆਸ ਨਾਲ ਕਿ ਅਗਲਾ ਸਮਾਗਮ ਕਦੋਂ ਆਵੇ। ਫਿਰ ਦਾਸ ਨਾਲ ਤਾਂ ਆਪ ਜੀ ਦਾ ਏਨਾ ਸਨੇਹ ਹੈ ਕਿ ਜਿਸਦਾ ਵਰਨਣ ਕਰਨ ਲਈ ਜਹਾਨ ਭਰ ਦੇ ਅੱਖਰ ਥੋੜ੍ਹੇ ਪੈਂਦੇ ਹਨ। ਇਸਤੋਂ ਵੱਧ ਕੀ ਆਖਾਂ! ਕਿ ਜਦੋਂ ਆਪ ਜੀ ਇਹ ਕਹਿੰਦੇ ਹਨ ਕਿ ਤੁਸੀਂ ਸਵਾਮੀ ਜੀ ਮੇਰੀ ਐਂਵੇਂ ਵਾਧੂ ਵਡਿਆਈ ਨਾ ਕਰਿਆ ਕਰੋ ਆਪਾਂ ਤਾਂ ਆਪਜ ਵਿੱਚ ਭਰਾ ਹਾਂ। ਇਹ ਉਸਤਤਿ ਜਾਂ ਪ੍ਰਸੰਸਾਂ ਤਾਂ ਬੇਗਾਨਿਆਂ ਵਿੱਚ ਕਰੀ ਕਰਾਈ ਜਾਂਦੀ ਹੈ। ਜਦੋਂ ਉਹਨਾਂ ਦੇ ਇਹ ਅਪਣੱਤ ਭਰੇ ਅੰਮ੍ਰਿਤ ਬੋਲ ਮੇਰੇ ਕੰਨਾਂ ਵਿੱਚ ਘੁਲਦੇ ਹਨ ਤਾਂ ਦਾਸ ਦਾ ਰੋਮ ਰੋਮ ਨਸ਼ਿਆ ਉੱਠਦਾ ਹੈ। ਇੱਕ ਨੂਰੀ ਸਰੂਰ ਨਾਲ ਦਿਲ ਦਿਮਾਗ ਮਖ਼ਮੂਰ ਹੋ ਜਾਂਦੇ ਹਨ। ਏਸੇ ਕਰਕੇ ਉਹਨਾਂ ਦੇ ਹੁਣ ਤੱਕ ਦੇ ਕੀਤੇ ਉਪਕਾਰਾਂ ਦਾ ਤੇ ਇਸ ਪ੍ਰਕਾਸ਼ਨ ਸੰਬੰਧੀ ਕੀਤੀ ਸਹਾਇਤਾ ਦਾ ਜ਼ਿਕਰ ਕਰਕੇ ਮੈਂ ਉਹਨਾਂ ਦੇ ਅੰਦਰਲੇ ਪਿਆਰ ਦਾ ਕੱਦ ਨਹੀਂ ਘਟਾਉਣਾ ਚਾਹੁੰਦਾ।

ਇਸਤੋਂ ਬਾਅਦ ਮੇਰੀ ਬੁੱਧੀ ਨੇ ਮਨ ਮੁੰਡੇ ਨੂੰ ਸੰਬੋਧਨ ਕਰਕੇ ਆਖਿਆ ਕਿ ਵੇਖੀਂ ਮੁੰਡਿਆ ਔਹ ਚਾਨਣ ਜਿਹਾ ਕਿੱਧਰੋਂ ਹੁੰਦਾ ਆ ਰਿਹਾ ਹੈ? ਲੈ ਹੁਣ ਗੋਲ ਘੇਰਾ ਜਿਹਾ ਬਣ ਗਿਆ ਤੇ ਅਹੁ ਹੁਣ ਮਨੁੱਖ ਦੀ ਤਸਵੀਰ ਬਣ ਗਈ।ਮੇਰੀ ਦੂਰ ਦੀ ਦ੍ਰਿਸ਼ਟੀ ਠੀਕ ਨਹੀਂ, ਸੱਜੀ ਅੱਖ ਤਾਂ ਬਿਲਕੁਲ ਹੀ ਮੁੱਕਰ ਕੇ ਖੜ੍ਹ ਗਈ। ਮੈਨੂੰ ਤਾਂ ਇਹ ਕੋਈ ਰਾਜਸਥਾਨੀ ਚੌਧਰੀ ਜਾਂ ਠਾਕੁਰ ਲੱਗਦਾ ਹੈ। ਉਹਨਾਂ ਵਰਗਾ ਹੀ ਲਿਬਾਸ ਚਿੱਟਾ ਚਾਦਰਾ, ਚਿੱਟਾ ਕੁੜਤਾ, ਪਹਿਲਵਾਨਾਂ ਵਰਗਾ ਮਜ਼ਬੂਤ ਸਰੀਰ ਹੈ। ਪਰ ਚਿਹਰੇ ਦਾ ਨੂਰ ਤਾਂ ਕੁਝ ਹੋਰ ਹੀ ਕਹਿ ਰਿਹਾ ਹੈ। ਅੱਗੋਂ ਮਨੀ ਰਾਮ ਬੋਲਿਆ ਕਿ ਚੁੱਪ ਕਰ ਜਾਹ ! ਤੂੰ ਤਾਂ ਬੇਬੇ ਜਦੋਂ ਬੋਲਣ ਲੱਗਦੀ ਹੈ ਬੋਲੀ ਹੀ ਜਾਂਦੀ ਹੈ। ਇਹ ਤਾਂ ਗੁਰਮਾਂ ਵਾਲੇ ਸੰਤ ਹਨ, ਸਵਾਮੀ ਸੱਚਿਦਾ ਨੰਦ ਜੀ। ਨਾਲੇ ਵੈਦ, ਨਾਲੇ ਧਰਮਾਤਮਾ, ਕਾਮਰੇਡਾਂ ਦੇ ਗੁਰੂ ਅਤੇ ਵੇਦਾਂਤੀ। ਇਹਨਾਂ ਦੇ ਕੋਲੇ ਪੰਡਤ ਕਰਤਾ ਰਾਮ, ਸਵਾਮੀ ਨਿਗਮਾਨੰਦ ਵਰਗੇ ਵਿਦਵਾਨ ਸੱਜਣ, ਬਾਬਾ

ਨਿੱਕੂ ਰਾਮ ਜੀ ਖੋਖਰ ਝਿੜੀ ਮੁਕਤਸਰ ਵਾਲੇ ਅਤੇ ਦਿਆਲ ਦਾਸ ਜੀ ਬੰਗੀ ਵਾਲੇ ਵਰਗੇ ਤਪੱਸਵੀ ਤੇ ਤਿਆਗੀ ਸਾਧੂ ਪਧਾਰਦੇ ਰਹੇ ਹਨ। ਫਿਰ ਸੰਤੋਖ ਸਿੰਘ ਸਹੋਰ, ਹਰਕਿਸ਼ਨ ਸੁਰਜੀਤ, ਤੇਜਾ ਸਿੰਘ ਸੁਤੰਤਰ, ਹਾਕਮ ਸਮਾਓਂ, ਅਮਰ ਅੱਚਰਵਾਲੀਆ ਤੇ ਹਰਨਾਮ ਸਿੰਘ ਜੀ ਚਮਕ ਆਦਿ ਸਾਰੇ ਹੀ ਵੱਡੇ ਵੱਡੇ ਕਾਮਰੇਡ ਡਾਂਗ ਵਰਗੀ ਚਾਹ ਤੇ ਖੋਏ ਦੀਆਂ ਪਿੰਨੀਆਂ ਇੱਥੋਂ ਆ ਕੇ ਹੀ ਛਕਦੇ ਰਹੇ ਹਨ। ਬੱਸ ਜੋ ਜੀਅ ਆਵੇ ਸੋ ਰਾਜ਼ੀ ਜਾਵੇ॥

ਫਿਰ ਬੁੱਧੀ ਬੋਲੀ ਕਿ ਗੱਲ ਸੁਣ ਮੰਨਿਆਂ ਅਹੁ ਰੰਗ ਬਰੰਗੇ ਬੰਦੇ ਇਹਨਾਂ ਦੇ ਡੇਰੇ ਵੱਲ ਕੌਣ ਜਾ ਰਹੇ ਹਨ ?ਤਾਂ ਮਨੀ ਰਾਮ ਨੇ ਕਿਹਾ ਕਿ ਇਹਨਾਂ ਵਿੱਚ ਕੁੱਕੜ ਲੜਾਉਣ ਵਾਲੇ, ਕਬੂਤਰ ਉਡਾਉਣ ਵਾਲੇ, ਕੁੱਤਿਆਂ ਦੇ ਸ਼ੌਕੀਨ, ਘੋੜਿਆਂ ਦੇ ਪਾਰਖੂ ਕਈਆਂ ਕਿਸਮਾਂ ਦੇ ਲੋਕ ਹਨ। ਕਿਉਂਕਿ ਬਾਜ਼ੀ ਕਿਤੇ ਵੀ ਪਈ ਹੋਵੇ, ਘੋਲ ਕਿਸੇ ਪਿੰਡ ਹੋਏ ਹੋਣ, ਕਬੱਡੀ ਦਾ ਮੈਚ ਜਿੱਥੇ ਮਰਜ਼ੀ ਹੋ ਰਿਹਾ ਹੋਵੇ, ਕਾਮਰੇਡ ਆਪਣਾ ਜਲਸਾ ਕਿਤੇ ਕਰਕੇ ਆਏ ਹੋਣ, ਲੰਗਰ ਪਾਣੀ ਸਭ ਦਾ ਗੁਰਮਾਂ ਵਾਲੇ ਬਾਬਿਆਂ ਕੋਲ ਹੀ ਹੁੰਦਾ ਹੈ। ਇੱਥੇ ਤਾਂ ਬੀਨਾਂ ਵਾਲੇ ਜੋਗੀ, ਬੱਠਲਾਂ ਵਾਲੇ ਸਿਕਲੀਗਰ, ਬਾਜ਼ੀਗਰ ਜਾਦੂਗਰ,ਕਾਰੀਗਰ,ਸੂਈਗਰ,ਛੱਜਘਾੜੇ, ਗੱਪ ਘਾੜੇ ਸਾਰੇ ਹੀ ਪਧਾਰਦੇ ਹਨ। ਬੁੱਧੀ ਤ੍ਰਭਕ ਕੇ ਬੋਲੀ!ਕਿ ਕਾਕਾ ਇਹ ਗੱਪ ਘਾੜੇ ਕੌਣ ਹੁੰਦੇ ਹਨ। ਉਹ ਬੋਲਿਆ ਕਿ ਮਾਤਾ ਜੀ ਮਨੁੱਖਾਂ ਦੀਆਂ ਕਿਸਮਾਂ ਜਾਂ ਕੈਟਾਗਰੀਆਂ ਵਿੱਚੋਂ ਇਹ ਇੱਕ ਨਵੀਂ ਸ਼੍ਰੇਣੀ ਉਭੱਰੀ ਹੈ। ਉਂਝ ਤਾਂ ਇਹਾ ਘਰ ਬਾਰ, ਦੁਕਾਨ ਮਕਾਨ, ਰਾਜਨੀਤੀ ਜਾਂ ਧਾਰਮਿਕ ਖੇਤਰ ਸਾਰੇ ਪਾਸੇ ਹੀ ਪਾਏ ਜਾਂਦੇ ਹਨ। ਪਰ ਆਹ ਜਿਹੜੀ ਨਵੀਆਂ ਸਿਆਸੀ ਪਾਰਟੀਆਂ ਤੇ ਲਿਸ਼ਕਦੇ ਪੁਸ਼ਕਦੇ ਬਾਬਿਆਂ ਦੀ ਲਹਿਰ ਚੱਲੀ ਹੈ ਇਹਨਾਂ ਕੋਲ ਤਾਂ ਕਾਰੀਗਰੀ ਹੀ ਗੱਪਾਂ ਦੀ ਹੈ। ਹੋਰ ਨਾ ਜਪ ਨਾ ਤਪ,ਤਿਆਗ ਨਾ ਵੈਰਾਗ, ਅਧਿਐਨ ਨਹੀਂ ਅਧਿਆਤਮ ਵਾਦ ਨਹੀਂ, ਲੁਕਾਈ ਨਾਲ ਪਿਆਰ, ਗਰੀਬਾਂ ਉੱਪਰ ਉਪਕਾਰ,ਦੀਨਾਂ ਲਈ ਦਰਦ ਅਤੇ ਦਲਿਤਾਂ ਵਾਸਤੇ ਹਮਦਰਦੀ ਤਾਂ ਇਹਨਾਂ ਦੇ ਨੇੜਿਓਂ ਵੀ ਨਹੀਂ ਲੰਘੀ, ਦੇਸ਼ ਨਾਲ ਇਸ਼ਕ ਅਤੇ ਹੱਕ ਸੱਚ ਲਈ ਕੁਰਬਾਨੀਆਂ ਕਰਨ ਬਾਰੇ ਤਾਂ ਇਹ ਸੋਚ ਵੀ ਨਹੀਂ ਸਕਦੇ।, ਸੱਚੀ ਸੁੱਚੀ ਕਿਰਤ ਤੇ ਕਰੜੀ ਘਾਲ ਕਮਾਈ ਨਾਲ ਤਾਂ ਇਹ ਕੋਈ ਦੂਰ ਦਾ ਰਿਸ਼ਤਾ ਵੀ ਨਹੀਂ ਰੱਖਦੇ। ਪਰ ਬੁੱਧੀ ਨੇ ਆਖਿਆ ਕਿ ਫਿਰ ਸੰਤਾਂ ਨੇ ਇਹਨਾਂ ਤੋਂ ਕੀ ਕਰਾਉਣਾ ਹੈ ਤਾਂ ਮਨ ਬੋਲਿਆ ਕਿ ਨਹੀਂ ਮਾਤਾ ਜੀ ਨਹੀਂ!ਸੰਤਾਂ ਨੇ ਤਾਂ ਕਿਸੇ ਤੋਂ ਵੀ ਕੁਝ ਨਹੀਂ ਕਰਾਉਣਾ ਹੁੰਦਾ ਪਰ ਜੇ ਇਹਨਾਂ ਵਿਗੜਿਆਂ ਤਿਗੜਿਆਂ ਨੂੰ ਗਲ ਨਾ ਲਾਇਆ ਤਾਂ ਇਹ ਸੁਧਰਨਗੇ ਕਿਵੇਂ ?ਇਸੇ ਕਰਕੇ ਹੀ ਗੁਰਮਾਂ ਵਾਲੇ ਬਾਬੇ ਇਹਨਾਂ ਨੂੰ ਨੇੜੇ ਲਾਉਂਦੇ ਹਨ ਕਿ ਸਮਾਂ ਪਾਕੇ ਆਪੇ ਸੁਧਰ ਜਾਣਗੇ। ਬਾਕੀ ਇਹਨਾਂ ਸੰਤਾਂ ਦਾ ਆਪਣੇ ਸਵਾਮੀ ਜੀ ਨਾਲ ਤਾਂ ਬਹੁਤ ਹੀ ਸਨੇਹ ਹੈ। ਬੱਸ ਇੱਕ ਜੋਤ ਦੋ ਮੂਰਤਾਂ ਹਨ। ਸਾਨੂੰ ਇਹਨਾਂ ਨੂੰ ਕੋਈ ਜ਼ਰੂਰਤ ਦੱਸਣੀ ਨਹੀਂ ਪੈਂਦੀ। ਇਹ ਆਪ ਹੀ ਦਿਲਾਂ ਦੀਆਂ ਜਾਨਣ ਵਾਲੇ ਮਹਿਰਮ ਹਨ। ਇਹਨਾਂ ਨੂੰ ਦਿਲਾਂ ਦਿਆਂ ਦਰਿਆਵਾਂ ਦਾ ਵੀ ਪਤਾ ਹੈ ਤੇ ਇਹ ਤੁਫਾਨਾਂ ਨੂੰ ਵੀ ਸਮਝਦੇ ਹਨ। ਲੋੜ ਪੈਣ ਤੇ ਇਹ ਬੇੜੀਆਂ ਤੇ ਚੱਪੂਆਂ ਦਾ ਖ਼ੁਦ ਹੀ ਇੰਤਜ਼ਾਮ ਕਰਕੇ ਮਿੱਤਰਾਂ ਦਿਆਂ ਡੋਲਦਿਆਂ ਜਹਾਜ਼ਾਂ ਨੂੰ ਦੂਜੇ ਬੰਨੇ ਲਾ ਦਿੰਦੇ ਹਨ। ਇਹਨਾਂ ਦਾ ਸਿਧਾਂਤ ਹੈ ਕਿ ਜੇ ਦੋਸਤਾਂ ਨੂੰ ਦੁੱਖ ਬੋਲਕੇ ਹੀ ਦੱਸਣੇ ਪੈ ਗਏ ਤਾਂ ਸਮਝੋ ਵੀ

ਕੀ? ਤੇ ਵੰਡਾਏ ਵੀ ਕੀ ? ਫਿਰ ਬੁੱਧੀ ਨੇ ਕਿਹਾ ਕਿ ਵੇ ਮਨੀਰਾਮਾਂ ਮੈਂ ਸੁਣਿਆ ਹੈ ਕੁਝ ਬਾਬਿਆਂ ਨੇ ਆਪਣੇ ਸਵਾਮੀ ਜੀ ਦੀ ਕਿਤਾਬ ਪੜ੍ਹਨੀ ਤਾਂ ਕੀ ਸੀ ਕਹਿੰਦੇ ਫੜ੍ਹੀ ਵੀ ਨਹੀਂ। ਤੇ ਤੂੰ ਐਵੇਂ ਵਡਿਆਈਆਂ ਦੇ ਪੁਲ ਬੰਨ੍ਹੀ ਜਾ ਰਿਹਾ ਹੈ। ਇੱਕ ਦੋ ਤਾਂ ਵੱਡੀਆਂ ਠਾਠਾਂ ਵਾਲੇ ਸੰਤ ਕਹਿੰਦੇ ਸੁਣੇ ਗਏ ਕਿ ਜੇ ਪੁਸਤਕ ਲਵਾਂਗੇ ਤਾਂ ਪੈਸੇ ਦੇਣੇ ਪੈਣਗੇ ਇਸ ਲਈ ਨਾ ਅੰਨ੍ਹੇ ਨੂੰ ਨਿਉਂਦਾ ਦਿਉ ਨਾ ਦੋ ਜਣੇ ਆਉਣ। ਉਹ ਕਹਿੰਦੇ ਜੇ ਦਾਨ ਹੀ ਕਰਨਾ ਹੈ ਤਾਂ ਕਿਸੇ ਰਾਜਨੀਤਿਕ ਪਾਰਟੀ ਨੂੰ ਫੰਡ ਦਿਉ ਇਹਨਾਂ ਮਲੰਗਾਂ ਤੋਂ ਕੀ ਲਵਾਂਗੇ।

ਮਨੀਰਾਮ ਬੋਲਿਆ ਨਹੀਂ ਮਾਈ ਇਹ ਗੱਲ ਨਹੀਂ ! ਇਸ ਵੇਲੇ ਗਿਆਨ ਦੇ ਗਗਨ ਵਿੱਚ ਪੂਰੀ ਪ੍ਰਚੰਡਤਾ ਨਾਲ ਚਮਕਣ ਵਾਲੇ ਦੁਪਹਿਰ ਦੇ ਸੂਰਜ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਇਹ ਪੁਸਤਕ ਪੜ੍ਹੀ ਵੀ ਤੇ ਰੱਜ ਕੇ ਤਾਰੀਫ ਵੀ ਕੀਤੀ ਤੇ ਨਾਲ ਨਾਲ ਸੋਧਾਂ ਵੀ ਕੀਤੀਆਂ। ਫਿਰ ਤੂੰ ਇਹ ਵੇਖ ਕਿ ਇਸ ਪੁਸਤਕ ਦਾ ਵਿਮੋਚਨ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ ਤਖ਼ਤ ਸ੍ਰੀ ਪਟਨਾ ਸਾਹਿਬ ਵਾਲਿਆਂ ਨੇ ਕੀਤਾ ਹੈ। ਸੋ ਇਸ ਪ੍ਰਕਾਰ ਦੇ ਕਰਨੀ ਪ੍ਰਧਾਨ ਜੀਵਨ ਵਾਲੇ ਲੋਕਾਂ ਨੇ ਜਦੋਂ ਇਸ ਰਚਨਾ ਨੂੰ ਜੀ ਆਇਆਂ ਆਖਿਆ ਹੈ ਤਾਂ ਫਿਰ ਇਹਨਾਂ ਮਾਇਆਧਾਰੀਆਂ ਦੇ ਪੜ੍ਹਨ ਨਾ ਪੜ੍ਹਨ ਨਾਲ ਕੀ ਫਰਕ ਪੈਂਦਾ ਹੈ। ਗੁਰਬਾਣੀ ਕਿਹੜਾ ਇਹ ਪੜ੍ਹਦੇ ਹਨ। ਨਾਲੇ ਜਦੋਂ ਤੱਕ ਖੀਸੇ ਦੇ ਪੂਰੇ ਤੇ ਅਕਲੋਂ ਅਧੂਰੇ ਲੋਕ ਇਹਨਾਂ ਬਾਬਿਆਂ ਦੀਆਂ ਗੋਲਕਾਂ ਭਰਦੇ ਰਹਿਣਗੇ ਉਦੋਂ ਤੱਕ ਇਹਨਾਂ ਨੂੰ ਇਹਨਾਂ ਕਠਿਨ ਗ੍ਰੰਥਾਂ ਦੇ ਅਧਿਐਨ ਦੀ ਕੀ ਜ਼ਰੂਰਤ ਹੈ। ਜਿਸਦਾ ਚਾਰ ਸਿੱਧੀਆਂ ਧਾਰਨਾ ਪੜ੍ਹਨ ਨਾਲ ਦੀਵਾਨ ਸਜਦਾ ਹੈ, ਲੋਕਾਂ ਦਾ ਇਕੱਠ ਹੁੰਦਾ ਹੈ ਉਸ ਨੂੰ ਕਲਾਸੀਕਲ ਸੰਗੀਤ ਸਿੱਖਣ ਦੀ ਕੀ ਲੋੜ ਹੈ। ਇਸ ਕਰਕੇ ਜਦੋਂ ਤੱਕ ਜਨਤਾ ਵਿੱਚ ਧਾਰਮਿਕ ਤੇ ਸਾਹਿਤਕ ਚੇਤਨਾ ਨਹੀਂ ਆਉਂਦੀ, ਚੰਗੇ ਮਾੜੇ ਦਾ ਫਰਕ ਸਮਝਣ ਦੀ ਪਰੀਪਾਟੀ ਨਹੀਂ ਪੈਂਦੀ, ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਆਖਣ ਦੀ ਜ਼ੁੱਅਰਤ ਪੈਦਾ ਨਹੀਂ ਹੁੰਦੀ ਤੇ ਜਦੋਂ ਤੱਕ ਲੋਕ ਇਹ ਨਹੀਂ ਸਮਝਦੇ ਕਿ ਇਹੋ ਜਿਹੇ ਗ੍ਰੰਥ ਕਿਉਂ ਲਿਖੇ ਜਾਂਦੇ ਹਨ, ਕਿਵੇਂ ਲਿਖੇ ਜਾਂਦੇ ਹਨ, ਇਹਨਾਂ ਤੋਂ ਸਮਾਜ ਨੂੰ ਕੀ ਲਾਭ ਹੁੰਦਾ ਹੈ ਜਾਂ ਇਹ ਸ੍ਰਿਸ਼ਟੀ ਦੇ ਰਾਹ ਕਿਵੇਂ ਰੌਸ਼ਨ ਕਰਦੇ ਹਨ ਤੇ ਨਾਲ ਹੀ ਸੰਗਤ ਇਹ ਨਹੀਂ ਸੋਚਦੀ ਕਿ ਇਹਨਾਂ ਪੁਸਤਕਾਂ ਦਾ ਨਿਰਮਾਣ ਕਰਨ ਵਾਸਤੇ ਵਿਦਵਾਨਾਂ ਨੂੰ ਕਿੰਨਾ ਪੜ੍ਹਨਾ ਪੈਂਦਾ ਹੈ, ਕਿਹੜੀਆਂ ਭੁੱਖਾਂ, ਪਿਆਸਾਂ, ਤੰਗਦਸਤੀਆਂ, ਗਰੀਬੀਆਂ ਅਤੇ ਕਠਿਨਾਈਆਂ ਦੀਆਂ ਭੀੜੀਆਂ ਤੇ ਹਨੇਰੀਆਂ ਗਲੀਆਂ ਵਿੱਚੋਂ ਗੁਜ਼ਰਨਾ ਪੈਂਦਾ ਹੈ। ਉਤਨਾ ਚਿਰ ਉਹਨਾਂ ਨੂੰ ਇਹਨਾਂ ਲਾਲਾਂ ਦੀ ਪਰਖ ਨਹੀਂ ਹੋ ਸਕਦੀ। ਅਜੇ ਤੱਕ ਤਾਂ ਇਹ ਦੁਨੀਆਂ ਵਾਲੇ ਅਨੁਭਵ ਦਾ ਅਰਥ ਹੀ ਸਹੀ ਨਹੀਂ ਜਾਣਦੇ। ਇਹ ੪੦ ਜਾਂ ੫੦ ਸਾਲ ਗ੍ਰੰਥਾਂ ਦੀ ਕਠਿਨ ਖੋਜ ਕਰਨ ਵਾਲੇ ਮਹਾਂਪੁਰਖਾਂ ਦੇ ਗਿਆਨ ਨੂੰ ਤਾਂ ਕਿਤਾਬੀ ਗਿਆਨ ਆਖਦੇ ਹਨ ਤੇ ਜਿਹੜੇ ਆਪਣੇ ਘਰੋਂ ਉੱਠਕੇ ਖੇਤ ਜਾਕੇ ਬੈਠ ਗਏ ਉਹਨਾਂ ਨੂੰ ਤੱਤਵੇਤਾ ਤੇ ਬ੍ਰਹਮ ਅਨੁਭਵੀ ਦੀਆਂ ਉਪਾਧੀਆਂ ਦਿੰਦੇ ਹਨ। ਸੋ ਜਿਤਨਾ ਚਿਰ ਇਹ ਊਬੜ ਖਾਭੜ ਤੇ ਊਟ ਪਟਾਂਗ ਰਾਹ ਲੋਕਾਂ ਨੇ ਅਪਣਾਈ ਰੱਖਿਆ ਉਤਨਾ ਚਿਰ ਇਸ ਧਰਮ ਦੇ ਰਥ ਨੇ ਇਸੇ ਤਰ੍ਹਾਂ ਹੀ ਢਿਚਕੂੰ ਢਿਚਕੂੰ ਕਰਕੇ ਤੁਰਨਾ ਹੈ।

ਅਗਲੀ ਗੱਲ ਮੇਰੀ ਮੱਤ ਮਾਤਾ ਹੋਰ ਸੁਣ! ਕਿ ਆਖਿਰ ਇਸ ਗ੍ਰੰਥ

ਲਿਖਣ ਵਾਲੇ ਕਾਰਜ ਵਿੱਚ ਆਪਾਂ ਨੂੰ ਪ੍ਰਵਿਰਤ ਕਰਨ ਵਾਲੇ ਵੀ ਤਾਂ ਇੱਕ ਨਵੇਂ ਯੁੱਗ ਦੇ ਨਵੇਂ ਉੱਭਰਦੇ ਕ੍ਰਾਂਤੀਕਾਰੀ ਵਿਚਾਰਾਂ ਦੇ ਧਾਰਨੀ ਸੰਤ ਪ੍ਰਦੀਪ ਹਰੀ ਜੀ (ਕੁਟੀਆ ਗਊਸ਼ਾਲਾ ਬੱਧਨੀ ਕਲਾਂ) ਵਾਲੇ ਵੀ ਇੱਕ ਸੰਤ ਹੀ ਹਨ। ਜਿੰਨ੍ਹਾਂ ਨੂੰ ਸੰਗਤਾਂ ਪਿਆਰ ਨਾਲ ਬਾਬਾ ਦੀਪੀ ਵੀ ਆਖਦੀਆਂ ਹਨ। ਫਿਰ ਉਹ ਮਹਾਤਮਾ ਵੀ ਇੱਕ ਸਨਮਾਨ ਯੋਗ ਪਦਵੀ ਦੇ ਧਾਰਨੀ ਹਨ। ਜਿੰਨ੍ਹਾਂ ਨੇ ਸਵਾਮੀ ਜੀ ਨੂੰ ਇਹ ਬੇਨਤੀ ਕੀਤੀ ਕਿ ਜਿਵੇਂ ਆਪ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਉੱਪਰ ਕੀਤੇ ਜਾਂਦੇ ਸ਼ੰਕੇ ਤੇ ਕਿੰਤੂਆਂ ਪ੍ਰੰਤੂਆਂ ਦੇ ਜਵਾਬ ਵਿਰੋਧੀਆਂ ਨੂੰ ਅਤਿ ਕਰਾਰੇ ਢੰਗ ਨਾਲ ਦਿੱਤੇ ਹਨ ਇਸ ਪ੍ਰਕਾਰ ਦੀ ਸੁਮੱਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਸ਼ੰਕਾ ਉਠਾਉਣ ਵਾਲਿਆਂ ਨੂੰ ਵੀ ਬਖਸ਼ੋ ਤੇ ਇਹ ਸਨ ਸੰਤ ਬਾਬਾ ਗੁਰਮੇਲ ਸਿੰਘ ਨਾਨਕਸਰ ਕਲੇਰਾਂ ਵਾਲੇ। ਇੱਥੇ ਹੀ ਸਾਡੇ ਇੱਕ ਪਰਮ ਸਨੇਹੀ ਹੋਰ ਸਾਧੂ ਹਨ। ਸੰਤ ਭਾਗ ਸਿੰਘ ਜੀ ਨਾਨਕਸਰ। ਨਾਮ ਦੇ ਰਸੀਏ, ਨਿਮਰਤਾ ਦੇ ਪੁੰਜ, ਕੋਮਲ ਕਲਾ ਸੰਗੀਤ ਦੇ ਸਿਆਣੇ, ਸਾਧੂ ਮਾਤਰ ਦੇ ਪ੍ਰੇਮੀ ਅਤੇ ਸੰਤ ਬਾਬਾ ਗੇਜਾ ਸਿੰਘ ਜੀ ਦੇ ਪਰਮ ਸੇਵਕ। ਜਿੰਨ੍ਹਾਂ ਦਾ ਪਿਆਰ ਸਾਰਿਆਂ ਲਈ ਹੀ ਅਮੁੱਕ, ਉਤਸਾਹ ਜਨਕ ਤੇ ਪ੍ਰੇਰਨਾਦਾਇਕ ਹੈ ਤੇ ਉਸ ਪਰਉਪਕਾਰ ਦੀ ਮੂਰਤ ਸੰਤ ਬਾਬਾ ਬਲਵੀਰ ਸਿੰਘ ਜੀ (ਗੁਰਦੁਆਰਾ ਪੰਜੂਆਣਾ ਸਾਹਿਬ) ਲੰਮੇ ਜੱਟਪੁਰੇ ਵਾਲਿਆਂ ਨੂੰ ਤਾਂ ਭੁੱਲ ਹੀ ਨਹੀਂ ਸਕਦੇ। ਸੋ ਜਦੋਂ ਇਸ ਪ੍ਰਕਾਰ ਦੇ ਰੱਬ ਦੇ ਪਿਆਰਿਆਂ ਨੇ ਇਸ ਰਚਨਾ ਦਾ ਏਨਾ ਮਾਨ ਸਨਮਾਨ ਕੀਤਾ ਹੈ ਤਾਂ ਕੁਝ ਕੁ ਨਿੰਦਕਾਂ ਨਾਸਤਿਕਾਂ ਵੱਲ ਧਿਆਨ ਨਹੀਂ ਦੇਣਾ ਚਾਹੀਦਾ। ਬਾਕੀ ਜਦੋਂ ਇਸ ਰਚਨਾ ਦਾ ਪ੍ਰਚਾਰ ਗਿਆਨੀ ਨਛੱਤਰ ਸਿੰਘ ਉਰਫ ਭੋਲਾ ਸਿੰਘ ਜੀ ਭਿੰਡਰ ਕਲਾਂ ਅਤੇ ਚੜ੍ਹਦੇ ਸੂਰਜ ਦੀ ਪ੍ਰਭਾ ਵਰਗੇ ਗਿਆਨ ਦੇ ਸੁੰਦਰ ਸਿਤਾਰੇ ਗਿਆਨੀ ਗੁਰਮੀਤ ਸਿੰਘ ਜੀ ਖੋਸਾ ਕੋਟਲਾ ਵਾਲੇ ਤਖ਼ਤ ਸ੍ਰੀ ਸੱਚਖੰਡ ਹਜ਼ੂਰ ਸਾਹਿਬ ਤੱਕ ਕਰ ਰਹੇ ਹਨ ਤਾਂ ਫਿਰ ਆਪਾਂ ਨੂੰ ਚੜ੍ਹਦੀ ਕਲਾ ਵਿੱਚ ਹੀ ਰਹਿਣਾ ਚਾਹੀਦਾ ਹੈ। ਤੇ ਸੱਚੇ ਦਿਲੋਂ ਇਹੋ ਹੀ ਆਖਣਾ ਚਾਹੀਦਾ ਹੈ ਕਿ ਬਾਬਿਆਂ ਦੀ ਬੱਲੇ ਬੱਲੇ।

ਸਾਧੂਆਂ ਦੀ ਚਰਨ ਧੂੜ,
ਸਵਾਮੀ ਬ੍ਰਹਮਦੇਵ 'ਉਦਾਸੀ'

(੧)

ਬਾਜ਼ਾਂ ਵਾਲਿਆ !ਤੇਰੀ ਬਖ਼ਸ਼ੀ ਬੁੱਧ ਦੇ ਬਾਘ ਹੁਣ ਗੱਜਣਗੇ ।
ਤੇਰੀ ਬਾਣੀ ਮਹਾਰਾਣੀ ਦੇ ਮਣੀ ਮੁਕਟ ਸਿਰ ਸੱਜਣਗੇ ॥
ਕਿੰਤੂ ਪ੍ਰੰਤੂ ਅਗਰ ਮਗਰ ਦੇ ਸ਼ੰਕੇ ਗਿੱਦੜ ਭੱਜਣਗੇ ।
ਰਣ ਮੰਡਣਗੇ ਤੇਰੇ ਯੋਧੇ ਦੁਸ਼ਟ ਰਣਾਂਗਣ ਤੱਜਣਗੇ ॥੧॥

o

(੨)

ਮੇਰੀ ਕਲਮ 'ਚ ਤਰਕ ਬੋਧ ਦੀ ਐਸੀ ਸ਼ਕਤੀ ਭਰ ਦੇ ਤੂੰ ।
ਕੂੜ ਕੁਤਰਕ ਵਿਤੰਡਾਵਾਦੀ ਕਪਟਾਂ ਦੇ ਕੱਟ ਪਰ ਦੇ ਤੂੰ ॥
ਤੇਰੇ ਭਾਵ ਉਜਾਗਰ ਕਰਦਿਆਂ ਐਸਾ ਮੈਨੂੰ ਵਰ ਦੇ ਤੂੰ ।
ਮੂਧੇ ਮੂੰਹ ਗਿਰ ਜਾਣ ਵਿਰੋਧੀ ਹੱਥ ਮੇਰੇ ਸਿਰ ਧਰ ਦੇ ਤੂੰ ॥੨॥

# ਪਾਣੀ ਵਿੱਚ ਮਧਾਣੀ

ਸ੍ਰੀ ਦਸਮ ਗ੍ਰੰਥ ਸਾਹਿਬ ਦੀ ਰਚਨਾਵਲੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਕ੍ਰਿਤ ਨਾ ਮੰਨਣ ਵਾਲੇ ਸੱਜਣਾਂ ਦੇ ਏਥੇ ਅਸੀਂ ਨਕਾਰਾਤਮਕ ਤੇ ਤਰਕਸ਼ੀਲ ਦ੍ਰਿਸ਼ਟੀਕੋਣ ਉੱਪਰ ਵਿਚਾਰ ਕਰਾਂਗੇ। ਉਹਨਾਂ ਦੇ ਇਸ ਬਾਣੀ ਨੂੰ ਗੁਰੂ ਕ੍ਰਿਤ ਨਾ ਮੰਨਣ ਦੇ ਦੋ ਮੁੱਖ ਕਾਰਨ ਹਨ ਇੱਕ ਸਾਹਿਤਿਕ ਨਾ -ਸਮਝੀ ਤੇ ਦੂਜਾ ਸਿਧਾਂਤਕ ਸ਼ੰਕਾਵਾਂ। ਅਸੀਂ ਪਹਿਲਾਂ ਪਹਿਲੇ ਕਾਰਣ ਉੱਪਰ ਵਿਚਾਰ ਵਿਮਰਸ਼ ਕਰਾਂਗੇ। ਸਾਡੇ ਦੇਸ਼ ਦੇ ਪ੍ਰਸਿੱਧ ਕਵੀ, ਦਾਰਸ਼ਨਿਕ, ਵਿਆਕਰਣਵੇਤਾ, ਯੋਗੀ ਰਾਜ, ਸਾਧੂ ਭਰਥਰੀ ਹਰੀ ਜੀ ਦਾ ਕਥਨ ਅਰਜ਼ ਕਰਨਾ ਚਾਹੁੰਦੇ ਹਾਂ।

"ਸਾਹਿਤਯ ਸੰਗੀਤ ਕਲਾ ਵਿਹੀਨ:
ਸਾਕਸ਼ਾਤ ਪਸ਼ੂ ਪੁੱਛ ਵਿਸ਼ਾਣ ਹੀਨ:"

ਜਿਸਦਾ ਸ਼ਬਦਾਰਥ ਹੈ ਕਿ ਸਾਹਿਤ ਭਾਵ ਕਵਿਤਾ ਤੇ ਸੰਗੀਤ ਕਲਾ ਤੋਂ ਅਨਜਾਣ ਆਦਮੀ ਪਸ਼ੂ ਹੁੰਦਾ ਹੈ। ਉਹ ਵੀ ਸਿੰਗ ਤੇ ਪੂਛ ਤੋਂ ਬਿਨਾਂ, ਹੁਣ ਦੇਖੋ ਇੱਕ ਰਾਗ -ਦਵੇਸ਼ ਹੀਣ, ਤਪੱਸਵੀ, ਸ਼ਾਂਤ ਹਿਰਦੇ ਵਾਲੇ ਮਹਾਤਮਾ ਦੇ ਮੂੰਹੋਂ ਏਨੇ ਕਠੋਰ ਸ਼ਬਦ ਕਿਵੇਂ ਨਿੱਕਲੇ ਕਿ ਸਾਹਿਤ ਅਤੇ ਸੰਗੀਤ ਤੋਂ ਰਹਿਤ ਵੱਡੇ ਵੱਡੇ ਧੁਰੰਦਰ ਵਿਦਵਾਨਾਂ ਤੇ ਮਾਣਯੋਗ ਮਹਾਂਪੁਰਸ਼ਾਂ ਨੂੰ ਉਹਨਾਂ ਨੇ ਪਸ਼ੂ ਕਹਿ ਕਰ ਯਾਦ ਕੀਤਾ ਹੈ,ਜੇ ਏਥੇ ਇਹ ਗੱਲ ਸੋਚੀ ਜਾਵੇ ਕਿ ਉਹਨਾਂ ਨੇ ਖ਼ੁਦ ਇੱਕ ਉੱਚ ਕੋਟੀ ਦੇ ਕਵੀ ਹੋਣ ਕਰਕੇ ਇਉਂ ਕਿਹਾ ਹੈ ਤਾਂ ਇਹ ਵੀ ਗੱਲ ਜਚਦੀ ਨਹੀਂ ਕਿਉਂ ਕਿ ਏਸੇ ਭਰਥਰੀ ਹਰੀ ਨੇ ਵਿਆਕਰਨ ਦੇ ਮਹਾਨ ਵਿਦਵਾਨ ਪਤੰਜਲੀ ਦੇ ਗ੍ਰੰਥ ਮਹਾਂਭਾਸ਼ਯ ਉੱਪਰ ਸਾਰਸੇਤੂ (ਪ੍ਰਸਿੱਧ ਨਾਮ ਹਰੀ ਕਾਰਿਕਾ) ਨਾਮਕ ਗ੍ਰੰਥ ਲਿਖਿਆ ਹੈ। ਬ੍ਰਿਹਦਾਰਨਿਕ ਉਪਨਿਸ਼ਦ ਉੱਪਰ ਵੇਦਾਂਤ ਦਾ ਗ੍ਰੰਥ "ਭਰਥਰੀ ਹਰੀ ਪ੍ਰਪੰਚ" ਵੀ ਇਹਨਾਂ ਦਾ ਹੀ ਲਿਖਿਆ ਹੋਇਆ ਹੈ। ਪਤੰਜਲੀ ਮਹਾਂਭਾਸ਼ਯ ਅਨੇਕ ਵਿਦਯਾਵਾਂ ਦਾ ਸਮੁੰਦਰ ਹੈ ਉਸਦੇ ਉੱਪਰ ਟੀਕਾ ਉਹ ਵਿਅਕਤੀ ਹੀ ਲਿਖ ਸਕਦਾ ਹੈ ਜਿਸਨੂੰ ਸ਼ੁਰਤੀ, ਸਿਮ੍ਰਤੀ, ਪੁਰਾਣ, ਇਤਿਹਾਸ ਅਤੇ ਦਰਸ਼ਨ ਸ਼ਾਸਤਰ ਦਾ ਗਿਆਨ ਹੱਥ ਉੱਤੇ ਰੱਖੇ ਔਲੇ ਵਾਂਗ ਸਪੱਸ਼ਟ ਹੋਵੇ। ਸੋ ਇਹ ਕਹਿਣਾ ਮੁਸ਼ਕਿਲ ਹੈ ਕਿ ਭਰਥਰੀ ਹਰੀ ਕੇਵਲ ਸਾਹਿਤ ਸੰਗੀਤ ਦਾ ਆਦਰ ਹੋਰ ਵਿਸ਼ਿਆਂ ਦਾ ਗਿਆਨ ਨਾ ਹੋਣ ਕਰਕੇ ਕਰਦੇ ਸਨ ਸਗੋਂ ਉਹ ਖ਼ੁਦ ਇੱਕ ਅਨੰਤ ਕਲਾ ਵਿਸ਼ਾਰਦ ਮਹਾਂਪੁਰਖ ਸੀ। ਫਿਰ ਉਹਨਾਂ ਨੇ ਏਨੇ ਕਠੋਰ ਸ਼ਬਦ ਕਿਉਂ ਕਹੇ। ਇਸ ਸਮੱਸਿਆ ਦਾ ਹੱਲ ਉਹਨਾਂ ਦੀ ਉਕਤੀ "ਪਸ਼ੂ" ਵਿੱਚੋਂ ਹੀ ਪ੍ਰਾਪਤ ਹੁੰਦਾ ਜਾਪਦਾ ਹੈ ਕਿਉਂਕਿ ਪਸ਼ੂ ਸ਼ਬਦ ਦਾ ਅਰਥ ਬਿਨਾਂ ਕਿਸੇ ਭਿੰਨ ਭੇਦ ਤੋਂ, ਗਿਆਨ

ਵਿਗਿਆਨ ਤੋਂ,ਵਿਸ਼ੇਸ਼ ਅਵਿਸ਼ੇਸ਼ ਤੋਂ ਸਭ ਨੂੰ ਸਮਾਨ ਰੂਪ ਨਾਲ ਵੇਖਣਾ ਹੈ ਅਰਥਾਤ ਸਥੂਲ ਦਰਸ਼ਨ ਤੇ ਦੂਜਾ ਪੱਖ ਹੈ ਸਾਹਿਤ ਦਾ -ਸਾਹਿਤ ਉਹ ਸ਼ਾਸਤਰ ਹੈ ਜਿਸ ਵਿੱਚ ਭਾਵ ਤੇ ਭਾਵੁਕਤਾ ਦੀ ਪੈਰ -ਪੈਰ ਤੇ ਲੋੜ ਪੈਂਦੀ ਹੈ। ਜਿਸ ਵਿੱਚ ਪ੍ਰਕ੍ਰਿਤੀ ਦੀਆਂ ਪ੍ਰਸੰਨ ਗੰਭੀਰ ਕੁਸ਼ਲਤਾਵਾਂ ਨੂੰ ਪਰਖਣ ਦੀ ਯੋਗਤਾ ਨਹੀਂ, ਜਿਹੜਾ ਆਦਮੀ ਮਨੁੱਖ ਤੋਂ ਲੈ ਕੇ ਪਸ਼ੂ ਪੰਛੀਆਂ ਦੇ ਗਹਿਰੇ ਤੋਂ ਗਹਿਰੇ ਮਨੋਭਾਵਾਂ ਨੂੰ ਨਹੀਂ ਸਮਝ ਸਕਦਾ ਉਹ ਸਾਹਿਤ ਜਾਂ ਕਵਿਤਾ ਦਾ ਅਧਿਕਾਰੀ ਨਹੀਂ। ਜਿਹੜਾ ਕਿਸੇ ਦੀ ਦੁੱਖ ਭਰੀ ਪੁਕਾਰ ਨੂੰ ਸੁਣਕੇ ਦਰਦ ਨਾਲ ਭਰ ਨਹੀਂ ਜਾਂਦਾ, ਜਿਸਦਾ ਹਿਰਦਾ ਜੰਗਲ, ਪਰਬਤ ਅਤੇ ਗੰਗਾ ਦੀ ਪਵਿੱਤਰ ਧਾਰਾ ਨੂੰ ਦੇਖ ਕੇ ਇੱਕ ਦਮ ਵਿਸਮਾਦ ਮਗਨ ਨਹੀਂ ਹੁੰਦਾ। ਜਿਸਨੂੰ ਨਾਸਮਝ ਬੱਚਿਆਂ ਦੀਆਂ ਤੋਤਲੀਆਂ ਗੱਲਾਂ ਤੇ ਭੋਲੀਆਂ ਭਾਲੀਆਂ ਹਰਕਤਾਂ ਤਨਮਯ ਨਹੀਂ ਕਰਦੀਆਂ। ਜਿਸਦਾ ਹਿਰਦਾ ਨਿਰਮਲ ਜਲ ਵਿੱਚ ਖਿਲੇ ਕਮਲਾਂ ਨੂੰ ਵੇਖ ਕੇ, ਕੋਇਲਾਂ ਦੀ ਕਲਰਵ ਨੂੰ ਸੁਣ ਕੇ ਮਸਤ ਨਹੀਂ ਹੋ ਜਾਂਦਾ ਅਤੇ ਬ੍ਰਿਹਾ ਦੀ ਦਰਦ ਭਰੀ ਗ਼ਜ਼ਲ ਦੇ ਬੋਲ ਸੁਣਕੇ ਤੜਪਣ ਨਹੀਂ ਲੱਗਦਾ ਉਹ ਇਸ ਸਾਹਿਤ ਰੂਪੀ ਘਰ ਦਾ ਦਰਵਾਜ਼ਾ ਨਹੀਂ ਖੜਕਾ ਸਕਦਾ। ਕਿਉਂਕਿ ਸਾਹਿਤ ਵਿੱਦਿਆ ਭਾਵ, ਭਾਵਨਾ ਤੇ ਭਾਵੁਕਤਾ ਪ੍ਰਧਾਨ ਹੁੰਦੀ ਹੈ। ਇਹ ਸ਼ਾਸਤਰ ਮਨੁੱਖ ਦੀ ਭਾਵਨਾ ਤੇ ਭਾਵੁਕਤਾ ਨੂੰ ਨਿਖੇਰਦਾ ਹੈ ਜਿਵੇਂ ਹੀਰਾ ਖਾਨ ਵਿੱਚੋਂ ਨਿੱਕਲ ਕੇ ਸਾਨ ਉੱਪਰ ਚੜ੍ਹ ਕੇ ਹੀ ਰਾਜਿਆਂ ਦੇ ਮੁਕਟਾਂ ਵਿੱਚ ਅਲੰਕ੍ਰਿਤ ਹੋਣ ਦੇ ਯੋਗ ਹੁੰਦਾ ਹੈ ਏਸੇ ਤਰ੍ਹਾਂ ਜਿੰਨ੍ਹਾਂ ਸੱਜਣਾਂ ਨੂੰ ਪ੍ਰਮਾਤਮਾ ਵੱਲੋਂ ਸਾਹਿਤ ਦੇ ਕੋਮਲ ਗੁਣ ਮਿਲੇ ਹਨ ਉਹਨਾ ਨੂੰ ਨਿਖਾਰਣ ਵਾਸਤੇ ਇਸ ਸ਼ਾਸਤਰ ਦਾ ਗਿਆਨ ਹੋਣਾ ਜ਼ਰੂਰੀ ਹੈ। ਜਿਹਨਾਂ ਦੇ ਹਿਰਦੇ ਵਿੱਚ ਭਾਵ ਤੇ ਭਾਵੁਕਤਾ ਹੈ ਉਹਨਾਂ ਨੂੰ ਹੀ ਪ੍ਰੇਮ, ਸ਼ੋਕ,ਹਾਸਾ,ਕ੍ਰੋਧ,ਆਦਿ ਦੇ ਬਚਨਾਂ ਨਾਲ ਪ੍ਰਭਾਵਿਤ ਕੀਤਾ ਜਾ ਸਕਦਾ ਹੈ। ਏਹੀ ਗੱਲ ਸੰਗੀਤ ਕਲਾ ਦੀ ਹੈ। ਸੰਗੀਤ ਦਾ ਪ੍ਰਭਾਵ ਮਨੁੱਖਾਂ ਉੱਪਰ ਤਾਂ ਪੈਂਦਾ ਹੀ ਹੈ ਪਸ਼ੂਆਂ ਉੱਪਰ ਵੀ ਇਸਦਾ ਪ੍ਰਭਾਵ ਪ੍ਰਤੱਖ ਦੇਖਿਆ ਜਾ ਸਕਦਾ ਹੈ। ਯੂਰਪ ਦੇ ਵੱਡੇ-ਵੱਡੇ ਗਊਆਂ-ਮੱਝਾਂ ਦੇ ਫਾਰਮਾਂ ਵਿੱਚ ਦੁੱਧ ਚੋਣ ਵੇਲੇ ਮਨਮੋਹਕ ਮਿਊਜ਼ਿਕ ਵਜਾਏ ਜਾਂਦੇ ਹਨ। ਬੈਜੂ ਬਾਵਰਾ ਆਦਿਕ ਸੰਗੀਤ ਗਿਆਨੀਆਂ ਨੇ ਮਿਰਗਾਂ ਨੂੰ ਕੀਲਿਆ, ਹਾਥੀਆਂ ਨੂੰ ਨਚਾਇਆ ਤੇ ਖੂੰ-ਖਾਰ ਸ਼ੇਰਾਂ ਦੇ ਗਲਾਂ ਵਿੱਚ ਹਾਰ ਪਾਏ ਸਨ। ਨਿਰੰਕਾਰੀ ਬਾਬਾ ਗੁਰੂ ਨਾਨਕ ਦੀ ਰਬਾਬ ਦੇ ਚਮਤਕਾਰ ਨੂੰ ਕੌਣ ਨਹੀਂ ਜਾਣਦਾ। ਜਿਸਨੇ ਸੱਜਣ ਠੱਗ ਤੇ ਕੌਡੇ ਰਾਖ਼ਸ਼ ਵਰਗਿਆਂ ਨੂੰ ਸਾਧੂ ਬਣਾਇਆ ਤੇ ਬਗਦਾਦ ਨਗਰੀ ਨੂੰ ਸੁੰਨ ਮਸੁੰਨ ਕਰ ਦਿੱਤਾ। ਇਸ ਲਈ ਅਰਜ਼ ਹੈ ਕਿ ਦਸ਼ਮੇਸ਼ ਜੀ ਦੀ ਬਾਣੀ ਇੱਕ ਉੱਚ ਕੋਟੀ ਦਾ ਮਹਾਂਕਾਵਿ ਜਾਂ ਕਵਿਤਾ ਵਿੱਚ ਸਿਰਜਿਆ ਇੱਕ ਵਿਸ਼ਵ ਕੋਸ਼ ਹੈ। ਜਿਸ ਕਰਕੇ ਇਸਨੂੰ ਸਾਹਿਤ ਸ਼ਾਸਤਰ ਦਾ ਪੂਰਨ ਮਰਮੱਗ ਹੀ ਸਮਝ ਸਕਦਾ ਹੈ। ਜੋ ਵਿਅਕਤੀ ਕਾਵਿ ਦੇ ਰਸ, ਅਲੰਕਾਰ, ਧਵਨੀ, ਵਿਯੰਜਨਾਂ,ਅਭਿਧਾ ਸ਼ਕਤੀ, ਸ਼ਬਦ ਚਿੱਤਰਨ, ਸ਼ਬਦ ਨਾਦ, ਰੂਪਕ, ਦ੍ਰਿਸ਼ਟਾਂਤ ਆਦਿ ਵਿਸ਼ੇ ਅਤੇ ਸੰਸਕ੍ਰਿਤ, ਹਿੰਦੀ, ਬ੍ਰਿਜ ਭਾਸ਼ਾ,ਉਰਦੂ,ਫਾਰਸੀ ਤੇ ਪੰਜਾਬੀ ਆਦਿ ਦੇ ਗੂੜ੍ਹ ਤੇ ਸੂਖਮ ਅਰਥਾਂ ਨੂੰ ਨਹੀਂ ਜਾਣਦਾ ਉਸਨੂੰ ਇਸ ਵਿਸ਼ਾਲ ਅਕਾਸ਼ ਮੰਡਲ ਵੱਲ ਫੋਕੇ ਫੰਗ ਫੜ-ਫੜਾਉਣ ਦਾ ਬਿਲਕੁਲ ਹੀ ਸਾਹਸ ਨਹੀਂ ਕਰਨਾ ਚਾਹੀਦਾ।

ਹੁਣ ਅਸੀਂ ਪਸ਼ੂ ਵਿਰਤੀ ਵੱਲ ਆਉਂਦੇ ਹਾਂ, ਇੱਕ ਭੁੱਖੀ ਗਾਂ ਇਹ ਤਾਂ ਜਾਣਦੀ ਹੈ ਕਿ ਇਹ ਮੇਰਾ ਬੱਚਾ ਜਾਂ ਬੱਚੀ ਹੈ ਪਰ ਉਸਦੇ ਹਿੱਸੇ ਦਾ ਘਾਹ ਖਾਣ ਤੋਂ ਗੁਰੇਜ਼ ਨਹੀਂ ਕਰਦੀ। ਘੋੜਾ ਆਪਣੇ ਮਾਲਕ ਨੂੰ ਵੇਖ ਕੇ ਹਿਣਹਿਣਾਉਂਦਾ ਹੈ, ਦੁੰਮ ਜ਼ਰੂਰ ਹਿਲਾਉਂਦਾ ਹੈ।ਭਾਵ ਪਸ਼ੂ ਨੂੰ ਊਚ ਨੀਚ,ਚੰਗੇ ਮਾੜੇ ਜਾਂ ਸ਼ੁੱਭ ਅਸ਼ੁੱਭ ਦਾ ਗਿਆਨ ਨਹੀਂ ਹੁੰਦਾ। ਉਹ ਆਪਣੇ ਭਾਵਾਂ ਨੂੰ ਆਪਣੀ ਅਗਿਆਨਮਈ ਦ੍ਰਿਸ਼ਟੀ ਨਾਲ ਹੀ ਅਭਿਵਿਅਕਤ ਕਰਦਾ ਹੈ। ਭਾਵੇਂ ਉਸਦਾ ਮਾਲਕ ਮੁਕੱਦਮਾ ਹਾਰ ਕੇ ਆਇਆ ਹੈ ਤੇ ਚਾਹੇ ਪੁੱਤ ਦੀ ਚਿਖਾ ਨੂੰ ਅੱਗ ਦੇ ਕੇ ਆਇਆ ਹੋਵੇ ਜਾਂ ਰਾਜ ਸਭਾ ਦੀ ਸੀਟ ਜਿੱਤ ਕੇ ਅਇਆ ਹੋਵੇ।ਉਸਨੂੰ ਇਹਨਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ।ਉਸਨੇ ਤਾਂ ਦੁੰਮ ਹਿਲਾ ਹੀ ਦੇਣੀ ਹੈ। ਏਸੇ ਲਈ ਮੱਝ ਅੱਗੇ ਬੀਨ ਵਜਾਉਣ ਦੀ ਕਹਾਵਤ ਪ੍ਰਚੱਲਿਤ ਹੋਈ ਹੈ।ਦੂਜੇ ਪਾਸੇ ਮਨੁੱਖੀ ਭਾਵਨਾ ਦੀ ਗੱਲ ਵੇਖੋ ਕਿ ਕਿੰਨੀਆਂ ਹੀ ਮਤਰੇਈਆਂ ਮਾਂਵਾਂ ਮਤਰੇਏ ਪੁੱਤਰਾਂ ਨੂੰ ਨਿੱਤ ਫਿਟਕਾਰ ਪਾਉਂਦੀਆਂ ਹਨ ਪਰ ਸਾਰੇ ਧ੍ਰੂ ਭਗਤ ਨਹੀਂ ਬਣਦੇ ਕਿ ਮਤਰੇਈ ਦੇ ਬੋਲਾਂ ਤੋਂ ਅਪਮਾਨਿਤ ਹੋ ਕੇ ਬਚਪਨ ਵਿੱਚ ਹੀ ਰਾਜ ਸੁੱਖ ਤਿਆਗ ਕੇ ਕਠੋਰ ਤਪੱਸਿਆ ਕਰਨ ਲਈ ਚਲ ਨਿੱਕਲੇ ਤੇ ਗੁਰਬਾਣੀ ਮੁਤਾਬਿਕ ਅਟੱਲ ਪਦਵੀ ਦੇ ਅਧਿਕਾਰੀ ਬਣੇ।ਦੁਨੀਆਂ ਦੇ ਦਰਦ, ਗਰੀਬਾਂ ਦੀਆਂ ਚੀਕਾਂ, ਬੀਮਾਰਾਂ ਦੀ ਹਾਇ-ਹਾਇ ਕੌਣ ਨਹੀਂ ਸੁਣਦਾ ?ਪਰ ਮਹਾਤਮਾ ਗੌਤਮ ਬੁੱਧ ਉਪਰ ਹੀ ਕਿਉਂ ਏਨਾ ਪ੍ਰਭਾਵ ਪਿਆ ਕਿ ਉਹ ਸਾਰੇ ਸ਼ਾਹੀ ਠਾਠ ਬਾਠ ਛੱਡ ਕੇ ਲੋਕਾਈ ਦੇ ਦੁੱਖ ਮਿਟਾਉਣ ਲਈ ਪੈਦਲ ਹੀ ਹੋ ਤੁਰੇ ਇਸਦਾ ਉੱਤਰ ਏਹੀ ਹੈ ਕਿ ਉਹ ਭਾਵਨਾ ਪ੍ਰਧਾਨ ਨਿਰਮਲ ਹਿਰਦੇ ਵਾਲੇ ਲੋਕ ਸਨ।

ਕੀ ਹੋਰ ਰਿਸ਼ੀ ਮੁਨੀ ਨਿੱਤ ਸ਼ਿਕਾਰ ਹੁੰਦੇ ਨਹੀਂ ਵੇਖਦੇ, ਕੀ ਉਹਨਾਂ ਦੀਆਂ ਅੱਖਾਂ ਸਾਹਮਣੇ ਮਾਸੂਮ ਪਸ਼ੂ, ਪੰਛੀਆਂ ਦਾ ਘਾਣ ਦੁਸਟ ਨਹੀਂ ਕਰਦੇ ਫਿਰ ਬਾਲਮੀਕੀ ਉਪਰ ਹੀ ਏਨਾ ਅਸਰ ਕਿਉਂ ਹੋਇਆ ਕਿ ਉਹਨਾਂ ਨੇ ਇੱਕ ਕ੍ਰੌਂਚ ਪੰਛੀ ਦੇ ਮਾਰੇ ਜਾਣ ਤੇ ਦੂਜੇ ਦੀ ਚੀਖ ਪੁਕਾਰ ਨੂੰ ਸੁਣਕੇ ਆਖਿਆ:

"ਮਾ ਨਿਸ਼ਾਦ ਪ੍ਰਤਿਸ਼ਠਾਂ ਤਵ ਮਗਮਾ:ਸ਼ਾਸਵਤੀ ਸਮਾ:
ਯਤ ਕ੍ਰੌਂਚ ਮਿਥੁਨਾਦੇਕ ਮਵਧੀਹ ਕਾਮ ਮੋਹਿਤਮ॥ "(ਬਾਲਮੀਕੀ ਰਾਮਾਇਣ-ਸਰਗ-੨,ਸ਼ਲੋਕ-੧੫)

ਕਿ ਹੇ ਨਿਸ਼ਾਦ!ਤੈਨੂੰ ਅਨੰਤ ਸਮੇਂ ਤੱਕ ਲੋਕ ਪਰਲੋਕ ਵਿੱਚ ਸ਼ਾਂਤੀ ਨਾ ਪ੍ਰਾਪਤ ਹੋਵੇ ਕਿਉਂਕਿ ਤੂੰ ਪ੍ਰੇਮ ਵਿੱਚ ਨਿਮਗਨ ਇੱਕ ਪੰਛੀਆਂ ਦੇ ਜੋੜੇ ਵਿੱਚੋਂ ਇਕ ਨੂੰ ਨਿਰਦੋਸ਼ ਹੀ ਮਾਰ ਦਿੱਤਾ ਤੇ ਇਸਤੋਂ ਬਾਅਦ ਉਹ ਕਾਵਿ ਜਗਤ ਦੇ ਪ੍ਰਥਮ ਗੁਰੂ ਤੇ ਆਦਿ ਕਵੀ ਹੋਏ।ਜਦੋਂ ਹਿੰਦੁਸਤਾਨ ਉੱਪਰ ਬਾਬਰ ਨੇ ਹਮਲਾ ਕੀਤਾ ਤਾਂ ਕੀ ਉਸ ਵੇਲੇ ਦੇ ਹੋਰ ਪੀਰਾਂ ਫ਼ਕੀਰਾਂ ਨੇ ਉਸਦੇ ਜਬਰ ਜ਼ੁਲਮ ਤੇ ਅੱਤਿਆਚਾਰ ਨੂੰ ਨਹੀਂ ਵੇਖਿਆ ਫਿਰ ਨਿਰੰਕਾਰੀ ਬਾਬੇ ਸਤਿਗੁਰੂ ਨਾਨਕ ਦੇਵ ਜੀ ਨੇ ਹੀ ਉਸਨੂੰ ਪਾਪ ਦੀ ਜੰਞ ਦਾ ਆਗੂ ਕਿਉਂ ਆਖਿਆ ਤੇ ਰੱਬ ਨੂੰ ਉਲਾਂਭੇ ਵਜੋਂ ਇਹ ਟਕੋਰ ਕਿਉਂ ਮਾਰੀ ਕਿ॥

"ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨਾ ਆਇਆ"॥
ਪਰ ਪਸ਼ੂ ਵਿੱਚ ਇਹ ਗੁਣ ਨਹੀਂ ਹੁੰਦੇ ਅਤੇ ਉਹਨਾਂ ਮਨੁੱਖਾਂ ਨੂੰ ਵੀ ਨਰ ਪਸ਼ੂ ਦੀ ਕੋਟੀ ਵਿੱਚ ਹੀ ਸਮਝਣਾ ਚਾਹੀਦਾ ਹੈ ਜਿਹੜੇ ਦਸ਼ਮੇਸ਼ ਪਿਤਾ ਵਰਗੇ ਕਵੀਆਂ ਦੇ ਸ਼ਾਹਸਵਾਰ ਦੇ ਸਾਹਿਤ ਦੀ ਸੂਖਮ ਵਿਅੰਜਨਾ ਨੂੰ ਨਾ ਸਮਝਕੇ ਤੇ ਉਹਨਾਂ ਦੀ ਕਵਿਤਾ ਦੇ ਮਹਾਨ ਗੁਣਾਂ ਦੀ ਗਹਿਰਾਈ ਵੱਲ ਨਾ ਜਾ ਕੇ ਸਿਰਫ਼ ਨਿੰਦਿਆ ਪੁਰਾਣ ਦੇ ਸ਼ਲੋਕਾਂ ਦਾ ਪਾਠ ਕਰਨ ਉੱਪਰ ਹੀ ਲੱਗੇ ਹੋਏ ਹਨ।ਏਸੇ ਲਈ ਯੋਗੀ ਭਰਥਰੀ ਹਰੀ ਨੇ ਉਹਨਾਂ ਨੂੰ ਸਿੰਗ ਤੇ ਪੂਛ ਦੇ ਅਲੰਕਾਰਾਂ ਤੋਂ ਵੀ ਰਹਿਤ ਕਰਕੇ ਪਸ਼ੂ ਆਖਿਆ ਹੈ ਕਿ ਜਿੰਨ੍ਹਾਂ ਉੱਪਰ ਕਿਸੇ ਦੀ ਦਰਦ ਭਰੀ ਆਵਾਜ਼ ਦਾ ਅਸਰ ਨਹੀਂ।ਮਾਨਵਤਾ ਦੇ ਕੋਮਲ ਭਾਵਾਂ ਦਾ ਗਿਆਨ ਨਹੀਂ, ਕਾਦਰ ਦੀਆਂ ਕੁਦਰਤਾਂ ਦੇ ਨਜ਼ਾਰੇ ਵੇਖ ਕੇ ਜੋ ਲੋਕ ਵਿਸਮਾਦ ਵਿਸਮਾਦ ਨਹੀਂ ਹੋ ਉੱਠਦੇ ਉਹਨਾਂ ਰਸਹੀਣ ਤੇ ਤਰਕ ਦੇ ਪੁਜਾਰੀਆਂ ਨੂੰ ਪਸ਼ੂ ਦਾ ਖ਼ਿਤਾਬ ਭਰਥਰੀ ਜੀ ਨੇ ਠੀਕ ਹੀ ਦਿੱਤਾ ਹੈ।ਨਹੀਂ ਤਾਂ ਉਹ ਦਸ਼ਮੇਸ਼ ਦੀ ਰਚਨਾ ਬਚਿੱਤਰ ਨਾਟਕ ਵਿੱਚੋਂ ਇਹ ਅਰਥ ਨਾ ਕੱਢਦੇ ਕਿ ਇਸ ਨੂੰ ਗੁਰਬਾਣੀ ਮੰਨਣ ਨਾਲ ਤਾਂ ਅਸੀਂ ਲਵਕੁਸ਼ ਦੀ ਸੰਤਾਨ ਸਾਬਤ ਹੁੰਦੇ ਹਾਂ ਜਦੋਂ ਕਿ ਹਰ ਇੱਕ ਪ੍ਰਾਣੀ,ਜਾਤੀ,ਵਰਗ ਜਾਂ ਸਮਾਜ ਦੀ ਵੰਸ਼ ਦੇ ਮੋਢੀ ਲੋਕ ਕੋਈ ਨਾ ਕੋਈ ਤਾਂ ਜ਼ਰੂਰ ਹੋਏ ਹਨ।ਫਿਰ ਜੇ ਗੁਰੂ ਗੋਬਿੰਦ ਸਿੰਘ ਜੀ ਦੀ ਵੰਸ਼ਾਵਲੀ ਭਗਵਾਨ ਰਾਮ ਨਾਲ ਮਿਲਦੀ ਹੈ ਤਾਂ ਕੀ ਪਹਾੜ ਡਿੱਗ ਪਿਆ।ਉਹ ਸਾਡੇ ਦੇਸ਼ ਦੀ ਮਹਾਨ ਬਿਭੂਤੀ ਹਨ।ਮਰਯਾਦਾ ਪੁਰਸ਼ੋਤਮ ਤੇ ਸਰਵਗੁਣ ਸੰਪੰਨ ਅਵਤਾਰ ਹਨ।ਜੇ ਬਚਿੱਤਰ ਨਾਟਕ ਰਚਨਾ ਦਾ ਉਦੇਸ਼ ਹਿੰਦੂਵਾਦ ਹੁੰਦਾ ਤਾਂ ਉਸਦਾ ਮੰਗਲਾਚਰਣ ਗਣੇਸ਼ ਜਾਂ ਸਰਸਵਤੀ ਦੀਬੰਦਨਾ ਨਾਲ ਸ਼ੁਰੂ ਹੁੰਦਾ ਹੈ।ਪਰ ਸਾਹਿਬਾਂ ਨੇ ਜੋ ਮੰਗਲ ਕੀਤਾ ਹੈ ਉਹ ਤਾਂ ਕਾਬਿਲੇ ਤਾਰੀਫ਼ ਹੈ ਤੇ ਸਾਡੇ ਲਈ ਸਾਂਭਣ ਯੋਗ ਸੰਪੱਤੀ ਹੈ।ਹੇਠ ਲਿਖੇ ਪਦ ਨੂੰ ਜ਼ਰਾ ਧਿਆਨ ਨਾਲ ਪੜ੍ਹੋ।

ਦੋਹਿਰਾ:-

ਨਮਸਕਾਰ ਸ੍ਰੀ ਖੜਗ ਕੋ ਕਰੌਂ ਸੁ ਹਿਤੁ ਚਿਤੁ ਲਾਇ।
ਪੂਰਨ ਕਰੌ ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ॥

ਤ੍ਰਿਭੰਗੀ ਛੰਦ:-

ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ।
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥

ਇਸ ਰਚਨਾ ਤੋਂ ਕਈਆਂ ਸ਼ੰਕਾਵਾਂ ਦਾ ਨਿਰਾਕਰਣ ਹੋ ਜਾਂਦਾ ਹੈ ਕਿ ਨਾ ਤਾਂ ਸਤਿਗੁਰ ਅਵਤਾਰ ਪੂਜਕ ਹਨ, ਨਾ ਉਹਨਾਂ ਦਾ ਦੇਵਤਾਵਾਦ ਵਿੱਚ ਵਿਸ਼ਵਾਸ ਹੈ ਅਤੇ ਨਾ ਉਹਨਾਂ ਤੋਂ ਬਿਨਾਂ ਖੜਗ ਨੂੰ ਨਮਸਕਾਰ ਤੇ ਤੇਗ ਦੀ ਜੈ ਜੈ ਕਾਰ ਹੋਰ ਕੋਈ ਕਵੀ ਕਰ ਸਕਦਾ ਹੈ ਜੇ ਅਜੇ ਵੀ ਬਚਿੱਤਰ ਨਾਟਕ ਕਿਸੇ ਹੋਰ ਕਵੀ ਦੀ

ਕ੍ਰਿਤ ਹੈ ਤਾਂ ਇਹ ਆਖਣ ਵਾਲੇ ਅਕਲਮੰਦਾਂ ਦੀ ਅਕਲ ਨੂੰ ਦੂਰ ਤੋਂ ਹੀ ਨਮਸਕਾਰ ਕਰਨਾ ਉਚਿਤ ਹੈ।

ਫਿਰ ਉਹਨਾਂ ਦਾ ਦੇਸ਼ ਪ੍ਰਤੀ ਪਿਆਰ ਪੜ੍ਹਕੇ ਦੇਖੋ ਕਿ ਨਿਰੰਕਾਰ ਦੀ ਉਸਤਤੀ ਦੇ ਬਹਾਨੇ :

ਉਹ ਹਿੰਦੁਸਤਾਨ ਦਾ ਚਿੱਤਰਨ ਕਿਵੇਂ ਕਰਦੇ ਹਨ :-

"ਛੀਰ ਕੈਸੀ ਛੀਰਾਵਧਿ ਛਾਛ ਕੈਸੀ ਛਤ੍ਰਾਨੇਰ
ਛਪਾਕਰ ਕੈਸੀ ਛਬਿ ਕਾਲਇੰਦ੍ਰ ਕੇ ਕੂਲ ਕੈ।
ਹੰਸਨੀ ਸੀ ਸੀਹਾ ਰੂਪ ਹੀਰਾ ਸੀ ਹੁਸੈਨਾਬਾਦ
ਗੰਗਾ ਕੈਸੀ ਧਾਰ ਚਲੀ ਸਾਤ ਸਿੰਧ ਰੂਲ ਕੈ॥
ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮਪੁਰ
ਸੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲ ਕੈ॥
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜਿ
ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੈ॥ "

ਤੇਰੀ ਮਹਿਮਾ ਖੀਰ ਸਮੁੰਦਰ ਵਿੱਚ ਦੁੱਧ ਵਰਗੀ, ਛੱਤਰਪੁਰ ਵਿੱਚ ਚਿੱਟੀ ਛਾਸ ਲੱਸੀ ਵਰਗੀ,ਜਮਨਾ ਦੇ ਕਿਨਾਰੇ ਚੰਦ ਚਾਂਦਨੀ ਸਮਾਨ, ਸੀਹਾ ਰੂਪ ਰਾਜਧਾਨੀ ਵਿੱਚ ਹੰਸਨੀ ਜਿਹੀ, ਹੁਸੈਨਾਬਾਦ ਵਿੱਚ ਹੀਰਿਆਂ ਵਰਗੀ,ਸੱਤਾਂ ਸਮੁੰਦਰਾਂ ਦੇ ਸਫੈਦ ਜਲ ਨੂੰ ਲੱਜਿਤ ਕਰਨ ਵਾਲੀ ਗੰਗਾ ਦੀ ਧਾਰ ਵਰਗੀ,ਪਲਾਓਗੜ੍ਹ ਵਿੱਚ ਪਾਰੇ ਵਰਗੀ,ਰਾਮਪੁਰ ਵਿੱਚ ਚਾਂਦੀ ਨੂੰ ਮਾਤ ਪਾਉਣ ਵਾਲੀ,ਸਾਰੰਗਪੁਰ ਵਿੱਚ ਚਿੱਟੀ ਸ਼ੋਰੇ ਵਰਗੀ,ਫਬ ਰਹੀ ਹੈ, ਚੰਦੇਰੀ ਦੇ ਕਿਲੇ ਵਿੱਚ ਚੰਬੇ ਦੇ ਫੁੱਲਾਂ ਜਿਹੀ, ਚਾਂਦਗੜ੍ਹ ਅੰਦਰ ਚਾਂਦਨੀ ਨੂੰ ਸ਼ਰਮਾਉਣ ਵਾਲੀ ਹੇ ਨਿਰੰਕਾਰ ਤੇਰੀ ਜੈ, ਜਸ, ਗੰਗਾ ਰੂਪ, ਮਾਲਤੀ ਦੇ ਫੁੱਲਾਂ ਵਰਗੀ ਕੀਰਤੀ ਸਾਰੇ ਸੰਸਾਰ ਵਿੱਚ ਫੈਲ ਰਹੀ ਹੈ।

"ਫਟਕ ਸੀ ਕੈਲਾਸ ਕਮਾਊਗੜ੍ਹ ਕਾਸੀਪੁਰ
ਸੀਸਾ ਸੀ ਸੁਰੰਗਬਾਦਿ ਨੀਕੈ ਸੋਹੀਅਤੁ ਹੈ।
ਹਿਮਾ ਸੀ ਹਿਮਾਲੇ ਹਰ ਹਾਰ ਸੀ ਹਲਬਾਨੇਰ
ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ॥
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ
ਚਾਂਦਨੀ ਸੀ ਚਾਂਦਗੜ ਜਉਨ ਜੋਹੀਅਤੁ ਹੈ।
ਗੰਗਾ ਸਮ ਗੰਗ ਧਾਰ ਬਕਾਨਿ ਸੀ ਬਿਲੰਦਾਬਾਦਿ
ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ॥

ਕੈਲਾਸ਼,ਕਮਾਊਗੜ੍ਹ ਅਤੇ ਕਾਸ਼ੀਪੁਰ ਵਿੱਚ ਸਫੱਟਿਕ ਮਣੀਆਂ ਵਰਗੀ ਤੇ ਸੁਰੰਗਬਾਦ ਵਿੱਚ ਤੇਰੀ ਸ਼ੋਭਾ ਸ਼ੀਸ਼ਿਆਂ ਤੋਂ ਵੀ ਸ਼ੁਭਾਇਮਾਨ ਹੈ। ਹਿਮਾਲਾ ਪਰਬਤ ਅੰਦਰ ਬਰਫ਼ ਵਰਗੀ, ਹਲੱਬਾ ਨਗਰ ਦੇ ਵਿੱਚ ਸ਼ਿਵ ਦੇ ਚਿੱਟੇ ਸੱਪਾਂ ਵਾਂਗ,ਹਾਜੀਪੁਰ ਵਿੱਚ ਤੁਹਾਡੀ ਮਹਿਮਾ ਹੰਸਾਂ ਸਮਾਨ ਮੋਹਿਤ ਕਰ ਰਹੀ ਹੈ,

ਚੰਪਾਵਤੀ ਵਿੱਚ ਚੰਦਨ ਤੁੱਲ ਅਤੇ ਚੰਦ੍ਰਗਿਰੀ ਵਿੱਚ ਚੰਦਰਮਾ ਜਿਹੀ ਅਤੇ ਚਾਂਦਗੜ੍ਹ ਵਿੱਚ ਚਾਂਦਨੀ ਸਮਾਨ ਚਿੱਟੀ ਤੇਰੀ ਸ਼ੋਭਾ ਵੇਖੀ ਜਾਂਦੀ ਹੈ।ਗੰਗਾ ਦੀ ਧਾਰ ਵਿੱਚ ਗੰਗਾ ਤੁੱਲ ਅਤੇ ਬਿਲੰਦਾਬਾਦ ਵਿੱਚ ਆਪ ਦੀ ਸ਼ੋਭਾ ਚਿੱਟੇ ਬਗਲਿਆਂ ਵਾਂਗ ਉਜਿਆਲਿਆਂ ਨੂੰ ਵੀ ਉਂਜਲ ਕਰ ਰਹੀ ਹੈ। ਅਤੇ ਇਸਤੋਂ ਅੱਗੇ ਉਹਨਾਂ ਦਾ ਵਿਸ਼ਵ ਪਿਆਰ ਜਾਂ ਜੜ੍ਹ ਚੇਤਨ ਦਾ ਵਰਨਣ ਵੇਖੋ ਕਿ ਸਾਰਾ ਬ੍ਰਹਿਮੰਡ ਹੀ ਤੈਨੂੰ ਗਾ ਰਿਹਾ ਹੈ।

"ਫਰਾਸੀ ਫਿਰੰਗੀ ਫਰਾਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ।
ਭਖਰੀ ਕੰਧਾਰੀ ਗੋਰਿ ਗਖਰੀ ਗਰਦੇਜਾਚਾਰੀ
ਪਉਨ ਕੇ ਅਹਾਰੀ ਤੇਰੇ ਨਾਮੁ ਧਿਆਈਅਤੁ ਹੈ॥
ਪੂਰਬ ਪਲਾਊ ਕਾਮਰੂਪ ਅਉ ਕਮਾਊ
ਸਰਬ ਠਉਰ ਮੈ ਬਿਰਾਜੈ ਜਹਾ ਜਹਾ ਜਾਈਅਤੁ ਹੈ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ
ਕੀਰਤਿ ਤਿਹਾਰੀ ਕੋ ਨਾ ਪਾਰ ਪਾਈਅਤੁ ਹੈ॥ "

ਪਾਰਸੀ,ਫਿਰੰਗੀ, ਫਰਾਂਸ ਦੇ ਦੋ ਰੰਗੇ ਲੋਕ,ਮਕਰਾਨ ਦੇਸ਼ ਦੇ ਨਿਵਾਸੀ ਮ੍ਰਿਦੰਗੀ ਆਦਿ ਤੇਰੇ ਹੀ ਗੀਤ ਗਾਉਂਦੇ ਹਨ।ਸੱਖਰ ਭੱਖਰ ਦੇ ਨਿਵਾਸੀ, ਕਾਬਲੀ, ਕੰਧਾਰੀ ਗੋਰੀ ਗਖੜੀ ਅਤੇ ਗਰਦੇਜ ਦੇਸ਼ ਵਿੱਚ ਵਿਚਰਨ ਵਾਲੇ, ਪੌਣਾਹਾਰੀ ਲੋਕ ਤੇਰੇ ਨਾਂ ਦੀ ਹੀ ਆਰਾਧਨਾ ਕਰਦੇ ਹਨ।ਪੂਰਬ ਦੇ ਪਲਾਊ, ਕਾਮ ਰੂਪ ਦੇ ਕਮਾਊ,ਹਰ ਥਾਂ ਜਿੱਥੇ ਜਾਂਦੇ ਹਾਂ ਤੇਰਾ ਹੀ ਜਸ ਹੋ ਰਿਹਾ ਹੈ।ਹੈ ਪੂਰਨ ਪ੍ਰਤਾਪ ਰੂਪ ਪ੍ਰਮਾਤਮਾ! ਜੰਤਰਾਂ ਮੰਤਰਾਂ ਦੇ ਨਾਥ ਨਾਰਾਇਣ ਜੀ !ਤੇਰੀ ਕੀਰਤੀ ਦਾ ਪਾਰ ਨਹੀਂ ਪਾਇਆ ਜਾ ਸਕਦਾ। ਪ੍ਰੇਮ ਦੀ ਪ੍ਰਧਾਨਤਾ ਦਾ ਵਰਨਣ ਤੇ ਪਾਖੰਡ ਖੰਡਨ ਇਸ ਛੰਦ ਵਿਚ ਵੇਖੋ :-

"ਕਹਾ ਭਯੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧ੍ਯਾਨ ਲਗਾਇਓ।
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ॥
ਬਾਸੁ ਕੀਓ ਬਿਖਿਆਨ ਸੋ ਬੈਠ ਕੇ ਐਸੇ ਹੀ ਐਸ ਸੋ ਬੈਸ ਬਿਤਾਇਓ।
ਸਾਚੁ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥ "

ਹੇ ਪਾਖੰਡੀ ਮਨੁੱਖ ! ਜੇ ਤੂੰ ਨੇਤਰ ਬੰਦ ਕਰ ਕੇ ਬਗਲੇ ਸਮਾਨ ਧਿਆਨ ਵਿੱਚ ਬੈਠ ਗਿਆ, ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਕੇ ਲੋਕ ਪ੍ਰਲੋਕ ਦੋਵੇਂ ਗਵਾ ਲਏ, ਬਿੱਖਤੇ ਬਨਾਂ ਵਿੱਚ ਬੈਠ ਕੇ ਭੋਗਾਂ ਦੀ ਪ੍ਰਾਪਤੀ ਵਾਸਤੇ ਆਪਣੀ ਆਯੂ ਨੂੰ ਫ਼ਜ਼ੂਲ ਗੰਵਾ ਲਿਆ ਤਾਂ ਤੇਰੇ ਵਰਗਾ ਮੂਰਖ ਕੌਣ ਹੈ?ਕਿਉਂਕਿ ਮੈਂ ਸਮੁੱਚੀ ਮਨੁੱਖਤਾ ਨੂੰ ਇੱਕੋ ਵਾਰ ਡੰਕੇ ਦੀ ਚੋਟ ਉੱਪਰ ਇਹ ਗੱਲ ਦ੍ਰਿੜ੍ਹ ਕਰਵਾਉਣਾ ਚਾਹੁੰਦਾ ਹਾਂ ਕਿ ਪਰਮ ਪਿਤਾ ਪ੍ਰਮਾਤਮਾ ਓਸੇ ਨੂੰ ਮਿਲਦਾ ਹੈ ਜਿਹੜਾ ਉਸਦੀ ਸਾਜੀ ਸ੍ਰਿਸ਼ਟੀ ਨਾਲ ਪ੍ਰੇਮ ਕਰਦਾ ਹੈ।

ਸ਼ਿੰਗਾਰ ਰਸ ਦਾ ਉਦਾਹਰਣ ਹੇਠ ਲਿਖੇ ਛੰਦ ਤੋਂ ਵਧੀਆ ਹੋ ਹੀ ਨਹੀਂ ਸਕਦਾ।

"ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ
ਫਿਰਤ ਦਿਵਾਨੇ ਬਨਿ ਡੋਲੈ ਜਿਤ ਤਿਤ ਹੀ।
ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨਿ
ਲੂਟੇ ਫੂਟੇ ਫਿਰੈ ਮਨਿ ਚੈਨ ਹੂੰ ਨ ਕਿਤਹੀ॥
ਦਾਰਿਮ ਦਰਕ ਗਇਓ ਪੇਖਿ ਦਸਨਨਿ ਪਾਤਿ
ਰੂਪ ਹੀ ਕੀ ਕ੍ਰਾਂਤਿ ਜਗਿ ਫੈਲ ਰਹੀ ਸਿਤਹੀ।
ਐਸੀ ਗੁਨ ਸਾਗਰ ਉਜਾਗਰ ਸੁ ਨਾਗਰਿ ਹੈ
ਲੀਨੋ ਮਨ ਮੇਰੋ ਹਰਿ ਨੈਨ ਕੋਰਿ ਚਿਤਹੀ॥ "

ਇੱਥੇ ਵੇਖੋ ਉਪਮੇਯ ਦਾ ਕੋਈ ਨਾਮ ਤੱਕ ਨਹੀਂ ਲਿਆ।ਕੇਵਲ ਉਪਮਾਨਾਂ ਦਾ ਘਟੀਆ ਪਣ ਦਰਸਾਉਂਦਿਆਂ ਹੀ ਦੁਰਗਾ ਦੀ ਸੁੰਦਰਤਾ ਦਾ ਪ੍ਰਤੀਪਾਦਨ ਕੀਤਾ ਗਿਆ ਹੈ।ਜੋ ਕਿ ਆਪਣੀ ਕਿਸਮ ਦਾ ਹੀ ਇੱਕ ਵਿੱਲਖਣ ਵਰਨਣ ਢੰਗ ਹੈ।ਭਾਵ ਇਸਤਰੀ ਦਾ ਜਾਂ ਇਸਤਰੀ ਦੇ ਕਿਸੇ ਅੰਗ ਦਾ ਕੋਈ ਵੀ ਜ਼ਿਕਰ ਨਾ ਕਰਕੇ ਉਸ ਲਈ ਵਰਤੇ ਜਾਣ ਵਾਲੇ ਬਿੰਬਾਂ ਦੇ ਘਟੀਆ ਪਣ ਨੂੰ ਉਜਾਗਰ ਕਰਕੇ ਆਪਣੀ ਗੱਲ ਸਿੱਧ ਕੀਤੀ ਗਈ ਹੈ।ਇਹ ਉਸ ਵੇਲੇ ਦੀ ਗੱਲ ਹੈ ਜਦੋਂ ਸੁੰਭ ਨੂੰ ਨਿਸੁੰਭ ਦੁਰਗਾ ਦੀ ਸੁੰਦਰਤਾ ਬਾਰੇ ਦੱਸਦਾ ਹੈ।ਕਿ ਉਸਦੀਆਂ ਅੱਖਾਂ ਇਤਨੀਆਂ ਖਿੱਚ ਪਾਊ ਤੇ ਚੰਚਲ ਹਨ ਕਿ ਉਹਨਾਂ ਨੂੰ ਵੇਖਕੇ ਮੱਛੀਆਂ ਸ਼ਰਮਾਉਂਦੀਆਂ ਹਨ।ਕਮਲਾਂ ਦੇ ਫੁੱਲ ਤੇ ਮਮੋਲੇ ਪੰਛੀ ਲੱਜਿਤ ਹੋ ਰਹੇ ਹਨ।ਉਸਦੇ ਨੇਤਰ ਅਜਿਹੇ ਦਿੱਬ ਕਮਲ ਹਨ ਕਿ ਭੰਵਰੇ ਉਹਨਾਂ ਉੱਪਰ ਬੈਠੇ ਤਾਂ ਨਹੀਂ ਪਰ ਉਹਨਾਂ ਦੀ ਖੁਸ਼ਬੂ ਨੂੰ ਦੂਰ ਤੋਂ ਹੀ ਮਾਣ ਮਾਣ ਕੇ ਪਾਗਲ ਹੋਏ ਘੁੰਮ ਰਹੇ ਹਨ।ਨੱਕ ਦੀ ਬਣਾਵਟ ਤੇ ਤਿੱਖੇਪਣ ਨੂੰ ਤੱਕ ਕੇ ਤੋਤੇ, ਕੰਠ ਦੀ ਕਮਨੀਯਤਾ ਨੂੰ ਵੇਖ ਕੇ ਕਬੂਤਰ,ਹੋਠਾਂ ਦੀ ਮਧੁਰਤਾ ਦੇ ਸਾਹਮਣੇ ਬਿੰਬ ਫਲ, ਬੋਲਾਂ ਦੀ ਮਿਠਾਸ ਤੇ ਕੋਮਲਤਾ, ਗੰਭੀਰਤਾ ਨੂੰ ਸੁਣ ਸੁਣ ਕੇ ਕੋਇਲਾਂ, ਕੇਸਾਂ ਦੇ ਘਣੇ ਲੰਮੇ ਲੱਛਿਆਂ ਦੀ ਸੁੰਦਰਤਾ ਨੂੰ ਨਿਰਖ ਪਰਖ ਕੇ ਮੋਰ ਆਦਿ ਸਾਰੇ ਪੰਛੀ ਜੰਗਲਾਂ ਵਿੱਚ ਏਧਰ ਉੱਧਰ ਭਟਕ ਰਹੇ ਹਨ ਜਿਵੇਂ ਕਿਸੇ ਘੋਰ ਬਨੀ ਦੇ ਅੰਦਰ ਯਾਤਰੂਆਂ ਦੇ ਸਾਮਾਨ ਨੂੰ ਧਾੜਵੀਆਂ ਨੇ ਲੁੱਟ ਪੁੱਟ ਲਿਆ ਹੋਵੇ ਤੇ ਯਾਤਰੂ ਰੋਂਦੇ ਪਛਤਾਉਂਦੇ ਸਿਰ ਪਿੱਟਦੇ ਇੱਧਰ ਉੱਧਰ ਭਟਕ ਰਹੇ ਹੋਣ।ਉਸਦੇ ਦੰਦਾਂ ਦੀਆਂ ਚਿੱਟੀਆਂ ਪੰਗਤੀਆਂ ਦੇ ਦਰਸ਼ਨ ਕਰਕੇ ਅਨਾਰ ਦੇ ਫਲ ਸਮਝੋ ਸ਼ਰਮ ਨਾਲ ਹੀ ਫਟ ਗਏ।ਉਸ ਬਨ ਦੇ ਵਿੱਚ ਚੰਦਰਮਾ ਦੀ ਚਾਂਦਨੀ ਨਹੀਂ ਬਲਕਿ ਉਸਦੇ ਰੂਪ ਦੀ ਚਾਂਦਨੀ ਸਾਰੇ ਲਤਾ ਕੁੰਜ ਨੂੰ ਪ੍ਰਕਾਸ਼ਿਤ ਕਰ ਰਹੀ ਹੈ।ਕਬਿੱਤ ਦੇ ਅਖੀਰ ਵਿੱਚ ਨਿਸੁੰਭ ਆਖਦਾ ਹੈ ਕਿ ਇਸ ਪ੍ਰਕਾਰ ਉਸ ਜਗਤ ਪ੍ਰਸਿੱਧ ਸੁੰਦਰੀ ਨੇ ਮੇਰਾ ਮਨ, ਬਲ,ਕਲਾ ਚਾਤੁਰੀ,ਆਪਣੇ ਨੇਤਰਾਂ ਦੀ ਕੋਰ ਨਾਲ ਹੀ ਸਭ ਕੁਝ ਹਰ ਲਿਆ ਜਾਂ ਖੋਹ ਲਿਆ ਏਥੇ ਸ਼ਬਦ ਉਜਾਗਰ, ਨਾਗਰ ਤੇ ਸਾਗਰ ਦਾ ਜੋ ਯਮਕ ਅਲੰਕਾਰ ਜਾ ਅਨੁਪ੍ਰਾਸ

ਬਣਦਾ ਹੈ ਉਸਨੂੰ ਕੋਈ ਸਾਹਿਤ ਰਸੀਆ ਹੀ ਜਾਣ ਸਕਦਾ ਹੈ।

ਇਸ ਅਗਲੇ ਸਵੈਯੇ ਵਿੱਚ ਕੇਵਲ ਹਰਿ ਸ਼ਬਦ ਨੂੰ ਲੈ ਕੇ ਇਸਤਰੀ ਦੇ ਸੰਪੂਰਣ ਅੰਗਾਂ ਦਾ ਵਰਨਣ ਕੀਤਾ ਹੈ ਜੋ ਕਿ ਭਾਵੁਕ ਲੋਕ ਹੀ ਸਮਝ ਸਕਦੇ ਹਨ। ਜਿੰਨ੍ਹਾਂ ਨੇ ਉਸਤਾਦਾਂ ਦੀਆਂ ਮਾਰਾਂ ਨਹੀਂ ਖਾਧੀਆਂ ਤੇ ਵਿਦਵਾਨਾਂ ਦੇ ਚਰਨਾਂ 'ਚ ਬੈਠਕੇ ਸੇਵਾ ਸਾਧਨਾ ਨਹੀਂ ਕੀਤੀ ਉਹ ਇਸਦੇ ਅਰਥਾਂ ਨੂੰ ਜਾਣ ਹੀ ਨਹੀਂ ਸਕਦੇ।

"ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰ ਹਾਰ ਪ੍ਰਭਾ ਹਰਿਨੀ ਹੈ।
ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿਸੀ ਬਰੁਨੀ ਹੈ॥
ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ॥ "

ਇਹ ਸਵੈਯਾ ਜਿੱਥੇ ਕਾਵਿ ਕਲਾ ਦੇ ਪੱਖੋਂ ਅਦਭੁਤ ਰਚਨਾ ਹੈ ਓਥੇਂ ਆਲੋਚਕਾਂ ਦੇ ਕਈ ਇੱਕ ਪ੍ਰਸ਼ਨਾਂ ਦਾ ਉੱਤਰ ਵੀ ਦਿੰਦਾ ਹੈ। ਇਸ ਵਿੱਚ ਘੱਟੋ ਘੱਟ ਪੰਦਰਾਂ ਵਾਰ 'ਹਰਿ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ ਤੇ ਹਰ ਵਾਰੀ ਉਸਦਾ ਅਰਥ ਬਦਲਦਾ ਜਾਂਦਾ ਹੈ।"ਹਰਿ ਸੋ ਮੁਖ ਹੈ" ਭਾਵ 'ਹਰਿ' ਚੰਦਰਮਾ ਵਰਗਾ ਉਸ ਦੇਵੀ ਦਾ ਸੁੰਦਰ ਮੁੱਖ ਹੈ।"ਹਰਿਤੀ ਦੁਖ ਹੈ" ਵੇਖਣ ਵਾਲੇ ਦੇ ਅੰਦਰਲੇ ਅਤੇ ਬਾਹਰਲੇ ਦੁੱਖਾਂ ਦਾ ਨਾਸ਼ ਕਰ ਦਿੰਦੀ ਹੈ।"ਅਲਿਕੈ ਹਰ ਹਾਰ" ਉਸਦੀਆਂ ਜ਼ੁਲਫਾਂ 'ਹਰ' ਸ਼ਿਵਜੀ ਦੇ ਹਾਰ ਸੱਪਾਂ ਦੀ "ਪ੍ਰਭਾ ਹਰਿਨੀ ਹੈ" ਪ੍ਰਭਾ-ਸੁੰਦਰਤਾ ਦਾ ਹਰਨ ਕਰਨ ਵਾਲੀਆਂ ਹਨ।" ਲੋਚਨ ਹੈ ਹਰਿ ਸੇ ਸਰਸੇ" ਉਸਦੇ ਲੋਚਨ ਨੇਤ੍ਰ ਹਰਿ ਕਮਲ ਫੁੱਲਾਂ ਵਰਗੇ ਰਸ ਭਰੇ ਹਨ।"ਹਰਿ ਸੇ ਭਰੁਟੇ" ਉਸਦੇ ਭਰਵੱਟੇ 'ਹਰਿ' ਕਮਾਨ ਵਰਗੇ ਟੇਡੇ ਹਨ।"ਹਰਿਸੀ ਬਰੁਨੀ ਹੈ" 'ਹਰਿ' ਸਿਉਨੇ ਵਰਗੇ ਬਰਨੀ ਰੰਗ ਵਾਲੀ ਹੈ।"ਕੇਹਰਿ ਸੋ ਕਰਿਹਾ"ਕੇਹਰ-ਸ਼ੇਰ, ਸੋ -ਵਰਗਾ, ਕਰਿਹਾ-ਲੱਕ, "ਚਲਬੋ ਹਰਿ ਪੈ" ਚਲਬੋ -ਚੱਲਣਾ,ਹਰਿ ਪੈ ਵਰਗੀ ਮਸਤ ਚਾਲ, "ਹਰਿ ਕੀ ਹਰਿਨੀ ਤਰਨੀ ਹੈ" 'ਹਰਿ' ਕਾਮਦੇਵ ਦੀ ਪਤਨੀ ਰਤੀ ਦੀ ਸ਼ੋਭਾ ਨੂੰ ਹਰਨ ਕਰਨ ਵਾਲੀ ਨੌਜਵਾਨ ਇਸਤਰੀ ਹੈ।"ਹੈ ਕਰ ਮੈ ਹਰਿ" ਉਸਦੀ ਹੱਥ ਵਿੱਚ 'ਹਰਿ' ਤਲਵਾਰ ਪਕੜੀ ਹੋਈ ਹੈ।"ਪੈ ਹਰਿ ਸੋ" ਪੈ-ਉੱਪਰ, ਹਰਿ-ਸ਼ੇਰ ਅਰਥਾਤ ਸ਼ੇਰ ਉੱਪਰ ਸਵਾਰ ਹੈ।"ਹਰਿ ਰੂਪ ਕੀਏ" 'ਹਰਿ' ਸੂਰਜ ਦਾ ਰੂਪ ਉਸਨੇ ਧਾਰਨ ਕੀਤਾ ਹੋਇਆ ਹੈ।"ਹਰਿ ਕੀ ਧਰਨੀ ਹੈ" 'ਹਰਿ' ਸ਼ਿਵਜੀ ਦੇ ਧਰਨੀ-ਘਰ ਵਾਲੀ ਪਾਰਵਤੀ ਵਰਗੀ ਮਹਾਨ ਪਤੀਵਰਤਾ ਇਸਤਰੀ ਦੀ ਸ਼ੋਭਾ ਧਾਰਨ ਕਰਨ ਵਾਲੀ ਹੈ। ਇਹਨਾਂ ਦਸਮ ਦਿਆਂ ਨਿੰਦਕਾਂ ਨੂੰ ਕੋਈ ਪੁੱਛੇ ਕਿ ਤੁਹਾਡੇ ਬਾਪ ਦਾਦੇ ਨੇ ਵੀ ਕਦੇ ਕੋਈ ਇਹੋ ਜਿਹਾ ਸਵੈਯਾ ਪੜ੍ਹਿਆ ਹੈ। ਦੂਜੀ ਵਿਚਾਰਨ ਯੋਗ ਬਾਤ ਇਹ ਹੈ ਕਿ ਏਥੇ 'ਹਰਿ' ਸ਼ਬਦ ਭਾਵੇਂ ਅਨੇਕ ਅਰਥਾਂ ਵਿੱਚ ਪ੍ਰਯੋਗ ਕੀਤਾ ਗਿਆ ਪਰ ਜੋ ਕਿ ਉਸਦਾ ਜਗਤ ਪ੍ਰਸਿੱਧ ਅਰਥ 'ਹਰਿ' ਪ੍ਰਮਾਤਮਾ ਹੈ ਕੀ ਆਪਣੇ ਓਸ ਅਰਥ ਨੂੰ ਉਹ ਤਿਆਗਦਾ ਹੈ ?ਜੇ ਨਹੀਂ ਤਾਂ ਜਿੱਥੇ 'ਮਹਾਂਕਾਲ' ਸ਼ਬਦ ਆ ਜਾਂਦਾ ਹੈ ਓਥੇ ਇਹਨਾਂ ਨੂੰ ਤਾਂਤ੍ਰਿਕ ਲੋਕਾਂ ਦਾ, ਦੇਵਤਾ, ਸ਼ਿਵਜੀ

ਦਿਸਣ ਲੱਗ ਪੈਂਦਾ ਹੈ ਤੇ ਜਿੱਥੇ 'ਕਾਲਿਕਾ', ਦੁਰਗਾ ਜਾਂ ਭਗੌਤੀ ਨਿਰੰਕਾਰੀ ਸ਼ਕਤੀਆਂ ਦੇ ਪ੍ਰਯਾਯਵਾਚੀ ਨਾਂ ਆ ਜਾਂਦੇ ਹਨ ਤਾਂ ਓਥੋਂ ਇਹਨਾਂ ਨੂੰ ਵੈਸ਼ਨੋ ਦੇਵੀ, ਜਵਾਲਾ ਜੀ ਜਾਂ ਚਿੰਤਪੁਰਨੀ ਡਰਾਉਣ ਲੱਗ ਜਾਂਦੀ ਹੈ। ਇਹ ਸ਼ਬਦ ਸ਼ਾਸਤਰੀ ਏਨੀ ਸਮਝ ਵੀ ਨਹੀਂ ਰੱਖਦੇ ਕਿ ਸਾਇੰਸ ਦਾ ਘਣ ਤੱਤਵ ਹੋਰ ਪਦਾਰਥ ਹੈ, ਲੁਹਾਰ ਦਾ ਘਣ ਹੋਰ ਚੀਜ਼ ਹੈ,ਤੇ ਸਾਉਣ ਦੇ ਮਹੀਨੇ ਦਾ ਘਣ ਬੱਦਲ ਵੱਖਰੀ ਸ਼ੈ ਹੈ ਤੇ ਘਣ ਸ਼ਿਆਮ ਦੇ ਹੋਰ ਭਾਵ ਹਨ।

ਕ੍ਰਿਸ਼ਨ ਪ੍ਰਤੀ ਗੋਪੀਆਂ ਦੇ ਉਲਾਂਭੇ ਪੜ੍ਹਨ ਯੋਗ ਹਨ ਜੋ ਕਿ ਇੱਕੋ ਤੁਕਾਂਤ ਨੂੰ ਲੈ ਕੇ ਕ੍ਰਿਸ਼ਨਾਵਤਾਰ ਦੇ ੯੧੧ ਛੰਦ ਤੋਂ ਲੈਕੇ ੯੨੫ ਤੱਕ ਹੈ। ਜਿਸ ਵਿਚ ਬਿਰਹਾ ਵਿਜੋਗ ਤੇ ਅਗਾਧ ਪ੍ਰੇਮ ਦੀ ਛਟਾ ਪੜ੍ਹਿਆਂ ਸੁਣਿਆਂ ਹੀ ਬਣਦੀ ਹੈ।

ਫੂਲਿ ਰਹੇ ਸਿਗਰੇ ਬ੍ਰਿਜ ਕੇ ਤਰੁ ਫੂਲ ਲਤਾ ਤਿਨ ਸੋ ਲਪਟਾਈ।
ਫੂਲਿ ਰਹੇ ਸਰਿ ਸਾਰਸ ਸੁੰਦਰ ਸੋਭ ਸਮੂਹ ਬਢੀ ਅਧਿਕਾਈ॥
ਚੇਤ ਚੜਿਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨਾ ਸੁਹਾਈ।
ਦਾਸੀ ਕੇ ਸੰਗਿ ਰਹਿਯੋ ਗਹਿ ਹੋ ਟਸਕਯੋ ਨਾ ਹੀਯੋ ਕਸਕਯੋ ਨ ਕਸਾਈ॥"
"ਬਾਸ ਸੁਬਾਸ ਅਕਾਸ ਮਿਲੀ ਅਰੁ ਬਾਸਤ ਭੂਮਿ ਮਹਾ ਛਬਿ ਪਾਈ।
ਸੀਤਲ ਮੰਦ ਸੁਗੰਧਿ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ॥
ਪੈਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨ ਕੀ ਦੁਖਦਾਈ।
ਮਾਲਿਨ ਲੈਬ ਕਰੋ ਰਸ ਕੋ ਟਸਕਯੋ ਨਾ ਹੀਯੋ ਕਸਕਯੋ ਨ ਕਸਾਈ॥"

ਨੋਟ:-ਵੱਧ ਵਿਸਥਾਰ ਦੇ ਭੈਅ ਤੋਂ ਨਹੀਂ ਲਿਖ ਰਹੇ ਹਾਂ।

ਜ਼ਫਰਨਾਮੇ ਦਾ ਮੰਗਲਾਚਰਨ ਵਾਲਾ ਇਹ ਛੰਦ ਸਿੱਧ ਕਰਦਾ ਹੈ ਕਿ ਉਹ ਜਿਹੜੀ ਵੀ ਜ਼ੁਬਾਨ ਵਿੱਚ ਲਿਖਦੇ ਸੀ ਉਹਨਾਂ ਨੂੰ ਉਸ ਉੱਪਰ ਕਿੰਨਾ ਆਬੂਰ ਹਾਸਿਲ ਸੀ:-

"ਕਮਾਲੇ ਕਰਾਮਾਤ ਕਾਯਮ ਕਰੀਮ।
ਰਜ਼ਾ ਬਖ਼ਸ਼ ਰਾਜ਼ਿਕ ਰਿਹਾਕੋ ਰਹੀਮ॥"

ਇਹ ਫਾਰਸੀ ਦਾ ਬੈਂਤ ਛੰਦ ਹੈ ਇਸ ਵਿੱਚ ਕੇਵਲ ਅਖੀਰਲੇ ਦੋ ਅਨੁਪ੍ਰਾਸ ਹੀ ਮਿਲਾਉਣੇ ਹੁੰਦੇ ਹਨ। ਜਿਵੇਂ ਇਸ ਵਿਚ ਕਰੀਮ ਤੇ ਰਹੀਮ ਮਿਲਾਏ ਹਨ ਪਰ ਹਜ਼ੂਰ ਨੇ ਪਹਿਲੀ ਲਾਈਨ ਦਾ ਹਰ ਲਫ਼ਜ਼ ਕੱਕੇ ਨਾਲ ਤੇ ਦੂਜੀ ਦਾ ਰਾਰੇ ਨਾਲ ਨਿਭਾਇਆ ਹੈ ਤੇ ਇਹ ਲਾਈਨਾਂ ਲਿਖੀਆਂ ਵੀ ਕਦੋਂ ਹਨ ਜਦੋਂ ਅਨੰਦਪੁਰ ਦੇ ਠਾਠ ਬਾਠ ਛੁੱਟ ਗਏ। ਨਜ਼ਰ ਦੇ ਨੂਰ, ਜ਼ਿਗਰ ਦੇ ਟੁਕੜੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ, ਪੰਥ ਖੇਰੂੰ ਖੇਰੂੰ ਹੋ ਗਿਆ। ਉਸ ਵੇਲੇ ਦੀਨਾ ਸਾਹਿਬ ਦੇ ਜੰਗਲੀ ਇਲਾਕੇ ਵਿੱਚ ਬੈਠ ਕੇ ਇਹ ਸ਼ੇਅਰ ਲਿਖੇ। ਆਮ ਆਦਮੀ ਨੂੰ ਇਸ ਹਾਲਤ ਵਿਚ ਪਾਗਲ ਹੋ ਜਾਣਾ ਚਾਹੀਦਾ ਸੀ। ਪਰ ਹਜ਼ੂਰ ਹਨ ਕਿ ਚੜ੍ਹਦੀ ਕਲਾ ਵਿਚ ਰਹਿ ਕੇ ਔਰੰਗਜ਼ੇਬ ਜਿਹੇ ਜ਼ਿੱਦੀ ਤੇ ਜ਼ਾਲਿਮ ਬਾਦਸ਼ਾਹ ਨੂੰ ਕਿਹੋ ਜਿਹੇ ਬਚਨਾਂ ਨਾਲ ਫਿਟਕਾਰ ਪਾਉਂਦੇ ਹਨ। ਜ਼ਰਾ ਹੇਠਲੇ ਸ਼ੇਅਰ ਪੜ੍ਹ ਕੇ ਵੇਖੋ।

"ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾਰਾ ਨਿਗਹ ਅਸਤ ਯਜ਼ਦਾਂ ਸ਼ੁਕਰ॥ "

ਭਾਵ ਜੇ ਤੇਰੀ ਨਜ਼ਰ ਧਨ ਦੌਲਤ ਅਤੇ ਫੌਜ਼ ਉੱਪਰ ਹੈ ਤਾਂ ਮੇਰੀ ਨਜ਼ਰ ਪ੍ਰਮਾਤਮਾ ਦੇ ਸ਼ੁਕਰ ਵੱਲ ਹੈ।

"ਕਿ ਊ ਰਾ ਗਰੂਰ ਅਸਤ ਬਰ ਮੁਲਕੁ ਮਾਲ।
ਵ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ॥ "

ਜੇ ਤੈਨੂੰ ਮੁਲਕ ਤੇ ਮਾਲ ਦਾ ਹੰਕਾਰ ਹੈ ਤਾਂ ਮੈਨੂੰ ਅਕਾਲ ਪੁਰਖ ਦੀ ਓਟ ਦਾ ਮਾਣ ਹੈ।

"ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ॥ "

ਕੀ ਹੋਇਆ ਕਿ ਤੂੰ ਮੇਰੇ ਚਾਰ ਨਿੱਕੇ-ਨਿੱਕੇ ਬੱਚੇ ਮਾਰ ਦਿੱਤੇ ਜਦੋਂ ਕਿ ਭਿਅੰਕਰ ਕੁੰਡਲੀਆ ਨਾਗ ਅਜੇ ਪਿੱਛੇ ਰਹਿੰਦਾ ਹੈ।

"ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਿਸ਼ ਦਮਾਂ ਰਾਂ ਫ਼ਰੋਸ਼ਾਂ ਕੁਨੀ॥ "

ਇਸ ਵਿੱਚ ਵੀ ਕੀ ਮਰਦਾਨਗੀ ਹੈ ਕਿ ਤੂੰ ਕੁਝ ਕੁ ਚਿੰਗਿਆੜੀਆਂ ਨੂੰ ਬੁਝਾ ਦਿੱਤਾ ਜਦੋਂ ਕਿ ਭੜਕਦੀ ਹੋਈ ਅੱਗ ਅਜੇ ਬਾਕੀ ਹੈ। ਫਿਰ ਸਾਹਿਬ ਫ਼ਾਰਸੀ ਦੇ ਮਸ਼ਹੂਰ ਸ਼ਾਇਰ ਫਿਰਦੌਸੀ ਦੀ ਗਵਾਹੀ ਪਾਉਂਦੇ ਹਨ ਕਿ ਕਾਹਲ ਵਿਚ ਕੀਤਾ ਹੋਇਆ ਕੰਮ ਸ਼ੈਤਾਨ ਦਾ ਹੁੰਦਾ ਹੈ। ਸ਼ੇਅਰ ਦੀ ਖ਼ੂਬਸੂਰਤ ਜੜਤ ਵੱਲ ਵੇਖੋ :-

"ਕਿ ਖ਼ੁਸ਼ ਗੁਫ਼ਤ ਫਿਰਦੌਸੀਏ ਖ਼ੁਸ਼ ਜ਼ੁਬਾਂ।
ਸ਼ਿਤਾਬੀ ਬਵਦ ਕਾਰਿ ਆਹਰਮਨਾ॥ "

ਪੁੱਛਿਆ ਜਾ ਸਕਦਾ ਹੈ ਕਿ ਹਿੰਦੁਸਤਾਨ ਦਾ ਹੋਰ ਕਿਹੜਾ ਕਵੀ ਹੈ ਜਿਸਨੇ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਸ਼ਸਤਰ ਨਾਮ ਮਾਲਾ ਪੁਰਾਣ ਵਰਗੀ ਕ੍ਰਿਤੀ ਦੀ ਸਿਰਜਣਾ ਕੀਤੀ ਹੈ ਅਤੇ ਕਿਹੜਾ ਉਹ ਕਵੀ ਹੈ ਜਿਹਨਾਂ ਨੇ ਉਹਨਾਂ ਵਰਗਾ ਸੰਗੀਤ ਮਈ ਯੁੱਧ ਚਿਤਰਣ ਕੀਤਾ ਹੈ। ਧਿਆਨ ਨਾਲ ਜ਼ਰਾ ਉਦਾਹਰਣ ਵੇਖੋ :-

"ਬਾਗੜਦੰ ਬੀਰੰ ਜਾਗੜਦੰ ਜੂਟੇ। ਤਾਗੜਦੰ ਤੀਰੰ। ਛਾਗੜਦੰ ਛੂਟੇ।
ਸਾਗੜਦੰ ਸੁਆਰੰ ਜਾਗੜਦੰ ਜੂਝੇ। ਕਾਗੜਦੰ ਕੋਪੇ ਰਾਗੜਦੰ ਰੁਝੈ"

"ਮਾਗੜਦੰ ਮਾਚਿਓ ਜਾਗੜਦੰ ਜੁਧੰ। ਜਾਗੜਦੰ ਜੋਧਾ ਕਾਗੜਦੰ ਕ੍ਰੁੱਧੰ।
ਸਾਗੜਦੰ ਸਾਗੰ ਡਾਗੜਦੰ ਡਾਰੇ। ਬਾਗੜਦੰ ਬੀਰੰ ਆਗੜਦੰ ਉਤਾਰੇ "

ਸਤਿਗੁਰੂ ਦਸ਼ਮੇਸ਼ ਤੋਂ ਬਿਨਾਂ ਉਹ ਹੋਰ ਦੂਜਾ ਕਵੀ ਕੌਣ ਹੈ ਜਿਸਨੇ ਪਟਨੇ ਸ਼ਹਿਰ ਵਿਖੇ ਭਵ ਲਿਆ ਹੈ?ਤੇ ਆਪਣੇ ਆਪ ਨੂੰ ਅਵਤਾਰ ਕਹਿਣ ਵਾਲਿਆਂ ਨੂੰ ਨਰਕ ਦੇ ਭਾਗੀ ਹੋਣ ਦੀ ਤਾੜਨਾ ਕੌਣ ਕਰ ਸਕਦਾ ਹੈ। ਉਹਨਾਂ ਵਰਗਾ ਵਰ ਸ਼ਕਤੀ ਤੋਂ ਕੌਣ ਮੰਗ ਸਕਦਾ ਹੈ। ।ਰਵਿ ਸਸਿ ਦੇ ਚਰਨਾਂ ਵਿੱਚੋਂ

ਅਜਿਹੀ ਬੇਨਤੀ ਹੋਰ ਕੌਣ ਕਰ ਸਕਦਾ ਹੈ ਤੇ ਰਵਿ ਸਸਿ ਜਿਹੇ ਗਹਿਰ ਗੰਭੀਰ ਬਿੰਬ ਉਹਨਾਂ ਬਿਨਾਂ ਕੌਣ ਵਰਤ ਸਕਦਾ ਹੈ? ਨਿਰੰਕਾਰ ਨਾਲ ਸਿੱਧੀ ਗੱਲਬਾਤ ਕਰਨ ਦੀ ਸਮਰੱਥਾ ਹੋਰ ਕਿਸ ਵਿੱਚ ਹੈ? "ਮਾਨਸ ਕੀ ਜਾਤਿ" ਨੂੰ ਇੱਕ ਕਹਿਣ ਵਾਲਾ ਉਹਨਾਂ ਬਿਨਾਂ ਹੋਰ ਕੌਣ ਹੈ? ਕੀ ਕੋਈ ਹਿੰਦੂ ਜਾਂ ਮੁਸਲਮਾਨ ਕਵੀ ਇਹ ਹਿੰਮਤ ਕਰ ਸਕਦਾ ਹੈ ਕਿ ਉਹ ਜ਼ਾਤ ਪਾਤ ਤੇ ਭੇਦ ਭਾਵ ਦਾ ਖੰਡਨ ਕਰਕੇ ਸਾਰੀ ਮਾਨਵਤਾ ਨੂੰ ਇੱਕ ਨਜ਼ਰ ਨਾਲ ਵੇਖੇ।ਜੇ ਦਸਮ ਗ੍ਰੰਥ ਦਾ ਰਚਨਾਕਾਰ ਦਸ਼ਮੇਸ਼ ਨਹੀਂ ਤਾਂ ਹੋਰ ਕੌਣ ਹੈ?ਜਿਸਤੇ ਵਿਚਾਰ ਕਰਦਿਆਂ ਇਹ ਗੱਲ ਤਾਂ ਸਿੱਧ ਹੀ ਹੈ ਕਿ ਇਹ ਕਿਸੇ ਮੁਸਲਮਾਨ ਕਵੀ ਦੀ ਕ੍ਰਿਤ ਨਹੀਂ ਪਰ ਜੇ ਕਿਸੇ ਹਿੰਦੂ ਕਵੀ ਦੀ ਕ੍ਰਿਤ ਹੈ ਤਾਂ ਦਾਸ ਨੇ ਲਗਭੱਗ "ਜਾਇਸੀ"ਤੋਂ ਲੈ ਕੇ "ਤੁਲਸੀ, ਸੂਰਦਾਸ, ਕੇਸ਼ਵ, ਬਿਹਾਰੀ, ਭੂਸ਼ਣ, ਮਤੀਰਾਮ, ਘਣਾਨੰਦ, ਦੇਵ, ਪਦਮਾਕਰ, ਰਤਨਾਕਰ, ਭਿਖਾਰੀ ਦਾਸ, ਗੰਗ, ਸੈਨਾਪਤਿ, ਬੇਣੀ, ਰਸਖਾਨ, ਆਲਮ-ਬੋਧਾ ਆਦਿ ਲੱਗਭੱਗ ਸਾਰੇ ਹੀ ਹਿੰਦੀ ਦੇ ਵੱਡੇ ਕਵੀਆਂ ਨੂੰ ਪੜ੍ਹਿਆ ਹੈ ਕਿਸੇ ਵੀ ਕਵੀ ਦੀ ਛੰਦ ਰਚਨਾ, ਅਲੰਕਾਰਿਕ ਸ਼ਬਦਾਵਲੀ,ਰਸ ਵਰਨਣ,ਭਾਵ ਚਿਤਰਣ,ਪ੍ਰਕ੍ਰਿਤੀ ਦੀ ਸੁੰਦਰਤਾ ਆਦਿ ਦਸਮ ਗ੍ਰੰਥ ਸਾਹਿਬ ਦੇ ਬਾਣੀ ਵਿਧਾਨ ਨਾਲ ਨਹੀਂ ਮਿਲਦੀ ਫਿਰ ਕੋਈ ਵੀ ਹਿੰਦੂ ਕਵੀ ਇਹ ਕਿਵੇਂ ਕਹਿ ਸਕਦਾ ਹੈ ਕਿ "ਮੈਂ ਨ ਗਣੇਸਹਿ ਪ੍ਰਿਥਮ ਮਨਾਊਂ।ਕਿਸਨ ਬਿਸਨ ਕਬਹੂੰ ਨ ਧਿਆਊਂ॥"

ਜਾਂ "ਮਹਾਂਦੇਵ ਕੋ ਕਹਤ ਸਦਾ ਸਿਵ।ਨਿਰੰਕਾਰ ਕਾ ਚੀਨਤ ਨਹਿ ਭਿਵ॥"

ਈਸ਼ਵਰ ਦੇ ਨਵੇਂ ਨਾਮ ਖੜਗਕੇਤ, ਅਸਿਧੁਜ ਆਦਿ ਕੌਣ ਕਵੀ ਕਲਪ ਸਕਦਾ ਹੈ।ਜਾਪੁ ਸਾਹਿਬ ਅਤੇ ਅਕਾਲ ਉਸਤਤਿ ਵਿੱਚ ਪ੍ਰਮਾਤਮਾ ਦੀ ਉਸਤਤੀ ਜਿਸ ਤਰ੍ਹਾਂ ਕੀਤੀ ਗਈ ਹੈ ਅਤੇ ਜਿਹੜੀ ਵਿਲੱਖਣ ਸ਼ਬਦਾਵਲੀ ਉਸ ਵਿੱਚ ਵਰਤੀ ਹੈ ਉਹ ਕਿਸੇ ਵੀ ਦੁਨਿਆਵੀ ਕਵੀ ਦੀ ਸਮਰੱਥਾ ਤੋਂ ਬਾਹਰਲੀ ਗੱਲ ਹੈ। ਇਸ ਲਈ ਬੇਨਤੀ ਹੈ ਕਿ ਸਾਹਿਤ ਜਾਂ ਕਵਿਤਾ ਨੂੰ ਸਮਝਣ ਵਾਸਤੇ ਸ਼ੁੱਧ ਅੰਤ੍ਰਾਕਰਣ,ਨਿਰਮਲ ਬੁੱਧੀ ਅਤੇ ਭਾਵਨਾ ਭਰਪੂਰ ਦਿਲ ਚਾਹੀਦਾ ਹੈ।ਕਲਗੀਧਰ ਵਰਗੇ ਵਿਸ਼ਵ ਸਮਰਾਟ ਕਵੀ ਦੇ ਕਲਾਮ ਨੂੰ ਜਣਾ-ਖਣਾ ਨਹੀਂ ਪਹਿਚਾਨਸਕਦਾ।ਐਂਵੇਂ ਏਧਰੋਂ ਓਧਰੋਂ ਚਾਰ ਟੋਟਕੇ ਇਕੱਠੇ ਕਰਕੇ ਮਗ਼ਜ਼ ਮਾਰਨਾ ਹੋਰ ਗੱਲ ਹੈ।ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕਿਹੜਾ ਕਵੀ ਹੈ ਜੋ ਨਿਰੰਕਾਰ ਦੀ ਇਉਂ ਵਡਿਆਈ ਕਰੇ।

"ਅਕਾਲ, ਕ੍ਰਿਪਾਲ, ਅਰੂਪ, ਅਨੂਪ, ਅਭੇਖ, ਅਲੇਖ, ਅਕਾਏ, ਅਜਾਏ, ਅਗੰਜੇ, ਅਭੰਜੇ, ਅਨਾਮੇ, ਅਠਾਮੇ, ਅਕਰਮੰ, ਅਧਰਮੰ, ਅਨਾਮੰ, ਅਧਾਮੰ, ਅਬਾਹੇ, ਅਢਾਹੇ, ਅਨੀਲੇ, ਅਨਾਦੇ, ਅਛੇਦੇ, ਅਗਾਧੇ, ਅਪਾਧੇ, ਅਭੂਤੇ, ਅਜੂਪੇ, ਨ੍ਰਿਦੇਸੇ, ਨ੍ਰਿਭੇਸੇ, ਨ੍ਰਿਧਾਤੇ, ਨ੍ਰਿਘਾਤੇ, ਨ੍ਰਿਤਾਪੇ, ਨ੍ਰਿਬਰਗੇ, ਅਸਰਗੇ"॥

ਉਹ ਹਰ ਕਲਾ ਦਾ ਗਿਆਤਾ ਹੈ ਸਾਡੇ ਨ੍ਰਿਤ ਸੰਗੀਤ ਕਲਾ ਹੁਨਰ ਦਾ ਆਦਿ ਉਹੀ ਹੈ ਓਹ ਗਰੀਬਾਂ ਦਾ ਰਾਖਾ ਹੈ ਤੇ ਤਾਕਤਵਰਾਂ ਨੂੰ ਮਾਰਨ ਵਾਲਾ ਹੈ।

"ਗਨੀਮੁਲ ਖਿਰਾਜ ਹੈ। ਗਰੀਬੁਲ ਨਿਵਾਜ਼ ਹੈ॥"

ਉਹ "ਸਰਬ ਸੋਖੰ", "ਸਰਬ ਪੋਖੰ", "ਸਰਬ ਕਰਤਾ", "ਸਰਬ ਹਰਤਾ" ਹੈ। ਉਹਨਾਂ ਬਿਨਾਂ ਇਹ ਕੋਣ ਕਹਿ ਸਕਦਾ ਹੈ ਕਿ ਸਾਰਾ ਵਿਸ਼ਵ ਓਸੇ ਦਾ ਹੀ ਰੂਪ ਹੈ।

"ਜੱਛ, ਗੰਧ੍ਰਬ, ਉਰਗ, ਬਿਦਿਆਧਾਰ, ਕਿੰਨਰ, ਪਿਸ਼ਾਚ, ਹਿੰਦੂ, ਤੁਰਕ, ਦੇਵ, ਦਾਨਵ, ਇੰਦ੍ਰ, ਸ਼ਸ਼ਤ੍ਰਧਾਰੀ, ਜਟਾਧਾਰੀ, ਕੰਠੀਧਾਰੀ, ਬ੍ਰਹਮਚਾਰੀ, ਜੋਗੀ, ਕਾਨਫਾਰੀ, ਡੰਡਾਧਾਰੀ ਆਦਿ ਆਦਿ॥"

ਸਾਹਿਬੇ ਕਮਾਲ ਦਸਮ ਗੁਰੂ ਤੋਂ ਬਿਨਾਂ ਖ਼ਾਲਸੇ ਨੂੰ ਹੇਠ ਲਿਖਿਆ ਆਦੇਸ਼ ਹੋਰ ਕੌਣ ਦੇ ਸਕਦਾ ਹੈ :-

"ਜਾਗਤ ਜੋਤਿ ਜਪੈ ਨਿਸ ਬਾਸੁਰ,ਏਕ ਬਿਨਾ ਮਨ ਨੈਕ ਨਾ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਿਖਾਲਸ ਜਾਨੈ॥"

ਉਸ ਇੰਨਕਲਾਬੀ ਯੋਧੇ ਤੋਂ ਬਿਨਾਂ ਇੱਕ ਨਿਰੰਕਾਰ ਦੀ ਪੂਜਾ ਦੀ ਗੱਲ ਹੋਰ ਕੌਣ ਕਰ ਸਕਦਾ ਹੈ।

"ਸਗਲ ਦੁਆਰ ਕਉ ਛਾਡਿਕੈ ਗਹਿਓ ਤੁਹਾਰੇ ਦੁਆਰ।
ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥"

ਉਹਨਾਂ ਤੋਂ ਬਿਨਾਂ ਦੁਰਗਾ,ਖੜਗ,ਤੇਗ,ਤਲਵਾਰ,ਸ਼ਕਤੀ ਜਾਂ ਸ਼ਿਵਾ ਤੋਂ ਇਹ ਵਰ ਕੌਣ ਮੰਗ ਸਕਦਾ ਹੈ :-

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੌਂ ਅਰਿ ਸੌਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥
ਅਰੁ ਸਿਖ ਹੋ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮਹਿ ਤਬ ਜੂਝ ਮਰੋਂ॥"

ਅਜਿਹਾ ਕਿਹੜਾ ਕਵੀ ਹੈ ਜਿਸਨੇ ਆਪਣੇ ਪੂਰਵ ਜਨਮ ਦੀ ਤਪ ਗਾਥਾ ਲਿਖੀ ਹੋਵੇ ਤੇ ਨਾਲ ਅਸਥਾਨ ਵੀ ਦੱਸਿਆ ਹੋਵੇ।

"ਅਬ ਮੈ ਅਪਨੀ ਕਥਾ ਬਖਾਨੋ। ਤਪ ਸਾਧਤ ਜਿ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾ। ਸਪਤ ਸ੍ਰਿੰਗ ਸੋਭਿਤ ਹੈ ਤਹਾ॥
ਸਪਤਸ੍ਰਿੰਗ ਤਿਹ ਨਾਮ ਕਹਾਵਾ। ਪੰਡੁ ਰਾਜ ਜਹ ਜੋਗੁ ਕਮਾਵਾ।
ਤਹ ਹਮ ਅਧਿਕ ਤਪੱਸਿਆ ਸਾਧੀ। ਮਹਾਕਾਲ ਕਾਲਕਾ ਅਰਾਧੀ॥

ਕਿਸ ਕਵੀ ਦੇ ਮਾਤਾ ਪਿਤਾ ਨੇ ਨਿਰੰਕਾਰ ਦੀ ਪੂਜਾ ਕੀਤੀ ਹੈ :-

"ਇਹ ਬਿਧਿ ਕਰਤ ਤਪੱਸਿਆ ਭਯੋ। ਦਵੈ ਤੇ ਏਕ ਰੂਪ ਹਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ॥
ਤਿਨ ਜੋ ਕਰੀ ਅਲਖ ਕੀ ਸੇਵਾ। ਤਾ ਤੇ ਭਏ ਪ੍ਰਸੰਨ ਗੁਰਦੇਵਾ।
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ। ਤਬ ਹਮ ਜਨਮ ਕਲੂ ਮਹਿ ਲੀਆ॥"

ਉਹਨਾਂ ਤੋਂ ਬਿਨਾਂ ਖ਼ਾਲਸੇ ਨੂੰ ਏਨਾ ਮਾਨ ਕੌਣ ਬਖ਼ਸ਼ ਸਕਦਾ ਹੈ :-

"ਇਨਹੀਂ ਕੀ ਕ੍ਰਿਪਾ ਕੇ ਸਜੇ ਹਮ ਹੈਂ।
ਨਹੀਂ ਮੋ ਸੇ ਗਰੀਬ ਕਰੋਰ ਪਰੇ॥"

ਅਤੇ ਸਾਰਿਆਂ ਭਾਰਤ ਵਾਸੀਆਂ ਨੂੰ ਗਰਜਵੀਂ ਆਵਾਜ਼ ਵਿੱਚ ਇਹ ਵੰਗਾਰ ਭਰਿਆ ਉਪਦੇਸ਼ ਮੇਰੇ ਮਹਾਨ ਯੋਧੇ ਪ੍ਰੀਤਮ ਦਸ਼ਮੇਸ਼ ਪਿਤਾ ਤੋਂ ਬਿਨਾਂ ਕੌਣ ਦੇ ਸਕਦਾ ਹੈ :-

"ਹਮਾ ਹੀਲਤੇ ਦਰ ਗੁਜ਼ਸ਼ਤ,
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥"

ਫਿਰ ਕੋਈ ਵੀ ਦੁਨੀਆਦਾਰ ਕਵੀ ਪ੍ਰਮਾਤਮਾ ਤੋਂ ਆਪਣੀ ਅਤੇ ਆਪਣੇ ਪਰਿਵਾਰ ਦੀ ਸੁਖ ਮੰਗ ਸਕਦਾ ਹੈ ਪਰ ਇੱਕ ਮੁਕੰਮਲ ਪੰਥ ਦੇ ਆਗੂ ਤੋਂ ਬਿਨਾਂ ਤੇ ਪੂਰਨ ਗੁਰੂ ਕਰਤਾਰ ਤੋਂ ਬਿਨਾਂ ਕਿਹੜਾ ਕਵੀ ਕਹਿ ਸਕਦਾ ਹੈ ਕਿ:

"ਸੁਖੀ ਬਸੈ ਮੋਰੋ ਪਰਿਵਾਰਾ।ਸੇਵਕ ਸਿੱਖਯ ਸਭੈ ਕਰਤਾਰਾ॥"

ਫਿਰ ਆਮ ਕਰਕੇ ਵੇਖਿਆ ਗਿਆ ਹੈ ਕਿ ਕਵੀ ਲੋਕ ਸ਼ਾਂਤ ਚਿੱਤ,ਇਕਾਂਤ ਪਸੰਦ ਅਤੇ ਕਲਹ ਕਲੇਸ਼ ਤੋਂ ਡਰਕੇ ਰਹਿੰਦੇ ਹਨ ਪਰ ਏਧਰ ਤਾਂ ਸਾਫ਼ -ਸਾਫ਼ ਆਖਿਆ ਗਿਆ ਹੈ ਕਿ ਸਾਡੇ ਸਾਰੇ ਵੈਰੀਆਂ ਤੇ ਦੁਸ਼ਟਾਂ ਨੂੰ ਹੇ ਅਕਾਲ ਪੁਰਖ ਅੱਜ ਹੀ ਖ਼ਤਮ ਕਰ ਦਿਉ।

"ਮੋ ਰੱਛਾ ਨਿਜੁ ਕਰਿ ਦੈ ਕਰਿਯੈ।ਸਭ ਬੈਰਨ ਕੋ ਆਜ ਸੰਘਰੀਯੈ॥"

ਫਿਰ ਇਹ ਰੱਖਿਆ ਦੀ ਬੇਨਤੀ ਵੀ ਕਿਸ ਨੂੰ ਕੀਤੀ ਹੈ ਸ੍ਰੀ ਅਸਿਧੁਜ, ਖੜਗਕੇਤ ਜਾਂ ਕ੍ਰਿਪਾਨਧਾਰੀ ਨਿਰੰਕਾਰ ਨੂੰ ਜੋ ਦਸ਼ਮੇਸ਼ ਤੋਂ ਬਿਨਾਂ ਹੋਰ ਕਿਸੇ ਕਵੀ ਰਾਜ ਦਾ ਇਸ਼ਟ ਹੋ ਹੀ ਨਹੀਂ ਸਕਦਾ।ਸਿੱਖਾਂ ਦੀ ਸਵੇਰ ਸ਼ਾਮ ਦੀ ਅਰਦਾਸ ਜੋ ਸਾਰਿਆਂ ਤਖ਼ਤਾਂ,ਗੁਰਦਵਾਰਿਆਂ, ਧਰਮ ਸਥਾਨਾਂ ਅਤੇ ਘਰਾਂ ਵਿੱਚ ਹੁੰਦੀ ਹੈ।ਉਹ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਹੈ।ਕੀ ਏਡੇ ਵਿਸ਼ਾਲ ਸਿੱਖ ਜਗਤ ਵਿੱਚ ਕੋਈ ਵੀ ਅਜਿਹਾ ਵਿਦਵਾਨ, ਤੱਤਵੇਤਾ,ਸਰਵ ਗਿਆਤਾ, ਬ੍ਰਹਮ ਗਿਆਨੀ ਮਹਾਂਪੁਰਖ ਹੁਣ ਤੱਕ ਨਹੀਂ ਹੋਇਆ ਜੋ ਇਹ ਕਹਿ ਸਕਦਾ ਕਿ ਇਹ ਪਉੜੀ ਕਿਸੇ ਕਵੀ ਦੀ ਬਣਾਈ ਹੋਈ ਹੈ ਇਸ ਲਈ ਇਸਨੂੰ ਅਰਦਾਸ ਵਿੱਚ ਸ਼ਾਮਿਲ ਨਾ ਕਰੋ।ਫਿਰ ਦਸ਼ਮੇਸ਼ ਤੋਂ ਬਿਨਾਂ ਜੇ ਇਹ ਕਿਸੇ ਹੋਰ ਨੇ ਲਿਖੀ ਹੈ ਤਾਂ ਉਸ ਨੇ ਨੌਂ ਗੁਰੂਆਂ ਦੀ ਬਜਾਇ ਦਸ ਗੁਰੂਆਂ ਦਾ ਮੰਗਲ ਕਿਉਂ ਨਾ ਕੀਤਾ?ਪੰਜਾਬੀ ਦੀ ਮਹਾਨ ਰਚਨਾ ਤੇ ਸਾਡੇ ਲਈ ਅਨਮੋਲ ਖ਼ਜ਼ਾਨਾ ਤੇ ਕਈ ਕਰੋੜ ਕੋਹੇਨੂਰਾਂ ਤੋਂ ਵੱਧ ਕੀਮਤੀ ਇਸ ਸ਼ਬਦ ਨੂੰ ਅਸੀਂ ਕਿਸਦੀ ਝੋਲੀ ਪਾਵਾਂਗੇ ਜਿਹੜਾ ਦਸਮ ਪਿਤਾ ਆਪਣੇ ਮਿੱਤਰ ਪਿਆਰੇ ਨਿਰੰਕਾਰ, ਸਰਬਲੋਹ ਜਾਂ ਖੜਗਕੇਤ ਨੂੰ ਮੁਖ਼ਾਤਿਬ ਹੋ ਕੇ ਅਰਜ਼ ਕਰਦੇ ਹਨ।

**ਖ਼ਯਾਲ ਪਾਤਿਸ਼ਾਹੀ ੧੦**

"ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ।
ਤੁਧੁ ਬਿਨੁ ਰੋਗੁ ਰਜਾਇਯਾਂ ਦਾ ਓਢਣ ਨਾਗ ਨਿਵਾਸਾਂ ਦਾ ਰਹਣਾ॥

ਸੂਲ ਸੁਰਾਹੀ ਖੰਜਰ ਪਿਯਾਲਾ ਬਿੰਗੁ ਕਸਾਇਯਾਂ ਦਾ ਸਹਣਾ।
ਯਾਰੜੇ ਦਾ ਸਾਨੂੰ ਸੱਥਰ ਚੰਗਾ ਭਠ ਖੇੜਿਆਂ ਦਾ ਰਹਣਾ।੧।੧।੬॥

ਉਹਨਾਂ ਦੇ ਹੇਠਾਂ ਲਿਖੇ ਅਨਮੋਲ ਵੈਰਾਗਮਈ ਸ਼ਬਦ ਤਾਂ ਪੜ੍ਹਨ ਯੋਗ ਹੀ ਹਨ।ਅਧਿਆਤਮਵਾਦ ਦੇ ਖੋਜੀਆਂ ਲਈ ਇਹਨਾਂ ਸ਼ਬਦਾਂ ਵਿੱਚ ਕਿੰਨਾ ਉੱਚ ਕੋਟੀ ਦਾ ਗਿਆਨ ਭਰਿਆ ਪਿਆ ਹੈ ਉਸਨੂੰ ਇੱਕ ਸੁਹਿਰਦ ਸੱਜਣ ਹੀ ਸਮਝ ਸਕਦਾ ਹੈ।ਇਹਨਾਂ ਵਿੱਚ ਹੀ ਇੱਕ ਸ਼ਬਦ ਉਹ ਹੈ ਜਿੱਥੇ ਸਰਗੁਣ ਦਾ ਖੰਡਨ ਤੇ ਨਿਰਗੁਣ ਬ੍ਰਹਮ ਦਾ ਮੰਡਨ ਕੀਤਾ ਹੈ।ਜਿਹੜਾ ਏਥੇ ਚੌਥੇ ਨੰਬਰ ਉੱਪਰ ਲਿਖਿਆ ਗਿਆ ਹੈ ਤੇ ਹਜ਼ੂਰ ਨੇ ਰਾਗ ਬਿਲਾਵਲ ਵਿੱਚ ਉਚਾਰਣ ਕੀਤਾ ਹੈ।

**ਰਾਗ ਰਾਮਕਲੀ ਪਾਤਸਾਹੀ ੧੦**

"ਰੇ ਮਨ ਐਸੋ ਕਰਿ ਸੰਨਿਆਸਾ।
ਬਨ ਸੇ ਸਦਨ ਸਬੈ ਕਰ ਸਮਝਹੁ ਮਨਹੀ ਮਾਹਿ ਉਦਾਸਾ।੧।ਰਹਾਉ।
ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖੁਨ ਬਢਾਉ।
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਉ।੧।
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਰਬਾਹਿਬੋ ਹਵੈਬੋ ਤ੍ਰਿਗੁਣ ਅਤੀਤ।੨।
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ।੩।੧।

**ਰਾਮਕਲੀ ਪਾਤਸਾਹੀ ੧੦**

"ਰੇ ਮਨ ਇਹ ਬਿਧਿ ਜੋਗ ਕਮਾਓ।
ਸਿੰਙੀ ਸਾਚੁ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ।੧।ਰਹਾਓ।
ਤਾਤੀ ਗਹੁ ਆਤਮ ਬਸਿ ਕਰ ਕੀ ਭਿਛਾ ਨਾਮੁ ਅਧਾਰੰ।
ਬਾਜੈ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ।੧।
ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ।
ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬ੍ਯੋਮ ਬਿਵਾਨੰ।੨।
ਆਤਮ ਉਪਦੇਸ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੈ।
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ।੩।੨।

**ਰਾਗ ਸੋਰਠਿ ਪਾਤਸਾਹੀ ੧੦**

ਪ੍ਰਭੁ ਜੂ ਤੋ ਕਹ ਲਾਜ ਹਮਾਰੀ।
ਨੀਲ ਕੰਠ ਨਰ ਹਰਿ ਨਾਰਾਇਣ ਨੀਲ ਬਸਨ ਬਨਵਾਰੀ।੧।ਰਹਾਉ।
ਪਰਮ ਪੁਰਖ ਪਰਮੇਸੁਰ ਸੁਆਮੀ ਪਾਵਨ ਪਉਨ ਅਹਾਰੀ।
ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ।੧।
ਨਿਰਬਿਕਾਰ ਨਿਰਜੁਰ ਨਿਦ੍ਰਾ ਬਿਨ ਨਿਰਬਿਖ ਨਰਕ ਨਿਵਾਰੀ।
ਕ੍ਰਿਪਾ ਸਿੰਧੁ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨ ਕਾਰੀ।੨।

ਧਨੁਰ ਪਾਨ ਧ੍ਰਿਤਮਾਨ ਧਰਾਧਰ ਅਨਿਬਿਕਾਰ ਅਸਿ ਧਾਰੀ।
ਹਉ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ।੩। ੧।੪।

**ਰਾਗ ਬਿਲਾਵਲੁ ਪਾਤਸਾਹੀ ੧੦**

"ਸੋ ਕਿਮ ਮਾਨਸ ਰੂਪ ਕਹਾਏ।
ਸਿਧ ਸਮਾਧਿ ਸਾਧ ਕਰ ਹਾਰੇ ਕਯੋ ਹੂੰ ਨ ਦੇਖਨ ਪਾਏ।੧।ਰਹਾਉ।
ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ।
ਬੇਦ ਪੁਰਾਨ ਹਾਰਿ ਹਠ ਛਾਡਿਓ ਤਦਪਿ ਧਿਆਨ ਨ ਆਏ।੧।

ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ।
ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ।੨।
ਭੂਮਿ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ।
ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ।੩।੧।੮

ਵੱਡੇ- ਵੱਡੇ ਬਾਦਸ਼ਾਹਾਂ, ਭੋਗੀਆਂ,ਅੱਯਾਸ਼ਾਂ ਤੇ ਅਭਿਮਾਨੀਆਂ ਲਈ ਹੇਠ ਲਿਖਿਆ ਸਵੈਯਾ ਮਹਾਨ ਉਪਦੇਸ਼ ਦਾ ਲਖਾਇਕ ਹੈ।

**ੴਪ੍ਰਸਾਦਿ।ਸਵੈਯੇ।**

"ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ।
ਕੋਟਿ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ।
ਭਾਰੀ ਭੁਜਾਨ ਕੋ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ।
ਏਤੇ ਭਏ ਤੋਂ ਕਹਾ ਭਏ ਭੂਪਤਿ ਅੰਤ ਕੋ ਨਾਗੇ ਹੀ ਪਾਇ ਪਧਾਰੇ।੨।੨੨।

ਫੋਕਟ ਧਰਮਾਂ ਦਾ ਅਤੇ ਆਡੰਬਰੀ ਧਾਰਨਾਵਾਂ ਦਾ ਖੰਡਨ ਹੇਠ ਲਿਖੇ ਸਵੈਯੇ ਵਿੱਚ ਜਿਵੇਂ ਉਹ ਕਰਦੇ ਹਨ

ਇਸ ਤਰ੍ਹਾਂ ਹਿੰਦੂ ਜਾਂ ਮੁਸਲਮਾਨ ਕਵੀ ਕੋਈ ਵੀ ਨਹੀਂ ਕਰ ਸਕਦਾ।

**ਸਵੈਯਾ**

"ਕਾਹੂੰ ਲੈ ਠੋਕਿ ਬਧੇ ਉਰਿ ਠਾਕੁਰ ਕਾਹੂੰ ਮਹੇਸ ਕੋ ਏਸ ਬਖਾਨਯੋ।
ਕਾਹੂ ਕਹਿਯੋ ਹਰਿ ਮੰਦਰ ਮੈ ਹਰਿ ਕਾਹੂ ਮਸੀਤ ਕੈ ਬੀਚ ਪ੍ਰਮਾਨਯੋ।
ਕਾਹੂੰ ਨੇ ਰਾਮ ਕਹਯੋ ਕ੍ਰਿਸਨਾ ਕਹੁ ਕਾਹੂ ਮਨੈ ਅਵਤਾਰਨ ਮਾਨਯੋ।
ਫੋਕਟ ਧਰਮ ਬਿਸਾਰ ਸਬੈ ਕਰਤਾਰ ਹੀ ਕਉ ਕਰਤਾ ਜੀਅ ਜਾਨਯੋ।੧੨।
"ਜਾਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ।
ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿੱਖ ਉਪਾਇ ਮਿਟਾਏ।
ਅੰਤ ਮਰੇ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ।
ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ।੨੩।

ਹਰ ਪ੍ਰਕਾਰ ਦੇ ਰੋਗ ਅਤੇ ਸੋਗ ਦੀ ਨਿਵਰਤੀ ਲਈ ਹਰ ਇੱਕ ਸਿੱਖ ਜੋ ਨਿੱਤ ਪ੍ਰਤੀ ਅਰਦਾਸ ਕਰਦਾ ਹੈ।ਉਸਨੂੰ ਅਸੀਂ ਕਿਸਦੀ ਕ੍ਰਿਤ ਆਖਾਂਗੇ।

ਸਵੈਯਾ

"ਰੋਗਨ ਤੇ ਅਰੁ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ।
ਸਤ੍ਰ ਅਨੇਕ ਚਲਾਵਤ ਘਾਵ ਤਊ ਤਨਿ ਏਕ ਨ ਲਾਗਨ ਪਾਵੈ।
ਰਾਖਤ ਹੈ ਅਪਨੋ ਕਰੁ ਦੈ ਕਰਿ ਪਾਪ ਸਬੂਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥ ੬।੨੪੮।

ਇਹ ਸਾਰੇ ਤੱਥ ਸਪੱਸ਼ਟ ਕਰਦੇ ਹਨ ਕਿ ਇਹ ਰਚਨਾ ਉਸ ਅਕਾਲ ਪੁਰਖ ਦੇ ਸਾਹਿਬਜ਼ਾਦੇ ਦੀ ਹੈ ਜੋ ਖ਼ੁਦ ਰੱਬ ਜੀ ਦੇ ਸਨਮੁੱਖ ਹੋ ਕੇ ਆਖਦਾ ਹੈ:

"ਪੰਥ ਚਲੈ ਤਬ ਜਗਤ ਮਹਿ ਜਬ ਤੁਮ ਕਰਹੁ ਸਹਾਇ॥"

ਪਰ ਉਹਨਾਂ ਦੇ ਸ਼ੰਕਾਂ ਸਮਾਧਾਨ ਵਾਸਤੇ ਅਸੀਂ ਕੁਝ ਹੋਰ ਨੁਕਤੇ ਪੇਸ਼ ਕਰਦੇ ਹਾਂ ਜਿਵੇਂ ਉਹ ਖੜਗ ਨੂੰ ਕੀਤੀ ਨਮਸਕਾਰ ਦਾ ਅਰਥ ਵੀ ਉਲਟ ਹੀ ਲੈਂਦੇ ਹਨ।ਉਹਨਾਂ ਦਾ ਕਥਨ ਹੈ ਕਿ ਇਹ ਰਚਨਾ ਕਿਸੇ ਤਾਂਤ੍ਰਿਕ ਕਵੀ ਦੀ ਹੈ।ਸਾਡਾ ਪੱਖ ਹੈ ਕਿ ਦਸ਼ਮੇਸ਼ ਦੇ ਦਰਬਾਰ ਵਿੱਚ ਕਿਹੜਾ ਕਵੀ ਤਾਂਤ੍ਰਿਕ ਸੀ ?ਉਸਦਾ ਹਵਾਲਾ ਇਤਿਹਾਸ ਦੇ ਕਿਹੜੇ ਗ੍ਰੰਥ ਵਿੱਚ ਆਉਂਦਾ ਹੈ ?ਉਸ ਕਵੀ ਦਾ ਕੀ ਨਾਮ ਸੀ?ਉਹ ਕਿੱਥੋਂ ਦਾ ਰਹਿਣ ਵਾਲਾ ਸੀ ? ਕਲਗੀਧਰ ਦੇ ਪਾਸ ਉਹ ਕਦੋਂ ਆਇਆ?ਉਸਦੀਆਂ ਹੋਰ ਰਚਨਾਵਾਂ ਕਿਹੜੀਆਂ ਕਿਹੜੀਆਂ ਹਨ? ਆਖਿਰ ਇੱਕ ਓਮਕਾਰ, ਨਿਰਾਕਾਰ, ਨਿਰਗੁਣ,ਰੰਗ ਰੂਪ, ਰੇਖ ਭੇਖ ਅਕਾਲ ਅਜਾਇ, ਨਿਰੰਕਾਰ ਨੂੰ ਮੰਨਣ ਵਾਲੇ ਗੁਰੂ ਸਾਹਿਬ ਦੇ ਸੰਪਰਕ ਵਿੱਚ ਇਹ ਤਾਂਤ੍ਰਿਕ ਸੱਜਣ ਕਿਵੇਂ ਪਹੁੰਚ ਗਏ।ਜੇ ਪਹੁੰਚ ਵੀ ਗਿਆ ਤਾਂ ਉਸਦੀ ਇਤਨੀ ਅੰਦਰੂਨੀ ਰਸਾਈ ਕਿਵੇਂ ਹੋ ਗਈ ਕਿ ਸਤਿਗੁਰਾਂ ਨੇ ਆਪਣੇ ਇੱਕ ਬ੍ਰਹਮ ਦੀ ਉਪਾਸਨਾ ਦੇ ਸੰਕਲਪ ਨੂੰ ਛੱਡ ਕੇ ਉਸਦੇ ਮਨਮੱਤ ਵਾਲੇ ਸਿਧਾਂਤ ਨੂੰ ਸਵੀਕਾਰ ਕਰ ਲਿਆ।ਕਿਉਂ ਕਰ ਲਿਆ?ਕਿਵੇਂ ਕਰ ਲਿਆ?ਇਹਨਾਂ ਗੱਲਾਂ ਦਾ ਇਹ ਸੱਜਣ ਉੱਤਰ ਨਹੀਂ ਦਿੰਦੇ।ਬੱਸ ਇੱਕੋ ਰਟ ਫੜ੍ਹੀ ਹੋਈ ਹੈ ਕਿ ਇਹ ਬਾਣੀ ਤਾਂਤ੍ਰਿਕ ਕਵੀਆਂ ਦੀ ਹੈ।ਦੂਜੀ ਗੱਲ ਗ੍ਰੰਥ ਸਮਾਪਤੀ ਵਾਸਤੇ ਤਿੰਨ ਪ੍ਰਕਾਰ ਦੇ ਮੰਗਲਾਂ ਦਾ ਵਿਧਾਨ ਹੈ।ਨਮਸਕਾਰ ਆਤਮਿਕ,ਵਸਤੂ ਨਿਰਦੇਸ਼ ਆਤਮਿਕ ਅਤੇ ਆਸ਼ੀਰਵਾਦ ਆਤਮਿਕ। ਲੱਗਭੱਗ ਭਾਰਤ ਦੇ ਹਰ ਕਵੀ ਨੇ ਇਹਨਾਂ ਵਿੱਚੋਂ ਹੀ ਕਿਸੇ ਇੱਕ ਨੂੰ ਅਪਣਾਇਆ ਹੈ।ਪਰ ਤਲਵਾਰ ਨੂੰ ਤਲਵਾਰ ਸਮਝ ਕੇ ਨਮਸਕਾਰ ਕਰਨਾ ਅਤੇ ਉਸਨੂੰ ਗ੍ਰੰਥ ਦੀ ਨਿਰਵਿਘਨ ਸਮਾਪਤੀ ਲਈ ਧਿਆਉਣਾ ਇਹ ਤਾਂ ਅੱਜ ਤੱਕ ਕਿਤੇ ਵੀ ਵੇਖਣ ਵਿੱਚ ਨਹੀ ਆਇਆ।ਆਖਿਰ ਇੱਕ ਜੜ੍ਹ ਪਦਾਰਥ ਇਸ ਸ਼ਬਦਾਤਮਿਕ ਕਿਰਿਆ ਵਿੱਚ ਕਿਵੇਂ ਸਹਾਈ ਹੋ ਸਕਦਾ ਹੈ।ਤਲਵਾਰ ਨਾਲ ਸੂਰਮਿਆਂ ਨੇ ਯੁੱਧ ਜਿੱਤੇ ਹਨ,ਜਿੱਤ ਰਹੇ ਹਨ ਤੇ ਜਿੱਤਣਗੇ।ਪਰ ਤੇਗ, ਸਾਹਿਤ ਸਿਰਜਣਾ ਵਿੱਚ ਤਾਂ ਸਹਾਈ ਨਹੀਂ ਹੋ ਸਕਦੀ।ਆਖਿਰ ਕਲਪਣਾ ਦੀਆਂ ਵੀ ਕੁਝ ਸੀਮਾਂਵਾਂ ਹਨ ਪਰ ਹੁਣ ਇਹ ਪ੍ਰਸ਼ਨ ਉੱਠਦਾ ਹੈ ਕਿ ਗੁਰੂ ਸਾਹਿਬ ਦੇ ਦਰਬਾਰ ਵਿੱਚ ਤਾਂਤ੍ਰਿਕ ਕਵੀਆਂ ਵਾਲੀ ਅਜੀਬੋ ਗਰੀਬ ਗੱਪ ਦੀ ਸੋਚ ਸ਼ੁਰੂ ਕਿਵੇਂ ਹੋਈ।ਇਹ

ਸੂਤਰਪਾਤ ਕਰਨ ਵਾਲੇ ਵਿਤੰਡਾਵਾਦੀਆਂ ਨੇ ਦਲੀਲ ਕੀ ਘੜੀ? ਇਸਦੇ ਉੱਤਰ ਵਿੱਚ ਉਹ ਹਜ਼ੂਰ ਵੱਲੋਂ ਅਸਿਧੁਜ, ਅਸਿਕੇਤ, ਅਸਿਪਾਨ, ਖੜਗਕੇਤ, ਖੜਗਧੁਜ, ਜੈ ਤੇਗੰ, ਭਗਉਤੀ, ਕਾਲ, ਮਹਾਂਕਾਲ,ਕਾਲਿਕਾ, ਸਦਾ ਸ਼ਿਵ ਆਦਿ ਸ਼ਬਦਾਂ ਨੂੰ ਲੈ ਕੇ ਚੱਲਦੇ ਹਨ। ਉਹਨਾਂ ਦਾ ਕਥਨ ਹੈ ਕਿ ਇਹ ਸ਼ਬਦ ਕਿਉਂਕਿ ਗੁਰਬਾਣੀ ਦੇ ਅਧਿਆਤਮਿਕ ਸਰੂਪ ਨਾਲ ਮੇਲ ਨਹੀਂ ਖਾਂਦੇ। ਇਸ ਲਈ ਇਹ ਕਿਸੇ ਤਾਂਤਰਿਕ ਜਾਂ ਹਿੰਦੂ ਕਵੀ ਦੀ ਰਚਨਾ ਹੈ। ਜਿਸਤੋਂ ਉਹਨਾਂ ਦੀ ਅਗਿਆਨਤਾ ਹੀ ਜ਼ਾਹਿਰ ਹੁੰਦੀ ਹੈ। ਪਤਾ ਨਹੀਂ ਉਹ ਦਸਮ ਪਾਤਸ਼ਾਹ ਦੀ ਜਗਤ ਪ੍ਰਸਿੱਧ ਇਸ ਧਾਰਨਾ ਨੂੰ ਕਿਉਂ ਭੁੱਲ ਜਾਂਦੇ ਹਨ ਕਿ ਉਹਨਾਂ ਨੇ ਹਿੰਦੁਸਤਾਨੀ ਜਨਤਾ ਵਿੱਚ ਤੇ ਖਾਸ ਕਰਕੇ ਆਪਣੇ ਸਿੱਖ ਸਮਾਜ ਵਿੱਚ ਇੱਕ ਵੀਰਤਾ ਦੀ ਰੂਹ ਫੂਕਣੀ ਸੀ। ਇੱਕ ਇੰਨਕਲਾਬੀ ਕ੍ਰਾਂਤੀਕਾਰੀ ਸੂਰਬੀਰ ਕੌਮ ਨੂੰ ਜਨਮ ਦੇਣਾ ਸੀ। ਸਾਬਤ ਸੂਰਤ ਸਰਵਗੁਣ ਸੰਪੰਨ ਸਦਾਚਾਰ ਤੇ ਸੂਰਮਤਾਈ ਦੀ ਤਸਵੀਰ ਬੀਰ ਖਾਲਸਾ ਸਾਜਣਾ ਸੀ। ਜਿਸ ਕਰਕੇ ਉਹਨਾਂ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੇਗੋਬਿੰਦ, ਗੋਪਾਲ, ਗਿਰਧਾਰੀ, ਮੁਰਾਰੀ, ਗੋਪੀਨਾਥ, ਰਘੂਨਾਥ, ਜਗਨਨਾਥ, ਰਾਮ ਹਰੀ, ਮਾਧਵ, ਮਧੂਸੂਦਨ, ਮੁਰਲੀਧਰ, ਮੋਹਣ, ਮਨਮੋਹਣ, ਆਦਿ ਸਰਗੁਣੀ ਤੇ ਸਨਾਤਨੀ ਨਾਮਾਂ ਦੀ ਥਾਂ ਤੇ ਰੁੱਦਰ ਰਸ ਭਰਪੂਰ ਖੜਗਕੇਤ, ਅਸਿਧੁਜ, ਕ੍ਰਿਪਾਨ ਧਾਰੀ, ਖੰਡਾ, ਤੇ ਖੜਗਧਾਰੀ ਅਕਾਲ, ਕਾਲ, ਮਹਾਂਕਾਲ, ਕਾਲਿਕਾ ਵਰਗੇ ਨਵੇਂ ਸ਼ਕਤੀ ਸੰਚਾਰੀ ਸ਼ਬਦ ਘੜ੍ਹੇ। ਸਾਹਿਤ ਦਾ ਸਾਧਾਰਣ ਪਾਠਕ ਵੀ ਜਾਣਦਾ ਹੈ ਕਿ ਹਰ ਕਵੀ ਦੀ ਆਪਣੀ ਕੋਈ ਵਿਸ਼ੇਸ਼ ਵਿਧੀ ਪੱਧਤੀ ਜਾਂ ਸ਼ੈਲੀ ਹੁੰਦੀ ਹੈ। ਸਭ ਜਾਣਦੇ ਹਨ ਕਿ ਕਾਲੀਦਾਸ ਉਪਮਾ ਪ੍ਰਧਾਨ ਕਵਿਤਾ ਰਚਦੇ ਸੀ। ਦੰਡੀ ਨੂੰ ਲਲਿਤ, ਖੂਬਸੂਰਤ ਜਾਂ ਸੁਹਾਵਣੇ ਪਦਾਂ ਦਾ ਰਚਨਹਾਰ ਮੰਨਿਆ ਜਾਂਦਾ ਹੈ ਤੇ ਅਰਥਾਂ ਦੀ ਗੌਰਵਤਾ ਗੰਭੀਰਤਾ ਅਤੇ ਗਹਿਨਤਾਈ ਲਈ ਭਾਰਵੀਂ ਨੂੰ ਰੱਖਿਆ ਗਿਆ ਹੈ। ਪਰ 'ਸ਼ਿਸ਼ੂਪਾਲ -ਵਧ' ਮਹਾਂਕਾਵਿ ਦੇ ਕਰਤਾ, ਮਹਾਂਕਵੀ ਮਾਘ ਦੀ ਕਵਿਤਾ ਵਿੱਚ ਤਿੰਨੇ ਗੁਣ ਹੀ ਪਾਏ ਜਾਂਦੇ ਹਨ। ਇੱਕ ਪ੍ਰਸਿੱਧ ਸ਼ਲੋਕ ਹੈ।

"ਉਪਮਾ ਕਾਲੀਦਾਸੱਸਯ ਭਾਰਵੇ ਰਰਥ ਗੌਰਵਮ।
ਦੰਡੇਰ ਪਦ ਲਾਲਿਤੱਯਮ ਮਾਘੇ ਸੰਤੀ ਤ੍ਰਯੋ ਗੁਣਾ:॥"

ਏਸੇ ਪ੍ਰਕਾਰ ਹਿੰਦੀ ਕਵੀਆਂ ਵਿੱਚੋਂ ਸੂਰਦਾਸ, ਰਸਖਾਨ,ਅਤੇ ਬ੍ਰਿੰਦ ਆਦਿ ਕਵੀ ਪ੍ਰਸਾਦ ਗੁਣ ਯੁਕਤ ਸਰਲ ਤੇ ਸੁਗਮ ਪਦਾਵਲੀ ਦੇ ਰਚਣਹਾਰ ਹਨ। ਕੇਸ਼ਵਦਾਸ ਗੂੜ੍ਹ ਔਖੀ ਤੇ ਅਨੇਕ ਅਰਥਾਂ ਵਾਲੀ ਕਵਿਤਾ ਦੇ ਰਚਣਹਾਰ ਹਨ। ਭੂਸ਼ਣ ਕਵੀ ਬੀਰ ਰਸ, ਗੋਸਵਾਮੀ ਤੁਲਸੀਦਾਸ ਭਗਤੀ ਪ੍ਰਧਾਨ,ਬਿਹਾਰੀ ਤੇ ਘਨਾਨੰਦ ਸ਼੍ਰਿੰਗਾਰੀ ਸ਼ੈਲੀ ਦੇ ਧਨੀ ਹਨ। ਪਰ ਕਲਗੀਧਰ ਜੀ ਸਾਹਿਤ ਦੀਆਂ ਸਾਰੀਆਂ ਸ਼ੈਲੀਆਂ ਦੇ ਇਕੱਲੇ ਹੀ ਸਫਲ ਚਤੇਰੇ ਸਨ ਪਰ ਫਿਰ ਵੀ ਖਾਸ ਕਰਕੇ ਉਹਨਾਂ ਦੀ ਰਚਨਾ ਦੀ ਰੂਹ ਵੀਰ ਰਸੀ ਹੈ। ਉਹ ਆਪਣੇ ਪਿਆਰੇ ਪ੍ਰਭੂ ਨੂੰ ਯਾਦ ਹੀ ਇਸ ਪ੍ਰਕਾਰ ਕਰਦੇ ਹਨ। ਉਦਾਹਰਣ ਦੇ ਤੌਰ ਤੇ ਉਹਨਾਂ ਦੇ ਨਿਮਨ ਪਦ ਵੇਖੇ ਜਾ ਸਕਦੇ ਹਨ।

੧.ਜਿਤੇ ਸ਼ਸਤਰਨਾਮੰ।ਨਮਸਕਾਰ ਤਾਮੰ।
ਜਿਤੇ ਅਸਤਰ ਭੇਯੰ।ਨਮਸਕਾਰ ਤੇਯੰ॥੯੧॥(ਬਚਿੱਤ੍ਰ ਨਾਟਕ)
੨. ਤੀਰ ਤੁਹੀ ਸੈਹਥੀ ਤੁਹੀ,ਤੁਹੀ ਤਬਰ ਤਰਵਾਰ।
ਨਾਮ ਤਿਹਾਰੋ ਜੋ ਜਪਹਿ, ਭਏ ਸਿੰਧੁ ਭਵ ਪਾਰ॥(ਸ਼ਸਤਰਨਾਮ ਮਾਲਾ)
੩. ਨਮੋ ਸ਼ਸਤਰ ਪਾਣੇ।ਨਮੋ ਅਸਤਰ ਮਾਣੇ।
ਨਮੋ ਪਰਮ ਗਿਆਤਾ।ਨਮੋ ਲੋਕ ਮਾਤਾ॥੫੨॥(ਜਾਪੁ ਸਾਹਿਬ)
੪. ਮਹਾਂਕਾਲ ਰਖਵਾਰ ਹਮਾਰੋ।
ਮਹਾਂਲੋਹ ਮੈਂ ਕਿੰਕਰ ਥਾਰੋ॥(ਕ੍ਰਿਸ਼ਨਾਵਤਾਰ)
੫. ਜਵਨ 'ਕਾਲ' ਸਭ ਲੋਕ ਸਵਾਰਾ।
ਨਮਸਕਾਰ ਹੈ ਤਾਹਿ ਹਮਾਰਾ॥(ਚਰਿੱਤ੍ਰੋਪਖਿਆਨ)

੬. ਖੜਗਕੇਤ ਮੈ ਸਰਣ ਤਿਹਾਰੀ।
ਆਪਿ ਹਾਥ ਦੈ ਲੇਹੁ ਉਬਾਰੀ॥
੭. ਸ੍ਰੀ ਅਸਿਧੁਜ ਜਬ ਭਏ ਦਯਾਲਾ।
ਪੂਰਨ ਕਰਾ ਗ੍ਰੰਥ ਤਤਕਾਲਾ॥੪੦੩॥
੮. ਬਾਂਹਿ ਗਹੇ ਕੀ ਲਾਜ 'ਅਸਿ'ਗੋਬਿੰਦ ਦਾਸ ਤੁਹਾਰ॥
(ਰਾਮਾਵਤਾਰ)
੯. ਕ੍ਰਿਪਾਨ-ਕਾਲ 'ਕ੍ਰਿਪਾਨ' ਬਿਨਾ ਬਿਨਤੀ-
ਨ ਤਉ ਤੁਮ ਕੋ ਪ੍ਰਭੂ ਨੈਕ ਰਿਝੈਹੋ॥(ਕ੍ਰਿਸ਼ਨਾਵਤਾਰ)

੧੦. ਤੇਗ-ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥(ਬਚਿੱਤਰ ਨਾਟਕ) ਹੁਣ ਦੱਸੋ ਕਿ ਇਹਨਾਂ ਪੰਗਤੀਆਂ ਨੂੰ ਪੜ੍ਹ ਕੇ ਕੌਣ ਕਹਿੰਦਾ ਹੈ ਕਿ ਇਹ ਕਿਸੇ ਤਾਂਤ੍ਰਿਕ ਕਵੀ ਦੀ ਲਿਖਤ ਹੈ।ਜੇ ਕੋਈ ਕਹਿੰਦਾ ਹੈ ਤਾਂ ਉਸਦੀ ਤੇਲੀਆ ਬੁੱਧੀ ਧੰਨਤਾ ਦੇ ਯੋਗ ਹੈ।ਆਦਿ ਕਾਲ ਤੋਂ ਸਿੱਖ ਰਹਿਰਾਸ ਦਾ ਪਾਠ ਕਰਦੇ ਆ ਰਹੇ ਹਨ ਪਰ 'ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ'ਵਾਲਾ ਦੋਹਿਰਾ ਪੜ੍ਹਕੇ ਕਦੇ ਕਿਸੇ ਸਿੱਖ, ਸਿੰਘ, ਸਾਧੂ ਦੇ ਮਨ ਵਿੱਚ ਆਇਆ ਹੈ ਕਿ ਮੈਂ ਕਿਸੇ ਦੁਰਗਾ ਜਾਂ ਤਲਵਾਰ ਦੀ ਸ਼ਰਣ ਵਿੱਚ ਰਹਿਣ ਵਾਲੇ ਗੁਰੂ ਦੀ ਬਾਣੀ ਪੜ੍ਹ ਰਿਹਾ ਹਾਂ। ਕਦੇ ਵੀ ਨਹੀਂ।ਸਾਰੇ ਇਉਂ ਹੀ ਸੋਚਦੇ ਹਨ ਕਿ ਜਿਸ ਨਿਰਗੁਣ ਨਿਰਾਕਾਰ ਸ਼ਕਤੀ ਦੇ ਸਮੁੰਦਰ ਵਾਹਿਗੁਰੂ ਦੀ ਸ਼ਰਨ ਵਿੱਚ ਖ਼ੁਦ ਕਲਗੀਧਰ ਖੜ੍ਹੇ ਹਨ ਯੁੱਧ ਜਿੱਤਣ ਲਈ ਫਤਹਿ ਹਾਸਿਲ ਕਰਨ ਵਾਸਤੇ ਜਿਸ ਕਲਾ ਦੇ ਮੁਜੱਸਮੇ ਮਹਾਂਕਾਲ ਨੂੰ ਉਹ ਧਿਆ,ਮਨਾ ਰਹੇ ਹਨ ਉਸੇ ਦੀ ਹੀ ਸ਼ਰਨ ਵਿੱਚ ਮੈਂ ਹਾਂ।ਇਹੋ ਹੀ ਭਾਵਨਾ ਹਰ ਗੁਰੂ ਪਿਆਰੇ ਦੇ ਮਨ ਵਿੱਚ ਹੁੰਦੀ ਹੈ।ਦਾਸ ਦਾ ਜਨਮ ਬ੍ਰਾਹਮਣ ਪਰਿਵਾਰ ਵਿੱਚ ਹੋਇਆ ਹੈ।ਉਦਾਸੀ ਸਾਧੂਆਂ ਤੋਂ ਦੀਖਿਆ ਲਈ ਹੈ।ਕਾਸ਼ੀ ਰਹਿ ਕੇ ਅਧਿਆਤਮ ਵਿੱਦਿਆ ਪੜ੍ਹੀ ਹੈ।ਪਰ ਦਸਮ

ਦੀ ਬਾਣੀ ਪੜ੍ਹਕੇ ਮੈਨੂੰ ਤਾਂ ਕਦੇ ਕਿਸੇ ਤੰਤਰ ਦਾ ਅਨੁਭਵ ਨਹੀਂ ਹੋਇਆ। ਹਾਲਾਂ ਕਿ ਦਾਸ ਨੇ ਤੰਤਰ ਸ਼ਾਸਤਰ ਵੀ ਪੜ੍ਹੇ ਹਨ। ਕਾਲੀ ਤੰਤਰ, ਸ਼ਿਵ ਤੰਤਰ, ਰੁੱਦਰ ਜਾਮਿਲ, ਨਾਰਦ ਪੰਚਰਾਤਰ, ਸ਼ਾਰਦਾ ਤਿਲਕ, ਤੰਤਰ ਆਰਨਵ, ਤੰਤਰ ਮਹੋਧਦੀ, ਆਦਿ ਕਈ ਗ੍ਰੰਥ ਵੇਖੇ ਹਨ। ਹੋ ਸਕਦਾ ਹੈ ਦਸ਼ਮੇਸ਼ ਬਾਣੀ ਉਪਰ ਤਾਂਤ੍ਰਿਕ ਅਸਰ ਹੋਣ ਦਾ ਦੋਸ਼ ਲਾਉਣ ਵਾਲੇ ਇਹਨਾਂ ਸੱਜਣਾਂ ਨੇ ਉਨ੍ਹਾਂ ਗ੍ਰੰਥਾਂ ਨੂੰ ਪੜ੍ਹਨਾ ਤਾਂ ਕੀ ਹੈ ਸ਼ਾਇਦ ਉਨ੍ਹਾਂ ਦੇ ਨਾਮ ਵੀ ਨਾ ਸੁਣੇ ਹੋਣ।

ਇਸ ਵੀਰ ਰਸੀ ਸਾਹਿਤ ਸਿਰਜਣਾ ਦਾ ਅਰਥ ਸਮਝਣ ਵਿੱਚ ਉਕਤ ਸੱਜਣ ਇੱਕ ਬਹੁਤ ਵੱਡੀ ਭੁੱਲ ਦਾ ਸ਼ਿਕਾਰ ਹੋ ਜਾਂਦੇ ਹਨ ਕਿ ਜੇ ਇਸ ਪ੍ਰਕਾਰ ਦੀ ਰੁੱਦਰ ਰਸ ਭਰਪੂਰ ਰੁੱਦਰ ਵੀਣਾ ਦੇ ਤੇਜ਼ ਤਰਾਹਟ ਸੁਰ ਕਲਗੀਧਰ ਨਾ ਛੇੜਦੇ ਤਾਂ ਚਿੜੀਆਂ ਬਾਜ਼ਾਂ ਨੂੰ ਕਿਵੇਂ ਪਾੜਦੀਆਂ। ਗਿੱਦੜ ਸ਼ੇਰਾਂ ਨੂੰ ਕੀਕਣ ਵੰਗਾਰਦੇ,ਜੰਗ ਦੀਆਂ ਤਮਾਮ ਵਿਧੀਆਂ ਦੇ ਜਾਣੂੰ, ਰਣਾਂ ਦੇ ਜੇਤੂ, ਤੇਗ ਤਲਵਾਰ ਦੇ ਧਨੀ, ਵੱਡੀਆਂ ਵੱਡੀਆਂ ਮੱਲਾਂ ਮਾਰਨ ਵਾਲੇ, ਮੁਗਲਾਂ ਨੂੰ ਕੌਣ ਲਲਕਾਰਦਾ,ਭੋਲੇ ਭਾਲੇ ਸਿੱਧੇ ਸਾਦੇ ਪਿੰਡਾਂ ਦੇ ਜਾਂ ਜੰਗਲ ਦੇਸ਼ ਦੇ ਅਨਪੜ੍ਹ ਲੋਕ ਉਸ ਵੇਲੇ ਦੇ ਅਖੌਤੀ ਸ਼ੂਦਰ ਕੀ ਮੈਦਾਨੇ ਜੰਗ ਵਿੱਚ ਤਲਵਾਰ ਦੇ ਅਜਿਹੇ ਜ਼ੌਹਰ ਵਿਖਾ ਸਕਦੇ ਸਨ। ਜਿਹੋ ਜਿਹੇ ਉਨ੍ਹਾਂ ਨੇ ਵਿਖਾਏ। ਛੋਟਾ ਸਿਰ,ਵੱਡਾ ਢਿੱਡ, ਪਤਲੀਆਂ ਲੱਤਾਂ ਲੰਮਿਆ ਮੁਛੈਹਰਿਆਂ ਵਾਲਾ ਲਾਲ ਚੰਦ ਹਲਵਾਈ ਭੰਗਾਣੀ ਦੇ ਜੰਗ ਵਿੱਚ ਜਿਹੜੇ ਜੰਗੀ ਜ਼ੌਹਰ ਜ਼ਾਹਿਰ ਕਰਦਾ ਹੈ ਜਗਤ ਮਾਹੀ ਸੰਤ ਸਿਪਾਹੀ ਕਲਗੀਧਰ ਦੀ ਉਕਤ ਕਰਾਮਾਤ ਤੋਂ ਬਿਨਾਂ ਕੀ ਇਹ ਸੰਭਵ ਸੀ? ਕ੍ਰਿਪਾਲ ਦਾਸ ਵਰਗਾ ਤਿਆਗੀ ਵੈਰਾਗੀ ਜਟਾਜੂਟ ਬਿਹੰਗਮ ਉਦਾਸੀ ਕੁੱਤਕੇ ਨਾਲ ਹਠੀ ਹਯਾਤ ਖਾਨ ਦਾ ਸੀਸ ਗੋਪੀਆਂ ਦੀਆਂ ਗਾਗਰਾਂ ਵਾਂਗੂੰ ਭੰਨ ਕੇ ਦਹੀਂ ਵਰਗੀ ਚਿੱਟੀ ਚਰਬੀ ਦੇ ਫੰਬੇ ਉਡਾਉਣ ਵਾਲੀ ਕਿਰਿਆ ਕੀ ਕਲਗੀਧਰ ਦੀ ਵੀਰ ਰਸੀ ਕਿਰਿਆ ਕਵਿਤਾ ਕਲਪਣਾ ਤੋਂ ਬਿਨਾਂ ਹੀ ਸੰਭਵ ਹੋ ਗਿਆ। ਡਰੀ, ਸਹਿਮੀ ਤੇ ਭੰਬਲ ਭੂਸਿਆਂ ਵਿੱਚ ਪਈ ਭਾਰਤੀ ਜਨਤਾ ਵਿੱਚ ਵੀਰਤਾ ਦੇ ਸਾਗਰ ਉਤਪੰਨ ਕਰਨ ਵਾਸਤੇ ਹੀ ਦਸਮ ਗੁਰੂ ਨੇ ਆਪਣੇ ਸ਼ਸਤਰਧਾਰੀ ਵਿਨਾਸ਼ਕਾਰੀ ਭਿਆਨਕ ਭਿਅੰਕਰ ਪ੍ਰਲਯਕਾਰੀ ਸਰਬਲੋਹ ਮਹਾਂਕਾਲ ਦੀ ਨਵੀਂ ਸਾਹਿਤਿਕ ਤਸਵੀਰ ਖਿੱਚੀ ਤਾਂ ਸੀ ਕਿ ਨਵੇਂ ਕ੍ਰਿਸ਼ਮੇ ਕੀਤੇ ਜਾਣ। ਗੁਲਾਮੀ ਦੀਆਂ ਜੰਜ਼ੀਰਾਂ ਤੋੜੀਆਂ ਜਾਣ। ਦੇਵੀ ਦੇਵ ਦੇਹੁਰੇ,ਵੇਦ ਪੁਰਾਣ ਦੀ ਰਾਖੀ ਹੋ ਸਕੇ॥ ਧਰਮ ਦਾ ਉਧਾਰ ਹੋਵੇ। ਪੁੰਨਾਂ ਦੇ ਮਹਿਲ ਉੱਸਰਨ। ਪਾਪਾਂ ਦੇ ਬੁਰਜ਼ ਡਿੱਗਣ ਅਤੇ ਢਹਿਣ। ਬਹੂ ਬੇਟੀਆਂ ਦੀ ਇੱਜ਼ਤ ਸੁਰੱਖਿਅਤ ਹੋਵੇ। ਸਾਧੂ ਸੰਤ ਨਿਰਭੈ ਹੋ ਕੇ ਵਿਚਰਨ ਇਸ ਮੈਨੀਫੈਸਟੋ ਜਾਂ ਮਨੋਰਥ ਲਈ ਹਜ਼ੂਰ ਦਾ ਇੱਕ ਸ਼ਕਤੀਸ਼ਾਲੀ ਸਾਹਿਤ ਰਚਨਾ ਦਾ ਸੰਕਲਪ ਸੀ। ਜਿਸਨੂੰ ਜਣਾ ਖਣਾ ਨਹੀਂ ਸਮਝ ਸਕਦਾ। ਉਹਨਾਂ ਦੀ ਸੁਰ ਦੇ ਜੋਸ਼ ਜਮਾਲ ਨੂੰ ਸਮਝਣ ਵਾਸਤੇ ਇੱਕ ਨਵੀਂ ਬੌਧਿਕ ਸ਼ਕਤੀ ਦੀ ਲੋੜ ਹੈ। ਆਖਿਰ ਕਿਸੇ ਮੰਜੇਂ ਹੋਏ ਪਹਿਲਵਾਨ ਦਾ ਜ਼ੋਰ ਕੋਈ ਹਟਵਾਣੀਆਂ ਤਾਂ ਨਹੀਂ ਕਰਾ ਸਕਦਾ। ਜਿਵੇਂ ਰੱਜਬ ਕਵੀ ਦਾ ਮਸ਼ਹੂਰ ਦੋਹਾ ਹੈ ਕਿ ਸਾਧੂ ਨੂੰ ਸਾਧੂ, ਯਤੀ ਨੂੰ ਯਤੀ,ਸੂਰਮੇ ਨੂੰ ਸੂਰਮਾ

ਹੀ ਪਹਿਚਾਣ ਸਕਦਾ ਹੈ। ਇਸ ਪ੍ਰਕਾਰ ਦਸ਼ਮੇਸ਼ ਦੀ ਕਲਮ ਦੇ ਇਹ ਅਨੋਖੇ ਕ੍ਰਿਸ਼ਮੇ ਵੀ ਕੋਈ ਉਨ੍ਹਾਂ ਦੀ ਕ੍ਰਿਪਾ ਦਾ ਪਾਤਰ ਹੀ ਸਮਝ ਸਕਦਾ ਹੈ। ਰੱਜ਼ਬ ਦਾ ਦੋਹਾ ਹਾਜ਼ਰ ਹੈ:-

"ਸਾਧੂ ਸਰਾਹੇਂ ਸਾਧੂਤਾ ਜਤਹਿੰ ਯੋਸ਼ਿਤਾ ਜਾਣ।
ਰੱਜਬ ਸਾਚੇ ਸੂਰ ਕੀ ਸੂਰ ਕਰਹਿੰ ਪਹਿਚਾਣ॥"

ਅਸੀਂ ਆਪਣੇ ਮੱਤ ਦੀ ਪੁਸ਼ਟੀ ਵਾਸਤੇ ਕੁਝ ਕੁ ਹੋਰ ਬੇਨਤੀਆਂ ਅਰਜ਼ ਕਰਦੇ ਹਾਂ। ਪਹਿਲੀ ਬੇਨਤੀ ਇਹ ਕਿ ਸਿੱਖਾਂ ਦੀ ਭਗਤਮਾਲ ਪੋਥੀ ਕ੍ਰਿਤ ਸ਼ਹੀਦ ਭਾਈ ਮਨੀ ਸਿੰਘ ਵਿੱਚ ਖਾਲਸਾ ਭਾਈ ਸਾਹਿਬ ਨੂੰ ਪੁੱਛਦਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਾਂ ਭਗਤੀ ਗਿਆਨ ਬੈਰਾਗ ਤੇ ਵੀਚਾਰ ਪ੍ਰਧਾਨ ਹੈ ਪਰ ਦਸਮ ਗਰੰਥ ਦੀ ਬਾਣੀ ਬਹੁਤੀ ਯੁੱਧ ਪ੍ਰਧਾਨ ਹੈ ਕੁਝ ਔਰਤਾਂ ਦੇ ਚਰਿੱਤ੍ਰ ਹਨ। ਇਹ ਆਦਿ ਬਾਣੀ ਤੋਂ ਵੱਖਰਾ ਢੰਗ ਦਸ਼ਮੇਸ਼ ਜੀ ਨੇ ਕਿਉਂ ਅਪਣਾਇਆ ਤਾਂ ਭਾਈ ਸਾਹਿਬ ਨੇ ਉੱਤਰ ਦਿਤਾ ਕਿ ਜਿਸ ਪ੍ਰਕਾਰ ਛੱਤ੍ਰੀ ਧਰਮ ਨੂੰ ਤਿਆਗ ਕੇ ਕਾਇਰਾਂ ਦੇ ਰਾਹ ਪੈ ਕੇ ਅਰਜੁਨ ਧਨੁਸ਼ ਨੂੰ ਛੱਡ ਕੇ ਸੰਨਿਆਸੀ ਹੋਣ ਲਈ ਤਿਆਰ ਹੋ ਗਿਆ ਸੀ ਤੇ ਉਸਨੂੰ ਧਰਮ ਯੁੱਧ ਕਰਨ ਦ੍ਰਿੜਾਉਣ ਵਾਸਤੇ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ ਗੀਤਾ ਗਿਆਨ ਦਾ ਉਪਦੇਸ਼ ਕੀਤਾ ਇਸੇ ਤਰ੍ਹਾਂ ਹਿੰਦੂਆਂ ਦੁਆਰਾ ਹਿੰਸਾ ਦੇ ਭੈ ਤੋਂ ਤਿਆਗੇ ਸ਼ਸਤਰਾਂ ਨੂੰ ਜਦੋਂ ਮੁਗਲ ਪਠਾਣ ਮੁਸਲਮਾਨਾਂ ਨੇ ਉਠਾ ਲਿਆ ਅਤੇ ਉਹਨਾਂ ਤੇਗਾਂ ਤਲਵਾਰ ਦੇ ਜ਼ੋਰ ਤੇ ਹਿੰਦੋਸਤਾਨ ਦੀ ਆਨ ਸ਼ਾਨ ਧਨ ਦੌਲਤ ਇੱਜ਼ਤ ਪੱਤ ਧੱਕੇ ਨਾਲ ਲੁੱਟਣੀ ਸ਼ੁਰੂ ਕਹ ਦਿੱਤੀ ਤਾਂ ਸਾਹਿਬਾਂ ਨੇ ਉਸ ਜ਼ੁਲਮ ਰਾਜ ਨੂੰ ਜੜੋਂ ਉਖਾੜਨ ਲਈ ਪੁਰਾਤਨ ਅਵਤਾਰਾਂ ਦੀਆਂ ਕਥਾਵਾਂ ਨੂੰ ਮਾਧਿਅਮ ਬਣਾ ਕੇ ਇੱਕ ਵੀਰ ਰਸ ਪ੍ਰਧਾਨ ਵੱਡਾ ਸਾਹਿਤ ਵੀ ਸਿਰਜਿਆ ਤੇ ਖਾਲਸਾ ਬੰਸ ਵੀ ਪੈਦਾ ਕੀਤੀ। ਉਹਨਾਂ ਦੇ ਬਹਾਦਰ ਸਿਪਾਹੀ ਕਿਤੇ ਔਰਤਾਂ ਦੇ ਛਲ ਬਲ ਵਿੱਚ ਨਾ ਆ ਜਾਣ ਇਸ ਲਈ ਚਰਿੱਤ੍ਰਾਂ ਦੀ ਰਚਨਾ ਕੀਤੀ ਅਤੇ ਖਾਲਸੇ ਨੂੰ ਦ੍ਰਿੜ੍ਹ ਕਰਵਾਇਆ ਕਿ ਜੇ ਤੁਸੀਂ ਯੁੱਧ ਜਿੱਤੋਗੇਂ ਤਾਂ ਰਾਜ ਭਾਗ ਦੇ ਮਾਲਕ ਬਣੋਂਗੇ ਮੈਦਾਨੇ ਜੰਗ ਵਿੱਚ ਸ਼ਹੀਦੀ ਪ੍ਰਾਪਤ ਕਰੋਂਗੇ ਤਾਂ ਸਵਰਗ ਵਿੱਚ ਵਾਸਾ ਮਿਲੇਗਾ ਗਿਆਨ ਵਿਗਿਆਨ ਦੀ ਰਮਜ਼ ਨੂੰ ਸਮਝੋਗੇ ਤਾਂ ਜੀਵਨ ਮੁਕਤ ਹੋ ਕੇ ਬ੍ਰਹਮਗਿਆਨ ਦੇ ਅਧਿਕਾਰੀ ਬਣੋਗੇ। ਦੂਜੀ ਗੱਲ ਰਹਿਤਨਾਮਾ ਭਾਈ ਦੇਸਾ ਸਿੰਘ ਜੀ ਦਾ ਹੈ। ਜਿਸ ਵਿੱਚ ਲਿਖਿਆ ਹੈ ਕਿ 'ਦੁਹੂ ਗ੍ਰੰਥ ਮੈ ਬਾਣੀ ਜੋਈ। ਚੁਨੁ ਚੁਨੁ ਕੰਠ ਕਰੇ ਨਿਤ ਸੋਈ'। ਭਾਵ ਗੁਰਸਿੱਖ ਆਦਿ ਅਤੇ ਦਸਮ ਦੋਹਾਂ ਦੀਆਂ ਹੀ ਚੋਣਵੀਆਂ ਬਾਣੀਆਂ ਕੰਠ ਕਰਨ ਪੜ੍ਹਨ ਵੀਚਾਰਨ ਤੇ ਜੀਵਨ ਸਫਲਾ ਕਰਨ। ਅੱਜ ਤੱਕ ਲੱਗਭੱਗ ਸਾਰੇ ਹੀ ਗੁਰਸਿੱਖ ਸੰਪ੍ਰਦਾਵਾਂ ਆਰਤੀ ਕਰਨ ਵੇਲੇ ਚੰਡੀ ਚਰਿੱਤ੍ਰ ਦੇ ਸਵੈਯੇ 'ਸੰਖਨ ਕੀ ਧੁਨ ਘੰਟਨ ਕੀ ਕਰ ਜਾਂ ਲੋਪ ਚੰਡਿਕਾ ਹੋਇ ਗਈ ਸੁਰ ਪਤਿ ਕਉ ਦੇ ਰਾਜ' ਆਦਿ ਪੜ੍ਹਦੇ ਆ ਰਹੇ ਹਨ 'ਹੇ ਰਵਿ ਹੇ ਸਸਿ ਹੇ ਕਰੁਣਾ ਨਿਧਿ ਮੇਰੀ ਅਬੈ ਬੇਨਤੀ ਸੁਨ ਲੀਜੈ' ਜਾਂ 'ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਦੇ ਸਵੈਯੇ ਨੂੰ ਰਾਸ਼ਟਰੀ ਗੀਤ ਦਾ ਦਰਜ਼ਾ ਪ੍ਰਾਪਤ ਹੈ। ਵੱਡੇ ਵੱਡੇ

ਸਕੂਲਾਂ ਕਾਲਜਾਂ ਯੂਨੀਵਰਸਿਟੀਆਂ ਤੇ ਜੰਗ ਦੇ ਮੈਦਾਨਾਂ ਵਿੱਚ ਇਸਨੂੰ ਪੜ੍ਹਿਆ ਜਾਂਦਾ ਹੈ।ਦਸਮ ਬਾਣੀ ਵਿਰੋਧੀ ਸੱਜਣਾਂ ਨੂੰ ਪੁੱਛਿਆ ਜਾਵੇ ਇਹਨਾਂ ਬਾਣੀਆਂ ਨੂੰ ਹੁਣ ਤੱਕ ਕੀ ਗੁਰੂ ਪਿਆਰੇ ਤਾਂਤ੍ਰਿਕ ਕਵੀਆਂ ਦੀ ਬਾਣੀ ਸਮਝ ਕੇ ਪੜ੍ਹਦੇ ਆ ਰਹੇ ਹਨ ਇਹਨਾਂ ਨਵੇਂ ਬਣੇ ਵਿਦਵਾਨਾਂ ਨੂੰ ਪੁੱਛੀਏ ਕਿ ਕਦੇ ਕ੍ਰਿਸ਼ਨ ਅਵਤਾਰ ਦਾ ਛੰਦ ੧੯੨੧ਵਾਂ ਪੜ੍ਹ ਕੇ ਦੇਖੋ

'ਜਉ ਕਿਛੁ ਇਛ ਕਰੋ ਧਨ ਕੀ ਚਲਿਓ ਧਨ ਦੇਸਨ ਦੇਸ ਤੇ ਆਵੈ'

ਇਹ ਦਸ਼ਮੇਸ਼ ਤੋਂ ਬਿਨਾਂ ਹੋਰ ਕੌਣ ਵਿਅਕਤੀ ਹੈ ਜੋ ਕਿ ਅਨੰਦਪੁਰ ਦਾ ਵਾਸੀ ਵੀ ਹੋਵੇ ਤੇ ਉਸਦੇ ਪਾਸ ਦੇਸ਼ ਦੇਸ਼ਾਂਤਰਾਂ ਤੋਂ ਧਨ ਦੀਆਂ ਭੇਟਾਂ ਲੈ ਕੇ ਸੰਗਤਾਂ ਪਹੁੰਚਦੀਆਂ ਹੋਣ।ਅੱਗੇ ਇਹੋ ਲਿਖਾਰੀ ਕਹਿੰਦਾ ਹੈ ਕਿ

"ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰੀਯਾ ਆਵਹਿਂ।
ਮਨ ਬਾਂਛਤ ਬਰ ਮਾਗ ਜਾਨਿ ਗੁਰ ਸੀਸ ਝੁਕਾਵਹਿਂ॥"

ਹੁਣ ਦੱਸੋ ਕਿਹੜਾ ਤਾਂਤ੍ਰਿਕ ਕਵੀ ਸੀ ਅਨੰਦਪੁਰ ਵਿਖੇ ਜਿਸ ਪਾਸ ਵਿਸ਼ਵ ਭਰ ਦੀਆਂ ਸੁੰਦਰੀਆਂ ਆਉਂਦੀਆਂ ਹੋਣ ਤੇ ਮਨ ਭਾਉਂਦੇ ਵਰ ਪ੍ਰਾਪਤ ਕਰਦੀਆਂ ਹੋਣ।ਪਰਮ ਸਤਿਗੁਰੂ ਸਮਝ ਕੇ ਚਰਨਾਂ ਉੱਪਰ ਸੀਸ ਰੱਖ ਕੇ ਨਮਸਕਾਰ ਵੀ ਕਰਦੀਆਂ ਹੋਣ।ਜੇ ਇਹੋ ਜਿਹਾ ਕੋਈ ਵਿਅਕਤੀ ਸੀ ਤਾਂ ਕਿਸੇ ਵੀ ਦੇਸੀ ਜਾਂ ਵਿਦੇਸ਼ੀ ਇਤਿਹਾਸਕਾਰ ਨੇ ਉਸਨੂੰ ਕਿਉਂ ਨਾ ਉਜਾਗਰ ਕੀਤਾ? ਫਿਰ ਏਡੇ ਵੱਡੇ ਮਾਨੀ ਧਨੀ ਤੇ ਪ੍ਰਤਿਸ਼ਠਤ ਵਿਅਕਤੀ ਨੂੰ ਕਲਗੀਧਰ ਦਾ ਦਰਬਾਰੀ ਕਵੀ ਬਣਨ ਦੀ ਕੀ ਜ਼ਰੂਰਤ ਸੀ।ਫਿਰ ਦਸ਼ਮੇਸ਼ ਦੇ ਦਰਬਾਰੀ ਕਵੀਆਂ ਨੇ ਜੋ ਕੁਝ ਵੀ ਲਿਖਿਆ ਹੈ ਉਸ ਵਿੱਚ ਸਤਿਗੁਰਾਂ ਦੀ ਪ੍ਰਸੰਸਾ ਪਹਿਲਾਂ ਕਰਕੇ ਬਾਅਦ ਵਿੱਚ ਕੁਛ ਹੋਰ ਲਿਖਿਆ ਹੈ।ਅਤੇ ਦਸਮ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਇਹੋ ਜਿਹੀ ਇੱਕ ਵੀ ਪੰਗਤੀ ਨਹੀਂ।ਬਲਕਿ ਸਾਡਾ ਗੁਰੂ ਤਾਂ ਆਪਣੇ ਬਾਰੇ ਕਹਿੰਦਾ ਹੈ"ਜੋ ਮੋਕਉ ਪ੍ਰਮੇਸਰਿ ਉਚਰੈ।ਤੇ ਸਭ ਨਰਕ ਕੁੰਡ ਮੇ ਪਰਹਿਂ"।"ਮੈਂ ਹੂੰ ਪਰਮ ਪੁਰਖ ਕੋ ਦਾਸਾ।ਦੇਖਨ ਆਇਓ ਜਗਤ ਤਮਾਸਾ॥" ਇਹ ਤਮਾਸ਼ਾ ਘੱਟੋ ਘੱਟ ੨੦-੨੫ ਵਾਰ ਦਸ਼ਮ ਗ੍ਰੰਥ ਵਿੱਚ ਭਿੰਨ ਭਿੰਨ ਬਾਣੀਆਂ ਵਿੱਚ ਆਉਂਦਾ ਹੈ।ਅਤੇ ਹਰ ਥਾਂ ਉੱਪਰ ਤਮਾਸ਼ਾ ਜਗਤ ਖੇਡ ਨੂੰ ਤਮਾਸ਼ੇ ਦੇ ਰਚਨਹਾਰ ਮਹਾਂਕਾਲ ਨੂੰ,ਤੇ ਵੇਖਣ ਹਾਰ ਭਾਵ ਤਮਾਸ਼ਬੀਣ ਸ਼੍ਰੀ ਗੁਰੂ ਗੋਬਿੰਦ ਸਿੰਘ ਆਪ ਹਨ।ਸੋ ਜੇ ਇਹ ਰਚਨਾ ਕੋਈ ਤਾਂਤ੍ਰਿਕ ਕਵੀ ਕਰਦਾ ਹੈ ਤਾਂ ਉਹ ਗੱਲ ਗੁਰੂ ਸਾਹਿਬ ਦੀ ਤਾਰੀਫ ਤੋਂ ਸ਼ੁਰੂ ਕਰਦਾ।ਅਗਲੀ ਸ਼ੰਕਾ ਹੈ ਕਿ ਸਾਹਿਬਾਂ ਨੇ ਅਜਿਹਾ ਕਿਉਂ ਲਿਖਿਆ ਹੈ।ਭਾਵੇਂ ਅਸੀਂ ਇਸਦਾ ਉੱਤਰ ਪਿੱਛੇ ਵਿਸਥਾਰ ਸਹਿਤ ਦੇ ਆਏ ਹਾਂ ਪਰ ਫਿਰ ਵੀ ਇੱਥੇ ਸੰਖੇਪ ਵਿੱਚ ਉਹਨਾਂ ਸੱਜਣਾਂ ਨੂੰ ਇੱਕ ਹੋਰ ਉਦਾਹਰਣ ਨਾਲ ਸਮਝਾਉਣਾ ਚਾਹੁੰਦੇ ਹਾਂ ਕਿ ਇੱਕ ਫਿਲਮੀ ਕਹਾਣੀ ਲਿਖਣ ਵਾਲਾ ਬੰਦਾ ਫਿਲਮ ਦੇ ਭਿੰਨ ਭਿੰਨ ਪਾਤਰਾਂ ਦੇ ਕੰਮ ਕਾਜ, ਬੋਲ ਚਾਲ, ਤਕੀਆ ਕਲਾਮ ਅੱਡ ਅੱਡ ਕਰਕੇ ਲਿਖਦਾ ਹੈ।ਉਸਦਾ ਕੋਈ ਪਾਤਰ ਧਰਮਾਤਮਾ ਹੈ ਤੇ ਕੋਈ ਬਦਮਾਸ਼।ਕੋਈ ਗੱਲ ਗੱਲ ਉੱਪਰ ਹੰਕਾਰ ਭਰੇ ਕੌੜੇ ਕਸੈਲੇ ਬੋਲ ਬੋਲਦਾ ਹੈ।ਤੇ ਕੋਈ ਮਿੱਠੇ।ਕੋਈ

ਸਿਆਣਪ ਭਰਪੂਰ ਬਚਨ ਉਚਾਰਨ ਕਰਦਾ ਹੈ ਤੇ ਕੋਈ ਉੱਤਮ ਦਰਜੇ ਦਾ ਸਦਾਚਾਰੀ ਹੈ। ਤੇ ਕੋਈ ਰੱਜ ਕੇ ਗਿਰਿਆ ਹੋਇਆ ਚਰਿੱਤਰਹੀਣ। ਉਨ੍ਹਾਂ ਸਾਰਿਆਂ ਪਾਤਰਾਂ ਨੂੰ ਕਹਾਣੀਕਾਰ ਜਾਂ ਫਿਲਮਸਾਜ਼ ਖੁਦ ਹੰਢਾਉਂਦੇ ਹਨ। ਪਰ ਫਿਰ ਵੀ ਉਹ ਆਪਣੀ ਵੱਖਰੀ ਪਹਿਚਾਣ ਨਹੀਂ ਤਿਆਗਦੇ। ਜਦੋਂ ਗੁਰੂ ਜੀ ਕਿਸੇ ਆਚਰਣ ਭ੍ਰਸ਼ਟ ਔਰਤ ਦਾ ਚਿੱਤਰਣ ਕਰਦੇ ਹਨ ਤਾਂ ਉਹ ਉਸ ਪਾਤਰ ਦੀ ਮੰਗ ਹੈ। ਦਸਮ ਨੂੰ ਰਤਾ ਗਹੁ ਨਾਲ ਪੜ੍ਹਕੇ ਵੇਖੋ ਉਸ ਵਿੱਚ ਸੁੰਭ ਵੀ ਬੋਲਦਾ ਹੈ ਤੇ ਨਿਸੁੰਭ ਵੀ, ਦੇਵੀ ਦਾ ਕਥਨ ਵੀ ਹੈ ਤੇ ਦੇਵਤਿਆਂ ਦਾ ਵੀ। ਰਾਮ ਦੇ ਬੋਲੇ ਬੋਲ ਵੀ ਦਰਜ ਹਨ ਤੇ ਰਾਵਣ ਦੇ ਵੀ। ਠੀਕ ਉਸੇ ਤਰ੍ਹਾਂ ਜਿਵੇਂ ਬਾਲਮੀਕੀ ਰਮਾਇਣ ਵਿੱਚ ਸਾਰੇ ਪਾਤਰ ਬਾਲਮੀਕੀ ਖੁਦ ਸਿਰਜਦਾ ਤੇ ਹੰਢਾਉਂਦਾ ਹੈ। ਇਹੋ ਕੁਝ ਤੁਲਸੀ ਆਪਣੀ ਰਮਾਇਣ ਵਿੱਚ ਕਰਦਾ ਹੈ ਤੇ ਓਹੀ ਰਾਹ ਵੇਦ ਵਿਆਸ ਦਾ ਹੈ। ਫਿਰ ਦਸਮ ਪਾਤਸ਼ਾਹ ਇਹ ਕਿਉਂ ਨਹੀਂ ਕਰ ਸਕਦੇ। ਚਰਿੱਤ੍ਰਾਂ ਨੂੰ ਪੜ੍ਹਿਆਂ ਪਤਾ ਚੱਲਦਾ ਹੈ। ਕਿ ਹਰ ਇੱਕ ਕਹਾਣੀ ਦੇ ਮੁੱਢ ਵਿੱਚ ਤੇ ਅਖੀਰ ਵਿੱਚ ਗੁਰੂ ਖੁਦ ਬੋਲਦੇ ਹਨ ਤੇ ਉਦੋਂ ਉਹ ਕਹਿੰਦੇ ਹਨ ਕਿ ਵੇਖੋ ਇਨ੍ਹਾਂ ਪਾਤਰਾਂ ਨੇ ਪਰਦੇ ਉੱਪਰ ਗਲਤ ਐਕਟਿੰਗ ਕੀਤੀ ਤੇ ਉਸਦਾ ਸਿੱਟਾ ਵੀ ਉਨ੍ਹਾਂ ਨੂੰ ਬੁਰਾ ਭੋਗਣਾ ਪਿਆ। ਅਖੀਰਲੇ ਚਰਿੱਤ੍ਰ ਦੇ ਅਖੀਰ ਵਿੱਚ ਵੀ ਸੱਚੇ ਪਾਤਸ਼ਾਹ ਆਪ ਬੋਲੇ ਹਨ।

ਕਬਿਯੋ ਬਾਚ ਬੇਨਤੀ:-

ਚੌਪਈ:- ਹਮਰੀ ਕਰੋ ਹਾਥ ਦੇ ਰਛਾ। ਪੂਰਨਿ ਹੋਇ ਚਿਤ ਕੀ ਇਛਾ॥

ਫਿਰ ਕ੍ਰਿਸ਼ਨਾਵਤਾਰ ਦੇ ਅਖੀਰ ਵਿੱਚ ਗੁਰੂ ਬੋਲਦੇ ਹਨ:-

ਛਤ੍ਰੀ ਕੋ ਪੂਤ ਹੌਂ ਬਾਹਮਣ ਕੋ ਨਹਿਂ ਕੈ ਤਪੁ ਆਵਤ ਹੈ ਜੋ ਕਰੋਂ॥

'ਜਉ ਕਿਛੁ ਇਛ ਕਰੋ ਧਨ ਕੀ ਚਲਿਓ ਧਨ ਦੇਸਨ ਦੇਸ ਤੇ ਆਵੈ'

ਚਰਿੱਤਰ ੨੦ ਦੇ ਛੰਦ ਨੰਬਰ ੫੧ ਤੋਂ ਲੈ ਕੇ ੫੪ ਤੱਕ ਗੁਰੂ ਆਪ ਬੋਲਦਾ ਹੈ ਜਿੱਥੇ ਉਹ ਕਹਿੰਦੇ ਹਨ :-

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।
ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥

ਅਗਲਾ ਕਥਨ ਹੈ :-

ਸਿੱਖ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ।
ਹੋ ਕਹੁ ਸੁੰਦਰ ਤਿਹ ਸਾਥ ਗਵਨ ਕੈਸੇ ਕਰਿ ਕਰਿਯੈ॥

ਸੋ ਇੱਕ ਥਾਂ ਹੋਰ ਸਵੈਯਾਂ ਵਿੱਚ ਗੁਰੂ ਖਾਲਸੇ ਦੀ ਮਹਿਮਾ ਬਾਰੇ ਬੋਲਦਾ ਹੈ।

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ।
ਨਹੀ ਮੋ ਸੌ ਗਰੀਬ ਕਰੋਰ ਪਰੇ॥

ਸੋ ਇਸ ਭਾਵ ਨੂੰ ਜੇ ਗਹੁ ਨਾਲ ਵਿਚਾਰ ਕੇ ਕੋਈ ਪੜ੍ਹੇ ਤਾਂ ਸ਼ੰਕਾ ਕੋਈ ਬਚਦੀ ਹੀ ਨਹੀਂ ਕਿ ਹਰ ਗ੍ਰੰਥਕਾਰ ਜਿੱਥੇ ਆਪਣੀ ਨਿੱਜੀ ਰਾਇ ਪ੍ਰਗਟ ਕਰਦਾ ਹੈ ਤਾਂ ਉਹ ਕਬਿਯੋ ਬਾਚ ਲਿਖਦਾ ਹੈ। ਪਰ ਇਹ ਸਿਧਾਂਤ ਸੱਜਣਾਂ ਉੱਪਰ ਲਾਗੂ ਹੁੰਦਾ ਹੈ ਦੁਰਜਨਾਂ ਉੱਪਰ ਨਹੀਂ।

ਇੱਕ ਹੋਰ ਵੱਡਾ ਰੌਲਾ ਇਹ ਸੱਜਣ ਰਾਮ-ਸ਼ਿਆਮ ਕਵੀ ਦਾ ਪਾਉਂਦੇ ਹਨ। ਉਸ ਬਾਰੇ ਅਰਜ਼ ਕਰਕੇ ਅਸੀਂ ਇਹ ਲੇਖ ਸਮਾਪਤ ਕਰਾਂਗੇ। ਉਸ ਸੰਬੰਧੀ ਸਾਡਾ ਪਹਿਲਾ ਪੱਖ ਇਹ ਹੈ ਕਿ ਰਾਮ ਤੇ ਸ਼ਿਆਮ ਦੋ ਨਹੀਂ। ਕਿਉਂਕਿ ਇਹ ਦੋਵੇਂ ਨਾਮ ਸਭ ਤੋਂ ਵੱਧ ਕ੍ਰਿਸ਼ਨਾਵਤਾਰ ਵਿੱਚ ਆਉਂਦੇ ਹਨ ਅਤੇ ਉਹ ਦੋ ਨਾਮ ਆਪਸ ਵਿੱਚ ਏਨੇ ਰਲਗੱਡ ਹਨ ਕਿ ਇੱਕੋ ਹੀ ਪ੍ਰਸੰਗ ਵਿੱਚ ਇਕੋ ਥਾਵੇਂ ਲਿਖੇ ਜਾਂਦੇ ਹਨ। ਜਿਸਤੋਂ ਇਹ ਸਿੱਧ ਹੁੰਦਾ ਹੈ ਕਿ ਕੋਈ ਕਵੀ ਆਪਣੇ ਕਾਵਿ ਪ੍ਰਬੰਧ ਦੀ ਪੂਰਤੀ ਵਾਸਤੇ ਦੂਜੇ ਕਵੀ ਦੀ ਇਉਂ ਸਹਾਇਤਾ ਨਹੀ ਲੈ ਸਕਦਾ ਕਿ ੧੯੭੧ ਛੰਦ ਤਾਂ ਉਹ ਸ਼ਿਆਮ ਦੇ ਨਾਮ ਹੇਠ ਲਿਖਦਾ ਆਵੇ ਤੇ ੭੨ਵੇਂ ਛੰਦ ਵਿੱਚ ਕਿਸੇ ਰਾਮ ਨਾਮ ਦੇ ਕਵੀ ਨੂੰ ਸਹਾਇਤਾ ਲਈ ਵੰਗਾਰ ਪਾਵੇ ਕਿ ਇਸਤੋਂ ਅਗਲਾ ਛੰਦ ਤੂੰ ਲਿਖਦੇ। ਦੂਜੀ ਗੱਲ ਉੱਥੇ ਪ੍ਰਸੰਗ ਚੱਲ ਰਿਹਾ ਹੈ ਜਰਾਸੰਧ ਨਾਲ ਲੜਾਈ ਦਾ ਰਣਤੱਤਾ ਮੱਚਿਆ ਹੋਇਆ ਹੈ। ਅਤੇ ਇਹ ਵਰਣਨ ਸਵੈਯੇ ਛੰਦ ਵਿੱਚ ਹੋ ਰਿਹਾ ਹੈ। ੧੯੭੨ਵੇਂ ਛੰਦ ਵਿੱਚ ਵਰਨਣ ਹੈ ਕਿ ਸ੍ਰੀ ਕ੍ਰਿਸ਼ਨ ਨੇ ਸਾਰੰਗਧਰ ਨਾਮ ਦਾ ਆਪਣਾ ਵਿਸ਼ਵ ਪ੍ਰਸਿੱਧ ਧਨੁਸ਼ ਉਠਾ ਕੇ ਕ੍ਰੋਧ ਵਿੱਚ ਭਰਕੇ ਅਜਿਹੇ ਬਾਣ ਮਾਰੇ ਕਿ ਜਰਾਸੰਧ ਦਾ ਸਰੀਰ ਘਾਵਾਂ ਨਾਲ ਭਰ ਗਿਆ। ਫਿਰ ਚਾਰ ਬਾਣ ਅਜਿਹੇ ਛੱਡੇ ਕਿ ਜਰਾਸੰਧ ਦੇ ਰਥ ਦੇ ਚਾਰੇ ਘੋੜੇ ਮਾਰ ਦਿੱਤੇ। ਅਗਲੇ ਹੀ ਪਲ ਕ੍ਰੋਧ ਵਿੱਚ ਭਰੇ ਸ੍ਰੀ ਕ੍ਰਿਸ਼ਨ ਨੇ ਉਸ ਦੁਸਟ ਦੇ ਰਥ ਦੇ ਤਿਲ ਤਿਲ ਕਰਕੇ ਕਰੋੜਾਂ ਹੀ ਟੁਕੜੇ ਕਰ ਦਿੱਤੇ ਅਤੇ ਮਜ਼ਬੂਰ ਹੋ ਕੇ ਜਰਾਸੰਧ ਗਦਾ ਲੈ ਕੇ ਪੈਦਲ ਹੀ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਭਿਆਨਕ ਯੁੱਧ ਕਰਨ ਲਈ ਆ ਡਟਿਆ ਜਿਸਦਾ ਵਰਨਣ ਰਾਮ ਕਵੀ ਕਹਿੰਦਾ ਹੈ ਮੈਂ ਅਗਲੇ ਛੰਦ ਵਿੱਚ ਕਰਦਾ ਹਾਂ। ੧੯੭੩ਵੇਂ ਸਵੈਯੇ ਵਿੱਚ ਵਰਨਣ ਹੈ ਕਿ ਬਲਵਾਨ ਰਾਜੇ ਜਰਾਸੰਧ ਨੇ ਹੱਥ ਵਿੱਚ ਗਦਾ ਲੈ ਕੇ ਬਲਰਾਮ ਉੱਪਰ ਅਜਿਹਾ ਵਾਰ ਝਾੜਿਆ ਕਿ ਉਸਨੂੰ ਜ਼ਖਮੀ ਕਰ ਦਿੱਤਾ। ਉਸਨੇ ਆਪਣਾ ਸੂਰਮਿਆਂ ਵਾਲਾ ਸਾਰਾ ਔਜ ਤੇਜ਼ ਕ੍ਰੋਧ ਅਜਿਹਾ ਵਰਤਿਆ ਕਿ ਸਾਰੀ ਸੈਨਾ ਨੇ ਉਸਦੇ ਮਹਾਨ ਬਲ ਨੂੰ ਪ੍ਰਤੱਖ ਵੇਖਿਆ। ਉਸਦੇ ਕੀਤੇ ਵਾਰ ਦਾ ਜਵਾਬ ਦੇਣ ਵਾਸਤੇ ਬਲਰਾਮ ਜੀ ਆਪਣੇ ਰਥ ਉੱਪਰੋਂ ਛਾਲ ਮਾਰਕੇ ਰਣ ਭੂਮੀ ਵਿੱਚ ਕੁੱਦ ਕੇ ਖੜੋ ਗਏ। ਉਸਦੀ ਛਬੀ ਨੂੰ ਕਵੀ ਸ਼ਿਆਮ ਨੇ ਇਉਂ ਉਚਾਰਣ ਕੀਤਾ ਹੈ। ਹੁਣ ਵੇਖੋ ਪਹਿਲੇ ਸਵੈਯੇ ਵਿੱਚ ਜਰਾਸੰਧ ਦੇ ਯੁੱਧ ਵਰਨਣ ਦੀ ਪ੍ਰਤਿੱਗਿਆ ਰਾਮ ਕਵੀ ਇਉਂ ਕਰਦਾ ਹੈ ਕਿ ਇਸਤੋਂ ਅਗਲਾ ਵਰਨਣ ਮੈਂ ਅੱਗੇ ਕਰਦਾ ਹਾਂ। ਤੇ ਆਪਣੇ ਹੀ ਵਰਨਣ ਕਰਨ ਯੋਗ ਵਿਸ਼ੇ ਦਾ ਨਿਰੂਪਣ ਕਰਦਿਆਂ ਅਗਲੇ ਸਵੈਯੇ ਵਿੱਚ ਉਹ ਸ਼ਿਆਮ ਕਵੀ ਦਾ ਨਾਮ ਵਰਤਦਾ ਹੈ। ਜਦੋਂ ਕਿ ਛੰਦ ਇੱਕ ਹੈ, ਚਾਲ ਇੱਕ ਹੈ। ਯੁੱਧ ਵਰਨਣ ਦੀ ਸ਼ੈਲੀ ਓਹੀ ਹੈ। ਉਪਮਾ, ਤਸ਼ਬੀਹਾਂ ਤੇ ਅਲੰਕਾਰ ਇੱਕੋ ਜਿਹੇ ਹਨ। ਕਵਿਤਾ ਦੀ ਰਵਾਨਗੀ ਵਿੱਚ ਕੋਈ ਫਰਕ ਨਹੀਂ। ਸ਼ਬਦਾਂ ਦੀ ਘੜਤ, ਜੜਤ ਅਤੇ ਭਾਵਨਾ ਵਿੱਚ ਕੋਈ ਅੰਤਰ ਨਹੀਂ ਆ ਰਿਹਾ। ਸੁਰ ਓਹੀ ਹੈ ਜਿਹੜੀ ਪ੍ਰਸੰਗ ਦੇ ਆਰੰਭ ਤੋਂ ਚੱਲੀ ਆ ਰਹੀ ਹੈ। ਸੋ ਇਸ ਪ੍ਰਕਾਰ ਖੋਜ ਇੱਥੇ ਅੱਪੜਦੀ ਹੈ ਕਿ ਰਾਮ ਤੇ ਸ਼ਿਆਮ ਦੋ ਕਵੀ ਨਹੀਂ ਸਨ ਬਲਕਿ ਇੱਕੋ ਹੀ ਕਵੀ ਆਪਣੇ ਹੀ ਨਾਮ ਨੂੰ ਦੋ

ਪ੍ਰਕਾਰ ਨਾਲ ਵਰਤਦਾ ਹੈ। ਹੁਣ ਅਗਲੀ ਵਿਚਾਰ ਅਸੀਂ ਰਾਮ ਕਵੀ ਸੰਬੰਧੀ ਕਰਦੇ ਹਾਂ ਕਿ ਇਸ ਨਾਮ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਦੋ ਕਵੀ ਹੋਏ ਹਨ।ਇੱਕ ਦਾ ਨਾਮ ਸੀ ਕਾਂਸ਼ੀ ਰਾਮ ਜਿਸਦਾ ਨਾਮ ਮਹਾਰਾਜ ਦੇ ਦਰਬਾਰੀ ਕਵੀਆਂ ਵਿੱਚ ਵੀ ਆਉਂਦਾ ਹੈ।ਜਿਸਨੇ ਪਾਂਡਵ ਗੀਤਾ ਅਤੇ ਪਰਸਰਾਮ ਸੰਵਾਦ ਨਾਮ ਦੇ ਛੋਟੇ ਛੋਟੇ ਦੋ ਖੰਡ ਕਾਵਿ ਵੀ ਲਿਖੇ ਹਨ।ਪਰ ਉਹ ਏਡਾ ਵੱਡਾ ਕਵੀ ਨਹੀ ਸੀ।ਜੋ ਕਿ ਇਸ ਪ੍ਰਕਾਰ ਦਾ ਮਹਾਂਕਾਵਿ ਲਿਖ ਸਕਦਾ।ਫਿਰ ਜੇ ਉਹਨੇ ਲਿਖਿਆ ਵੀ ਹੁੰਦਾ ਤਾਂ ਉਹ ਗੁਰੂ ਸਾਹਿਬ ਦੀ ਪ੍ਰਸ਼ੰਸਾ ਨਾਲ ਇਸ ਪ੍ਰਸੰਗ ਨੂੰ ਸ਼ੁਰੂ ਕਰਦਾ।ਤੇ ਉਸਦੀ ਰਚਨਾ ਵਿੱਚ ਸ਼ਿਆਮ ਨਾਮ ਨਹੀਂ ਆਉਣਾ ਚਾਹੀਦਾ ਸੀ।ਦੂਜਾ ਹੈ ਸੀਤਾ ਰਾਮ ਨਾਮ ਦਾ ਰੋਪੜ ਨਿਵਾਸੀ ਬ੍ਰਾਹਮਣ ਕਵੀ ਜਿਸਨੇ ਇੱਕ ਵੈਦਿਕ ਦੇ ਗ੍ਰੰਥ ਦਾ ਫਾਰਸੀ ਜ਼ੁਬਾਨ ਤੋਂ ਬ੍ਰਿਜ ਭਾਸ਼ਾ ਵਿੱਚ ਅਨੁਵਾਦ ਕੀਤਾ ਹੈ ਤੇ ਨਾਮ ਲਿਖਿਆ ਹੈ 'ਕਾਵਿ ਤਰੰਗ'।ਇਹ ਆਪਣੀ ਉਕਤ ਰਚਨਾ ਵਿੱਚ ਕਿਤੇ ਗੁਰੂ ਸਾਹਿਬ ਦਾ ਨਾਮ ਨਹੀਂ ਲੈਂਦਾ।ਫਿਰ ਇਹ ਸਪੱਸ਼ਟ ਲਿਖਦਾ ਹੈ ਕਿ ਮੈਂ ਤ੍ਰਿਖੇ ਵੰਸ਼ ਦਾ ਬ੍ਰਾਹਮਣ ਕਵੀ ਹਾਂ ਤੇ ਰੋਪੜ ਵਿੱਚ ਮੇਰਾ ਜਨਮ ਹੋਇਆ ਹੈ।
ਜਦੋਂ ਕਿ ਕ੍ਰਿਸ਼ਨਾਵਤਾਰ ਦਾ ਲੇਖਕ ਪ੍ਰਸੰਗ ਦੇ ਅੰਤ ਵਿੱਚ ਲਿਖਦਾ ਹੈ ਕਿ :

"ਛਤ੍ਰੀ ਕੋ ਪੂਤ ਹੋਂ ਬਾਹਮਣ ਕੋ ਨਹਿਂ ਕੈ ਤਪੁ ਆਵਤ ਹੈ ਜੋ ਕਰੋਂ॥ "
ਅਰੁ ਔਰ ਜੰਜਾਰ ਜਿਤੇ ਗ੍ਰਿਹਿ ਕੋ ਤਹਿ ਤਿਆਗ ਕਹਾਂ ਚਿਤ ਤਾਂ ਮੈ ਧਰੋਂ।
ਅਬ ਰੀਝ ਕੇ ਦੇਹੋ ਵਹੈ ਹਮ ਕੋ ਜਉ ਹਉ ਬਿਨਤੀ ਕਰਿ ਜੋਰਿ ਕਰੋਂ।
ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਣ ਮੈ ਤਬ ਜੂਝ ਮਰੋ॥"

ਭਾਵ ਮੈਂ ਕੋਈ ਭਿਖਾਰੀ ਬ੍ਰਾਹਮਣ ਨਹੀਂ ਜੋ ਤਪੱਸਿਆ ਕਰਕੇ ਵਰ ਪ੍ਰਾਪਤ ਕਰਾਂ ਅਤੇ ਨਾ ਹੀ ਘਰ ਦਿਆਂ ਹੋਰ ਜੰਜਾਲਾਂ ਵਿੱਚ ਰੁਚੀ ਰੱਖਦਾ ਹਾਂ।ਹੇ ਪਰਮਪਿਤਾ ਪਰਮਾਤਮਾ ਮੈਂ ਤੁਹਾਨੂੰ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਤੁਸੀਂ ਮੈਨੂੰ ਪ੍ਰਸੰਨ ਹੋ ਕੇ ਇਹ ਵਰ ਦਿਉ ਕਿ ਜਦੋਂ ਮੇਰੀ ਆਯੂ ਸੰਪੂਰਣ ਹੋਵੇ ਤਾਂ ਅਤੀ ਰਣ ਕਰਦਿਆਂ ਹੋਇਆਂ ਦੁਸ਼ਮਣ ਦੇ ਦੰਦ ਖੱਟੇ ਕਰਦਿਆਂ ਹੋਇਆਂ ਯੁੱਧ ਭੂਮੀ ਵਿੱਚ ਪ੍ਰਾਣ ਤਿਆਗਾਂ।ਅਤੀ ਰਣ ਦੀ ਵਿਆਖਿਆ ਇਹ ਹੈ ਕਿ ਦਸ ਹਜ਼ਾਰ ਧਨੁਸ਼ ਧਾਰੀ ਯੋਧੇ ਨਾਲ ਜਿਹੜਾਂ ਸੂਰਬੀਰ ਇਕੱਲਾ ਹੀ ਟਕਰਾ ਜਾਵੇ ਉਹ ਮਹਾਂਰਥੀ ਹੁੰਦਾ ਹੈ ਅਤੇ ਇਹੋ ਜਿਹੇ ਸੱਤ ਮਹਾਂਰਥੀਆਂ ਨਾਲ ਜੋ ਇਕੱਲਾ ਹੀ ਪਰਮਵੀਰ ਯੁੱਧ ਕਰਦਿਆਂ ਉਹਨਾਂ ਨੂੰ ਹਰਾਵੇ ਜਾਂ ਹਰੇ, ਮਾਰੇ ਜਾਂ ਮਰੇ ਉਹ ਅਤੀਰਥੀ ਹੁੰਦਾ ਹੈ।ਮਹਾਂਭਾਰਤ ਵਿੱਚ ਇਹ ਕਿਰਿਆ ਅਰਜੁਨ ਦੇ ਪੁੱਤਰ ਅਭਿਮੰਨਿਯੂ ਨੇ ਚੱਕਰਵਿਯੂ ਦੇ ਕਿਲੇ ਨੂੰ ਤੋੜਦਿਆਂ ਕੀਤੀ ਹੈ ਅਤੇ ਇਸੇ ਤਰ੍ਹਾਂ ਦੇ ਅਤੀ ਰਣ ਦੀ ਮੰਗ ਦਸ਼ਮੇਸ਼ ਨਿਰੰਕਾਰ ਤੋਂ ਕਰ ਰਹੇ ਹਨ। ਹੁਣ ਵਿਚਾਰ ਕੇ ਵੇਖੋ।ਕਿ ਇਹ ਮੰਗ ਨਾ ਤਾਂ ਕੋਈ ਸੀਤਾ ਰਾਮ ਕਰ ਸਕਦਾ ਹੈ ਤੇ ਨਾ ਹੀ ਕਾਂਸ਼ੀ ਰਾਮ।ਇਹ ਜੋਸ਼ ਭਰੀ ਮੰਗ ਓਸੇ ਮਹਾਂਕਵੀ ਦੀ ਹੈ ਜੋ ਹੇ ਰਵਿ ਹੇ ਸਸਿ ਤੋਂ ਅਤੇ ਦੇਹਿ ਸ਼ਿਵਾ ਬਰ ਮੋਹਿ ਕਹਿ ਕੇ ਧਰਮ ਯੁੱਧ ਵਿੱਚ ਵਿਜੈ ਦੀ ਕਾਮਨਾ ਕਰਦਾ ਹੈ।ਬਾਕੀ ਸ਼ਿਆਮ ਨਾਮ ਦਾ ਕਵੀ ਵੀ ਕੋਈ ਆਨੰਦਪੁਰ ਸਾਹਿਬ ਵਿੱਚ ਹੋਇਆ

ਹੈ ਇਸਦੀ ਕੋਈ ਇਤਿਹਾਸਿਕ ਸਾਹਿਤਕ ਜਾਂ ਰਵਾਇਤੀ ਗਵਾਹੀ ਵੀ ਨਹੀਂ ਮਿਲਦੀ। ਬਾਕੀ ਸਿੱਖ ਧਰਮ ਇਤਿਹਾਸ ਦੇ ਅਤੇ ਸਿੱਖ ਸਾਹਿਤ ਦੇ ਸਾਰੇ ਹੀ ਸੁਘੜ ਸੁਜਾਨ ਸਿਆਣੇ ਸੋਝੀਵਾਨ ਸਿੱਖਾਂ ਨੂੰ ਪਤਾ ਹੈ ਕਿ ਕਲਗੀਧਰ ਦੇ ਦਾਦਾ ਜੀ ਛੇਂਵੇਂ ਪਾਤਸ਼ਾਹ ਦਾ ਨਾਮ ਹਰਗੋਬਿੰਦ ਸਾਹਿਬ ਸੀ। ਜਿਸ ਕਰਕੇ ਦਸ਼ਮੇਸ਼ ਜੀ ਦੀ ਦਾਦੀ, ਮਾਤਾ ਨਾਨਕੀ ਜੀ ਅਤੇ ਜਨਮ ਦਾਤਾ ਮਾਤਾ ਗੁਜਰੀ ਜੀ ਆਪ ਜੀ ਦਾ ਅਸਲੀ ਨਾਮ 'ਗੋਬਿੰਦ ਰਾਏ' ਲੈਣ ਤੋਂ ਸੰਕੋਚ ਕਰਦੀਆਂ ਸਨ। ਰਘੂਵੰਸ਼ ਵਿੱਚ ਅਵਤਾਰ ਲੈਣ ਕਰਕੇ ਮਾਤਾ ਨਾਨਕੀ ਜੀ ਆਪ ਜੀ ਨੂੰ 'ਰਾਮ' ਤੇ ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਨਾਲ ਆਪ ਜੀ ਦੇ ਜੀਵਨ ਦੀਆਂ ਕਈ ਇੱਕ ਘਟਨਾਵਾਂ ਜੁੜਨ ਕਰਕੇ ਮਾਤਾ ਗੁਜਰੀ ਜੀ ਆਪ ਜੀ ਨੂੰ ਸ਼ਿਆਮ ਕਰਕੇ ਸੱਦਦੇ ਸਨ। ਸੋ ਇਹਨਾਂ ਦੋ ਮਹਾਨ ਹਸਤੀਆਂ ਦੇ ਦਿੱਤੇ ਨਾਮ ਨੂੰ ਅਮਰ ਕਰਨ ਵਾਸਤੇ ਹੀ ਆਪ ਜੀ ਨੇ ਰਾਮ ਅਤੇ ਸ਼ਿਆਮ ਦੀ ਮੋਹਰ ਵਰਤੀ ਹੈ। ਇਸਦੇ ਨਾਲ ਹੀ ਇੱਕ ਹੋਰ ਨੋਟ ਕਰਨ ਵਾਲੀ ਗੱਲ ਹੈ ਕਿ ਇਹ ਨਾਮ ਜਾਪੁ, ਅਕਾਲ ਉਸਤਤਿ, ਚੰਡੀ ਚਰਿੱਤ੍ਰ, ਚੰਡੀ ਦੀ ਵਾਰ, ਚਰਿਤ੍ਰੋਪਖਿਆਨ ਵਿੱਚ ਨਾ ਵਰਤ ਕੇ ਜਾਂ ਘੱਟ ਵਰਤ ਕੇ ਭਗਵਾਨ ਸ੍ਰੀ ਰਾਮ ਚੰਦਰ ਅਤੇ ਕ੍ਰਿਸ਼ਨਾਵਤਾਰ ਵਿੱਚ ਇਹਨਾਂ ਦੋ ਨਾਂਵਾਂ ਦਾ ਵੱਧ ਪ੍ਰਯੋਗ ਕੀਤਾ ਗਿਆ ਹੈ। ਪਰ ਰਚਨਾ ਦੇ ਅੰਸ਼ ਲੱਗਭੱਗ ਸਾਰੇ ਪ੍ਰਸੰਗਾਂ ਵਿੱਚ ਇੱਕ ਦੂਜੇ ਨਾਲ ਮੇਲ ਖਾਂਦੇ ਹਨ। ਜਿਸ ਤੋਂ ਸਿੱਧ ਹੁੰਦਾ ਹੈ ਕਿ ਦਸ਼ਮ ਬਾਣੀ ਸਮੁੱਚੀ ਦੇ ਬਾਣੀਕਾਰ ਖਾਲਸਾ ਪੰਥ ਦੇ ਪਰਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਹੀ ਹਨ ਕਿਉਂਕਿ ਅਲੱਗ ਅਲੱਗ ਲਿਖਾਰੀਆਂ ਦੀਆਂ ਲਿਖੀਆਂ ਲਿਖਤਾਂ ਆਪਸ ਵਿੱਚ ਇਤਨੀ ਸਮਾਨਤਾ ਨਹੀਂ ਰੱਖਦੀਆਂ ਹੁੰਦੀਆਂ ਜਿਵੇਂ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਉਕਤੀਆਂ ਜੁਗਤੀਆਂ ਇੱਕ ਦੂਜੇ ਨਾਲ ਮਿਲਦੀਆਂ ਜੁਲਦੀਆਂ ਜਾਂ ਓਤ ਪ੍ਰੋਤ ਹਨ। ਪਾਠਕ ਸੱਜਣ ਹੇਠ ਲਿਖੇ ਉਦਾਹਰਣ ਪੜ੍ਹ ਕੇ ਵੇਖਣ ਜੋ ਕਿ ਅਸੀਂ ਸ੍ਰੀ ਗੋਬਿੰਦ ਸਦਨ ਦੀ ਪ੍ਰਕਾਸ਼ਨਾ, ਡਾ:ਰਤਨ ਸਿੰਘ ਜੱਗੀ ਵਾਲੇ ਅਨੁਵਾਦ ਸਹਿਤ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚੋਂ ਦਰਜ ਕੀਤੇ ਹਨ। ਪਾਠਕਾਂ ਦੀ ਸੁਵਿਧਾ ਵਾਸਤੇ ਅਸੀਂ ਪੰਨਾ ਨੰਬਰ ਅਤੇ ਛੰਦ ਨੰਬਰ ਨਾਲ ਦੇ ਦਿੱਤੇ ਹਨ।

ਰੰਗ ਏਕੈ ਰੰਗੈ ਸੋ ਰੰਗੀ। (ਰੁੱਦ੍ਰਾਵਤਾਰ, ਪੇਜ਼ ੨੪੪,ਛੰਦ ੩੩੭)

ਰੰਗਹੁ ਏਕਹਿ ਰੰਗਿ ਤਬ ਛੁਟਿ ਹੋ ਕਲਿ ਕਾਲ ਤੇ।

(ਕਲਕੀ ਅਵਤਾਰ ਪੇਜ਼ ੨੬,ਛੰਦ ੧੧੮)

ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ। (ਕ੍ਰਿਸ਼ਨਾਵਤਾਰ ਪੇਜ਼ ੧੪੮, ਛੰਦ ੪੩੨)

ਤੁਮੀ ਸੁੰਭ ਨੈਸੁੰਭ ਦਾਨੌ ਸੰਘਾਰੋ। (ਚਰਿੱਤਰ ੧, ਪੇਜ਼ ੧, ਛੰਦ ੪)

ਤੁਮੀ ਕ੍ਰਿਸ਼ਨ ਹਵੈ ਕੰਸ ਕੇਸੀ ਖਪਾਯੋ। (ਚਰਿੱਤਰ ੧,ਪੇਜ਼ ੧,ਛੰਦ ੬)

ਤੁਮੀ ਰਾਮ ਹਵੈ ਕੈ ਹਠੀ ਦੈਤ ਘਾਯੋ। (ਚਰਿੱਤਰ ੧,ਪੇਜ਼ ੧,ਛੰਦ ੬)

ਤੁਮੀ ਰਾਮ ਹਵੈ ਕੈ ਦਸਾ ਗ੍ਰੀਵ ਖੰਡਯੋ। (ਕ੍ਰਿਸ਼ਨਾਵਤਾਰ ਪੇਜ਼ ੧੪੮,ਛੰਦ ੪੩੨)

ਥਲਸ ਤੁਹੀਂ। (ਅਕਾਲ ਉਸਤਤਿ ਪੇਜ਼ ਨੰਬਰ ੪੪,ਛੰਦ ੬੩)

ਥਲਸ ਤੁਯੰ। (ਗਿਆਨ ਪ੍ਰਬੋਧ ਪੇਜ਼ ਨੰਬਰ ੩੫੪,ਛੰਦ ੬੮)

ਥਲੇ ਹਰੀ।(ਅਕਾਲ ਉਸਤਤਿ ਪੇਜ਼ ੪੨ ਛੰਦ ੫੧)
ਥਲੇ ਹੈਂ(ਜਾਪੁ ਪੰਨਾ ੧੦ ਛੰਦ ੬੨ )
ਨਹੀਂ ਜਾਨ ਜਾਈ ਕਛੂ ਰੂਪ ਰੇਖਾ(ਚਰਿੱਤਰ ੨੬੬,ਪੰਨਾ ੨੪੪,ਛੰਦ ੮੭)
ਨਹੀਂ ਜਾਨ ਜਾਈ ਕਛੂ ਰੂਪ ਰੇਖੰ(ਅਕਾਲ ਉਸਤਤਿ, ਪੰਨਾ ੫੬,ਛੰਦ ੯੩)
ਨ ਤਾਤੈ ਨ ਮਾਤੈ(ਜਾਪੁ ਪੰਨਾ ੨੨,ਛੰਦ ੧੪੮)
ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ(ਅਕਾਲ ਉਸਤਤਿ ੫੮,ਛੰਦ ੧੦੧)
ਨ ਤਾਂ ਕੋ ਕੋਊ ਤਾਤ ਮਾਤਾ ਨ ਭਾਈ(ਚਰਿੱਤਰ ੨੬੬,ਪੰਨਾ ੨੪੪, ਛੰਦ ੮੮)
ਨ ਤਾਂ ਕੋ ਕੋਈ ਤਾਤ ਮਾਤੰ ਨ ਭਾਯੰ(ਬਚਿੱਤਰ ਨਾਟਕ ਪੰਨਾ ੧੦੬,ਛੰਦ ੧੫)
ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ(ਚਰਿੱਤਰ ੨੬੬, ਪੰਨਾ ੨੪੪,ਛੰਦ ੮੮)
ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ।(ਅਕਾਲ ਉਸਤਤਿ ਪੰਨਾ ੫੬,ਛੰਦ ੯੨)
ਬਿਨ ਹਰਿਨਾਮ ਕਾਮ ਨਹਿ ਆਵੈ।(ਚਰਿੱਤਰ ੨੯੪ ਪੰਨਾ ੩੨੬ ਛੰਦ ੨੫)
ਬਿਨ ਹਰਿਨਾਮ ਨ ਬਾਚਨ ਪੈਹੈ।(ਦੇਵ ਗੰਧਾਰੀ ਪਾ:੧੦ ਪੰਨਾ ੩੮੬ ਛੰਦ ੧੦)
ਮਹਾਂਕਾਲ ਕਾਲਕਾ ਅਰਾਧੀ।

(ਬਚਿੱਤਰ ਨਾਟਕ ਅਧਿਆਏ ੬ ਪੰਨਾ ੧੪੪ ਛੰਦ ੨)

ਮਹਾਂਕਾਲ ਕੀ ਜੇ ਸਰਨਿ ਪਰੇ ਸੁ ਲਏ ਬਚਾਏ।

(ਚਰਿੱਤਰ ੪੦੫, ਪੰਨਾ ੬੬੮ ਛੰਦ ੩੬੬)

ਮਹਾਂਕਾਲ ਰਖਵਾਰ ਹਮਾਰੋ।(ਕ੍ਰਿਸ਼ਨਾਵਤਾਰ ਪੰਨਾ ਛੰਦ ੪੩੫
ਮਹਾਂਕਾਲ ਛਿਨ ਬੀਚ ਖਪਾਏ।(ਚਰਿੱਤਰ ੪੦੫,ਪੰਨਾ ੬੪੪ ਛੰਦ ੨੨੭)
ਕਹਾਂ ਕੈ ਬਖਾਨੋ ਕਹੇ ਮੋ ਨ ਆਵੈ।(ਅਕਾਲ ਪੰਨਾ ਛੰਦ ੯੩
ਕਹਾਂ ਕੈ ਬਖਾਨੋ ਕਹੇ ਮੋ ਨ ਆਵੈ।(ਚਰਿੱਤਰ ੨੬੬,ਪੰਨਾ ੨੪੪ ਛੰਦ ੮੭ )
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ।(ਬਚਿੱਤਰ ਅਧਿਆਏ ੧,ਪੰਨਾ ਛੰਦ ੧੪
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ।(ਚਰਿੱਤਰ ੨੬੬ ਪੰਨਾ ੨੪੪ ਛੰਦ ੮੭)
ਰੰਕ ਭਯੋ ਰਾਵ ਕਹੀਂ ਭੂਪਾ।(ਚਰਿੱਤਰ ੪੦ ਪੰਨਾ ਛੰਦ ੩੯੪)
ਰੰਕ ਭਯੋ ਰਾਵ ਕਹੀਂ ਭੂਪਾ।(ਚੋਬੀਸ ਅਵਤਾਰ ਪੰਨਾ ੪੧੮ ਛੰਦ ੩੭)
ਰੰਕ ਭਯੋ ਰਾਵ ਕਹੂੰ ਭੂਪੰ।(ਗਿਆਨ ਪ੍ਰਬੋਧ ਪੰਨਾ ੩੪੨ ਛੰਦ ੨੭)
ਕਹਾਂ ਬਾਸ ਤਾਂ ਕੋ ਫਿਰੈ ਕੌਨ ਭੇਖਾ।(ਚਰਿੱਤਰ ੨੬੬,ਪੰਨਾ ੨੪੪, ਛੰਦ ੮੭)
ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ।

(ਬਚਿੱਤਰ ਨਾਟਕ ਅਧਿਆਏ ੧ ਪੰਨਾ ੧੦੬ ਛੰਦ ੧੪

ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ।(ਅਕਾਲ ਉਸਤਤਿ ਪੰਨਾ ੫੬ ਛੰਦ ੯੩)
ਕਹਾਂ ਬਾਸੁ ਤਾਂ ਕੋ ਫਿਰੈ ਕਉਨ ਭੇਖੰ।(ਗਿਆਨ ਪ੍ਰਬੋਧ ਪੰਨਾ ੩੩੬ ਛੰਦ ੬)
ਦੇਵ ਭੇਵ ਨ ਜਾਨਹੀ ਜਿਹ ਬੇਦ ਔਰ ਕਤੇਬ।(ਜਾਪੁ ਪੰਨਾ ੧੨ ਛੰਦ ੮੨)
ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ।

(ਅਕਾਲ ਉਸਤਤਿ ਪੰਨਾ ੭੬ ਛੰਦ ੧੮੩)

ਨਿਰ ਬਿਕਾਰ ਨਿਰਜੁਰ ਅਬਿਨਾਸੀ।(ਚਰਿੱਤਰ ੪੦ ਪੰਨਾ ਛੰਦ ੯੨
ਨਿਰ ਬਿਕਾਰ ਨਿਰਜੁਰ ਸਰੂਪ ਨਿਰਦਵੈਖ ਨਿਰੰਜਨ।
(ਗਿਆਨ ਪ੍ਰਬੋਧ ਪੰਨਾ ੩੪੬ ਛੰਦ ੩੮)
ਲਿਖਤ ਊਖ ਲਿਖਨੀ ਹਵੈ ਜਾਵੈ।(ਚਰਿੱਤਰ ੨੯੯ ਪੰਨਾ ੩੫੬ ਛੰਦ ੩)
ਲੇਖਨ ਊਖ ਹਵੈ ਜਾਤ ਲਿਖੈ ਛਬਿ ਆਨਨ ਤੇ ਕਿਮ ਭਾਖ ਸੁਨਾਊਂ।
(ਬ੍ਰਹਮਾਵਤਾਰ ਪੰਨਾ ਛੰਦ ੮੧
ਚੇਤ ਰੇ ਚੇਤ ਅਚੇਤ ਮਹਾਂਪਸੁ ਅੰਤ ਕੀ ਬਾਰ ਅਕੇਲੋਈ ਜੈਹੈ।
(੩੩ ਸਵੈਯੇ ੩੨-੪,੩੩-੪
ਚੇਤ ਰੇ ਚੇਤ ਅਚੇਤ ਮਹਾਂਪਸੁ ਸੰਗ ਥੀਯੋ ਸੋਭੀ ਸੰਗ ਨ ਜੈਹੈ।
(ਰੁੱਦ੍ਰਾਵਤਾਰ ਪੰਨਾ ਛੰਦ ੧੬੧
ਚੇਤ ਰੇ ਚੇਤ ਅਜੋਂ ਚਿਤ ਮੈ ਜੜ੍ਹ ਕਾਹੂੰ ਕੇ ਸੰਗ ਚਲੀ ਨ ਹਲੀ ਹਉਂ।
(ਅਸਫੋ ਪੰਨਾ  ਛੰਦ ੪੮
ਚੇਤ ਰੇ ਚੇਤ ਅਜੋਂ ਜੀਅ ਮੈ ਜੜ੍ਹ ਕਾਲ ਕ੍ਰਿਪਾ ਬਿਨ ਕਾਮ ਨ ਐਹੈ।
(ਬਚਿੱਤਰ ਨਾਟਕ ਅਧਿਆਏ ੧ ਪੰਨਾ ੧੨੨ ਛੰਦ ੯੮)
ਚੇਤ ਰੇ ਚੇਤ ਅਚੇਤ ਮਹਾਂ ਜੜ੍ਹ ਭੇਖ ਕੋ ਕੀਨੋ ਅਲੇਖ ਨ ਪੈਹੈ।(੩੩ ਸਵੈਯੇ ਪੰਨਾ ਛੰਦ ੧੯)

ਫਿਰ ਚੌਵੀ ਅਵਤਾਰ ਆਰੰਭ ਕਰਨ ਲੱਗਿਆਂ ਆਪ ਲਿਖਦੇ ਹਨ "ਅਬ ਚਉਬੀਸ ਉਚਰੋਂ ਅਵਤਾਰਾ।ਜਿਹਿਬਿਧਿ ਤਿਨਕਾ ਲਖਾ ਅਖਾਰਾ। ਤੋਂ ਸ਼ੁਰੂ ਕਰਕੇ ਰਾਮਾਵਤਾਰ ਦੇ ਮੁੱਢ ਵਿੱਚ ਫਿਰ ਲਿਖਦੇ ਹਨ"ਅਬ ਮੈ ਕਹੂ ਰਾਮ ਅਵਤਾਰਾ ਅਤੇ ਏਸੇ ਰਾਮਾਵਤਾਰ ਦੀ ਰਚਨਾ ਦੇ ਅੰਤ ਵਿੱਚ ਲਿਖਦੇ ਹਨ ਕਿ ਸੰਮਤ ੧੭੫੫ ਹਾੜ ਵਦੀ ਏਕਮ ਨੂੰ ਇਹ ਗ੍ਰੰਥ ਨੈਣਾਂ ਦੇਵੀ ਪਹਾੜ ਦੇ ਨੀਚੇ ਭਾਵ ਆਨੰਦਪੁਰ ਸਾਹਿਬ ਵਿਖੇ ਸਮਾਪਤ ਕੀਤਾ ਗਿਆ।ਅਤੇ ਏਥੇ ਹੀ 'ਪਾਂਇ ਗਹੇ' ਅਤੇ 'ਸਗਲ ਦੁਆਰ ਕਉ ਛਾਡਿਕੈ' ਦਾ ਉਚਾਰਣ ਕਰਕੇ ਆਪਣੇ ਇਸ਼ਟ ਅਤੇ ਪੂਜਾ ਨੂੰ ਸਪੱਸ਼ਟ ਕਰਦੇ ਹਨ।ਅੱਗੇ "ਅਬ ਬਾਈਸਮੀ ਗਨਿ ਅਵਤਾਰਾ।ਜੈਸੇ ਰੂਪ ਕਹੁ ਧਰੋ ਮੁਰਾਰਾ"॥ ਫਿਰ 'ਅਬ' ਨਾਲ ਹੀ ਬੁੱਧ ਅਤੇ ਕਲਕੀ ਅਵਤਾਰ ਦੀ ਲੀਲ੍ਹਾ ਲਿਖਦੇ ਹਨ।ਰੁੱਦਰ ਅਵਤਾਰ ਦੇ ਆਰੰਭ ਵਿੱਚ ਫਿਰ 'ਅਬ' ਸ਼ਬਦ ਦਾ ਪ੍ਰਯੋਗ ਕਰਦੇ ਹਨ।"ਅਬ ਕਹੋਂ ਤਉਨ ਸੁਧਾਰਿ,ਜੋ ਧਰੇ ਰੁੱਦ੍ਰ ਅਵਤਾਰ"॥ ਇਸ ਪ੍ਰਕਾਰ ਦੱਤ ਅਤੇ ਪਾਰਸਨਾਥ ਦਾ ਵਰਨਣ ਕਰਕੇ ਰਾਗਾਂ ਵਿੱਚ ਬਹੁਤ ਹੀ ਵਿਲੱਖਣ ਸ਼ਬਦਾਂ ਦਾ ਉਚਾਰਣ ਕਰਕੇ ਜਾਗਤ ਜੋਤਿ ਤੋਂ ਲੈ ਕੇ ਤਨ ਤਿਆਗਤ ਵਾਲੇ ਤੇਤੀ ਸਵੈਂਯੇ ਲਿਖਦੇ ਹਨ।ਉਪਰੰਤ ਤਿੰਨ ਸਵੈਯੇ ਤੇ ਇੱਕ ਦੋਹਿਰਾ ਖਾਲਸੇ ਦੀ ਮਹਿਮਾ ਦਾ ਲਿਖਕੇ ਸ਼ਾਸਤਰਨਾਮ ਮਾਲਾ ਪੁਰਾਣ ਦੀ ਰਚਨਾ ਹੁੰਦੀ ਹੇ।ਸੋ ਇਸ ਬਾਣੀ ਦੀ ਇੱਕ ਸੁਰਤਾ ਵਰਨਣ ਵਿਧਾਨ ਦੱਸਦਾ ਹੈ ਕਿ ਬਚਿੱਤਰ ਨਾਟਕ ਵਿੱਚ 'ਅਬ ਮੈ ਅਪਨੀ ਕਥਾ ਬਖਾਨੋ" ਵਾਲਾ ਹਿੰਦੀ, ਪੰਜਾਬੀ, ਬ੍ਰਿਜ ਭਾਸ਼ਾ ਤੇ ਫਾਰਸੀ ਦਾ ਮਹਾਂਕਵੀ ਕਲਗੀਧਰ ਹੀ ਇਸ ਸਾਰੀ ਰਚਨਾ ਦਾ ਰਚਨਹਾਰਾ

ਹੈ। ਮੈਨੂੰ ਤਾਂ ਕਈ ਵਾਰ ਇਹ ਸ਼ੱਕ ਪੈਂਦਾ ਹੈ ਕਿ ਇਹਨਾਂ ਦਸਮ ਬਾਣੀ ਦੇ ਵਿਰੋਧੀ ਵਿਤੰਡਵਾਦੀਆਂ ਨੇ ਹਜ਼ੂਰ ਦੀ ਬਾਣੀ ਦਾ ਕਦੇ ਪਾਠ ਵੀ ਕੀਤਾ ਹੋਵੇਗਾ ਕਿ ਨਹੀਂ ਕਿਉਂਕਿ ਥੋੜ੍ਹੀ ਬਹੁਤੀ ਕਵਿਤਾ ਦਾ ਸੋਝੀ ਰੱਖਣ ਵਾਲਾ ਵਿਅਕਤੀ ਵੀ ਸਮਝ ਸਕਦਾ ਹੈ ਕਿ

"ਕਹਾਂ ਭਯੋ ਦੋਊ ਲੋਚਨ ਮੂੰਦਿ ਕੈ ਬੈਠਿ ਰਹਿਓ ਬਕ ਧਿਆਨ ਲਗਾਯੋ।

ਲ਼ਿਖਣ ਵਾਲਾ ਲੇਖਕ ਹੀ ਕ੍ਰਿਸ਼ਨ ਅਵਤਾਰ ਦੇ ਛੰਦ ੨੪੯੬ ਵਿੱਚ ਲਿਖਦਾ ਹੈ ਕਿ "ਕਾ ਭਯੋ ਜੋ ਬਕ ਲੋਚਨ ਮੂੰਦ ਕੈ ਬੈਠਿ ਰਹਿਓ ਜਗ ਭੇਖ ਦਿਖਾਏ"ਜਿਸਤੋਂ ਇਹ ਸਿੱਧ ਹੁੰਦਾ ਹੈ ਕਿ ਦਸ਼ਮੇਸ਼ ਤੋਂ ਬਿਨਾਂ ਹੋਰ ਕੋਈ ਸੰਸਾਰੀ ਜੀਵੜਾ ਇਹ ਕ੍ਰਿਸ਼ਮਾ ਕਰ ਹੀ ਨਹੀਂ ਸਕਦਾ। ਫਿਰ ਗੁਰਬਾਣੀ ਵਿੱਚ ਜਿੰਨ੍ਹਾਂ ਨੇ ਪਹਿਲੇ ਸਰੂਪ ਵਿੱਚ ਕਲਿਯੁਗ ਦਾ ਵਰਨਣ ਕਰਦਿਆ ਹੁਕਮ ਕੀਤਾ ਸੀ ਕਿ ਝੂਠ ਦੀ ਮੱਸਿਆ ਦੀ ਰਾਤ ਦਾ ਹਨੇਰਾ ਏਨਾ ਫੈਲਿਆ ਹੋਇਆ ਹੈ ਕਿ ਸੱਚ ਦਾ ਚੰਦਰਮਾ ਕਿਧਰੇ ਨਜ਼ਰ ਹੀ ਨਹੀਂ ਆਉਂਦਾ। ਪੜਕੇ ਵੇਖੋ ਹੁਕਮ ਇਹ ਹੈ:-

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥ ਸਲੋਕੁ ਮਃ ੧॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਪੰਨਾ ੧੪੫)

ਅਤੇ ਇਹੋ ਗੱਲ ਦਸਵੇਂ ਜਾਮੇ ਵਿੱਚ ਇਉਂ ਆਖੀ ਜਾ ਰਹੀ ਹੈ ਕਿ ਘਰ ਘਰ ਵਿੱਚ ਕੂੜ ਦੀ ਮੱਸਿਆ ਫੈਲ ਗਈ। ਸੱਚ ਰੂਪ ਚੰਦਰਮਾ ਦੀ ਕਲਾ ਲੁਕ ਛਿਪ ਗਈ। ਜਗਤ ਵਿੱਚ ਪਾਪ ਦੀ ਕਥਾ ਚੱਲ ਪਈ। ਧਰਮ ਆਪਣੀ ਰਾਜਧਾਨੀ ਛੱਡ ਕੇ ਭੱਜ ਗਿਆ। ਘਰ ਘਰ ਵਿੱਚ ਅੱਡ ਅੱਡ ਮੱਤ ਚੱਲ ਪਏ। ਧਰਮ ਨੂੰ ਭਰਮ ਭੁਲੇਖਾ ਸਮਝ ਲਿਆ ਗਿਆ ਤੇ ਉਹ ਪਤਾ ਹੀ ਨਹੀਂ ਕਿੱਧਰ ਉੱਡ ਗਿਆ।

"ਘਰਿ ਘਰਿ ਝੂਠ ਅਮੱਸਿਆ ਭਈ। ਸਾਚ ਕਲਾ ਸਸਿ ਕੀ ਦੂਰ ਗਈ॥

ਜਹ ਤਹ ਹੋਨ ਲਗੇ ਉਤਪਾਤਾ। ਭੋਗਤ ਪੂਤ ਸੇਜਿ ਚੜਿ ਮਾਤਾ॥ "
(ਕਲਕੀ ਅਵਤਾਰ ਛੰਦ ੫)

"ਚਲੀ ਪਾਪ ਕੀ ਜਗਤਿ ਕਹਾਨੀ। ਭਾਜਾ ਧਰਮ ਛਾਡ ਰਜਧਾਨੀ॥
ਭਿੰਨ ਭਿੰਨ ਘਰਿ ਘਰਿ ਮਤ ਚਲਾ। ਤਾ ਤੇ ਧਰਮ ਭਰਮਿ ਉਡ ਟਲਾ॥ "
(ਕਲਕੀ ਅਵਤਾਰ ਛੰਦ ੧੪)

ਅਧਿਆਤਮਿਕ ਦੁਨੀਆਂ ਦੀ ਮਹਾਨ ਨਿਧੀ ਤੇ ਵਿਸ਼ਵ ਭਰ ਦੇ ਮੰਤਰਾ ਦਾ ਸ਼੍ਰੋਮਣੀ ਮੰਤਰ ਗੁਰਬਾਣੀ ਦਾ ਮੂਲ ਮੰਤਰ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧਾ ਪਰਮ ਸਤ ਸਰੂਪ ਨਿਰੰਕਾਰ ਤੋਂ ਪ੍ਰਾਪਤ ਹੋਇਆ ਹੈ ਜਿਸਦਾ ਪਾਠ ਹੈ "ਆਦਿ ਸਚੁ ਜੁਗਾਦਿ ਸਚੁ ਨਾਨਕ ਹੋਸੀ ਭੀ ਸਚੁ" ਅਤੇ ਦਸਮ ਪਾਤਸ਼ਾਹ ਦੀ ਬਾਣੀ ਵਿੱਚ ਇਹ ਮੰਤਰ ਇਸ ਤਰ੍ਹਾਂ ਪ੍ਰਕਾਸ਼ਿਤ ਹੋਇਆ ਹੈ " ਤਾਹੀ ਕੋ ਧਿਆਨ ਪ੍ਰਕਾਸਿ ਹੀਏ ਜੋ ਊ ਥੇ ਅਬਿ ਹੈ ਅਰੁ ਆਗੈ ਊ ਹਵੈ ਹੈ॥ "

ਸੋ ਵਧੀਆ ਗੱਲ ਤਾਂ ਇਹ ਸੀ ਕਿ ਸਾਡੇ ਦਸਮ ਬਾਣੀ ਦੇ ਉਪਾਸਕਾਂ ਦੇ ਵਿਰੋਧੀ ਜਾਂ ਪ੍ਰਤੀਵਾਦੀ ਸੱਜਣ ਇੱਕ ਨਿਰਮਾਣ ਸਿੱਖ ਵਾਂਗੂੰ ਇਸ ਕਲਗੀਧਰ ਦੀ

ਮਹਾਨ ਰਚਨਾ ਨੂੰ ਅੰਮ੍ਰਿਤਮਈ ਦੁੱਧ ਸਮਝ ਕੇ ਇਸਦਾ ਮੰਥਨ ਕਰਦੇ ਤਾਂ ਉਹਨਾਂ ਨੂੰ ਜ਼ਰੂਰ ਨਵਨੀਤ ਮੱਖਣ ਸਮਾਨ ਬ੍ਰਹਮ ਗਿਆਨ ਰੂਪੀ ਤੱਤ ਪਦਾਰਥ ਪ੍ਰਾਪਤ ਹੁੰਦਾ ਅਥਵਾ ਜਿਵੇਂ ਦਾਸ ਦੇ ਇਸ ਲੇਖ ਦਾ ਸਿਰਲੇਖ ਹੈ 'ਪਾਣੀ ਵਿੱਚ ਮਧਾਣੀ' ਭਾਵ ਜਲ ਨੂੰ ਜਲ ਨਾਲ ਰਿੜਕਣਾ ਵਿਅਰਥ ਹੀ ਨਹੀਂ ਬਲਕਿ ਸਤਿਗੁਰੂ ਨਾਨਕ ਦੇਵ ਜੀ ਪਾਤਸ਼ਾਹ ਦੇ ਕਥਨ ਮੁਤਾਬਿਕ ਅੰਨ੍ਹੇ ਅਤੇ ਅਗਿਆਨੀਆਂ ਦਾ ਪਦ ਪ੍ਰਾਪਤ ਕਰਨਾ ਹੈ। ਵੇਖੋ ਹਜ਼ੂਰ ਕਿਵੇਂ ਸਮਝਾਉਂਦੇ ਹਨ:-

"ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ॥ ੩॥" (ਪੰਨਾ ੧੦੦੯)

ਭਾਵ ਉਹ ਲੋਕ ਅੰਧੇ ਅਤੇ ਅਗਿਆਨੀ ਹਨ ਜੋ ਤੱਤ ਵਸਤੂ ਦੀ ਪ੍ਰਾਪਤੀ ਲਈ ਜਲ ਨੂੰ ਰਿੜਕਦੇ ਹਨ। ਉਹ ਲੋਕ ਮਨਮੁੱਖ ਹਨ। ਲੇਕਿਨ ਜੋ ਗੁਰਮੁਖ ਹਨ ਗੁਰੂ ਦੀ ਮੱਤ ਜਾਂ ਗੁਰੂ ਉਪਦੇਸ਼ ਦੁਆਰਾ ਗੁਰੂ ਸ਼ਬਦ ਦਾ ਮੰਥਨ ਕਰਦੇ ਹਨ ਤੇ ਉਸ ਵਿੱਚੋਂ ਅੰਮ੍ਰਿਤਮਈ ਨਾਮ ਨਿਧਾਨ ਦੀ ਪ੍ਰਾਪਤੀ ਕਰਦੇ ਹਨ। ਭਰਥਰੀ ਹਰੀ ਦੇ ਕਥਨਾਂ ਅਨੁਸਾਰ ਅਤੇ ਗੁਰੂ ਹੁਕਮ ਦੇ ਮੁਤਾਬਿਕ ਬਿਨਾਂ ਸਿੰਗ ਪੂਛ ਤੋਂ ਪਸ਼ੂਆਂ ਦੀ ਗਿਣਤੀ ਵਿੱਚ ਹੀ ਗਿਣੇ ਜਾਣਗੇ। ਜਿਹੜੇ ਸੱਚ ਦੇ ਚਿੰਤਨ ਅਨੁਸ਼ੀਲਨ ਨੂੰ ਛੱਡ ਕੂੜ ਕਬਾੜ ਤੇ ਕੁਸੱਤ ਵਸਤੂ ਪਿੱਛੇ ਆਪਣਾ ਕੀਮਤੀ ਸਮਾਂ ਬਰਬਾਦ ਕਰਨਗੇ।

# ਸ੍ਰੀ ਦਸਮ ਗ੍ਰੰਥ ਸਾਹਿਬ ਦਸ਼ਮੇਸ਼ ਜੀ ਦੀ ਬਾਣੀ ਹੈ

ਗੁਰਮੁਖੀ ਲਿੱਪੀ ਵਿੱਚ ਲਿਖੇ ਹਿੰਦੀ ਕਾਵਯ ਗ੍ਰੰਥਾਂ ਵਿੱਚ ਸਰਵ ਉੱਤਮ ਸ੍ਰੀ ਦਸਮ ਗ੍ਰੰਥ ਸਾਹਿਬ ਹੈ।ਇਸਦਾ ਸਾਹਿਤਕ, ਧਾਰਮਿਕ, ਇਤਿਹਾਸਕ, ਸੱਭਿਆਚਾਰਕ ਮਹਾਤਮ ਅਨੰਤ ਅਨੰਤ ਹੈ।

ਇਸਦੀ ਕਵਿਤਾ ਸ਼ੈਲੀ,ਵਿਸ਼ੇ ਵਸਤੂ ਨਿਰੂਪਣ ਦੀ ਅਨੋਖੀ ਪੱਧਤੀ,ਅਲੰਕਾਰਿਕ ਸ਼ਬਦਾਵਲੀ,ਛੰਦ ਭੇਦ,ਵੀਰ ਸ਼ਿੰਗਾਰ ਰੁੱਦਰ ਤੇ ਅਦਭੁਤ ਰਸਾਂ ਦਾ ਪ੍ਰਤੀਪਾਦਨ ਦੇਖਿਆ ਪੜ੍ਹਿਆ ਜਾਂ ਸੁਣਿਆ ਹੀ

ਬਣਦਾ ਹੈ ਕਾਵਿ ਮਰਮੱਗ ਸੱਜਣਾਂ ਦਾ ਮਨ ਮਯੂਰ ਕਿਸੇ ਵਿਸਮਾਦੀ ਰੰਗ ਵਿੱਚ ਨੱਚ ਉਠਦਾ ਹੈ।ਇਸਦਾ ਸ਼ਬਦ ਨਾਦ,ਸ਼ਬਦ ਚਿੱਤਰਣ, ਸੌਂਦਰਯ ਮੂਲਕ ਬਿੰਬਾਂਵਾਲੀ, ਅਨੰਤ ਭਾਸ਼ਾਈ ਸ਼ਬਦਾਂ ਦਾ ਸੰਕਲਣ ਤੇ ਸੰਯੋਜਨ ਸੋਨੇ ਵਿਚ ਸੁਗੰਧੀ ਦਾ ਕੰਮ ਕਰਦਾ ਹੈ।ਭਾਰਤੀਯ ਸਾਹਿਤ ਦੇ ਸ਼ਬਦ ਸਮੁੰਦਰ ਦਾ ਇਹ ਬਹੁਮੁੱਲਾ ਹੀਰਾ ਕੋਹੇਨੂਰਾਂ ਤੋਂ ਹਜ਼ਾਰਾਂ ਗੁਣਾ ਵੱਧ ਕੀਮਤੀ ਰਤਨ ਹੈ ਅਤੇ ਇੱਕ ਅਨੋਖਾ ਵਿਸ਼ਵ ਕੋਸ਼।ਇਸਨੂੰ ਪੜ੍ਹਿਆਂ ਵਿਚਾਰਿਆਂ ਜਗਤ ਮਾਹੀ, ਸੰਤ ਸਿਪਾਹੀ ਮੇਰੇ ਤਾਜਾਂ ਤੇ ਬਾਜਾਂ ਵਾਲੇ ਕਲਗ਼ੀਧਰ ਸਤਿਗੁਰੂ ਜੀ ਦੀ ਬਹੁਮੁੱਖੀ ਪ੍ਰਤਿਭਾ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।ਜਿੱਥੇ ਉਹ ਉੱਚ ਕੋਟੀ ਦੇ ਧਰਮ ਸੁਧਾਰਕ,ਚਿੰਤਕ, ਕ੍ਰਾਂਤੀਕਾਰੀ ਵੀਰ ਨਾਇਕ ਸਨ ਉੱਥੇ ਹੀ ਉਸ ਦੇਗ ਤੇਗ ਦੇ ਧਨੀ ਨੇ ਇਸ ਕਲਮ ਦੀ ਕਰਾਮਾਤ ਨਾਲ ਸਾਡੇ ਸਮਾਜਿਕ,ਸਾਹਿਤਕ, ਰਾਜਨੀਤਿਕ ਤੇ ਅਧਿਆਤਮਕ ਗਿਆਨ ਵਿੱਚ ਅਣਮੁੱਲਾ ਵਾਧਾ ਕੀਤਾ ਹੈ। ਬੜਾ ਹੀ ਤਰਸ ਆਉਂਦਾ ਹੈ ਉਹਨਾਂ ਆਪਣੇ ਆਪ ਬਣੇ ਸਾਹਿਤਕ ਪੰਡਿਤਾਂ ਉੱਪਰ ਜਿਹੜੇ ਇਸਦੀ ਗੂੜ੍ਹ ਤੇ ਗੂਹਜ ਰਹੱਸ ਆਤਮਿਕ ਰਮਜ਼ ਨੂੰ ਸਮਝੇ ਬਗ਼ੈਰ ਇਸਨੂੰ ਦਸ਼ਮੇਸ਼ ਜੀ ਦੀ ਰਚਨਾ ਮੰਨਣ ਤੋਂ ਇਨਕਾਰ ਕਰਦੇ ਹਨ।ਜਿਹੜੀਆਂ ਇਸਨੂੰ ਗੁਰੂ ਕ੍ਰਿਤ ਨਾ ਹੋਣ ਦੀਆਂ ਉਹ ਉਦਾਹਰਣਾਂ ਦਿੰਦੇ ਹਨ ਉਹ ਮੁੱਖ ਤੌਰ ਤੇ ਇਹ ਹਨ :-

੧) ਇਸ ਵਿੱਚ ਪੁਰਾਣਿਕ ਅਵਤਾਰਾਂ ਦੀਆਂ ਕਥਾਵਾਂ ਦਾ ਚਿੱਤਰਣ ਹੈ ਜਿੱਥੋਂ ਕਲਗੀਧਰ ਅਵਤਾਰ ਪੂਜਕ ਜਾਂ ਅਵਤਾਰਵਾਦ ਸਮੱਰਥਕ ਪ੍ਰਤੀਤ ਹੁੰਦੇ ਹਨ।ਇਸ ਲਈ ਇਹ ਦਸ਼ਮੇਸ਼ ਜੀ ਦੀ ਰਚਨਾ ਨਹੀਂ।

੨) ਇਸ ਵਿੱਚ ਦੁਰਗਾ ਦੀ ਉਸਤਤੀ ਦਾ ਬਹੁਤ ਹੀ ਵਧਾ ਚੜ੍ਹਾ ਕੇ ਚਿਤਰਨ ਕੀਤਾ ਗਿਆ ਹੈ ਜਿਸਤੋਂ ਸਤਿਗੁਰੂ ਦੁਰਗਾ ਦੇ ਉਪਾਸਕ ਪ੍ਰਤੀਤ ਹੁੰਦੇ ਹਨ।ਇਸ ਲਈ ਵੀ ਇਹ ਗੁਰੂ ਕ੍ਰਿਤ ਨਹੀਂ।

3) ਤੀਜਾ ਕਾਰਨ ਉਹ ਚਰਿੱਤਰ ਉਪਾਖਿਆਨ ਨੂੰ ਦੱਸਦੇ ਹਨ ਉਸ ਵਿੱਚ ਧਾਰਮਿਕ ਸੀਮਾ ਤੋਂ ਅੱਗੇ ਲੱਘਕੇ ਸ਼ਿੰਗਾਰ, ਕਾਮੁਕ ਮਨੋ ਵਿਰਤੀਆਂ ਅਤੇ ਇਸਤਰੀ ਦੇ ਨੰਗੇਜ਼ਵਾਦ ਨੂੰ ਹੱਦੋਂ ਵੱਧ ਉਭਾਰਿਆ ਗਿਆ ਹੈ। ਇਸ ਲਈ ਇਹ ਸ੍ਰੀ ਮੁੱਖ ਵਾਕ ਨਹੀਂ। ਅਸੀਂ ਆਪਣੀ ਤੁੱਛ ਬੁੱਧੀ ਅਨੁਸਾਰ ਉਪਰੋਕਤ ਸ਼ੰਕਾਵਾਂ ਦੇ ਸੰਖੇਪ ਵਿੱਚ ਸਮਾਧਾਨ ਪ੍ਰਸਤੁਤ ਕਰਨ ਦੀ ਕੋਸ਼ਿਸ਼ ਕਰਦੇ ਹਾਂ।

ਪਹਿਲੇ ਪ੍ਰਸ਼ਨ ਅਵਤਾਰ ਚਿੱਤਰਨ ਵਿੱਚ ਸਤਿਗੁਰਾਂ ਨੇ ਭਾਰਤੀ ਪਰੰਪਰਾ ਦੇ ਪ੍ਰਸਿੱਧ ਧਾਰਮਿਕ ਨਾਇਕਾਂ ਦੇ ਜੀਵਨ ਦਾ ਚਿੱਤਰਨ ਪ੍ਰਾਚੀਨ ਵਿਧੀ ਤੋਂ ਹਟ ਕੇ ਵੀਰ ਰਸ ਭਰਪੂਰ ਕੀਤਾ ਹੈ ਤੇ ਨਾਲ ਹੀ ਉਹਨਾਂ ਨੂੰ ਅਵਤਾਰ ਪੂਜਕ ਨਾ ਸਮਝ ਲਿਆ ਜਾਵੇ ਇਸਦਾ ਉਹ ਥਾਂ ਪੁਰ ਥਾਂ ਸਾਮਧਾਨ ਕਰਦੇ ਵੀ ਨਜ਼ਰ ਆਉਂਦੇ ਹਨ ਜਿਵੇਂ ਰਾਮਾ ਅਵਤਾਰ ਦੇ ਅੰਤ ਵਿੱਚ ਉਹ ਪ੍ਰਮਾਤਮਾ ਨੂੰ ਸੰਬੋਧਨ ਕਰਕੇ ਨਿਰੰਕਾਰ ਦੇ ਅਵਤਾਰੀ ਰੂਪ ਦਾ ਖੰਡਨ ਕਰਕੇ ਆਪਣੇ ਨਿਰਗੁਣੀ ਸਿਧਾਂਤ ਦੀ ਪੁਸ਼ਟੀ ਇਸ ਪ੍ਰਕਾਰ ਕਰਦੇ ਹਨ।

"ਪਾਇੰ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਓ।
ਰਾਮ ਰਹੀਮ ਪੁਰਾਣ ਕੁਰਾਨ ਅਨੇਕ ਕਹੈਂ ਮਤ ਏਕ ਨਾ ਮਾਨਿਓ॥
ਸਿਮਰਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨਾ ਜਾਨਿਓ।
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰ ਮੈਂ ਨਾ ਕਹਿਓ ਸਭ ਤੋਹਿ ਬਖਾਨਿਓ॥"
ਮੈਂ ਨਾ ਗਣੇਸਹਿ ਪ੍ਰਿਥਮ ਮਨਾਊਂ,
ਕਿਸ਼ਨ ਬਿਸ਼ਨ ਕਬਹੂੰ ਨਾ ਧਿਆਂਊਂ। (ਰਾਮਾਵਤਾਰ ਆਦਿ)

ਚੌਵੀਵੇਂ ਅਵਤਾਰ ਪ੍ਰਸੰਗ ਦੇ ਆਰੰਭ ਵਿੱਚ ਉਹਨਾਂ ਦੀ ਲਿਖਤ ਚੌਦਵੀਂ ਚੌਪਈ ਵੇਖੋ ਜਿਸ ਵਿੱਚ ਉਹ ਅਕਾਲ ਪੁਰਖ ਦੀ ਸਰਵ ਵਿਆਪਕਤਾ ਤੇ ਅਨੰਤਤਾ ਦਾ ਜ਼ਿਕਰ ਇਉਂ ਕਰਦੇ ਹਨ :-

ਬ੍ਰਹਮਾਦਿਕ ਸਭ ਹੀ ਪਚ ਹਾਰੇ।
ਬਿਸ਼ਨ ਮਹੇਸਰ ਕਉਨ ਬਿਚਾਰੇ॥
ਚੰਦ ਸੂਰ ਜਿਨ ਕਰੇ ਵਿਚਾਰਾ।
ਤਾ ਤੇ ਜਨੀਅਤ ਹੈ ਕਰਤਾਰਾ॥

ਸ੍ਰੀ ਕ੍ਰਿਸ਼ਨ ਦੇ ਚਰਿੱਤਰ ਦਾ ਵਰਨਣ ਕਰਦਿਆਂ ਉਹਨਾਂ ਨੇ ਖੜਗ ਸਿੰਘ ਨਾਮੀ ਇੱਕ ਨਵੇਂ ਪਾਤਰ ਨੂੰ ਲਿਆ ਹੈ। ਇਸਦੀ ਸ਼ਕਤੀ ਦੇ ਸਾਹਮਣੇ ਬ੍ਰਹਮਾ, ਵਿਸ਼ਨੂੰ, ਸ਼ਿਵ, ਇੰਦਰ ਆਦਿਕ ਤਮਾਮ ਦੇਵੀ ਸ਼ਕਤੀਆਂ ਅਸਮਰੱਥ ਤੇ ਨਿਰਬਲ ਸਿੱਧ ਹੁੰਦੀਆਂ ਹਨ। ਇਸਦਾ ਅਰਥ ਹੈ ਕਿ ਸਤਿਗੁਰੂ ਅਵਤਾਰ ਵਾਦ ਨੂੰ ਨਹੀਂ ਸਗੋਂ ਵੀਰ ਰਸ ਪ੍ਰਧਾਨ ਸ਼ਕਤੀ ਨੂੰ ਵਡਿਆਉਂਦੇ ਨਜ਼ਰ ਆਉਂਦੇ ਹਨ, ਉਥੇ ਹੀ ਉਹਨਾਂ ਨੇ ਹੋਰ ਨਵੇਂ ਪਾਤਰਾਂ ਦੀ ਕਲਪਨਾ ਵੀ ਕੀਤੀ ਹੈ ਜਿਵੇਂ ਸ੍ਰੀ ਕ੍ਰਿਸ਼ਨ ਦੇ ਸੈਨਾ ਨਾਇਕ ਅਜੈਬ ਖਾਂ ਤੇ ਗੈਰਤ ਖਾਂ ਮਹਾਂਬਲੀ ਅਮਿੱਟ ਸਿੰਘ ਤੋਂ ਮਾਰੇ ਜਾਂਦੇ ਹਨ। ਜਿਸਦਾ ਅਰਥ ਸ਼ਕਤੀਹੀਣ ਕਛੱਤਰੀਯ ਸਮਾਜ ਦੇ ਮਨੋਬਲ ਨੂੰ

ਮਜ਼ਬੂਤ ਕਰਨ ਦੇ ਨਾਲ ਨਾਲ ਇਹ ਤੱਥ ਵੀ ਸਾਹਮਣੇ ਆਇਆ ਹੈ ਕਿ ਜੋ ਕੁਝ ਕਰਨਾ ਹੈ ਤੁਸੀਂ ਖ਼ੁਦ ਕਰਨਾ ਹੈ ਆਪਣੇ ਸਹਾਇਕ ਤੁਸੀਂ ਆਪ ਬਣਨਾ ਹੈ ਕਿਸੇ ਦੇਵੀ ਦੇਵਤੇ ਨੇ ਬਾਹਰੋਂ ਆ ਕੇ ਕੋਈ ਸਹਾਇਤਾ ਨਹੀਂ ਕਰਨੀ। ਏਹੀ ਗੱਲ ਉਹਨਾਂ ਦੇ ਉੱਤਰਵਰਤੀ ਜੀਵਨ ਵਿੱਚ ਸਪੱਸ਼ਟ ਹੁੰਦੀ ਹੈ ਕਿ ਕਿਵੇਂ ਵੇਖਦੇ ਹੀ ਵੇਖਦੇ ਨਾਈ, ਧੋਬੀ, ਜੱਟ, ਤਖਾਣ ਕੁਹਾਰ ਤੇ ਉਸ ਵੇਲੇ ਦੀ ਅੱਤ ਨਿਮਨ ਸਮਝੀ ਜਾਂਦੀ ਚੂੜ੍ਹਾ ਆਦਿ ਜਾਤੀਆਂ ਦਾ ਕਿਵੇਂ ਕਾਇਆ ਕਲਪ ਹੋ ਗਿਆ ਤੇ ਉਹ ਚਿੜੀਆਂ ਤੋਂ ਬਾਜ਼ ਬਣਕੇ ਵਿਦੇਸ਼ੀ ਆਕਰਮਣਕਾਰੀਆਂ ਉੱਪਰ ਲੱਖਾਂ ਲੱਖਾਂ ਬਿਜਲੀਆਂ ਬਣਕੇ ਕਿਵੇਂ ਟੁੱਟ ਪਏ।

ਇਸ ਲਈ ਅਵਤਾਰ ਕਥਾਵਾਂ ਦੇ ਵਰਣਨ ਨਾਲ ਸਤਿਗੁਰਾਂ ਨੇ ਚੂਚਾ ਦਿਲ ਥੋਥਾ ਦਿਮਾਗ ਤੇ ਮੁਰਦਾ ਦਿਲ ਹੋਈ ਹਿੰਦੁਸਤਾਨੀ ਜਨਤਾ ਵਿੱਚ ਵੀਰ ਰਸੀ ਰੂਹ ਫੂਕੀ ਹੈ ਨਾ ਕਿ ਅਵਤਾਰਾਂ ਦੀਆਂ ਮੂਰਤੀਆਂ ਅੱਗੇ ਮੱਥਾ ਟੇਕ ਕੇ ਉੱਥੋਂ ਸ਼ਕਤੀਆਂ ਪ੍ਰਾਪਤ ਕਰਨ ਦੀ ਹਦਾਇਤ ਕੀਤੀ ਹੈ। ਕਮਾਲ ਦੀ ਗੱਲ ਤਾਂ ਇਹ ਹੈ ਕਿ ਸਵਰਨ ਮੰਦਰ ਦੀ ਨੀਂਹ ਰੱਖ ਕੇ ਮੀਆਂ ਮੀਰ ਮੁਸਲਮਾਨ ਸੂਫ਼ੀ ਫ਼ਕੀਰ ਰਹਿ ਸਕਦਾ ਹੈ ਤੇ ਭਾਰਤ ਦੇ ਅਨੇਕਾਂ ਮੰਦਰਾਂ ਉੱਪਰ ਸੋਨੇ ਦੇ ਪੱਤਰੇ ਚੜ੍ਹਵਾ ਕੇ ਵੀ ਮਹਾਰਾਜਾ ਰਣਜੀਤ ਸਿੰਘ ਸਿੱਖ ਬਣਿਆ ਰਹਿ ਸਕਦਾ ਹੈ ਤਾਂ ਫਿਰ ਅਵਤਾਰ ਕਥਾ ਲਿਖਣ ਨਾਲ ਸਰਵ ਸ਼ਕਤੀਮਾਨ ਸਤਿਗੁਰ ਦੇ ਨਿਰਗੁਣ ਬ੍ਰਹਮ ਦੇ ਉਪਾਸਕ ਜਾਂ ਪ੍ਰਚਾਰਕ ਹੋਣ ਵਿੱਚ ਕੀ ਫ਼ਰਕ ਪੈ ਗਿਆ।

ਦੂਜੀ ਗੱਲ ਹੈ ਦੁਰਗਾ ਉਸਤਤੀ ਦੀ ਜਾਂ ਚੰਡੀ ਚਰਿੱਤਰ ਤੇ ਚੰਡੀ ਦੀ ਵਾਰ ਵਿੱਚ ਦੁਰਗਾ ਸੰਬੰਧੀ ਕਥਾ ਵਰਣਨ ਦੀ। ਉਸਦਾ ਉੱਤਰ ਇਹ ਹੈ ਕਿ ਉਸ ਵੇਲੇ ਭਾਰਤੀ ਜਨਤਾ ਆਪਣੇ ਮਨੋਬਲ ਤੇ ਬਾਹੂਬਲ ਨੂੰ ਭੁੱਲ ਕੇ ਸਮਾਜਿਕ ਏਕਤਾ ਤੇ ਸੰਗਠਨ ਦੀ ਸ਼ਕਤੀ ਤੋਂ ਅਵੇਸਲੀ ਹੋ ਕੇ ਕੇਵਲ ਦੁਰਗਾ ਦੀ ਉਪਾਸਨਾ ਵਿੱਚ ਹੀ ਆਪਣੇ ਸਾਰੇ ਮਨੋਰਥਾਂ ਦੀ ਪੂਰਤੀ ਚਾਹੁੰਦੀ ਸੀ "ਹਿੰਗ ਲੱਗੇ ਨਾ ਫਟਕੜੀ ਰੰਗ ਚੋਖਾ ਆਵੇ" ਦੀ ਲਕੀਰ ਦੀ ਫ਼ਕੀਰ ਬਣੀ ਹੋਈ ਸੀ ਹਿੰਦੁਸਤਾਨੀ ਜਨਤਾ। ਉਹਨਾਂ ਦੀ ਇਸ ਗਲਤ ਧਾਰਨਾ ਨੂੰ ਦਸ਼ਮੇਸ਼ ਨੇ ਦੁਰਗਾ ਦੀ ਮਾਰਕੰਡੇ ਪੁਰਾਣ ਦੇ ਅੰਤਰਗਤ ਦੁਰਗਾ ਸਪਤਸ਼ਤੀ ਦੀ ਕਥਾ ਨੂੰ ਮਾਧਿਅਮ ਬਣਾ ਕੇ ਉਹਨਾਂ ਦੇ ਵੀਰ ਰਸੀ ਰੂਪ ਦਾ ਵਰਣਨ ਕਰਕੇ ਜਨਤਾ ਦੇ ਰਾਹ ਰੌਸ਼ਨ ਕੀਤੇ ਸਨ ਨਾਲ ਦੀ ਨਾਲ ਇਹ ਵੀ ਦ੍ਰਿੜ ਕਰਵਾਇਆ ਕਿ ਦੁਰਗਾ ਨੇ ਵੀ ਦੈਂਤਾਂ ਦਾ ਵਿਨਾਸ਼ ਮੈਦਾਨੇ ਜੰਗ ਵਿੱਚ ਆਪਣਾ ਖ਼ੂਨ ਪਸੀਨਾ ਬਹਾਕੇ ਤਲਵਾਰ ਦੇ ਜ਼ੋਰ ਨਾਲ ਕੀਤਾ ਸੀ। ਫਿਰ ਤੁਹਾਡੀ ਰੱਖਿਆ ਆਪਣੇ ਆਪ ਕਿਵੇਂ ਹੋ ਜਾਵੇਗੀ। ਜੇ ਗੁਰੂ ਸਾਹਿਬਾਨ ਦਾ ਮਨੋਰਥ ਦੁਰਗਾ ਦੀ ਪੂਜਾ ਦਾ ਪ੍ਰਚਾਰ ਕਰਨਾ ਹੁੰਦਾ ਤਾਂ ਉਹ ਅਨੰਦਪੁਰ ਸਾਹਿਬ ਲੋਹਗੜ ਕਿਲਾ ਬਨਾਉਣ ਦੀ ਬਜਾਏ ਦੇਵੀ ਦਾ ਮੰਦਰ ਬਣਾਉਂਦੇ ਅਤੇ ਜਿਵੇਂ ਕਿ ਮਾਰਕੰਡੇ ਪੁਰਾਣ ਵਿੱਚ ਆਏ ਦੁਰਗਾ ਸਪਤਸ਼ਤੀ ਵਿੱਚ ਪੂਜਾ ਪਾਠ ਦੀ ਵਿਧੀ ਹੈ ਉਸ ਸਾਰੇ ਵਿਧੀ ਵਿਧਾਨ ਦਾ ਵੀ ਜ਼ਿਕਰ ਆਪਣੀ ਰਚਨਾ ਵਿੱਚ ਕਰਦੇ। ਥੋੜੀ ਬਹੁਤ ਵੀ ਸਾਹਿਤਿਕ ਸਮਝ ਰੱਖਣ ਵਾਲਾ ਸੱਜਣ ਇਸ ਸੱਚਾਈ ਨੂੰ ਸਹਿਜੇ ਹੀ

ਸਮਝ ਸਕਦਾ ਹੈ ਕਿ ਹਜ਼ੂਰ ਨੇ ਦੁਰਗਾ ਨੂੰ ਪੂਜਣ ਦੀ ਹਦਾਇਤ ਨਹੀਂ ਕੀਤੀ ਸਗੋਂ ਆਪਣੇ ਖਾਲਸਾ ਸਮਾਜ ਵਿੱਚ ਵੀਰ ਰਸੀ ਰੂਹ ਫੂਕਣ ਵਾਸਤੇ ਇਹ ਚੰਡੀ ਚਰਿੱਤਰ ਲਿਖੇ ਹਨ।ਮੈਂ ਤਾਂ ਇਹ ਕਹਾਂਗਾ ਕਿ ਅੱਜ ਫਿਰ ਸਤਿਗੁਰਾਂ ਦੇ ਉਕਤ ਗ੍ਰੰਥਾਂ ਦੇ ਪ੍ਰਚਾਰ ਪ੍ਰਸਾਰ ਦਾ ਸਮਾਂ ਆ ਗਿਆ ਹੈ ਜਦੋਂ ਕਿ ਦੁਰਗਾ ਨੂੰ ਨਮਿੱਤ ਬਣਾ ਕੇ ਅੱਜਕੱਲ੍ਹ ਅਨੇਕ ਭਜਨ ਮੰਡਲੀਆਂ ਲੱਚਰ ਫਿਲਮੀ ਗੀਤਾਂ ਦੀਆਂ ਤਰਜ਼ਾਂ ਉੱਪਰ ਥੋਥੇ ਗੀਤ ਲਿਖ ਕੇ ਜਨਤਾ ਨੂੰ ਗੁਮਰਾਹ ਕਰ ਰਹੀਆਂ ਹਨ ਅਤੇ ਹਿੰਦੂ ਜਨਤਾ ਭੇਡ ਚਾਲ ਬਣਾ ਕੇ ਲੱਖਾਂ ਰੁਪਇਆ ਜਗਰਾਤਿਆਂ ਉੱਪਰ ਬਰਬਾਦ ਕਰ ਰਹੀ ਹੈ।ਜਿਸਦਾ ਨਾ ਕੋਈ ਧਾਰਮਿਕ ਲਾਭ ਹੈ ਤੇ ਨਾ ਸਮਾਜਿਕ।ਇਸ ਲਈ ਇਹ ਸਮਝਣਾ ਬਹੁਤ ਵੱਡੀ ਭੁੱਲ ਹੈ ਕਿ ਕਲਗੀਧਰ ਦੀ ਸਹੀ ਸੇਧ ਨੂੰ ਸਮਝੇ ਬਿਨਾਂ ਉਹਨਾਂ ਦੀ ਰਚਨਾ ਤੋਂ ਹੀਂ ਮੁਨਕਰ ਹੋ ਜਾਣਾ।ਉਸ ਵਕਤ ਦੁਰਗਾ ਨੂੰ ਨਮਿਤ ਬਣਾ ਕੇ ਕਈ ਹੋਰ ਵੀ ਭੈਰਵੀ ਚੱਕਰ ਤੇ ਮਾਸ, ਮਦਿਰਾ, ਮੈਥੁਨ ਆਦਿ ਮੱਕਾਰ ਫਿਲਾਸਫੀਆਂ ਬਣਾ ਕੇ ਅਨੇਕਾਂ ਹੀ ਵਾਮ ਮਾਰਗੀ ਪੰਥ ਚੱਲਦੇ ਸਨ ਜਿੰਨ੍ਹਾਂ ਦਾ ਖੰਡਨ ਕਰਨ ਵਾਸਤੇ ਵੀ ਸਤਿਗੁਰਾਂ ਨੂੰ ਇਹ ਰਚਨਾ ਰਚਨੀਆਂ ਪਈਆਂ।ਦਾਰਸ਼ਨਿਕ ਨਜ਼ਰੀਏ ਤੋਂ ਪੜਤਾਲ ਕੀਤਿਆਂ ਵੀ ਪਤਾ ਲੱਗਦਾ ਹੈ ਕਿ ਮਨੁੱਖ ਸਿੱਧਾ ਨਿਰਗੁਣ ਨਿਰਾਕਾਰ ਪ੍ਰਮਾਤਮਾ ਨਾਲ ਲਊ ਨਹੀਂ ਲਗਾ ਸਕਦਾ ਅਤੇ ਨਾ ਹੀ ਉਹ ਕਿਸੇ ਇੱਕ ਨੁਕਤੇ ਉਪੱਰ ਆਪਣੇ ਮਨ ਨੂੰ ਕੇਂਦਰਿਤ ਕਰ ਸਕਦਾ ਹੈ ਸਗੋਂ ਉਹ ਉਸ ਪਰਮ ਸੱਤਾ ਨੂੰ ਕਈ ਖੰਡਾਂ ਵਿੱਚ ਅੱਡ ਅੱਡ ਕਰਕੇ ਫਿਰ ਉਹਨਾਂ ਨੂੰ ਹੀ ਇੱਕ ਥਾਂ ਜੋੜ ਕੇ ਅਧਿਆਤਮ ਮਾਰਗ ਉੱਪਰ ਅੱਗੇ ਵਧਦਾ ਹੈ।ਜਿਵੇਂ ਕਿ ਉਸਨੂੰ ਸ਼ਰਧਾ ਪੂਰਵਕ ਮੱਥਾ ਟੇਕਣ ਲਈ ਇੱਕ ਦੇਵ ਅਸਥਾਨ ਚਾਹੀਦਾ ਹੈ,ਇਸ਼ਨਾਨ ਕਰਨ ਲਈ ਇੱਕ ਤੀਰਥ, ਆਪਣੀ ਸ਼ਰਧਾ ਨੂੰ ਦ੍ਰਿੜ ਰੱਖਣ ਲਈ ਇੱਕ ਗੁਰ ਭਾਈ ਸਮਾਜ,ਰਸਨਾ ਦੀ ਤ੍ਰਿਪਤੀ ਲਈ ਕੋਈ ਮਿੱਠਾ ਪਦਾਰਥ, ਨੇਤਰਾਂ ਦੀ ਤ੍ਰਿਪਤੀ ਲਈ ਕੋਈ ਸਥੂਲ ਦਰਸ਼ਨ,ਸੁਣਨ ਵਾਸਤੇ ਭਾਵ ਭਿੱਜਿਆ ਮਿੱਠਾ ਸੰਗੀਤ,ਭੁੱਖ ਮਿਟਾਉਣ ਲਈ ਪੁਸ਼ਟੀਕਰ ਭੋਜਨ ਅਤੇ ਗਿਆਨ 'ਚ ਵਾਧੇ ਲਈ ਉੱਚ ਕੋਟੀ ਦਾ ਧਾਰਮਿਕ ਸਾਹਿਤ ਅਰਥਾਤ ਸਤਿ ਗ੍ਰੰਥ।ਬੱਸ ਕਲਗੀਧਰ ਨੇ ਜੀਵ ਦੀਆਂ ਇਹਨਾਂ ਕਮਜ਼ੋਰੀਆਂ ਨੂੰ ਹੀ ਸਮਝ ਕੇ ਸਾਰੀ ਸਾਧਨ ਸਮੱਗਰੀ ਜੁਟਾਉਣ ਦੀ ਸਫ਼ਲ ਸਾਧਨਾ ਕੀਤੀ ਹੈ ਜਿਸਦਾ ਹਿੱਸਾ ਇਹ ਸੂਰਬੀਰਤਾ ਪ੍ਰਧਾਨ ਸ਼ਕਤੀ ਤੱਤ ਵੀ ਹੈ ਅਤੇ ਦੇਗ ਤੇਗ ਫ਼ਤਹਿ ਦਾ ਨਾਰਾ ਤੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਹੈ।ਦਰਸ਼ਨਾਂ ਦੀ ਭਾਸ਼ਾ ਵਿੱਚ ਇੱਕ ਸ਼ਬਦ ਆਉਂਦਾ ਹੈ "ਸੱਚਿਦਾਨੰਦ" ਜਿਸਦਾ ਸੰਧੀਗਤ ਅਰਥ ਹੈ ਸਤਿ-ਚਿੱਤ-ਆਨੰਦ।ਹੁਣ ਵੇਖੋ ਇਸ ਇਕੋ ਹੀ ਸ਼ਬਦ ਵਿੱਚੋਂ ਜਿਗਿਆਸੂ ਤਿੰਨ ਹਿੱਸਿਆਂ ਨੂੰ ਲੈ ਕੇ ਤੁਰਦਾ ਹੈ।ਉਹ ਪ੍ਰਮਾਤਮਾ ਇੱਕ ਅਚੱਲ ਅਟੱਲ ਸਦਾ ਇਸਥਿਰ ਰਹਿਣ ਵਾਲੀ ਸੱਚਾਈ ਵੀ ਹੈ। ਉਹ ਚੇਤਨ ਵੀ ਹੈ ਅਤੇ ਉਹ ਅਨੰਦ ਦਾ ਸਰੋਤ ਵੀ ਹੈ।ਜੀਵ ਦਾ ਸੁਭਾਉ ਹੈ ਕਿ ਇਹ ਹਰ ਚੀਜ਼ ਨੂੰ ਕਈ ਖੰਡਾਂ ਵਿੱਚ ਕਰਕੇ ਵੇਖਦਾ ਹੈ ਪਰ ਮਨ ਦੀ ਹੁਸ਼ਿਆਰੀ ਏਨੀ ਹੈ ਕਿ ਆਮ ਆਦਮੀ ਨੂੰ ਪਤਾ ਹੀ ਨਹੀਂ ਲੱਗਦਾ ਕਿ ਇਹ ਅਨੇਕ ਤੱਥਾਂ ਨੂੰ ਇਕੱਠੇ

ਕਿਵੇਂ ਕਰ ਲੈਂਦਾ ਹੈ ਤੇ ਇੱਕੋ ਚੀਜ਼ ਦੇ ਅੱਡ ਅੱਡ ਹਿੱਸੇ ਕਿਵੇਂ ਕਰ ਲੈਂਦਾ ਹੈ। ਇਸਨੂੰ ਮੋਟੇ ਉਦਾਹਰਣ ਨਾਲ ਜੇ ਸਮਝਣਾ ਹੋਵੇ ਤਾਂ ਮਨੁੱਖ ਦੇ ਇਸਤਰੀ ਪ੍ਰੇਮ ਵੱਲ ਝਾਤੀ ਮਾਰ ਕੇ ਵੇਖੋ। ਇਹ ਔਰਤ ਦੀਆਂ ਅੱਖਾਂ,ਵਾਲ,ਨੱਕ,ਹੋਂਠ,ਦੰਦ ਅਤੇ ਦੂਜੇ ਅੰਗਾਂ ਦੀ ਬਨਾਵਟ ਦੇ ਨਾਲ ਨਾਲ ਉਸਦਾ ਸੁਭਾਅ, ਆਚਰਣ, ਕੁਲ ਸ਼ੀਲ, ਕਲਾ, ਕੁਸ਼ਲਤਾ, ਬਾਹਰੀ ਸਾਜ ਸੱਜਾ, ਨਖ਼ਰਾ, ਨਜ਼ਾਕਤ ਕਿੰਨੇ ਕੁਝ ਨੂੰ ਇੱਕੋ ਵਾਰ ਜਾਣਦਾ, ਪਹਿਚਾਣਦਾ ਤੇ ਮਾਣਦਾ ਹੈ। ਏਸੇ ਪ੍ਰਕਾਰ ਹੀ ਔਰਤ ਵੀ ਪੁਰਸ਼ ਨੂੰ ਨਾਪਦੀ ਤੋਲਦੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਇਹਨਾਂ ਸਾਰੀਆਂ ਗੱਲਾਂ ਨੂੰ ਬਹੁਤ ਗਹਿਰਾਈ ਨਾਲ ਸਮਝਦੇ ਸੀ ਇਸ ਲਈ ਉਹਨਾਂ ਨੇ ਆਪਣੇ ਖਾਲਸਾ ਸਮਾਜ ਦੇ ਭੰਡਾਰ ਵਿੱਚ ਕੋਈ ਕਮੀ ਨਹੀਂ ਛੱਡੀ। ਏਹੋ ਹੀ ਕਾਰਨ ਉਹਨਾਂ ਵੱਲੋਂ ਚਰਿੱਤਰ ਲਿਖਣ ਦਾ ਹੈ। ਹਜ਼ੂਰ ਇਸ ਗੱਲ ਨੂੰ ਸਮਝਦੇ ਸੀ ਕਿ ਉਹਨਾਂ ਤੋਂ ਪਹਿਲਾਂ ਕਾਮ ਦੇ ਵਿਰੁੱਧ ਕਈ ਪ੍ਰਕਾਰ ਦੇ ਵਿਚਾਰ ਪ੍ਰਚਾਰ ਚੱਲੇ ਬਹੁਤ ਹੀ ਮੁਨੀਆਂ ਜਤੀਆਂ ਤੇ ਸੰਨਿਆਸੀਆਂ ਨੇ ਇਸਨੂੰ ਰੋਕਣ ਥੰਮਣ ਦੇ ਯਤਨ ਕੀਤੇ "ਪਰ ਮਰਜ਼ ਬੜ੍ਹਤਾ ਗਿਆ ਯੂੰ-ਯੂੰ ਦਵਾ ਕੀ"। ਅੱਜ ਵੀ ਕਿਸੇ ਧਾਰਮਿਕ ਹਸਤੀ ਨਾਲ ਕਾਮ ਕ੍ਰੀੜਾ ਨੂੰ ਜੋੜਨਾ ਬੁਰਾ ਮੰਨਿਆ ਜਾਂਦਾ ਹੈ। ਜਦੋਂ ਕਿ ਅਸਲੀਅਤ ਇਹ ਹੈ ਕਿ ਇਸਤੋਂ ਬਚਿਆ ਜਾਂ ਬਚਦਾ ਕੋਈ ਵੀ ਨਹੀਂ। ਹਰ ਵਿਅਕਤੀ ਕਿਸੇ ਨਾ ਕਿਸੇ ਰੂਪ ਵਿੱਚ ਇਸ ਬਿਰਤੀ ਨੂੰ ਸਵੀਕਾਰ ਕਰਦਾ ਹੈ। ਮਨੁੱਖੀ ਸਰੀਰ ਵਿੱਚ ਕਾਮ ਇੱਕ ਬਹੁਤ ਹੀ ਵੇਗਵਾਨ ਸ਼ਕਤੀ ਹੈ ਜਿਸਨੂੰ ਜਿਤਨਾ ਜ਼ੋਰ ਨਾਲ ਦੱਬਾਂਗੇ ਉਸਤੋਂ ਸੌ ਗੁਣਾ ਤੀਬਰਤਾ ਨਾਲ ਇਹ ਬਾਹਰ ਨੂੰ ਆਵੇਗੀ। ਇਸ ਸੰਬੰਧੀ ਅਨੇਕਾਂ ਯੋਗੀਆਂ, ਰਿਖੀਆਂ, ਮੁਨੀਆਂ ਦੀਆਂ ਪਥ ਭਰੱਸ਼ਟ ਹੋਣ ਦੀਆਂ ਕਹਾਣੀਆਂ ਪ੍ਰਚੱਲਿਤ ਹਨ। ਇਸ ਮਾਰਗ ਵਿੱਚ ਸਾਧਕਾਂ ਨੇ ਅੰਨ ਪਾਣੀ ਤਿਆਗਣ ਦੇ ਵੀ ਮਾਰਗ ਅਪਨਾਏ ਹਨ ਕਿ ਨਾ ਊਰਜਾ ਪੈਦਾ ਹੋਵੇ ਤੇ ਨਾ ਹੀ ਕਾਮ ਵਾਸਨਾ ਦਾ ਮੁਕਾਬਲਾ ਕਰਨਾ ਪਵੇ।

ਪਰ ਜਦੋਂ ਤੁਹਾਡੇ ਅੰਦਰ ਸ਼ਕਤੀ ਪੈਦਾ ਹੋਣੋਂ ਹੀ ਹਟ ਗਈ ਤਾਂ ਤੁਸੀਂ ਧਰਮ ਦੀ ਅੰਤਰ ਯਾਤਰਾ ਵੀ ਕਿਵੇਂ ਕਰੋਗੇ? ਗੁਰੂ ਗੋਬਿੰਦ ਸਿੰਘ ਜੀ ਕਿਸੇ ਨੂੰ ਵੀ ਸਾਧੂ ਸੰਨਿਆਸੀ ਹੋਣ ਦੀ ਸਲਾਹ ਨਹੀਂ ਦਿੰਦੇ, ਸਗੋਂ "ਏਕਾ ਨਾਰੀ ਜਤੀ" ਦਾ ਫੁਰਮਾਨ ਕਰਦੇ ਹਨ ਤੇ ਉਹ ਆਪ ਵੀ ਉੱਚ ਕੋਟੀ ਦੇ ਗ੍ਰਿਹਸਥੀ ਸਨ ਤੇ ਏਹੋ ਹੀ ਰਾਹ ਉਹਨਾਂ ਨੇ ਆਪਣੇ ਸਿੰਘ ਸਮਾਜ ਨੂੰ ਦ੍ਰਿੜ ਕਰਵਾਇਆ।

ਕਾਮ ਅਤੇ ਵਿਹਾਰ ਵਿੱਚ ਇੱਕਸੁਰਤਾ ਲਿਆਉਣ ਵਾਸਤੇ ਹੀ ਉਹਨਾਂ ਨੇ ਇਹਨਾਂ ਚਰਿੱਤਰਾਂ ਦੀ ਰਚਨਾ ਕੀਤੀ ਅਤੇ ਇਹਨਾਂ ਕਹਾਣੀਆਂ ਦੇ ਰਾਹੀਂ ਕਾਮ ਦੀ ਤੀਬਰਤਾ, ਛੋਟੀ ਸੋਚ, ਪ੍ਰਵੰਚਣਾ ਅਤੇ ਧੂਰਤਤਾ ਵਿਖਾਉਂਦਿਆਂ ਹੋਇਆਂ ਆਪਣੇ ਅਨੁਯਾਈਆਂ ਨੂੰ ਇਹ ਚਿਤਾਵਨੀਆਂ ਦਿੱਤੀਆਂ ਹਨ।

ਇੱਕ ਗੱਲ ਹੋਰ ਇੱਥੇ ਵੇਖਣ ਵਾਲੀ ਹੈ ਕਿ ਇਹਨਾਂ ਇਸਤਰੀਆਂ ਦੇ ਕਾਮੰਧ ਰੂਪਾਂ ਦਾ ਵਰਣਨ ਕਰਦਿਆਂ ਇਹਨਾਂ ਕਥਾਨਿਕਾਂ ਨੂੰ ਉਹਨਾਂ ਨੇ ਚਰਿੱਤਰ ਕਿਹਾ ਹੈ। ਚਰਿੱਤਰ ਦਾ ਅਰਥ ਪੰਜਾਬੀ ਮੁਹਾਵਰੇ ਵਿੱਚ ਛਲ, ਕਪਟ, ਪਾਖੰਡ ਜਾਂ

ਠੱਗੀ ਸਮਝਿਆ ਜਾਂਦਾ ਹੈ।ਇਹਨਾਂ ਵਿੱਚੋਂ ਮਨੁੱਖ ਨੂੰ ਸਮਾਜਿਕ ਬੁਰਾਈਆ ਤੋਂ ਬਚਣ ਦਾ ਗਿਆਨ ਤਾਂ ਹੁੰਦਾ ਹੈ ਪਰ ਸਿਰਜਣਾਤਮਕ ਵਿਸ਼ਾ ਵਸਤੂ ਕਿਤੇ ਕਿਤੇ ਹੀ ਮਿਲਦਾ ਹੈ।ਚਰਿੱਤਰ ਦਾ ਇੱਕ ਅਰਥ ਲੀਲ੍ਹਾ ਜਾਂ ਖੇਡ ਵੀ ਹੈ ਕਿ ਖੇਡ ਖੇਡ ਵਿੱਚ ਹੀ ਗੱਲ ਨੂੰ ਸਮਝ ਲੈਣਾ ਜਾਂ ਸਮਝਾ ਦੇਣਾ।ਜਿਵੇਂ ਜਦੋਂ ਅਸੀਂ ਪੁਸਤਕ, ਗਹਿਣੇ ਜਾਂ ਕੱਪੜੇ ਖਰੀਦਦੇ ਹਾਂ ਤਾਂ ਉਦੋਂ ਸਾਡੇ ਅੰਦਰ ਇੱਕ ਸਥਾਈ ਭਾਵ ਹੁੰਦਾ ਹੈ ਪਰ ਜਦੋਂ ਤਾਸ਼, ਸ਼ਤਰੰਜ, ਬੰਸਰੀ, ਬੀਣਾ ਜਾਂ ਹੋਰ ਖੇਡ ਸਮੱਗਰੀ ਖਰੀਦਦੇ ਹਾਂ ਤਾਂ ਉਦੋਂ ਕੇਵਲ ਲੀਲ੍ਹਾ ਭਾਵ ਹੀ ਹੁੰਦਾ ਹੈ।ਜਿਵੇਂ ਸਾਡਾ ਪਰਿਵਾਰਿਕ ਤੇ ਵਿਹਾਰਿਕ ਗਿਆਨ ਸਾਧਨ ਤਰੀਕਾ ਹੋਰ ਹੈ ਤੇ ਨਾਟਕ ਜਾਂ ਫਿਲਮ ਵੇਖਣ ਵੇਲੇ ਮਨ ਦੀ ਅਵਸਥਾ ਹੋਰ ਹੁੰਦੀ ਹੈ। ਅਸਲ ਤੇ ਨਕਲ ਆਦਿ ਕਾਲ ਤੋਂ ਹੀ ਦੋ ਚੀਜ਼ਾਂ ਹਨ ਪਰ ਇਹ ਇੱਕ ਦੂਜੇ ਦੀਆਂ ਪੂਰਕ ਵੀ ਹਨ।ਜੇ ਜ਼ਿੰਦਗੀ ਦਾ ਆਧਾਰ ਅੰਨ ਤੇ ਪਾਣੀ ਹੈ ਤਾਂ ਸੰਗੀਤ ਨਾਟਕ ਤੇ ਹੋਰ ਮਨੋਰੰਜਨ ਦੇ ਸਾਧਨਾਂ ਤੋਂ ਬਿਨਾਂ ਵੀ ਜੀਵਨ ਨੀਰਸ ਹੋ ਜਾਂਦਾ ਹੈ।ਸਾਡੇ ਸਾਹਮਣੇ ਦੋ ਅਵਤਾਰ ਕਥਾ ਉਦਾਹਰਣ ਹਨ- ਜਿਵੇਂ ਕਿ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਜੀਵਨ ਨੂੰ ਅਸੀਂ ਕ੍ਰਿਸ਼ਨ ਲੀਲ੍ਹਾ ਕਰਕੇ ਜਾਣਦੇ ਹਾਂ ਤੇ ਭਗਵਾਨ ਸ਼੍ਰੀ ਰਾਮ ਦੀ ਜੀਵਨ ਗਾਥਾ ਨੂੰ ਇੱਕ ਆਦਰਸ਼ ਆਚਰਨ ਸੰਘਿਤਾ ਵਜੋਂ ਸਮਝਦੇ ਹਾਂ ਜਦੋਂ ਕਿ ਦੋਹਾਂ ਅਵਤਾਰਾਂ ਦਾ ਮਨੋਰਥ ਇੱਕ ਹੈ, ਜਗਤ ਕਲਿਆਣ ਦੀ ਭਾਵਨਾ।ਇਸੇ ਤਰ੍ਹਾਂ ਜਦੋਂ ਅਸੀਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਬਚਿੱਤਰ ਨਾਟਕ ਚੰਡੀ ਚਰਿੱਤਰ ਜਾਂ ਅਵਤਾਰ ਕਥਾ ਨੂੰ ਪੜ੍ਹਦੇ ਹਾਂ ਤਾਂ ਉਦੋਂ ਮਨ ਦੀ ਅਵਸਥਾ ਹੋਰ ਹੁੰਦੀ ਹੈ ਤੇ ਇਹਨਾਂ ਚਰਿੱਤਰਾਂ ਨੂੰ ਪੜ੍ਹਨ ਵੇਲੇ ਹੋਰ।

ਸਤਿਗੁਰਾਂ ਨੇ ਆਪਣੇ ਸਿੰਘ ਸਮਾਜ ਨੂੰ ਨਾਰੀ ਦੇ ਇਹਨਾਂ ਮੋਹਕ ਰੂਪਾਂ ਤੋਂ ਸਾਵਧਾਨ ਕਰਨ ਲਈ ਅਤੇ ਇਸ ਮਿੱਥਿਆ ਮਾਇਆ ਜਾਲ ਤੋਂ ਉੱਪਰ ਉੱਠਕੇ ਸਤਿ-ਗ੍ਰਹਿਸਥੀ ਬਣਨ ਦਾ ਪਵਿੱਤਰ ਉਪਦੇਸ਼ ਦਿੱਤਾ ਹੈ। ਬਾਕੀ ਅਨੰਦਪੁਰ ਦੀ ਸ਼ਿਵਾਲਿਕ ਪਰਬਤ ਮਾਲਾ ਦੀ ਤਰਹੱਟੀ ਵਿੱਚ ਵੱਸਦੇ ਹੋਇਆਂ ਗੁਰੂ ਜੀ ਮੁਗਲ ਸੱਤਾ ਦੇ ਵਿਰੁੱਧ ਧਰਮ ਯੁੱਧ ਦਾ ਸੰਚਾਲਨ ਵੀ ਕਰਦੇ ਸੀ ਤੇ ਨਾਲ ਨਾਲ ਆਪਣੇ ਸੈਨਿਕਾਂ ਦਾ ਇਹਨਾਂ ਕਹਾਣੀਆਂ ਰਾਹੀਂ ਮਨੋਰੰਜਨ ਵੀ ਕਰਨਾ ਜ਼ਰੂਰੀ ਸੀ। ਅੱਜ ਵੀ ਅਸੀਂ ਰੇਡਿਓ ਪ੍ਰਸਾਰਨ ਤੇ ਆਮ ਹੀ ਸੁਣਦੇ ਰਹਿੰਦੇ ਹਾਂ ਕਿ ਇਹ ਪ੍ਰੋਗਰਾਮ ਸੈਨਿਕ ਵੀਰਾਂ ਲਈ ਪ੍ਰਸਾਰਿਤ ਕੀਤਾ ਜਾ ਰਿਹਾ ਹੈ।ਜਿੱਥੇ, ਕਦੇ ਉਹਨਾਂ ਨੂੰ ਕਿਸੇ ਇੱਕ ਸੰਗੀਤਕਾਰ ਦੇ ਸੰਗੀਤ ਤੋਂ ਜਾਣੂੰ ਕਰਵਾਇਆ ਜਾਂਦਾ ਹੈ, ਕਦੇ ਕਿਸੇ ਗੀਤਕਾਰ ਤੋਂ, ਕਦੇ ਕਿਸੇ ਵਿਸ਼ੇਸ਼ ਗਾਇਕ ਕਲਾਕਾਰ ਤੋਂ ਤੇ ਕਦੇ ਕਿਸੇ ਅਭਿਨੇਤਾ ਜਾਂ ਅਭਿਨੇਤਰੀ ਤੋਂ। ਫਿਰ ਇਹਨਾਂ ਪ੍ਰੋਗਰਾਮਾਂ ਨੂੰ ਕਦੇ ਕੋਈ ਪ੍ਰਸਿੱਧ ਸੰਗੀਤਕਾਰ ਪੇਸ਼ ਕਰਦਾ ਹੈ ਕਦੇ ਕੋਈ ਰੂਪਵਤੀ ਸੁੰਦਰ ਅਦਾਕਾਰਾ। ਕਦੇ ਕੋਈ ਹੋਰ ਵੱਡੀ ਫਿਲਮੀ ਹਸਤੀ ਫੌਜੀ ਭਾਈਆਂ ਦਾ ਮਨੋਰੰਜਨ ਕਰਦੀ ਹੈ ਅਤੇ ਕਈ ਵਾਰ ਉਹਨਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਵਾਲੇ ਦੇਸ਼ਭਗਤੀ ਦੇ ਗੀਤ ਸੁਣਾਏ ਜਾਂਦੇ ਹਨ।ਕਦੇ ਕਿਸੇ ਹਾਸ ਕਲਾਕਾਰ ਨੂੰ ਬੁਲਾਕੇ ਉਹਨਾਂ ਦੀ ਥਕਾਵਟ ਦੂਰ ਕੀਤੀ

ਜਾਂਦੀ ਹੈ।ਏਸੇ ਤਰ੍ਹਾਂ ਇਸ ਰਚਨਾ ਵਿੱਚ ਵੀ ਹਜ਼ੂਰ ਨੇ ਆਪਣੇ ਖਾਲਸੇ ਨੂੰ ਕਈ ਤਰ੍ਹਾਂ ਦੇ ਤੱਤਾਂ,ਤੱਥਾਂ, ਧਰਮਾਂ ਜਾਂ ਕਈ ਇੱਕ ਵਿਸ਼ੇਸ਼ ਖੇਤਰਾਂ ਦੇ ਸਮਾਜਿਕ ਆਚਰਣ ਦੀ ਜਾਣਕਾਰੀ ਦਿੱਤੀ ਹੈ।

ਇਹਨਾਂ ਦੇ ਭੇਦ ਬਹੁਤ ਗੁੱਝੇ ਹਨ।ਸਤਿਗੁਰੂ ਖ਼ੁਦ ਕਹਿੰਦੇ ਹਨ ਕਿ ਸਿੱਪੀ ਵਿੱਚ ਪਏ ਮੋਤੀ,ਗਰਭ ਅੰਦਰਲੇ ਬੱਚੇ,ਰਾਜਿਆਂ ਦੀ ਮਨੋਭਾਵਨਾ ਅਤੇ ਇਸਤਰੀ ਚਰਿੱਤਰਾਂ ਨੂੰ ਸਮਝਣਾ ਅਤਿਅੰਤ ਕਠਿਨ ਹੈ(੩੪੪)।ਅੰਤ ਵਿੱਚ ਉਹ ਲਿਖਦੇ ਹਨ ਕਿ ਇਹਨਾਂ ਕਥਾਵਾਂ ਵਿੱਚ ਇਤਨੀਆਂ ਗੁੱਝੀਆਂ ਰਮਜ਼ਾਂ ਅਤੇ ਚਲਾਕੀਆਂ ਹਨ ਕਿ ਜਿੰਨ੍ਹਾਂ ਨੂੰ ਜੇ ਗੂੰਗਾ ਸੁਣ ਲਵੇ ਤਾਂ ਉਸਨੂੰ ਜੀਭ ਲੱਗ ਜਾਂਦੀ ਹੈ ਤੇ ਮੂਰਖਾਂ ਨੂੰ ਚਤੁਰਾਈ ਆ ਜਾਂਦੀ ਹੈ (੪੦੦) ਇਸ ਲਈ ਇਸ ਰਚਨਾ ਦਾ ਮਨੋਰਥ ਗਿਆਨ ਵਿੱਚ ਵਾਧਾ ਹੋਣ ਦੇ ਨਾਲ ਨਾਲ ਪਾਠਕ ਨੂੰ ਅਨੇਕਾਂ ਇਲਾਕਿਆਂ, ਖੇਤਰਾਂ, ਧਰਮਾਂ, ਸੱਭਿਅਤਾਵਾਂ ਅਤੇ ਸੰਸਕ੍ਰਿਤੀਆਂ ਦੀ ਜਾਣਕਾਰੀ ਹੋ ਜਾਂਦੀ ਹੈ।ਮਨੁੱਖ ਇਸਤਰੀ ਦੇ ਮੋਹਕ ਮਾਇਆ ਜਾਲ ਤੋਂ ਬਚ ਸਕਦਾ ਹੈ। ਉਸਨੂੰ ਸੰਸਾਰਿਕ ਤੇ ਵਿਹਾਰਿਕ ਗਿਆਨ ਇਤਨਾ ਕੁ ਹੋ ਜਾਂਦਾ ਹੈ ਕਿ ਉਹ ਮੂਹਰਲੇ ਦੀ ਹਰ ਪ੍ਰਕਾਰ ਦੀ ਚਲਾਕੀ ਨੂੰ ਤੁਰੰਤ ਸਮਝ ਲੈਂਦਾ ਹੈ।ਭਾਵੇਂ ਕਈ ਚਰਿੱਤਰਾਂ ਵਿੱਚ ਕਾਮ ਕ੍ਰੀੜਾ ਦਾ ਸਪੱਸ਼ਟ ਜਾਂ ਨਿਸੰਗ ਵਰਣਨ ਹੋਇਆ ਹੈ ਪਰ ਉਹ ਪ੍ਰਸੰਗ ਦੀ ਮਜ਼ਬੂਰੀ ਹੈ ਉਸਦਾ ਮਨੋਰਥ ਪਾਠਕ ਨੂੰ ਕਾਮੁਕ ਬਣਾਉਣਾ ਨਹੀਂ। ਜਿਸ ਤਰ੍ਹਾਂ ਕਿ ਕਾਮ ਸ਼ਾਸਤਰ ਦਾ ਜਗਤ ਪ੍ਰਸਿੱਧ ਵਿਗਿਆਨੀ ਕਾਮ ਸੂਤਰਕਾਰ ਮਹਾਂਮੁਨੀ ਵਾਤਸਾਯਨ ਆਪਣੇ ਕਾਮ ਦਰਸ਼ਨ ਦੇ ਅੰਤ ਵਿੱਚ ਲਿਖਦੇ ਹਨ ਕਿ

ਤਦੇਤਦ ਬ੍ਰਹਮਚਰਯੇਣ ਪਰੇਣ ਚ ਸਮਾਧਿਨਾ।
ਵਿਹਿਤੰ ਲੋਕ ਯਾਤਰਾਰਥੰ ਨ ਰਾਗੋ-ਅਰਥੋ ਅੱਸਯ ਸੰਵਿਧਿ:॥
(ਕਾਮਸੂਤਰ, ਪ੍ਰਕਰਣ੭,ਅਧਿਅਇ ੨,ਸ਼ਲੋਕ ੬)

ਅਰਥਾਤ ਮੈਂ ਇਹ ਕਾਮਸੂਤਰ ਅਖੰਡ ਬ੍ਰਹਮਾਚਾਰੀ ਹੁੰਦਿਆਂ ਹੋਇਆਂ, ਪਰਾਸਮਾਧੀ ਵਿੱਚ ਲਿਖੇ ਹਨ। ਇਹਨਾਂ ਦੀ ਰਚਨਾ ਕਿਸੇ ਲੋਭ ਲਾਲਚ ਕਰਕੇ ਜਾਂ ਪ੍ਰਾਣੀਆਂ ਨੂੰ ਕਾਮੁਕ ਬਣਾਉਣ ਵਾਸਤੇ ਨਹੀਂ ਕੀਤੀ ਗਈ ਸਗੋਂ ਸ੍ਰਿਸ਼ਟੀ ਨੂੰ ਲੋਕ ਯਾਤਰਾ ਅਰਥਾਤ ਗ੍ਰਹਿਸਥ ਮਾਰਗ ਅਤੇ ਇਸਤਰੀ ਪੁਰਖ ਦੇ ਸੰਬੰਧਾਂ ਦਾ ਮਾਰਗ ਦਰਸ਼ਨ ਕਰਨ ਵਾਸਤੇ ਕੀਤੀ ਹੈ।ਹੁਣ ਇਸ ਸ਼ਲੋਕ ਨੂੰ ਧਿਆਨ ਨਾਲ ਵਿਚਾਰੋ ਕਿ ਸਮੁੱਚੇ ਕਾਮ ਸ਼ਾਸਤਰ ਦਾ ਲੇਖਕ ਇੱਕ ਮੁਨੀ ਹੈ।ਉਹ ਅਖੰਡ ਬ੍ਰਹਮਚਾਰੀ ਹੈ, ਉਸਨੂੰ ਪਰਾਸਮਾਧੀ ਪ੍ਰਾਪਤ ਹੈ, ਉਹ ਹਰ ਪ੍ਰਕਾਰ ਦੇ ਲੋਭ ਲਾਲਚ ਤੋਂ ਉੱਪਰ ਉੱਠਿਆ ਹੋਇਆ ਹੈ, ਫਿਰ ਵੀ ਉਹ ਸੰਸਾਰ ਦੇ ਭਲੇ ਦੇ ਮਨੋਰਥ ਨੂੰ ਮੁੱਖ ਰੱਖ ਕੇ ਇਹਨਾਂ ਕਾਮਸੂਤਰਾਂ ਦੀ ਰਚਨਾ ਕਰ ਰਿਹਾ ਹੈ ਤਾਂ ਫਿਰ ਦਸਮ ਗੁਰੂ ਇਸ ਪ੍ਰਕਾਰ ਦੀ ਰਚਨਾ ਕਿਉਂ ਨਹੀਂ ਕਰ ਸਕਦੇ।ਉਹ ਤਾਂ ਸਰਵ ਸਮਰੱਥ ਹਨ।ਸਭ ਕੁਝ ਹੀ ਕਰ ਸਕਦੇ ਹਨ।ਉਹਨਾਂ ਲਈ ਕੁਝ ਵੀ ਨੰਗਾ ਨਹੀਂ ਤੇ ਕੁਝ ਵੀ ਢੱਕਿਆ ਨਹੀਂ।ਸ਼ੰਕਾ ਕਦੇ ਕਿਸੇ ਨੇ ਜਿੱਤੀ ਨਹੀਂ।ਭਰਥਰੀ ਹਰੀ ਲਿਖਦਾ ਹੈ ਕਿ ਤਰਕ ਦੀ ਕੋਈ ਸੀਮਾ ਨਹੀਂ।ਨੰਗੇਜ਼ਵਾਦ ਦੇ ਇਸ਼ਾਰੇ ਤਾਂ ਗੁਰਬਾਣੀ ਵਿੱਚ ਵੀ ਆਉਂਦੇ ਹਨ

"ਗਿਆਨ ਰਾਉ ਜਬ ਸੇਜੈ ਆਵੈ ਤਉ ਨਾਨਕ ਭੋਗ ਕਰੇਈ" ਜ਼ਰਾ ਵਿਚਾਰੋ!ਕੀ ਅਰਥ ਹੈ ਇਸ ਪੰਗਤੀ ਦਾ?ਇਹ ਕਿ ਜਦੋਂ ਗਿਆਨ ਰੂਪੀ ਰਾਜਾ ਸੇਜ ਉਪਰ ਆਵੇਗਾ ਉਦੋਂ ਸੰਭੋਗ ਜਾਂ ਕਾਮ ਕ੍ਰੀੜਾ ਆਰੰਭ ਹੋਵੇਗੀ। ਫਿਰ ਆਉਂਦਾ ਹੈ "ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾਂ ਕਾਮ ਪਵਸ ਮਧਾਣੀ"ਜ਼ਰਾ ਸੋਚੋ ਏਥੇ ਮਧਾਣੀ ਕੀ ਹੈ,ਚਾਟੀ ਕਿਹੜੀ ਹੈ, ਰਿੜਕਨਾ ਕੀ ਹੈ?ਕੀ ਇਹ ਪੰਗਤੀਆਂ ਅਸੀਂ ਗੁਰਬਾਣੀ ਵਿੱਚੋਂ ਕੱਢਾਂਗੇ?"ਤੱਗ ਨਾ ਇੰਦ੍ਰੀ ਤੱਗ ਨਾ ਨਾਰੀ ਭਲਕੇ ਥੁੱਕ ਪਵੈ ਨਿੱਤ ਦਾੜ੍ਹੀ" ਜਾਂ "ਇੰਦ੍ਰੀ ਕੀ ਜੂਠ ਉਤਰਸਿ ਨਾਹੀਂ ਬ੍ਰਹਮ ਅਗਨਿ ਕੇ ਮੂਠੇ"ਹੋਰ ਵੇਖੋ ਭਗਤ ਕਬੀਰ ਜੀ ਕਹਿੰਦੇ ਹਨ "ਜਉ ਤੂ ਬ੍ਰਾਹਮਣ ਬ੍ਰਾਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀਂ ਆਇਆ" ਏਥੇ ਆਨ ਬਾਟ ਦਾ ਕੀ ਅਰਥ ਸਮਝੀਏ ? ਇਸ ਲਈ ਸ਼ੰਕਾ ਵਿੱਚ ਨਾ ਪੈ ਕੇ ਕਿਸੇ ਤੱਤ ਵੇਤਾ ਮਹਾਂਪੁਰਖ ਦੀ ਸੰਗਤ ਵਿੱਚੋਂ ਇਹਨਾਂ ਗੁੱਝੇ ਭੇਦਾਂ ਦਾ ਪਤਾ ਲਗਾਉਣਾ ਚਾਹੀਦਾ ਹੈ। ਜਿਵੇਂ ਸਤਿਗੁਰੂ ਪਰਮੇਸ਼ਵਰ ਨੂੰ "ਨਾਚ ਕੇ ਨਚੱਈਆ"ਕਹਿੰਦੇ ਹਨ ਕਿ ਉਹ ਨਚਾਰ ਹੈ ਦੱਸੋ ਹੁਣ ਰੱਬ ਨੂੰ ਨਚਾਰ ਸਮਝੀਏ ਜਾਂ ਸਾਰੇ ਸੰਸਾਰ ਨੂੰ ਨਚਾਉਣ ਹਾਰਾ ਸਮਝੀਏ ਜਿਵੇਂ ਕਿ ਪਵਿੱਤਰ ਗੁਰਬਾਣੀ ਦਾ ਕਥਨ ਹੈ "ਕਾਠ ਕੀ ਪੁਤਰੀ ਕਹਾ ਕਰੇ ਬਪੁਰੀ ਖਿਲਾਵਨ ਹਾਰੋ ਜਾਨੈ" ਫਿਰ ਕਲਗੀਧਰ ਰੱਬ ਨੂੰ "ਜੋਬਨ ਕਾ ਜਾਲ" ਕਹਿੰਦੇ ਹਨ ਅਰਥਾਤ ਉਹ ਸੰਸਾਰ ਨੂੰ ਖੂਬਸੂਰਤੀ ਵਿੱਚ ਫਸਾਉਣ ਵਾਲਾ "ਨਾਰ ਕਾ ਸਿੰਗਾਰ" ਹੈ ਇਸ ਲਈ ਅਰਜ਼ ਹੈ ਕਿ ਜਿਹੜੀਆਂ ਗੱਲਾਂ ਸਾਡੀ ਸਮਝ 'ਚ ਨਹੀਂ ਆਉਂਦੀਆਂ ਉਹਨਾਂ ਨੂੰ ਮੰਨ ਕੇ ਪਵਿੱਤਰ ਬਾਣੀ ਤੋਂ ਮੁਨਕਰ ਨਾ ਹੋਵੋ। ਗੁਰਬਾਣੀ ਵਿੱਚ ਤਾਂ ਬਾ-ਕੌਲ ਬਾਬਾ ਬਿਰਸਾ ਸਿੰਘ "ਇੰਦ੍ਰੀ ਕਾ ਬਲਿ ਥਾਕਾ"। "ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ" ਜਾਂ "ਹਰਿ ਪ੍ਰਭੁ ਮੇਰਾ ਚੋਜੀ ਜੀਉ" ਆਦਿ ਅਜਿਹੀਆਂ ਪੰਗਤੀਆਂ ਆਉਂਦੀਆਂ ਹਨ ਜਿੰਨ੍ਹਾਂ ਨੂੰ ਅਸੀਂ ਨੰਗੇਜ਼ਵਾਦ ਵੱਲ ਲੈ ਜਾ ਸਕਦੇ ਹਾਂ ਪਰ ਇਹ ਸੋਚਣਾ ਪਾਪ ਹੀ ਨਹੀਂ ਮਹਾਂ ਪਾਪ ਹੈ ਕਿ ਗੁਰੂ ਪ੍ਰਮੇਸ਼ਵਰ ਦੇ ਪਵਿੱਤਰ ਬਚਨਾਂ ਦਾ ਕੋਈ ਅਜਿਹਾ ਅਰਥ ਕੱਢਿਆ ਜਾਵੇ। ਇਸ ਲਈ ਇਹਨਾਂ ਗੱਲਾਂ ਤੋਂ ਉਪਰ ਓਠੀਏ। ਜਿੱਥੇ ਸਾਡੀ ਅਕਲ ਖ਼ਤਮ ਹੁੰਦੀ ਹੈ ਉਥੋਂ ਸਾਹਿਬ ਗੱਲ ਸ਼ੁਰੂ ਕਰਦੇ ਹਨ। ਹੁਣ ਅਸੀਂ ਅੰਮ੍ਰਿਤ ਦੀਆਂ ਪੰਜ ਬਾਣੀਆਂ ਦੀ ਇੱਕ ਪ੍ਰਮੁੱਖ ਬਾਣੀ ਦੀ ਗੱਲ ਲਈਏ ਤਾਂ ਉਹ ਤ੍ਰਿਯਾ ਚਰਿੱਤਰਾਂ ਦੇ ਚਾਰ ਸੌ ਚੌਥੇ ਚਰਿੱਤਰ ਦੇ ਅੰਤ ਵਿੱਚ ਆਉਂਦੀ ਹੈ। ਬੜਾ ਵਿਲੱਖਣ ਚਰਿੱਤਰ ਹੈ ਉਹ, ਸੰਖੇਪ ਕਥਾ ਹੈ ਕਿ ਇੱਕ ਸੱਤਿ ਸੰਧ ਨਾਮ ਦਾ ਰਾਜਾ ਹੈ। ਇਸਦੀ ਲੜਾਈ ਇੱਕ ਦੀਰਘ ਦਾੜ੍ਹ ਨਾਮਕ ਦੈਂਤ ਨਾਲ ਹੁੰਦੀ ਹੈ ਬੜੇ ਭਾਰੇ ਸੰਗਰਾਮ ਤੋਂ ਬਾਅਦ ਉਹ ਇੱਕ ਦੂਜੇ ਦੇ ਅਸਤਰਾਂ ਨਾਲ ਦੋਵੇਂ ਇਕੱਠੇ ਹੀ ਮਰ ਜਾਂਦੇ ਹਨ ਤੇ ਉਹਨਾਂ ਦੇ ਤੇਜ਼ ਵਿੱਚੋਂ ਇੱਕ ਅਦਭੁੱਤ ਕੰਨਿਆਂ ਪੈਦਾ ਹੁੰਦੀ ਹੈ ਜੋ ਬੜੀ ਬਹਾਦੁਰੀ ਨਾਲ ਦੈਂਤ ਗਣਾਂ ਦਾ ਨਾਸ਼ ਕਰਦੀ ਹੈ,ਪਰ ਉਹ ਜਿਤਨੇ ਦੈਂਤਾਂ ਨੂੰ ਮਾਰਦੀ ਹੈ ਉਹਨਾਂ ਦਾ ਜਿੱਥੇ ਜਿੱਥੇ ਖੂਨ ਡੁੱਲ੍ਹਦਾ ਸੀ ਉੱਥੋਂ ਉਤਨੇ ਹੀ ਦੈਂਤ ਹੋਰ ਪੈਦਾ ਹੋ ਜਾਂਦੇ ਸਨ। ਆਖਿਰ ਉਹ ਇੱਕ ਰਾਤ ਥੱਕ ਕੇ ਸੌਂ ਜਾਂਦੀ ਹੈ ਤਾਂ ਉਸਨੂੰ ਅਕਾਸ਼ਵਾਣੀ ਹੁੰਦੀ ਹੈ ਕਿ ਤੂੰ ਅਸਿਧੁਜ ਮਹਾਂਕਾਲ ਨੂੰ ਸਿਮਰ,ਉਹ

ਤੇਰੀ ਸਹਾਇਤਾ ਕਰਨਗੇ ਤੇ ਉਹ ਅਗਲੇ ਦਿਨ ਉਸ ਖੜਗਕੇਤ ਨੂੰ ਯਾਦ ਕਰਦੀ ਹੈ ਅਤੇ ਉਹ ਪ੍ਰਗਟ ਹੋ ਜਾਂਦੇ ਹਨ ਉਹ ਬੜਾ ਭਿਅੰਕਰ ਸੰਗਰਾਮ ਕਰਕੇ ਦੈਂਤਾਂ ਨੂੰ ਸਮਾਪਤ ਕਰ ਦਿੰਦੇ ਹਨ।ਪਰ ਫਿਰ ਵੀ ਖੜਗਕੇਤ ਸੋਚਦੇ ਹਨ ਕਿ ਅਜੇ ਤਮਾਸ਼ਾ ਮੁੱਕਣਾ ਨਹੀਂ ਚਾਹੀਦਾ ਤਾਂ ਉਹਨਾਂ ਨੇ 'ਹੂਅੰ' ਸ਼ਬਦ ਦਾ ਉਚਾਰਣ ਕੀਤਾ ਜਿਸਤੋਂ ਅਨੇਕ ਆਧਿ ਬਿਆਧਿ ਰੋਗਾਂ ਦੇ ਰੂਪ ਵਿੱਚ ਦੈਂਤ ਪ੍ਰਗਟ ਹੋ ਗਏ ਜਿਵੇਂ ਕਿ ਸ਼ੀਤ ਰੋਗ,ਜਵੱਰ ਰੋਗ. ਉਸ਼ਨ ਤਾਪ, ਖਈ ਰੋਗ,ਸੰਨਿਪਾਤ ਰੋਗ, ਵਾਈ, ਪਿੱਤ, ਕਫ, ਆਮਵਾਤ, ਸਰੋਨਤ ਪਾਤ, ਅਰਧ ਸਿਰਾ, ਹਿਰਦੇ ਸਿੰਘਾਤ, ਪ੍ਰਾਣ ਵਾਯੂ, ਅਪਾਨ, ਦੰਤ ਰੋਗ, ਜਾੜ੍ਹ ਪੀੜ, ਸੋਕਾ, ਬਵਾਸੀਰ, ਪੀਲੀਆ, ਪੀਨਸ, ਪ੍ਰਮੇਹ, ਭਗੰਦਰ, ਪਥਰੀ, ਆਤਸ਼ੱਕ, ਅਧਰੰਗ ਆਦਿ ਅਨੇਕ ਰੋਗ ਦੈਂਤਾਂ ਦੀ ਸ਼ਕਲ ਵਿੱਚ ਪੈਦਾ ਹੋ ਗਏ ਤੇ ਅਤਿਅੰਤ ਭਿਅੰਕਰ ਯੁੱਧ ਹੋਇਆ, ਮਾਰੂ ਵੱਜਿਆ,ਨਗਾਰੇ ਖੜਕੇ,ਚੰਡੀਆਂ ਚਮਕੀਆਂ ਤੇ ਖੂਨ ਦੇ ਦਰਿਆ ਵਗੇ।ਅੰਤ ਵਿੱਚ ਦੈਂਤਾਂ ਦਾ ਨਾਸ ਹੋਇਆ ਪਰ ਖੜਗਕੇਤ ਨੇ ਫਿਰ ਸੋਚਿਆ,ਕਿ ਅਜੇ ਵੀ ਤਮਾਸ਼ਾ ਖ਼ਤਮ ਨਹੀਂ ਹੋਣਾ ਚਾਹੀਦਾ,ਇਸ ਲਈ ਉਹਨਾਂ ਨੇ ਬਚਨ ਕੀਤਾ ਕਿ ਤੁਸੀਂ ਸਾਰੇ ਔਸ਼ਧੀਆਂ ਦੇ ਰੂਪ ਵਿੱਚ ਪੈਦਾ ਹੋ ਜਾਵੋ ਤੇ ਉਹ ਸਾਰੇ ਅਸੁਰ ਤੁਰੰਤ ਅਨੇਕ ਜੜ੍ਹੀਆਂ ਬੂਟੀਆਂ ਦੇ ਰੂਪ ਵਿੱਚ ਪੈਦਾ ਹੋ ਗਏ ਤੇ ਉਹਨਾਂ ਵਿੱਚੋਂ ਜਿਹੜੇ ਠੰਢ ਨਾਲ ਮਰੇ ਸੀ ਉਹਨਾਂ ਨੇ ਗਰਮ ਬੂਟੀਆਂ ਖਾਧੀਆਂ ਤੇ ਗਰਮੀ ਵਾਲਿਆਂ ਨੇ ਠੰਢੀਆਂ।ਹੁਣ ਆਪਾਂ ਵਿਚਾਰ ਕਰਕੇ ਦੇਖੀਏ ਕਿ ਇਸਤਰੀ ਚਰਿੱਤਰਾਂ ਦਾ ਵਰਣਨ ਕਰਦਿਆਂ ਦਸ਼ਮੇਸ਼ ਸਮਾਜ ਨੂੰ ਕਿਵੇਂ ਆਯੁਰਵੇਦ ਦਾ ਗਿਆਨ ਕਰਵਾਉਂਦੇ ਹਨ ਇਹ ਪ੍ਰਸੰਗ ਸ੍ਰੀ ਦਸਮ ਗ੍ਰੰਥ ਵਿੱਚੋਂ ਪੜ੍ਹਨ ਯੋਗ ਹੈ।ਬਹੁਤ ਹੀ ਅਦਭੁੱਤ ਤੇ ਵਿਲੱਖਣ ਚਰਿੱਤਰ ਹੈ।ਇਹ ਚਾਰ ਸੌ ਚਾਰ ਛੰਦਾਂ ਵਿੱਚ ਲਿਖਿਆ ਗਿਆ ਹੈ ਤੇ ਏਸੇ ਚਰਿੱਤਰ ਦੇ ੩੭੪ ਤੋਂ ਲੈ ਕੇ ੪੦੪ ਨੰਬਰ ਤੱਕ ਉਹ ਬਾਣੀ ਹੈ ਜਿਸਨੂੰ ਅਸੀਂ ਪੁਰਾਤਨ ਰਹਿਰਾਸ ਦੀ ਬਾਣੀ ਵਜੋਂ ਪੜ੍ਹਦੇ ਹਾਂ ਤੇ ੩੭੩ ਤੋਂ ੪੦੧ ਤੱਕ ਉਹ ਬਾਣੀ ਹੈ ਜਿਸਨੂੰ ਚੌਪਈ ਸਾਹਿਬ ਆਖਿਆ ਜਾਂਦਾ ਹੈ ਤੇ ਉਹ ਪੰਜ ਬਾਣੀਆਂ ਵਿੱਚੋਂ ਇੱਕ ਬਾਣੀ ਹੈ।

ਇਸ ਵਿਸ਼ੇ ਦੀ ਵੱਧ ਖੋਜ ਲਈ ਗੁਰਮਤਿ ਪੰਥ ਪ੍ਰਚਾਰਕ ਸਭਾ ਸ੍ਰੀ ਅੰਮ੍ਰਿਤਸਰ ਦੀ ੧੯੯੭ ਦੀ ਰਿਪੋਰਟ ਪੜ੍ਹਨ ਯੋਗ ਹੈ ਜੋ ਗਿਆਨੀ ਸਰਦੂਲ ਸਿੰਘ ਨੇ ਲਿਖੀ ਹੈ।ਸੰਨ ੧੯੦੨ ਵਿੱਚ ਭਾਈ ਬਿਸ਼ਨ ਸਿੰਘ ਦੀ ਲਿਖੀ ਪੋਥੀ "ਦਸਮ ਗ੍ਰੰਥ ਕਿਸਨੇ ਬਣਾਇਆ"?।੧੯੩੭ ਈ:ਵਿੱਚ ਅੰਮ੍ਰਿਤ ਨਾਮ ਦੇ ਰਸਾਲੇ ਵਿੱਚ ਡਾ:ਜਸਵੰਤ ਸਿੰਘ ਦੇ ਲਿਖੇ ਲੇਖਾਂ ਦੀ ਲੜੀ।ਸੰਨ ੧੯੫੫ ਵਿੱਚ ਕਲਕੱਤੇ ਤੋਂ ਛਪਦੇ "ਸਿੱਖ ਰੀਵਿਊ"ਵਿੱਚ ਡਾ:ਤ੍ਰਿਲੋਚਨ ਸਿੰਘ ਦੇ ਚਾਰ ਲੇਖ।ਸੰਨ ੧੯੫੫ ਵਿੱਚ ਹੀ "ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ"ਦੇ ਚੋਟੀ ਦੇ ਵਿਦਵਾਨ ਭਾਈ ਰਣਧੀਰ ਸਿੰਘ ਜੀ ਦੀ ਰਚਨਾ "ਦਸਮ ਪਾਤਸ਼ਾਹ ਕੇ ਗ੍ਰੰਥ ਦਾ ਇਤਿਹਾਸ" ਨਾਮੀ ਪੁਸਤਕ ਜੋ ਉਹਨਾਂ ਨੇ ਪੂਰੇ ੨੦ ਵਰ੍ਹੇ ਖੋਜ ਕਰਕੇ ਲਿਖੀ ਤੇ ਪ੍ਰਮਾਣਾਂ ਦੇ ਆਧਾਰ ਤੇ ਸਿੱਧ ਕੀਤਾ ਕਿ ਇਹ ਦਸ਼ਮੇਸ਼ ਜੀ ਦੀ ਹੀ ਸਾਰੀ ਰਚਨਾ ਹੈ।ਫਿਰ

ਇਸਤੋਂ ਇਲਾਵਾ ਹੇਠ ਲਿਖੇ ਸੱਜਣਾਂ ਨੇ ਸ੍ਰੀ ਦਸਮ ਗ੍ਰੰਥ ਉੱਪਰ ਪੀ. ਐਚ. ਡੀ. ਲਈ ਖੋਜ ਕੀਤੀ।

ਡਾ:ਧਰਮਪਾਲ ਅਸ਼ਟਾ,ਡਾ:ਹਰਭਜਨ ਸਿੰਘ,ਡਾ:ਪ੍ਰਸਿੰਨੀ ਸਹਿਗਲ, ਡਾ: ਰਤਨ ਸਿੰਘ ਜੱਗੀ (ਪੰਜਾਬ ਯੂਨੀਵਰਸਿਟੀ), ਡਾ:ਮਹੀਪ ਸਿੰਘ(ਆਗਰਾ ਯੂਨੀ.), ਡਾ:ਮਾਲਿਕ ਸਿੰਘ ((ਆਗਰਾ ਯੂਨੀ.), ਡਾ: ਲਾਲ ਮਨੋਹਰ ਉਪਾਧਿਆਏ (ਬਨਾਰਸ ਹਿੰਦੂ ਯੂਨੀ. )ਡਾ: ਓਮਪ੍ਰਕਾਸ਼ ਭਾਰਦਵਾਜ (ਕੁਰੂਕਸ਼ੇਤਰ ਯੂਨੀ.) ਡਾ:ਧਰਮਪਾਲ ਮੈਨੀ (ਭਾਗਲਪੁਰ ਯੂਨੀ.) ਡਾ:ਕਮਲਾ ਕੌਸ਼ਲ(ਆਗਰਾ ਯੂਨੀ.) ਡਾ: ਸੁਸ਼ੀਲਾ ਦੇਵੀ(ਪੰਜਾਬ ਯੂਨੀ.), ਡਾ:ਸਮੀਰ ਸਿੰਘ (ਗੁਰੂ ਨਾਨਕ ਦੇਵ ਯੂਨੀ.) ਡਾ: ਮੋਹਨ ਜੀਤ (ਉਸਮਾਨੀਆ ਯੂਨੀ. ), ਡਾ:ਭੂਸ਼ਨ ਸਚਦੇਵ (ਪੰਜਾਬ ਯੂਨੀ.), ਡਾ: ਨਿਰਮਲ ਗੁਪਤਾ (ਪੰਜਾਬ ਯੂਨੀ. )।

ਮੈਂ ਇੱਕ ਵਾਰ ਨਹੀਂ ਅਨੇਕਾਂ ਵਾਰ ਸੋਚਿਆ ਹੈ ਕਿ ਵਰਤਮਾਨ ਸਿੱਖ ਰਹਿਤ ਮਰਿਯਾਦਾ ਦੇ ਵਿੱਚ ਜਦੋਂ ਪਖਿਆਨ ਚਰਿੱਤਰਾਂ ਦੇ ੪੦੪ ਚਰਿੱਤਰ ਦੇ ਅਖੀਰ ਵਿੱਚ ਆਈ ਬਾਣੀ 'ਚੌਪਈ ਸਾਹਿਬ' ਨੂੰ ਪੰਥ ਨੇ ਗੁਰਬਾਣੀ ਮੰਨ ਲਿਆ, ਰਾਮਾਵਤਾਰ ਦੇ 'ਪਾਂਇ ਗਹੇ ਜਬ ਤੇ ਤੁਮਰੇ' ਤੇ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਨੂੰ ਅਰਦਾਸ ਦੇ ਆਰੰਭ ਵਿੱਚ ਸਵੀਕਾਰ ਕਰ ਲਿਆ ਤਾਂ ਹੁਣ ਫਿਰ ਸ਼ੰਕਾ ਵਾਲੀ ਕਿਹੜੀ ਗੱਲ ਰਹਿ ਗਈ? ਆਮ ਸਾਧਾਰਣ ਸਿੱਖ ਸੋਚ ਸਕਦਾ ਹੈ ਕਿ ਸ਼ਾਇਦ ਪਹਿਲਾਂ ਪੰਥ ਜਾਂ ਪੰਥਕ ਵਿਦਵਾਨਾਂ ਨੇ ਇਸ ਸੰਬੰਧੀ ਵਿਚਾਰ ਹੀ ਨਾ ਕੀਤਾ ਹੋਵੇ।ਸਭ ਤੋਂ ਪਹਿਲਾਂ ਸਿੱਖ ਰਹੁ ਰੀਤ ਨੂੰ ਵਿਚਾਰਨ ਵਾਸਤੇ ਇੱਕ ਸਬ ਕਮੇਟੀ ਬਣੀ ਸੀ।ਜਿਸਦੇ ਮੈਂਬਰ ਗਿਆਨੀ ਠਾਕਰ ਸਿੰਘ ਜੀ ਅੰਮ੍ਰਿਤਸਰ, ਗਿਆਨੀ ਸ਼ੇਰ ਸਿੰਘ ਜੀ,ਭਾਈ ਬੁੱਧ ਸਿੰਘ,ਅਕਾਲੀ ਕੌਰ ਸਿੰਗ, ਸੰਤ ਸੰਗਤ ਸਿੰਘ ਜੀ ਕਮਾਲੀਆ,ਭਾਈ ਕਾਨ੍ਹ ਸਿੰਘ ਜੀ ਨਾਭਾ,ਸੰਤ ਗੁਲਾਬ ਸਿੰਘ ਜੀ ਘੋਲੀਆ,ਭਾਈ ਲਾਭ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ,ਭਾਈ ਹਜ਼ੂਰਾ ਸਿੰਘ ਜੀ ਹਜ਼ੂਰ ਸਾਹਿਬ,ਪੰਡਿਤ ਬਸੰਤ ਸਿੰਘ ਜੀ ਪਟਿਆਲਾ,ਭਾਈ ਵੀਰ ਸਿੰਘ ਜੀ ਅੰਮ੍ਰਿਤਸਰ, ਗਿਆਨੀ ਹੀਰਾ ਸਿੰਘ ਜੀ ਦਰਦ(ਇਹ ਬ੍ਰਾਹਮਣ ਜਾਤੀ ਵਿੱਚੋਂ ਸਨ),ਬਾਵਾ ਹਰਿਕ੍ਰਿਸ਼ਨ ਸਿੰਘ ਜੀ ਗੁਰੂ ਨਾਨਕ ਖਾਲਸਾ ਕਾਲਜ਼ ਗੁੱਜਰਾਂਵਾਲਾ, ਭਾਈ ਤ੍ਰਿਲੋਚਨ ਸਿੰਘ ਜੀ ਸੁਰ ਸਿੰਘ ਜ਼ਿਲ੍ਹਾ ਲਾਹੌਰ,ਗਿਆਨੀ ਹਮੀਰ ਸਿੰਘ ਜੀ ਅੰਮ੍ਰਿਤਸਰ,ਪੰਡਿਤ ਕਰਤਾਰ ਸਿੰਘ ਜੀ ਦਾਖਾ,ਜੱਥੇਦਾਰ ਸਾਹਿਬ- ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਪਟਨਾ ਸਾਹਿਬ,ਪ੍ਰੋਫੈਸਰ ਗੰਗਾ ਸਿੰਘ ਜੀ,ਪ੍ਰੋਫੈਸਰ ਜੋਧ ਸਿੰਘ ਜੀ,ਸੰਤ ਮਾਨ ਸਿੰਘ ਜੀ ਕਨਖਲ,ਜੱਥੇਦਾਰ ਤੇਜਾ ਸਿੰਘ ਜੀ, ਭਾਈ ਰਣਧੀਰ ਸਿੰਘ ਜੀ,ਪ੍ਰੋਫੈਸਰ ਤੇਜਾ ਸਿੰਘ ਜੀ ਸਨ। ਇਸ ਸਬ ਕਮੇਟੀ ਦੇ ਸਮਾਗਮ ੪-੫ ਅਕਤੂਬਰ ੧੯੩੧,੩ ਜਨਵਰੀ ੧੯੩੨, ਅਤੇ ੩੧ ਜਨਵਰੀ ੧੯੩੨ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਹੋਏ। ਇਹਨਾਂ ਸੱਜਣਾਂ ਨੇ ਪੰਥ ਦੇ ਹੋਰ ਵੀ ਬੇਅੰਤ ਮੁਖੀ ਮਹਾਂਪੁਰਖਾਂ ਨਾਲ ਵਿਚਾਰਾਂ ਕਰਕੇ ਤੇ ਕਈ ਇੱਕ ਇਕੱਠ ਕਰਕੇ ਆਪਣੀ ਆਖਰੀ ਰਿਪੋਰਟ ਤੇ ਵਿਚਾਰ ਦੇ ਖਰੜੇ ਉੱਪਰ ੮ ਮਈ ੧੯੩੨

ਨੂੰ ਮੁੜ ਵਿਚਾਰ ਕੀਤੀ।ਇਸਤੋਂ ਉਪਰੰਤ ਕਈ ਹੋਰ ਸੱਜਣਾਂ ਦੇ ਜ਼ੋਰ ਦੇਣ ਤੇ ਇਸਦੀ ਇੱਕ ਮੀਟਿੰਗ ੨੬ ਸਿਤੰਬਰ ੧੯੩੨ ਨੂੰ ਫਿਰ ਬੁਲਾਈ ਗਈ।ਏਨੀਆਂ ਵਿਚਾਰਾਂ ਕਰਨ ਤੋਂ ਬਾਅਦ ਇਹ ਖਰੜਾ ਸ਼੍ਰੋਮਣੀ ਕਮੇਟੀ ਦੇ ਪਾਸ ਪ੍ਰਵਾਨਗੀ ਲਈ ਭੇਜਿਆ ਗਿਆ।ਇਸਤੋਂ ਬਿਨਾਂ ਖਰੜੇ ਸੰਬੰਧੀ ਜਿਹੜੀਆਂ ਸਿੰਘ ਸਭਾਵਾਂ ਜਾਂ ਹੋਰ ਜੱਥੇਬੰਦੀਆਂ ਨੇ ਰਾਵਾਂ ਭੇਜੀਆਂ ਉਹਨਾਂ ਦੀ ਲਿਸਟ ਇਹ ਹੈ:ਭਾਈ ਸੱਜਣ ਸਿੰਘ ਜੀ ਮੁਹਾਫਿਜ਼ ਦਫਤਰ ਗੁ:ਸ੍ਰੀ ਹਜ਼ੂਰ ਸਾਹਿਬ,ਨਾਂਦੇੜਸ:ਹਜ਼ਾਰਾ ਸਿੰਘ ਜੀ ਠੇਕੇਦਾਰ ਭਵਾਨੀਗੜ੍ਹ (ਪਟਿਆਲਾ ਗਵਰਨਮੈਂਟ), ਗਿਆਨੀ ਹੀਰਾ ਸਿੰਘ ਜੀ ਦਰਦ ਲਾਹੌਰ,ਭਾਈ ਹਰਨਾਮ ਸਿੰਘ ਜੀ ਨਾਚੀਜ਼ ਪਿੰਡ ਨੌਸ਼ਹਿਰਾ ਸੂਨ ਸਕੇਸਰ ਜ਼ਿਲ੍ਹਾ ਸ਼ਾਹਪੁਰ,ਭਾਈ ਪ੍ਰਤਾਪ ਸਿੰਘ ਜੀ ਪੁਸਤਕਾਂ ਵਾਲੇ, ਭਾਈ ਰਾਮ ਸਿੰਘ ਜੀ ਡੇਰਾ ਬਾਬਾ ਮਿਸ਼ਰਾ ਸਿੰਘ ਚੌਂਕ ਲਛਮਣਸਰ ਅੰਮ੍ਰਿਤਸਰ,ੀ ਗਆਨੀ ਨਾਹਰ ਸਿੰਘ ਜੀ ਅਸਲੀ ਕੌਮੀ ਦਰਦ ਅੰਮ੍ਰਿਤਸਰ(ਭਾਗ ਪਹਿਲਾ),ਭਾਈ ਨਾਹਰ ਸਿੰਘ ਜੀ ਅਸਲੀ ਕੌਮੀ ਦਰਦ(ਦੂਜੀ ਵਾਰ ਦਾ),ਸ:ਗੰਡਾ ਸਿੰਘ ਜੀ ਜਮਾਦਾਰ ਪੈਨਸ਼ਨਰ ਐਗਜ਼ਾਮੀਨਰ ਨਕਲ ਫਾਰਸੀ ਦਫਤਰ ਡੀ. ਸੀ ਜਲੰਧਰ,ਵੈਦ ਨੌਰੰਗ ਸਿੰਘ. ਸ:ਗੁਰਬਚਨ ਸਿੰਘ ਜੀ ਤਾਂਘੀ ਅੰਮ੍ਰਿਤਸਰ, ਭਾਈ ਮੇਲਾ ਸਿੰਘ ਜੀ ਗੁ:ਚੁਰਸਤੀ ਅਟਾਰੀ ਅੰਮ੍ਰਿਤਸਰ, ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਸਰਦਾਰ ਬਹਾਦਰ ਨਾਭਾ, ਇੱਕ ਪ੍ਰੇਮੀ ਸੱਜਣ,ਇੱਕ ਪ੍ਰੇਮੀ ਸੱਜਣ,ਸੰਤ ਟਹਿਲ ਸਿੰਘ ਜੀ ਮਜੀਠਾ ਅੰਮ੍ਰਿਤਸਰ,ਭਾਈ ਨਰੈਣ ਸਿੰਘ ਜੀ ਮਸੀਤ ਪਲਪੋਟ, ਡਾ:ਗੜ੍ਹਦੀਵਾਲਾ (ਹੁਸ਼ਿਆਰਪੁਰ), ਭਾਈ ਉੱਤਮ ਸਿੰਘ ਚਿਟਾਗਾਂਗ (ਬੰਗਾਲ) ਆਦਿ ਬੇਅੰਤ ਸੰਸਥਾਵਾਂ ਤੇ ਸੰਪਰਦਾਵਾਂ ਦੇ ਮੁਖੀਆਂ ਨਾਲ ਸਲਾਹ ਮਸ਼ਵਰਾ ਕਰਨ ਤੋਂ ਉਪਰੰਤ ਸਿੱਖ ਰਹਿਤ ਮਰਿਯਾਦਾ ਤੈਅ ਹੋਈ ਸੀ।ਦਾਸ ਨੇ ਕਿਧਰੇ ਇਹ ਵੀ ਪੜ੍ਹਿਆ ਹੈ ਕਿ ਉਹਨਾਂ ਵਿਚਾਰ ਕਰਨ ਵਾਲੇ ਮਹਾਂਪੁਰਖਾਂ ਵਿੱਚ ਉਦਾਸੀਆਂ ਵੱਲੋਂ ਮਹੰਤ ਸੰਤੋਖ ਦਾਸ ਅਖਾੜਾ ਬ੍ਰਹਮਬੂਟਾ, ਨਾਮਧਾਰੀਆਂ ਵੱਲੋਂ ਸਤਿਗੁਰੂ ਬਾਬਾ ਪ੍ਰਤਾਪ ਸਿੰਘ ਤੇ ਨਿਹੰਗ ਸਿੰਘਾਂ ਤਰਫੋਂ ਬਾਬਾ ਚੇਤ ਸਿੰਘ ਮੁਖੀ ਬੁੱਢਾ ਦਲ ਹੁਰਾਂ ਨੇ ਵੀ ਆਪਣੀ ਸਹੀ ਪਾਈ ਸੀ।ਸੋ ਪਿਆਰੇ ਖਾਲਸਾ ਜੀ ਇਹ ਜੋ ਵਰਤਮਾਨ ਮਰਿਯਾਦਾ ਪੰਥ ਵਿੱਚ ਚੱਲ ਰਹੀ ਹੈ ਇਹ ਸ਼ਹੀਦ ਭਾਈ ਮਨੀ ਸਿੰਘ ਤੋਂ ਲੈ ਕੇ ਅਨੇਕਾਂ ਵਾਰ ਵਿਚਾਰੀ ਗਈ ਹੈ। ਜਿਸਦੀ ਆਖਰੀ ਰਿਪੋਰਟ ਦਾਸ ਨੇ ਆਪ ਜੀ ਦੀ ਸੇਵਾ ਵਿੱਚ ਹਾਜ਼ਿਰ ਕੀਤੀ ਹੈ।ਫਿਰ ਏਸੇ ਪ੍ਰਕਾਰ ਦੀ ਇੱਕ ਗੁਰਮਤਿ ਰਹਿਤ ਮਰਿਯਾਦਾ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਛਾਪੀ ਹੈ ਜਿਸ ਵਿੱਚ ਉਹਨਾਂ ਨੇ ਇਸ ਸੰਪੂਰਨ ਮਰਿਯਾਦਾ ਨੂੰ ਸਵੀਕਾਰ ਕਰਦਿਆਂ ਚੋਪਈ ਸਾਹਿਬ ਦੇ ਪਾਠ ਨੂੰ 'ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ'। 'ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ' ੨੯ ਤੱਕ ਪੜ੍ਹਨ ਦੀ ਹਿਦਾਇਤ ਕੀਤੀ ਹੈ।ਸ਼ਰਾਬ ਦਾ ਖੰਡਨ ਕਰਦਿਆਂ ਉਹਨਾਂ ਨੇ ਚਰਿੱਤ੍ਰਾਂ ਵਿੱਚੋਂ ਆਪਣੀ ਪੁਸਤਕ ਦੇ ਪੰਨਾ ੩੨ ਉੱਪਰ ਲਿਖਿਆ ਹੈ

'ਏਕ ਮਤੀ ਜੇ ਤਰਨ ਤੀਜੈ ਅਤਿ ਧਨ ਧਾਮ।
ਪਾਪ ਕਰੇ ਬਿਨ ਕਿਉ ਬਚੈ, ਬਚੈ ਬਚਾਵੈ ਰਾਮ॥"(ਚਰਿੱਤ੍ਰ ੧੯੩)

ਫਿਰ ਪੰਨਾ ੪੫ ਉੱਪਰ ਉਹ 'ਜਾਗਤ ਜੋਤਿ ਜਪੈ ਨਿਸ ਬਾਸੁਰ' ਵਾਲੇ ਸਵੈਯੇ ਦਾ ਉਦਾਹਰਣ ਦਿੰਦੇ ਹਨ। ਪੰਨਾ ੬੦ ਉੱਪਰ 'ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥" ਇਸ ਪ੍ਰਕਾਰ ਅਨੇਕਾਂ ਪੰਗਤੀਆਂ ਉਹਨਾਂ ਨੇ ਦਸ਼ਮ ਗ੍ਰੰਥ ਸਾਹਿਬ ਵਿੱਚੋਂ ਲਈਆਂ ਹਨ।

ਇਸ ਲਈ ਇਹਨਾਂ ਕੱਚੇ -ਪਿੱਲਿਆਂ ਦੀ ਕਿਸੇ ਗੱਲ ਉੱਪਰ ਕੋਈ ਯਕੀਨ ਨਾ ਕਰੋ। ਇਹ ਸਭ ਬਰਸਾਤੀ ਨਾਲੇ ਤੇ ਵਰਖਾ ਰੁੱਤ ਦੇ ਡੱਡੂ ਹਨ ਇਹਨਾਂ ਵਾਸਤੇ ਹੀ ਨੀਤੀ ਗ੍ਰੰਥਾਂ ਵਿੱਚ ਅਗਲਿਆਂ ਨੇ ਮਸਲੇ ਘੜੇ ਹਨ ਕਿ ਇੱਕ ਵਾਰੀ ਚਾਰ ਪੈਰਾਂ ਵਾਲੇ ਜਾਨਵਰਾਂ ਦਾ ਅਤੇ ਉੱਡਣ ਵਾਲੇ ਪੰਛੀਆਂ ਦਾ ਇਹ ਰੌਲਾ ਪੈ ਗਿਆ ਸੀ ਕਿ ਸ੍ਰੇਸ਼ਠ ਕੌਣ ਹੈ?ਵਿਚਾਰ ਦਾ ਪੱਖ ਜਦੋਂ ਪਸ਼ੂਆਂ ਵਾਲੇ ਪਾਸੇ ਭਾਰੀ ਹੁੰਦਾ ਲੱਗਿਆ ਤਾਂ ਚਮਗਿੱਦੜ ਚੋਰੀ ਉੱਠਕੇ ਉਹਨਾਂ ਵਿੱਚ ਜਾ ਮਿਲੇ ਕਿ ਅਸੀਂ ਤਾਂ ਚਾਰ ਪਾਏ ਹਾਂ ਤੇ ਤੁਹਾਡੀ ਬੰਸ ਦੇ ਰਤਨ ਹਾਂ ਪਰ ਜਦੋਂ ਪੱਲੜਾ ਪੰਛੀਆਂ ਦਾ ਭਾਰੀ ਹੁੰਦਾ ਜਾਪਿਆ ਤਾਂ ਉੱਡ ਕੇ ਉਹਨਾਂ ਵੱਲ ਜਾ ਬੈਠੇ ਕਿ ਅਸੀਂ ਤਾਂ ਭੇਤ ਲੈਣ ਗਏ ਸੀ ਭਾਈਚਾਰਾ ਤਾਂ ਸਾਡਾ ਆਪ ਜੀ ਨਾਲ ਹੀ ਹੈ ਪਰ ਰੱਬ ਦੀ ਮਰਜ਼ੀ ਅਜਿਹੀ ਬਣੀ ਕਿ ਪਸ਼ੂਆਂ ਤੇ ਪੰਛੀਆਂ ਦਾ ਸਮਝੌਤਾ ਹੋ ਗਿਆ। ਇਕੱਠੇ ਭੋਜਨ ਕਰਨ ਦਾ ਪ੍ਰੋਗਰਾਮ ਬਣ ਗਿਆ। ਸ਼ਾਕਾਹਾਰੀ ਹੰਸ, ਸਾਰਸ,ਤੋਤੇ ਕਬੂਤਰ,ਗਊਆਂ ਮ੍ਰਿਗ ਹਾਥੀ ਇੱਕ ਪਾਸੇ ਤੇ ਮਾਸਾਹਾਰੀ ਸ਼ਿਕਰੇ ਬਾਜ਼, ਸ਼ੇਰ ਗਿੱਦੜ,ਆਦਿ ਇੱਕ ਪਾਸੇ। ਪਰ ਚਮਗਿੱਦੜ ਜਦੋਂ ਪਸ਼ੂਆਂ ਵਾਲੇ ਪਾਸੇ ਗਏ ਤਾਂ ਸਿੰਘ ਹੁਰਾਂ ਨੇ ਭਬਕ ਮਾਰਕੇ ਆਖਿਆ 'ਪਾੜਕੇ ਖਾ ਜਾਵਾਂਗੇ ਜੇ ਏਧਰ ਬੈਠੇ ਤਾਂ ਤੁਸੀਂ ਤਾਂ ਦੋਗਲੇ ਹੋ ਓਏ!' ਉਹਨਾਂ ਨੇ ਪੰਛੀਆਂ ਦੀ ਪੰਗਤ ਵਿੱਚ ਸ਼ਿਰਕਤ ਕੀਤੀ ਤਾਂ ਬਾਜ਼ ਗਿਰਝਾਂ ਤੇ ਸ਼ਿਕਰੇ ਪੈ ਨਿੱਕਲੇ ਕਿ ਹੱਡੀਆਂ ਵੀ ਨਹੀਂ ਭਾਲੀਆਂ ਥਿਆਉਣੀਆਂ ਜੇ ਏਧਰ ਝਾਕੇ ਤਾਂ ਤੁਹਾਡਾ ਕੁਪੱਤਿਓ ਕੋਈ ਦੀਨ ਈਮਾਨ ਵੀ ਹੈ? ਇਹੋ ਵਜ੍ਹਾ ਹੈ ਕਿ ਚਮਗਿੱਦੜ ਦਿਨੇ ਕਿਤੇ ਵੇਖਣ ਨੂੰ ਵੀ ਨਹੀਂ ਮਿਲਦੇ ਉਹਨਾਂ ਦਾ ਵਾਸਾ ਗਹਿਰੇ ਜੰਗਲਾਂ ਵਿੱਚ ਜਾਂ ਪਹਾੜਾਂ ਦੀਆਂ ਹਨੇਰੀਆਂ ਗੁਫਾਵਾਂ ਵਿੱਚ ਮਿਲਦਾ ਹੈ। ਉੱਪਰੋਂ ਦੰਡ ਉਹ ਇਹ ਭੋਗਦੇ ਹਨ ਕਿ ਉਹ ਮੁੱਖ ਰਾਹੀਂ ਹੀ ਭੋਜਨ ਕਰਦੇ ਹਨ ਤੇ ਉਸਨੂੰ ਗੰਦਗੀ ਦੇ ਰੂਪ ਵਿੱਚ ਮੁੱਖ ਰਾਹੀਂ ਹੀ ਤਿਆਗਦੇ ਹਨ। ਸਦਾ ਪੁੱਠੇ ਲਟਕਦੇ ਹਨ। ਮੇਰਾ ਭਾਵ ਬੇਨਤੀ ਕਰਨ ਤੋਂ ਇਹ ਹੈ ਕਿ ਸਿਧਾਂਤ ਹੀਣ ਲੋਕਾਂ ਦੀ ਇਹ ਦਸ਼ਾ ਹੋ ਜਾਂਦੀ ਹੈ। ਸੋ ਇਸ ਲਈ ਆਪਣੇ ਪਿਤਾ ਪੁਰਖੀ ਰਾਹ ਨੂੰ ਪਿਆਰਿਓ ਨਾ ਤਿਆਗੋ !ਕਿਉਂਕਿ ਉੱਪਰ ਲਿਖੇ ਸਮੁੱਚੇ ਪੰਥਕ ਵਿਦਵਾਨਾਂ ਦੀ ਤੇ ਸਾਰੀਆਂ ਸਿੱਖ ਸੰਪਰਦਾਵਾਂ ਦੇ ਮੁਖੀ ਮਹਾਂਪੁਰਖਾਂ ਦੀ ਇਹੋ ਹੀ ਰਾਇ ਹੈ ਕਿ ਇਹ ਸਾਰੀ ਚਮਤਕਾਰ ਮਈ ਅਤੇ ਅਦੁੱਤੀ ਰਚਨਾ ਦਸ਼ਮੇਸ਼ ਜੀ ਦੀ ਹੀ ਹੈ।

# ਤਿਹ ਨਿੰਦਹਿ ਜਿਹ ਗੰਗਾ ਆਨੀ

ਅਕਾਲ ਦਿਆਲ, ਰਾਜ਼ਕ ਰਹੀਮ, ਕਰਮ ਕਰੀਮ,ਰਮੀਕ ਰਫ਼ੀਕ, ਅਰੂਪ ਅਨੂਪ, ਅਰੰਗ ਅਭੰਗ, ਅਨਾਦਿ ਜੁਗਾਦਿ, ਅਤੋਲ ਅਡੋਲ,ਅਵਿਅਕਤ ਬਿਰਕਤ, ਆਲੋਕ ਅਸ਼ੋਕ,,ਆਦੇਸ ਨਿਰਭੇਸ,ਓਤ -ਪ੍ਰੋਤ, ਜੋਤ ਮਹਾਂਜੋਤ, ਇੰਦਰ ਇੰਦਰੇ, ਚੰਦਰ ਚੰਦਰੇ, ਭੂਪ ਭੂਪੇ, ਭਾਨ ਭਾਨੇ,ਆਦਿ ਅਸੰਖ ਅਸੰਖ ਅਲੰਕਾਰਿਕ ਨਾਮਾਂ ਨਾਲ ਆਪਣੇ ਪਰਮ ਪਿਆਰੇ ਪ੍ਰਭੂ ਨੂੰ ਯਾਦ ਕਰਨ ਵਾਲੇ ਮਹਾਂਕਾਲ ਦੇ ਲਾਡਲੇ ਸਪੂਤ ਦੇਗ ਤੇਗ ਦੇ ਧਨੀ, ਕਲਮ ਦੇ ਸ਼ਾਹ ਅਸਵਾਰ, ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਇਸ ਅਤਿ ਅਨਜਾਣ ਬੱਚੇ ਦੀ ਕੋਟਾਨਿ ਕੋਟਿ ਨਮਸਕਾਰ।

ਹਜ਼ੂਰ ਇੱਕ ਅਣਖੀਲੇ ਯੋਧੇ,ਇੰਨਕਲਾਬੀ ਨੇਤਾ, ਲੋਕ ਦਰਦੀ, ਲੋਕ ਸੇਵਕ, ਸਰਬੱਤ ਦਾ ਭਲਾ ਮੰਗਣ ਤੇ ਕਰਨ ਵਾਲੇ, ਸ੍ਵੈ ਵਿਸ਼ਵਾਸ, ਦ੍ਰਿੜਤਾ ਤੇ ਸੱਚੀ ਲਗਨ ਦੇ ਪੱਕੇ ਧਾਰਨੀ, ਹੱਕ ਅਤੇ ਸੱਚ ਉੱਪਰ ਪਹਿਰਾ ਦੇਣ ਵਾਲੇ, ਸਰਬੰਸਦਾਨੀ, ਸੰਤ ਕਵੀ, ਮਹਾਂਯੋਗੀ, ਤ੍ਰਿਕਾਲ ਦਰਸ਼ੀ, ਵਿਲੱਖਣ ਪ੍ਰਤਿਭਾ ਦੇ ਸਵਾਮੀ,ਅਮਰ ਬ੍ਰਹਮ ਗਿਆਨੀ, ਮਹਾਨ ਕਲਾਕਾਰ ਅਤੇ ਮਹਾਨ ਧਰਮ ਸੁਧਾਰਕ ਸਤਿਗੁਰੂ ਸਨ।

ਆਪ ਜੀ ਦੀ ਕਾਵਿ ਕਲਾ ਦੀ ਸੂਝ ਬੂਝ ਤੋਂ,ਕਲਮ ਦੇ ਚਮਤਕਾਰਾਂ ਤੋਂ, ਸ਼ਬਦ ਅਰਥ,ਸ਼ਬਦ ਨਾਦ,ਸ਼ਬਦ ਚਿੱਤਰਣ, ਅੱਖਰਾਂ ਦੀ ਘੜ੍ਹਤ-ਜੜਤ,ਵਿਸ਼ਾਲ ਤੇ ਬਹੁਪੱਖੀ ਭਾਸ਼ਾ ਦੇ ਸ਼ਬਦਾਂ ਦੇ ਸੰਯੋਜਨ ਤੋਂ, ਅਤੀ ਅਦਭੁੱਤ ਅਲੰਕਾਰਾਂ ਛੰਦਾਂ ਤੇ ਉਹਨਾਂ ਦੀਆਂ ਧੁਨੀਆਂ ਤੋਂ ਵੱਡੇ ਤੋਂ ਵੱਡੇ ਕਵੀ ਵਿਦਵਾਨ ਤੇ ਆਲੋਚਕ ਵੀ ਵਾਰਨੇ ਬਲਿਹਾਰਨੇ ਜਾਂਦੇ ਹਨ।ਆਪ ਇੱਕ ਸਰਵ ਗੁਣ ਸੰਪੰਨ ਰੂਹਾਨੀ ਸ਼ਖ਼ਸੀਅਤ ਦੇ ਮਾਲਿਕ, ਨਿਪੁੰਨ ਬਨਸਪਤੀ ਵਿਗਿਆਨੀ, ਸੰਗਤ ਵਿਗਿਆਨੀ,ਜੀਵ ਅਤੇ ਧਰਤੀ ਵਿਗਿਆਨੀ ਅਤੇ ਆਤਮ ਗਿਆਨੀ ਹੋਣ ਦੇ ਨਾਲ ਨਾਲ ਬਹੁਤ ਹੀ ਸੁਲਝੇ ਹੋਏ ਸਮਾਜ ਵਿਗਿਆਨੀ ਮਹਾਂਪੁਰਖ ਸਨ।

ਸਾਹਿਤ ਦੀ ਇੱਕ ਇੱਕ ਵਿਧਾ ਨੂੰ ਲੈ ਕੇ ਭਾਰਤੀ ਕਵੀਆਂ ਨੇ ਦੁਨੀਆਂ ਵਿੱਚ ਆਪਣੇ ਨਾਮ ਰੌਸ਼ਨ ਕੀਤੇ ਹਨ।ਜਿਵੇਂ ਕੇਸ਼ਵ ਦਾਸ ਕਵਿਤਾ ਦੇ ਸੂਖਮ ਤੇ ਕਠਿਨ ਪੱਖਾਂ ਦੇ ਵਰਨਣ ਵਿੱਚ ਪ੍ਰਸਿੱਧ ਸਨ।ਬਿਹਾਰੀ, ਦੇਵ,ਮਤੀ ਰਾਮ, ਗੰਗ, ਭਿਖਾਰੀ ਦਾਸ,ਆਦਿ ਸ਼ਿੰਗਾਰ ਰਸ, ਰੀਤੀ ਤੇ ਨਾਇਕ -ਨਾਇਕਾਵਾਦ ਦੇ ਸਿਰਮੌਰ ਲਿਖਾਰੀ ਸਨ।ਘਨਾਨੰਦ,ਸੂਰਦਾਸ, ਤੁਲਸੀ,ਰਸਖਾਨ ਤੇ ਮੀਰਾ ਆਦਿ

ਭਗਤੀ ਪ੍ਰਧਾਨ ਕਾਵਿ ਕਲਾ ਦੇ ਗਿਆਤਾ ਸੀ।ਮਹਾਂ ਕਵੀ ਭੂਸ਼ਨ ਵੀਰ ਰਸ ਦੇ ਉਜਾਗਰ ਕਰਤਾ ਸੀ।ਪਰ ਧੰਨ ਹਨ ਦਸਵੇਂ ਗੁਰੂ ਸ੍ਰੀ ਕਲਗੀਧਰ ਪਾਤਸ਼ਾਹ ਜਿਹੜੇ ਇਕੱਲੇ ਹੀ ਸਾਰੇ ਪੱਖਾਂ ਉੱਪਰ ਲਿਖਦੇ ਸੀ। ਉਹਨਾਂ ਨੇ ਭਗਤ ਕਬੀਰ ਦੀ ਨਿਰਗੁਣ ਵਰਨਣ ਸ਼ੈਲੀ, ਵੇਦ ਵਿਆਸ ਦੀ ਪੁਰਾਣ ਪੱਧਤੀ ਆਦਿ ਸਾਰੇ ਪੱਖਾਂ ਉੱਪਰ ਇਕੱਲਿਆਂ ਹੀ ਕਲਮ ਦੇ ਉਹ ਜ਼ੌਹਰ ਕਰ ਵਿਖਾਏ ਕਿ ਦੁਨੀਆਂ ਦੇ ਮੰਨੇ ਪ੍ਰਮੰਨੇ ਮਹਾਂਰਥੀ ਪੰਡਿਤ ਵੀ ਪੜ੍ਹ ਸੁਣ ਕੇ ਮੂੰਹ ਵਿੱਚ ਉਂਗਲਾਂ ਪਾਉਣ ਲੱਗ ਪੈਂਦੇ ਹਨ।ਉਹਨਾਂ ਨੇ ਫਾਰਸੀ ਵਿੱਚ ਸ਼ੇਅਰ ਲਿਖਦਿਆਂ ਵੀ ਕਿਸੇ ਗ਼ਾਲਿਬ, ਫਿਰਦੌਸੀ,ਜਾਂ ਦਾਗ਼ ਤੋਂ ਘੱਟ ਚਮਤਕਾਰੀ ਸ਼ੇਅਰ ਨਹੀਂ ਲਿਖੇ।ਆਪ ਜਿਹੜੀ ਵੀ ਰੀਤ ਨੂੰ ਲੈ ਕੇ ਚੱਲਦੇ ਸੀ ਉਸ ਵਿੱਚ ਕਮਾਲ ਹੀ ਕਮਾਲ ਕਰ ਗੁਜ਼ਰਦੇ ਸੀ।ਇਉਂ ਜਾਪਦਾ ਹੈ ਜਿਵੇਂ ਸ਼ਬਦਾਂ,ਅਲੰਕਾਰਾਂ ਤੇ ਉਕਤੀਆਂ ਜੁਗਤੀਆਂ ਦੇ ਸਮੁੰਦਰ ਹੀ ਉਹਨਾਂ ਦੀ ਕਲਮ ਵਿੱਚ ਹਿਲੋਰੇ ਲੈ ਰਹੇ ਹੋਣ, ਭਾਂਵੇਂ ਦਰਸ਼ਨ ਦੀ ਧਾਰਾ ਨੂੰ ਤੋਰਦੇ ਸੀ ਭਾਂਵੇਂ ਸਾਹਿਤ ਦੀ ਨੂੰ।ਹੋਰ ਤਾਂ ਹੋਰ ਉਹਨਾਂ ਨੇ ਕਾਮ ਕਲਾ ਦੇ ਪਿਤਾਮਾ ਸਮਝੇ ਜਾਣ ਵਾਲੇ ਮਹਾਂਮੁਨੀ ਵਾਤਸਾਯਨ ਦੇ ਕਾਮਸੂਤਰਾਂ ਨੂੰ ਪਿੱਛੇ ਪਾਉਂਦਿਆਂ ਇਸਤਰੀ ਪੁਰਖ ਦੇ ਚੰਗੇ ਮਾੜੇ ਸੰਬੰਧਾਂ ਦਾ ਵੀ ਅਜਿਹਾ ਅਦਭੁਤ ਵਰਨਣ ਕੀਤਾ ਕਿ ਕਾਵਿ ਸਾਗਰ ਦੇ ਮੋਤੀਆਂ ਦੇ ਕਦਰਦਾਨ ਰਸਿਕ ਲੋਕਾਂ ਦੇ ਮਨ ਰੂਪੀ ਵਿਵੇਕੀ ਹੰਸ ਕਿਸੇ ਵਿਸਮਾਦੀ ਰਸ ਵਿੱਚ ਹਿਲੋਰੇ ਲੈਣ ਲੱਗ ਪੈਂਦੇ ਹਨ। ਆਪ ਜੀ ਨੇ ਚਰਿੱਤ੍ਰੋਪਖਿਆਨ ਨਾਮ ਦਾ ਮਹਾਂਕਾਵਿ ਲਿਖਕੇ ਇੱਕ ਅਜੂਬੇ ਨੂੰ ਮੂਰਤੀਮਾਨ ਕੀਤਾ ਹੈ।ਉਹ ਵੀ ਉਸ ਵੇਲੇ ਜਦੋਂ ਅਜੇ ਕਹਾਣੀ ਕਲਾ ਦਾ ਵਿਕਾਸ ਨਹੀਂ ਹੋਇਆ ਸੀ।ਅੱਜ ਕੱਲ੍ਹ ਵਾਲੀਆਂ ਵਿਗਿਆਨਕ ਵਿਧੀਆਂ,ਵਿਉਂਤਾਂ ਤੇ ਘੜਤਾ ਜੜਤਾ ਦਾ ਅਜੇ ਆਵਿਸ਼ਕਾਰ ਵੀ ਨਹੀਂ ਹੋਇਆ ਸੀ।ਉਸ ਵੇਲੇ ਆਪ ਜੀ ਨੇ ਚਰਿੱਤ੍ਰੋਪਖਿਆਨ ਨਾਮ ਦੀ ਇੱਕ ਵੱਡਆਕਾਰੀ ਅਤੇ ਬਹੁਪੱਖੀ ਰਚਨਾ ਨੂੰ ਜਨਮ ਦਿੱਤਾ।ਜਿਸ ਵਿੱਚ ਔਰਤਾਂ ਦੇ ਚੰਗੇ ਮਾੜੇ ਅਤੇ ਛਲ ਕਪਟ, ਦੰਭ,ਪਾਖੰਡ ਪੂਰਨ ਚਰਿੱਤ੍ਰਾਂ ਦਾ ਵਰਨਣ ਕੀਤਾ ਹੈ।ਇਸ ਰਚਨਾ ਉੱਪਰ ਸਾਹਿਬਾਂ ਨੇ ੭੫੫੫ ਛੰਦ ਸਿਰਜੇ ਹਨ ਅਤੇ ਕਹਾਣੀਆਂ ਦੀ ਕੁੱਲ ਗਿਣਤੀ ੪੦੫ ਦਿੱਤੀ ਹੈ।ਪਰ ਇਹਨਾਂ ਵਿੱਚ ਕਈ ਕਹਾਣੀਆਂ ਦੇ ਦੋ-ਦੋ ਜਾਂ ਤਿੰਨ -ਤਿੰਨ ਹਿੱਸੇ ਵੀ ਹਨ ਸੋ ਉਪਰੋਕਤ ਗਿਣਤੀ ਲਿਖੇ ਨਾਲੋਂ ਥੋੜ੍ਹੀ ਬਹੁਤ ਭਾਂਵੇਂ ਘੱਟ ਬਣਦੀ ਹੈ ਪਰ ਫਿਰ ਵੀ ਇੱਕੋ ਥਾਂ ਉੱਪਰ ਏਡੀ ਵੱਡੀ ਤਾਦਾਦ ਵਿੱਚ ਇੱਕੋ ਵਿਸ਼ੇ ਦੀਆਂ ਕਹਾਣੀਆਂ ਨੂੰ ਇੱਕ ਥਾਂ ਇਕੱਠੇ ਕਰਕੇ ਪੂਰੇ ਵਿਧੀ ਵੱਤ ਤਰੀਕੇ ਨਾਲ ਲਿਖਣਾ ਇੱਕ ਉਸ ਵੇਲੇ ਦਾ ਵਿਲੱਖਣ ਕ੍ਰਿਸ਼ਮਾ ਹੈ।ਇਹ ਕਥਾਵਾਂ ਹਜ਼ੂਰ ਨੇ ਪੁਰਾਣਿਆਂ ਕਿੱਸਿਆਂ, ਮਹਾਂਭਾਰਤ, ਪੰਚਤੰਤਰ, ਅਲਿਫ ਲੈਲਾ,ਅਤੇ ਹੋਰ ਅਲੱਗ ਅਲੱਗ ਸ੍ਰੋਤਾਂ ਤੋਂ ਇਕੱਠੀਆਂ ਕੀਤੀਆਂ ਹਨ।ਪਰ ਇੱਕੋ ਥਾਂ ਉੱਪਰ ਐਨੀਆਂ ਨਾਵਾਂ,ਥਾਂਵਾਂ, ਫਿਰਕਿਆਂ,ਕਬੀਲਿਆਂ ਤੇ ਰਾਜਵੰਸ਼ਾਂ ਦਾ ਵਰਨਣ ਕਰਨਾ ਹਿਮਾਲਾ ਪਹਾੜ ਨੂੰ ਚੁੱਕਣ ਵਰਗੀ ਗੱਲ ਹੈ।ਪਰ ਇਸ ਗੱਲ ਨੂੰ ਸਿੱਖ ਕੌਮ ਦੀ ਬਦਕਿਸਮਤੀ ਹੀ ਸਮਝਿਆ ਜਾਵੇਗਾ ਕਿ ਏਡੇ ਵੱਡੇ ਦੁਰਲੱਭ ਤੇ ਅਨਮੋਲ ਖ਼ਜ਼ਾਨੇ ਨੂੰ ਅੱਜ ਕੱਲ੍ਹ ਦੇ

ਅਖੌਤੀ ਵਿਦਵਾਨ ਸ਼ੰਕਾ ਦੀ ਨਜ਼ਰ ਨਾਲ ਦੇਖਦੇ ਹਨ।ਉਹ ਚਰਿੱਤ੍ਰਾਂ ਵਿੱਚ ਆਈਆਂ ਕੁਝ ਨੰਗੇਜ਼ਵਾਦੀ ਪੰਗਤੀਆਂ ਨੂੰ ਲੈ ਕੇ ਇਸ ਰਚਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਕ੍ਰਿਤ ਮੰਨਣ ਲਈ ਹੀ ਤਿਆਰ ਨਹੀਂ।ਜਦੋ ਕਿ ਇਹਨਾਂ ਕਹਾਣੀਆਂ ਦਾ ਮਨੋਰਥ ਬਹੁਤ ਉੱਚਾ ਤੇ ਸੁੱਚਾ ਹੈ।ਸਾਹਿਬ ਚਾਹੁੰਦੇ ਸਨ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਅਵਤਾਰਾਂ, ਦੇਵੀ ਦੇਵਤਿਆਂ ਆਦਿ ਦਾ ਵਰਨਣ ਕੀਤਾ ਜਾਵੇ ਤਾਂ ਕਿ ਉਹਨਾਂ ਨੂੰ ਜਾਨਣ ਸਮਝਣ ਵਾਸਤੇ ਖ਼ਾਲਸੇ ਨੂੰ ਮੁੜ ਪੰਡਤਾਂ ਦੀ ਸ਼ਰਨ ਵਿੱਚ ਨਾ ਜਾਣਾ ਪਵੇ ਅਤੇ ਦੂਜਾ ਔਰਤ ਦੇ ਪਥ ਭ੍ਰਸ਼ਟ ਕਰਨ ਵਾਲੇ ਰੂਪਾਂ ਤੋਂ ਸੁਚੇਤ ਹੋਇਆ ਜਾਵੇ।ਕਿਉਂਕਿ ਉਹ ਇੱਕ ਜੰਗਜੂ ਤੇ ਵੀਰਤਾ ਪੂਰਨ ਖ਼ਾਲਸੇ ਨੂੰ ਜਨਮ ਦੇਣਾ ਚਾਹੁੰਦੇ ਸੀ ਅਤੇ ਬਹਾਦੁਰਾਂ ਗੁਣੀਆਂ ਜਪੀਆਂ ਤੇ ਤਪੀਆਂ ਨੂੰ ਸਭ ਤੋਂ ਵੱਡਾ ਖ਼ਤਰਾ ਔਰਤ ਜ਼ਾਤ ਤੋਂ ਹੀ ਹੁੰਦਾ ਹੈ।ਇਸ ਲਈ ਉਹਨਾਂ ਨੇ ਇਸ ਚਰਿਤ੍ਰੋਪਖਿਆਨ ਦੀ ਸਿਰਜਣਾ ਕਰਨ ਨੂੰ ਜ਼ਰੂਰੀ ਸਮਝਿਆ ਜਦੋਂ ਕਿ ਇਸਤਰੀ ਦੇ ਭਿੰਨ ਭਿੰਨ ਰੂਪਾਂ ਦਾ ਵਰਨਣ ਤਾਂ ਗੁਰਬਾਣੀ ਵਿੱਚ ਵੀ ਆਉਂਦਾ ਹੈ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੯ ਉੱਪਰ ਤੀਸਰੇ ਪਾਤਸ਼ਾਹ ਦਾ ਫੁਰਮਾਨ ਹੈ, "ਵੇਸ ਕਰੇ ਕਰੂਪਿ ਕੁਲੱਖਣੀ ਮਨਿ ਖੋਟੇ ਕੂੜਿਆਰ।ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥" ਅਰਥਾਤ ਉਹ ਇਸਤਰੀ ਕਰੂਪ ਅਤੇ ਕੁਲੱਖਣੀ ਹੀ ਮੰਨੀ ਜਾਵੇਗੀ ਜਿਹੜੀ ਪਤੀ ਦੀ ਆਗਿਆ ਨਾ ਮੰਨ ਕੇ, ਦਿਲ ਵਿੱਚ ਖੋਟ ਰੱਖ ਕੇ, ਉਸਦੇ ਮਾਨ ਸਤਿਕਾਰ ਤੋਂ ਲਾਪ੍ਰਵਾਹ ਹੋ ਕੇ, ਝੂਠ ਤੇ ਕਪਟ ਦਾ ਰਾਹ ਅਪਣਾ ਕੇ ਸਗੋਂ ਫੂਹੜ ਤੇ ਮੂਰਖਾਂ ਵਾਂਗੂੰ ਆਪਣੇ ਪਤੀ ਉੱਪਰ ਉਲਟਾ ਹੁਕਮ ਚਲਾਉਂਦੀ ਹੈ।ਉਹ ਭਾਵੇਂ ਕਿਤਨੀ ਵੀ ਪੜ੍ਹੀ ਲਿਖੀ ਜਾਂ ਸੋਹਣੀ ਸੁਨੱਖੀ ਹੋਵੇ ਪਰ ਗੁਰੂ ਆਸ਼ਯ ਅਨੁਸਾਰ ਉਸਨੂੰ ਨਾਰੀ ਵਿੱਚ ਕੁਨਾਰ ਹੀ ਮੰਨਿਆ ਜਾਵੇਗਾ।ਅਗਲਾ ਹੁਕਮ ਹੈ : "ਮਨਮੁਖ ਮੈਲੀ ਕਾਮਣੀ ਕੁਲੱਖਣੀ ਕੁਨਾਰਿ।ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰਿ॥" ਇਸਦੇ ਨਾਲ ਦਾ ਹੀ ਹੁਕਮ ਪੰਜਵੇਂ ਸਤਿਗੁਰਾਂ ਦਾ ਹੈ :-

"ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ।
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥

(ਪੰਨਾ ੬੭੨)

ਭਾਵ ਜਿਵੇਂ ਅੱਗ ਉੱਪਰ ਘਿਉ ਤੇਲ ਨਾਲ ਭਿੱਜੀਆਂ ਲੱਕੜਾਂ ਜਿਵੇਂ ਜਿਵੇਂ ਸੁੱਟਾਂਗੇ ਉਹ ਅੱਗ ਹੋਰ ਤੇਜ਼ੀ ਨਾਲ ਭੜਕੇਗੀ ਇਸ ਤਰ੍ਹਾਂ ਕਾਮਨਾਵਾਂ ਦੇ ਭੋਗਣ ਨਾਲ ਇਹ ਸ਼ਾਂਤ ਨਹੀਂ ਹੁੰਦੀਆਂ ਸਗੋਂ ਹੋਰ ਭਟਕਦੀਆਂ ਹਨ।ਸੋ ਕਰੂਪ, ਕੁਲੱਖਣੀ, ਮਨਮੁੱਖ, ਮੈਲੀ, ਕਾਮਣੀ,ਕੁਚੱਜੀ,ਦੁਹਾਗਣ ਆਦਿ ਮਾੜੀਆਂ ਔਰਤਾਂ ਦੀਆਂ ਕਿਸਮਾਂ ਹਨ ਇਸੇ ਤਰ੍ਹਾਂ ਸੁਚੱਜੀ, ਸੋਭਾਵੰਤੀ, ਸੁਹਾਗਣ, ਗੁਣਵੰਤੀ,ਸਾਂਈ ਰੰਗ ਰੰਗੀ ਸਤੀ, ਪਤੀਵਰਤਾ, ਸਪੁੱਤਰੀ, ਨੇਕ ਬਖ਼ਤ ਮਾਤਾ ਆਦਿ ਵੀ ਔਰਤ ਦੇ ਹੀ ਰੂਪ ਹਨ।ਇਹਨਾਂ ਸਾਰੀਆਂ ਕਿਸਮਾਂ ਦਾ ਵਰਨਣ ਕੀਤਾ ਹੈ ਸਤਿਗੁਰਾਂ ਨੇ ਚਰਿਤ੍ਰੋਪਖਿਆਨ ਵਿੱਚ, ਜਿੱਥੋਂ ਇਹਨਾਂ ਭੱਦਰ ਪੁਰਸ਼ਾਂ ਨੂੰ ਅਸ਼ਲੀਲਤਾ ਹੀ

ਅਸ਼ਲੀਲਤਾ ਨਜ਼ਰ ਪੈਂਦੀ ਹੈ। ਉਹਨਾਂ ਦਾ ਕਥਨ ਹੈ ਜਿਸ ਰਚਨਾ ਵਿੱਚ ਔਰਤ ਦੇ ਨਿਰਲੱਜਤਾ ਭਰਪੂਰ ਚਰਿੱਤ੍ਰ ਦਾ ਵਰਨਣ ਹੈ, ਭੰਗ,ਅਫ਼ੀਮ ਤੇ ਸ਼ਰਾਬ ਆਦਿ ਨਿੰਦਨੀਯ ਨਸ਼ਿਆਂ ਦਾ ਨਿਸੰਗ ਚਿੱਤਰਣ ਹੋਇਆ ਹੈ, ਉਸਦਾ ਲੇਖਕ ਗੁਰੂ ਨਾਨਕ ਦੇ ਨਿਰਮਲ ਪੰਥ ਦਾ ਦਸਵਾਂ ਮੁਖੀ ਨਹੀਂ ਹੋ ਸਕਦਾ ਪਰ ਜੇ ਗੱਲ ਏਥੇ ਹੀ ਮੁੱਕ ਜਾਂਦੀ ਤਾਂ ਉਹਨਾਂ ਦਾ ਕਥਨ ਠੀਕ ਸੀ ਸਾਨੂੰ ਵੀ ਸਹਿਮਤ ਹੋਣ ਵਿੱਚ ਕੋਈ ਇਤਰਾਜ਼ ਨਹੀਂ ਸੀ ਪਰ ਜਦੋਂ ਅਸੀਂ ਜਾਪੁ ਸਾਹਿਬ,ਅਕਾਲ ਉਸਤਤਿ,ਬਚਿੱਤਰ ਨਾਟਕ,ਚੰਡੀ ਕਥਾ, ਅਵਤਾਰ ਕਥਾ, ਸ਼ਸਤਰ ਨਾਮਾ ਮਾਲਾ ਮਹਾਂਪੁਰਾਣ ਤੇ ਜ਼ਫ਼ਰਨਾਮਾ ਆਦਿ ਦਾ ਗਹਿਰਾਈ ਨਾਲ ਅਤੇ ਕਾਵਿ ਕਲਾ ਪਰਖਣ ਦੀ ਵਿਧੀ ਨਾਲ ਇੱਕ ਆਲੋਚਕ ਦੀ ਦ੍ਰਿਸ਼ਟੀ ਨਾਲ ਸੂਖਮ ਅਧਿਐਨ ਕਰਦੇ ਹਾਂ ਤਾਂ ਸਾਨੂੰ ਸੋਚਣ ਲਈ ਮਜ਼ਬੂਰ ਹੋਣਾ ਪੈਂਦਾ ਹੈ ਕਿ ਜਦੋਂ ਕਲਮ ਇੱਕ ਹੈ ਕਲਾਮ ਇੱਕ ਹੈ, ਦਸ਼ਮੇਸ਼ ਦੀ ਬਾਣੀ, ਉਹਨਾਂ ਦੀ ਵਿਧਾ, ਨਿਰੂਪਣ ਸ਼ੈਲੀ, ਸ਼ਿੰਗਾਰ ਅਦਭੁਤ ਤੇ ਖ਼ਾਸ ਕਰਕੇ ਵੀਰ ਰਸ ਦੇ ਪ੍ਰਤੀਪਾਦਨ ਦੀ ਪੱਧਤੀ, ਕਵਿਤਾ ਦੀ ਰਵਾਨਗੀ, ਵਿਭਿੰਨ ਪ੍ਰਕਾਰ ਦੇ ਛੰਦਾ ਦੇ ਪ੍ਰਯੋਗ ਦੀ ਸਮਾਨਤਾ, ਅਨੰਤ ਭਾਸ਼ਾਈ ਸ਼ਬਦਾਂ ਦਾ ਢੁਕਵਾਂ ਤੇ ਵਿੱਲਖਣ ਯੋਗ, ਤਸ਼ਬੀਹਾਂ, ਇਸ਼ਤਿਆਰੇ ਕਾਵਿ ਦੀਆਂ ਉਕਤੀਆਂ - ਯੁਕਤੀਆਂ ਦਾ ਥਾਂ ਪੁਰ ਥਾਂ ਮਿਲਣਾ ਆਦਿ ਸਾਰੇ ਪੱਖ ਸਾਡੀ ਇਸ ਧਾਰਨਾ ਨੂੰ ਪਰਿਪੁਸ਼ਟ ਤੇ ਉਜਾਗਰ ਕਰਦੇ ਹਨ ਕਿ ਇਸ ਮਹਾਨ ਸ਼ਾਹਕਾਰ ਦਾ ਸਿਰਜਣ ਹਾਰਾ ਇੱਕੋ ਹੀ ਹੈ ਔਰ ਉਹ ਸਾਡੇ ਦਸਵੇਂ ਗੁਰੂ ਤੋਂ ਬਿਨਾਂ ਹੋਰ ਕੋਈ ਹੋ ਹੀ ਨਹੀਂ ਸਕਦਾ। ਤਾਂ ਇਹ ਅੰਨ ਭੱਟ ਕਿਸਮ ਦੇ ਲੇਖਕ, ਆਲੋਚਕ,ਅਖੌਤੀ ਵਿਦਵਾਨ ਇਸ ਗੱਲ ਦੇ ਪਿੱਛੇ ਕਿਉਂ ਪਏ ਹਨ ਕਿ ਦਸਮ ਗ੍ਰੰਥ ਦੀ ਬਾਣੀ ਦੇ ਕੁਝ ਅੰਸ਼ ਜਾਂ ਕਾਫ਼ੀ ਵੱਡਾ ਹਿੱਸਾ ਅਥਵਾ ਕੁਝ ਕੁ ਗਿਣੀਆਂ ਚੁਣੀਆਂ ਰਚਨਾਵਾਂ ਨੂੰ ਛੱਡ ਕੇ ਸਾਰੀ ਸਿਰਜਣਾ ਹੀ ਕਿਸੇ ਸਾਕਤ ਕਵੀ ਦੀ ਹੈ ਜਾਂ ਕਿਸੇ ਕਾਮ ਕ੍ਰੀੜਾ ਵਿੱਚ ਲਿਵਲੀਨ ਰਹਿਣ ਵਾਲੇ ਵਿਲਾਸੀ ਤੇ ਅੱਯਾਸ਼ ਕਿਸਮ ਦੇ ਕਵੀ ਜਾਂ ਕਵੀਆਂ ਦੀ ਰਚਨਾ ਹੈ। ਭਾਂਵੇਂ ਕਿ ਮੇਰੇ ਲਿਖਣ ਤੋਂ ਪਹਿਲਾਂ ਵੀ ਬਹੁਤ ਵੱਡੇ ਵੱਡੇ ਮਹਾਂਰਥੀ ਵਿਦਵਾਨਾਂ ਨੇ ਇਹਨਾਂ ਨੂੰ ਸਮਝਾਉਣ, ਬੁਝਾਉਣ ਦਾ ਬਹੁਤ ਵੱਡਾ ਉਪਰਾਲਾ ਕੀਤਾ ਹੈ ਪਰ ਮੈਂ ਆਪਣੇ ਦਸਮ ਦੇ ਅਧਿਐਨ ਨੂੰ ਸਫ਼ਲ ਕਰਨ ਲਈ ਜਾਂ ਸੱਚ ਦੇ ਪੱਖਪਾਤੀ ਇਸ ਯੱਗ ਵਿੱਚ ਹਿੱਸਾ ਪਾਉਣ ਲਈ ਤੱਤਪਰ ਹੋਇਆ ਹਾਂ।

ਸੋ ਪਹਿਲੀ ਬੇਨਤੀ ਇਹ ਹੈ ਕਿ ਉਹ ਸੱਜਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਗਤ ਦੇ ਰਚਨਹਾਰ ਪਰਮਪਿਤਾ ਦਾ ਰੂਪ ਮੰਨਦੇ ਹਨ ਜਾਂ ਇੱਕ ਅਨੰਤ ਸ਼ਕਤੀਆਂ ਦਾ ਮਾਲਕ,ਧਰਮ ਸੁਧਾਰਕ, ਮਹਾਂਪੁਰਖ। ਇਹਨਾਂ ਦੋਹਾਂ ਗੱਲਾਂ ਵਿੱਚੋਂ ਜੇ ਪਹਿਲੇ ਪੱਖ ਨੂੰ ਮੰਨੀਏ ਤਾਂ ਕਿਉਂ ਕਿ ਉਹ ਸੰਸਾਰ ਦੇ ਸਿਰਜਣਹਾਰ ਵਾਹਿਗੁਰੂ ਦਾ ਪ੍ਰਤੱਖ ਰੂਪ ਹਨ ਤਾਂ ਉਹਨਾਂ ਲਈ ਕੁਝ ਵੀ ਲਿਖਣਾ ਜਾਂ ਕਰ ਗੁਜ਼ਰਨਾ ਅਸੰਭਵ ਨਹੀਂ ਪਰ ਜੇ ਅਵਤਾਰਵਾਦ ਤੋਂ ਹਟਕੇ ਸੋਚੀਏ ਤਾਂ ਉਹ ਇੱਕ ਅਨੰਤ ਕਲਾ ਵਿਸ਼ਾਰਦ,ਕ੍ਰਾਂਤੀਕਾਰੀ ਮਹਾਂਪੁਰਖ ਸਨ ਜਿਸਦੇ ਅਨੁਸਾਰ ਅਸੀਂ ਉੱਪਰ ਪਹਿਲਾਂ ਹੀ ਲਿਖ ਆਏ ਹਾਂ ਕਿ ਉਹਨਾਂ ਨੇ ਸਾਹਿਤ ਦੀ ਹਰ ਵਿਧਾ ਉੱਪਰ ਕਲਮ

ਅਜ਼ਮਾਈ ਕੀਤੀ ਹੈ ਜਿਸ ਵਿੱਚ ਉਹ ਲੋਹੜਿਆਂ ਦੇ ਸਫਲ ਵੀ ਹੋਏ ਹਨ। ਇਹ ਕ੍ਰਿਸ਼ਮਾ ਵੀ ਕੋਈ ਉਹਨਾਂ ਨੇ ਇਕੱਲਿਆਂ ਨੇ ਹੀ ਨਹੀਂ ਕੀਤਾ। ਭਾਰਤੀ ਸਾਹਿਤ ਵਿੱਚ ਪਹਿਲਾਂ ਵੀ ਅਜਿਹੇ ਬਹੁਤ ਮਹਾਂਪੁਰਖ ਹੋਏ ਹਨ ਜਿੰਨ੍ਹਾਂ ਨੇ ਕਈ ਕਈ ਵਿਸ਼ਿਆਂ ਉੱਪਰ ਭਿੰਨ ਭਿੰਨ ਗ੍ਰੰਥ ਲਿਖੇ ਜਿਵੇਂ ਮਹਾਂਮੁਨੀ ਵੇਦਵਿਆਸ ਹੈ ਉਹ ਅਠਾਰਾਂ ਪੁਰਾਣਾਂ ਦੇ ਲਿਖਾਰੀ ਵੀ ਹਨ ਮਹਾਂਭਾਰਤ ਵਰਗਾ ਵਿਸ਼ਾਲ ਇਤਿਹਾਸ ਗ੍ਰੰਥ ਵੀ ਉਹਨਾਂ ਦਾ ਹੀ ਹੈ। ਵੇਦਾਂਤ ਸ਼ਾਸਤਰ ਜਿਸਨੂੰ ਬ੍ਰਹਮਸੂਤਰ ਵੀ ਆਖਦੇ ਹਨ  ਉਹਨਾਂ ਦਾ ਹੀ ਰਚਿਆ ਹੋਇਆ ਹੈ ਇਸਤੋਂ ਬਿਨਾਂ ਉਹਨਾਂ ਦੀ ੨੭ ਸਿਮ੍ਰਤੀਆਂ ਵਿੱਚੋਂ ਇੱਕ ਸਿਮ੍ਰਿਤੀ ਵੀ ਹੈ ਜਿਸਨੂੰ ਵਿਆਸ ਸਿਮ੍ਰਿਤੀ ਆਖਿਆ ਜਾਂਦਾ ਹੈ ਇਸੇ ਤਰ੍ਹਾਂ ਮਹਾਂਰਿਸ਼ੀ  ਪਤੰਜਲੀ ਦੀ ਗੱਲ ਹੈ ਕਿ ਉਹਨਾਂ ਨੇ ਛੇ ਦਰਸ਼ਨਾਂ ਵਿੱਚੋਂ ਇੱਕ ਯੋਗ ਦਰਸ਼ਨ ਵੀ ਲਿਖਿਆ ਵਿਆਕਰਣ ਉੱਪਰ ਮਹਾਂਭਾਸ਼ਯ ਵੀ ਰਚਿਆ ਤੇ ਵੈਦਿਕ ਦਾ ਪ੍ਰਸਿੱਧ ਗ੍ਰੰਥ ਚਰਕ ਸੰਹਿਤਾ ਵੀ ਉਹਨਾਂ ਦੀ ਹੀ ਦੇਣ ਹੈ। ਇਸੇ ਤਰ੍ਹਾਂ ਪਿੱਛੇ ਆਏ ਰਿਸ਼ੀ ਵਾਤਸਾਯਨ ਦੀ ਗੱਲ ਹੈ। ਉਹ ਨਯਾਯ ਸ਼ਾਸਤਰ ਉੱਪਰ ਭਾਸ਼ਯ ਵੀ ਲਿਖਦੇ ਹਨ ਤੇ ਕਾਮਸੂਤਰਾਂ ਦੇ ਲਿਖਾਰੀ ਵੀ ਓਹੀ ਹਨ ਇਸ ਤਰ੍ਹਾਂ ਹੋਰ ਅਨੇਕ ਵਿਭੂਤੀਆਂ ਹੋਈਆਂ ਹਨ ਜਿੰਨ੍ਹਾਂ ਨੇ ਆਪਣੇ ਤਪ ਅਤੇ ਅਧਿਆਤਮਿਕ ਬਲ  ਨਾਲ ਇਸ ਤਰ੍ਹਾਂ ਦੇ ਅਲੌਕਿਕ ਚਮਤਕਾਰ ਕੀਤੇ ਹਨ ਇਸੇ ਤਰ੍ਹਾ ਦਸਮ ਗੁਰੂ ਜਾਪੁ,ਅਕਾਲ ਉਸਤਤਿ,ਰਾਹੀਂ ਪਰਮੇਸ਼ਵਰ ਦੇ ਨਿਰੰਕਾਰੀ ਸਰੂਪ ਦਾ ਵਰਨਣ, ਸੁਧਾ ਸਵੈਯੇ ਲਿਖਕੇ ਵੈਰਾਗ ਦਾ ਪ੍ਰਤੀਪਾਦਨ, ਅਵਤਾਰ ਤੇ ਦੇਵੀ ਦੇਵਤਿਆਂ ਦੀਆਂ ਪ੍ਰਚੱਲਿਤ ਕਥਾਵਾਂ ਦੀ ਵਿਧੀ ਤੋ ਹਟ ਕੇ ਨਵੇਂ ਢੰਗ ਨਾਲ ਉਹਨਾਂ ਦੇ ਚਰਿੱਤ੍ਰਾਂ ਵਿੱਚ ਵੀਰ ਰਸੀ ਰੂਹ ਭਰਕੇ ਨਵੇਕਲਾ ਰੂਪ ਦਿੰਦੇ ਹਨ ਤੇ ਇਸੇ ਲੜੀ ਵਿੱਚ ਉਹਨਾਂ ਦੀ ਇਹ ਜਗਤ ਵਿਲੱਖਣ ਰਚਨਾ ਚਰਿੱਤ੍ਰੋਪਖਿਆਨ ਹੈ। ਸੋ ਉੱਪਰ ਲਿਖੇ ਭਿੰਨ ਭਿੰਨ ਪੱਖਾਂ ਵਿੱਚੋਂ ਅਸੀਂ ਉਹਨਾਂ ਦੇ ਕਾਮ ਕਲਾ ਵਿਗਿਆਨ ਵੱਲ ਆਉਂਦੇ ਹਾਂ ਜਿਸ ਉਪੱਰ ਉਕਤ ਕੁਤਰਕੀ ਲੋਕ ਵੱਧ ਜ਼ੋਰ ਦਿੰਦੇ ਹਨ ਕਿ ਇਉਂ ਲਿਖਣ ਨਾਲ ਧਾਰਮਿਕ ਦੁਨੀਆਂ ਦੀ ਨਜ਼ਰ ਵਿੱਚ ਉਹਨਾਂ ਦਾ ਰੁਤਬਾ ਸ਼ੱਕ ਦੇ ਘੇਰੇ ਵਿੱਚ ਆਉਂਦਾ ਹੈ। ਉਸਦੇ ਉੱਤਰ ਵਜੋਂ ਅਸੀਂ ਉਹਨਾਂ ਨੂੰ ਵਿਸ਼ਵ ਦੇ ਅਤੀ ਸਨਮਾਨ ਯੋਗ ਅਤੇ ਦੁਨੀਆਂ ਦੇ ਆਦਿ ਗ੍ਰੰਥ ਰਿਗਵੇਦ ਵਿੱਚੋਂ ਪ੍ਰਮਾਣ ਦੇਣਾ ਚਾਹਾਂਗੇ ਕਿ ਉਕਤ ਵੇਦ ਦੇ ਮੰਡਲ ਦਸਵੇਂ ਦੇ ਸੂਕਤ ੧੯੦ ਵਿੱਚ ਪ੍ਰਧਾਨ ਦੇਵਤਾ ਯਮ ਨੂੰ ਉਸਦੀ ਭੈਣ ਯਮੀ ਕਹਿੰਦੀ ਹੈ ਕਿ ਮੈਂ ਤੁਹਾਡੇ ਨਾਲ ਇੱਕ ਪਤਨੀ ਵਾਂਗ ਸੰਤੁਸ਼ਟੀ ਭਰਪੂਰ ਸੰਭੋਗ ਕਰਨਾ ਚਾਹੁੰਦੀ ਹਾਂ। ਉੱਤਰ ਵਿੱਚ ਯਮ ਦੇਵ ਕਹਿੰਦੇ ਹਨ ਕਿ ਮੈਂ ਤੇਰਾ ਸਕਾ ਭਰਾ ਹੋਣ ਕਰਕੇ ਤੇਰੀ ਇਸ ਅਯੋਗ ਮੰਗ ਨੂੰ ਪੂਰਾ ਨਹੀਂ ਕਰ ਸਕਦਾ।

ਯਮੀ:-ਕਿ ਭਾਵੇਂ ਦੇਵਤੇ ਇਸਨੂੰ ਇੱਕ ਭਾਈ ਭੈਣ ਦਾ ਰਿਸ਼ਤਾ ਹੋਣ ਕਰਕੇ ਤਾਂ ਪਸੰਦ ਨਾ ਕਰਦੇ ਹੋਣ ਪਰ ਸਾਡੇ ਤੁਹਾਡੇ ਤੇਜ਼ ਵਿੱਚੋਂ ਉੱਤਪੰਨ ਹੋਏ ਇੱਕ ਵਿਲੱਖਣ ਪੁੱਤਰ ਨੂੰ ਵੇਖਣ ਵਾਸਤੇ ਸ਼ਾਇਦ ਉਹ ਵੀ ਉਤਸੁਕ ਹਨ।

ਯਮ:-ਜਿਸ ਕੰਮ ਨੂੰ ਅੱਜ ਤੱਕ ਸਾਥੋਂ ਪਹਿਲਾਂ ਕਿਸੇ ਸਤਿਵਾਦੀ ਨੇ

ਨਹੀਂ ਕੀਤਾ ਉਹ ਭੈਣ ਭਰਾ ਦੇ ਸੰਭੋਗ ਵਾਲਾ ਕਾਰਜ ਮੈਂ ਨਹੀਂ ਕਰ ਸਕਦਾ।ਵੱਧ ਵਿਸਥਾਰ ਵਿੱਚ ਨਾ ਜਾ ਕੇ ਅਸੀਂ ਇਤਨਾ ਹੀ ਲਿਖਾਂਗੇ ਕਿ ਜਿਸ ਭਾਸ਼ਾ ਜਾਂ ਉਸਦੇ ਕਥਨ ਲਹਿਜ਼ੇ ਨੂੰ ਅਸੀਂ ਅਸ਼ਲੀਲ ਜਾਂ ਨੰਗੇਜ਼ਵਾਦੀ ਆਖਦੇ ਹਾਂ ਉਸਦਾ ਏਥੇ ਭਰਪੂਰ ਪ੍ਰਯੋਗ ਹੋਇਆ ਹੈ।ਪਰ ਇਸਦੇ ਬਾਵਜੂਦ ਵੀ ਵੇਦ ਦੇ ਚਾਰ ਪ੍ਰਮੁੱਖ ਵਿਆਖਿਆਕਾਰ ਸਾਯਨ,ਸਵਾਮੀ ਸਕੰਦ,ਮਹੀਧਰ,ਉਵੱਟ,ਆਦਿ ਕਿਸੇ ਨੇ ਵੀ ਉਕਤ ਸੰਵਾਦ ਦਾ ਖੰਡਨ ਨਹੀਂ ਕੀਤਾ ਅਤੇ ਵਰਤਮਾਨ ਯੁੱਗ ਦੇ ਸਭ ਤੋਂ ਵੱਡੇ ਆਲੋਚਕ ਸਵਾਮੀ ਦਯਾਨੰਦ ਸਰਸਵਤੀ ਵੀ ਇਸ ਬਾਰੇ ਚੁੱਪ ਹਨ ਕਿਉਂ ਕਿ ਉਹਨਾਂ ਸਾਰਿਆ ਨੂੰ ਹੀ ਪਤਾ ਹੈ ਕਿ ਓਥੇ ਵਰਤੀ ਗਈ ਸ਼ਬਦਾਵਲੀ ਭਾਵੇਂ ਨੰਗੇਜ਼ਵਾਦੀ ਹੈ ਪਰ ਉਸਦਾ ਮੰਤਵ ਮਾੜਾ ਨਹੀਂ।ਇਸਤੋਂ ਬਿਨਾਂ ਵੇਦ ਵਿੱਚ ਸਵਸਤੀ ਮੰਤਰਾਂ ਵਿੱਚ ਵੀ ਇੱਕ ਕਥਨ ਆਉਂਦਾ ਹੈ 'ਬਿਨਾਂ ਹੱਡੀ ਤੋਂ ਲੰਬਾ ਲਟਕਦਾ ਇਸਦਾ ਸਵਸਥ ਅੰਗ ਸਾਹਮਣੇ ਵੇਖਕੇ ਸ਼ਸ਼ਵਤੀ ਨਾਰੀ ਨੇ ਆਖਿਆ ਕਿ ਹੇ ਸ਼੍ਰੇਸ਼ਠ ਪੁਰਖ ਤੁਸੀਂ ਬਹੁਤ ਹੀ ਵਧੀਆ ਸੰਭੋਗ ਕਰਨ ਦੇ ਸਮਰੱਥ ਹੋਂ'।ਸ੍ਰੀ ਮਦ ਭਾਗਵਤ ਮਹਾਂਪੁਰਾਣ ਅਤੇ ਦੂਜੇ ਪੁਰਾਣ ਗ੍ਰੰਥਾਂ ਵਿੱਚ ਭਗਵਾਨ ਵਿਸ਼ਨੂੰ ਦੁਆਰਾ ਮਹਾਂਸਤੀ ਵ੍ਰਿੰਦਾ ਨਾਲ ਛਲ ਕਰਕੇ ਅਥਵਾ ਚਰਿੱਤਰ ਰਾਹੀਂ ਉਸ ਨਾਲ ਧੋਖੇ ਵਜੋਂ ਸੰਭੋਗ ਕਰਕੇ ਉਸਦੇ ਸਤ ਨੂੰ ਭੰਗ ਕਰਨ ਦਾ ਵਰਨਣ ਸਾਫ਼ ਲਿਖਿਆ ਹੈ ਪਰ ਕਿਉਂ ਕਿ ਉਸ ਮਹਾਂਦੁਸ਼ਟ ਦੈਂਤ ਜਲੰਧਰ ਨੂੰ ਮਾਰਨ ਵਾਸਤੇ ਕੋਈ ਹੋਰ ਤਰੀਕਾ ਨਹੀਂ ਬਚਿਆ ਸੀ ਇਸ ਲਈ ਕਿਸੇ ਵੀ ਸਨਾਤਨ ਧਰਮੀ ਹਿੰਦੂ ਵਿਦਵਾਨ ਨੇ ਇਸ ਕਥਾ ਦੇ ਵਿਰੋਧ ਵਿੱਚ ਕਦੇ ਇੱਕ ਪੰਗਤੀ ਵੀ ਨਹੀਂ ਲਿਖੀ (ਵੇਖੋ ਦੇਵੀ ਭਾਗਵਤ ੯-੧੭-ਸ਼ਲੋਕ ੨੮ ਤੋਂ ੩੦), (ਸ਼ਿਵ ਪੁਰਾਣ ਯੁੱਧ ਖੰਡ ੨੨-੩੭-੪੧)।ਏਸੇ ਤਰ੍ਹਾਂ ਬ੍ਰਹਮਾ ਦਾ ਆਪਣੀ ਪੁੱਤਰੀ ਦੇ ਪਿੱਛੇ ਭੱਜਣਾ ਵੀ ਹੈ ਜਿਸਦਾ ਵਰਨਣ ਸ੍ਰੀ ਮਦ ਭਾਗਵਤ ਮਹਾਂਪੁਰਾਣ ਦੇ ਸਕੰਧ ੨ ਅਧਿਆਇ ੨੧ ਵਿੱਚ ਆਉਂਦਾ ਹੈ ਕਿ ਮੈਤਰੇ ਨੇ ਕਿਹਾ ਹੇ ਵਿਦੁਰ !ਕਾਮ ਦੇ ਵੱਸ ਹੋ ਕੇ ਕਾਮਨਾ ਰਹਿਤ ਬ੍ਰਹਮਾ ਜੀ ਨੇ ਆਪਣੀ ਵਾਕ ਨਾਮ ਵਾਲੀ ਪੁੱਤਰੀ ਨੂੰ ਚਾਹਿਆ। ਆਪਣੇ ਉਸ ਪਿਤਾ ਦੀ ਇਸ ਅਧਰਮ ਵਿੱਚ ਬੁੱਧੀ ਵੇਖ ਕੇ ਉਹਨਾਂ ਦੇ ਮਰੀਚੀ ਆਦਿ ਪੁੱਤਰਾਂ ਨੇ ਬ੍ਰਹਮਾ ਨੂੰ ਸਮਝਾਇਆ ਕਿ ਅੱਜ ਤੱਕ ਅਜਿਹਾ ਕਾਰਜ ਨਾ ਕਿਸੇ ਨੇ ਕੀਤਾ ਹੈ ਤੇ ਨਾ ਹੀ ਕੋਈ ਕਰੇਗਾ।ਪਰ ਕਿਉਂ ਕਿ ਇਸ ਕਥਾ ਦਾ ਅੰਤਰੀਵ ਅਰਥ ਉਹ ਨਹੀਂ ਜੋ ਪੁਰਾਣ ਸਾਹਿਤ ਨੂੰ ਬਾਹਰੀ ਤੌਰ ਤੇ ਪੜ੍ਹਨ ਵਾਲੇ ਜਾਣਦੇ ਹਨ ਕਿਉਂ ਕਿ ਉਥੇ ਪਰਜਾਪਤੀ ਨਾਮ ਸੂਰਜ ਦਾ ਹੈ ਅਤੇ ਜਿਹੜੀ ਸਵੇਰ ਵੇਲੇ ਦੀ ਧੁੰਧ ਹੁੰਦੀ ਹੈ ਜਿਸਨੂੰ ਸੰਸਕ੍ਰਿਤ ਭਾਸ਼ਾ ਵਿੱਚ 'ਊਖਾ'ਆਖਿਆ ਜਾਂਦਾ ਹੈ ਉਸਨੂੰ ਇੱਥੇ ਪ੍ਰਜਾਪਤੀ ਦੀ ਪੁੱਤਰੀ ਆਖਿਆ ਗਿਆ ਹੈ ਅਰਥਾਤ ਸੂਰਜ ਦੇ ਤੇਜ਼ ਦੇ ਮੂਹਰੇ ਮੂਹਰੇ ਧੁੰਧ ਦਾ ਨੱਠਣਾ ਹੀ ਬ੍ਰਹਮਾ ਦਾ ਪੁੱਤਰੀ ਪਿੱਛੇ ਪੈਣਾ ਹੈ।ਇਸਦੇ ਪ੍ਰਮਾਣ ਵਜੋਂ ਸ਼ੱਤਪੱਥ ਬ੍ਰਾਹਮਣ ਦੇ ੧੨-੩-੫-੧ ਨੂੰ ਵੇਖਣਾ ਚਾਹੀਦਾ ਹੈ।ਇਸੇ ਤਰ੍ਹਾਂ ਜਦੋਂ ਦੈਂਤ ਦੇਵਤਿਆਂ ਤੋਂ ਅੰਮ੍ਰਿਤ ਖੋਹ ਕੇ ਪੀਣਾ ਚਾਹੁੰਦੇ ਹਨ ਤਾਂ ਭਗਵਾਨ ਵਿਸ਼ਨੂੰ ਮੋਹਣੀ ਰੂਪ ਧਾਰਨ ਕਰਕੇ ਉਹਨਾਂ ਨੂੰ ਛਲਦੇ ਹਨ ਜਿਸਦਾ ਭਾਵ ਹੈ ਕਿ

ਆਸੁਰੀ ਸ਼ਕਤੀਆਂ ਨੂੰ ਉਹ ਬਲ ਨਾ ਪ੍ਰਾਪਤ ਹੋਣ ਦਿੱਤਾ ਜਾਵੇ ਜਿਸ ਨਾਲ ਉਹ ਲੁਕਾਈ ਦੀ ਸ਼ਾਂਤੀ ਭੰਗ ਕਰਨ। ਅਜਿਹੀ ਕਥਾ ਸ਼ਿਵ ਪੁਰਾਣ ਵਿੱਚ ਇੱਕ ਹੋਰ ਆਉਂਦੀ ਹੈ ਜਦੋਂ ਸ਼ਿਵਜੀ ਨੂੰ ਭਸਮ ਕਰਕੇ ਉਸਦੀ ਪਤਨੀ ਪਾਰਵਤੀ ਨੂੰ ਆਪਣੀ ਪਟਰਾਣੀ ਬਣਾਉਣ ਵਾਸਤੇ ਭਸਮਾਸੁਰ ਸ਼ਿਵਜੀ ਉਪੱਰ ਉਸ ਕੜੇ ਦਾ ਪ੍ਰਯੋਗ ਕਰਦਾ ਹੈ ਜੋ ਉਸਦੀ ਤਪੱਸਿਆ ਤੋਂ ਖ਼ੁਸ਼ ਹੋ ਕੇ ਸ਼ਿਵਜੀ ਨੇ ਹੀ ਉਸਨੂੰ ਦਿੱਤਾ ਸੀ ਤੇ ਏਥੇ ਵੀ ਭਗਵਾਨ ਵਿਸ਼ਨੂੰ ਇੱਕ ਸੁੰਦਰ ਇਸਤਰੀ ਦਾ ਰੂਪ ਧਾਰਨ ਕਰਕੇ ਉਸ ਦੁਸਟ ਰਾਖਸ਼ ਨੂੰ ਭਰਮਾਉਣ ਵਿੱਚ ਕਾਮਯਾਬ ਹੋ ਜਾਂਦੇ ਹਨ।ਪਰ ਜਿੰਨ੍ਹਾਂ ਗ੍ਰੰਥਾਂ ਵਿੱਚ ਇਹ ਕਥਾ ਕਥਾਨਕ ਆਏ ਨਾ ਤਾਂ ਕਦੇ ਕਿਸੇ ਨੇ ਉਹਨਾਂ ਨੂੰ ਬੁਰਾ ਕਿਹਾ ਤੇ ਨਾ ਹੀ ਕਿਸੇ ਨੇ ਪੁਰਾਣਾ ਦੇ ਲੇਖਕ ਵੇਦ ਵਿਆਸ ਨੂੰ ਬੁਰੀ ਨੀਯਤ ਨਾਲ ਵੇਖਿਆ ਸਗੋਂ ਗੁਰਬਾਣੀ ਵਿੱਚ ਤਾਂ ਵੇਦ ਵਿਆਸ ਜੀ ਦਾ ਨਾਮ ਬਹੁਤ ਹੀ ਸਤਿਕਾਰ ਨਾਲ ਲਿਆ ਗਿਆ ਹੈ:-

"ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅੱਖਰ ਮਾਂਹੀ।
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥"

(ਪੰਨਾ ੩੫੮)

"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਈ।
ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਈ॥ "

(ਸਿਰੀ ਰਾਗ ਮ:੧ ਪੰਨਾ ੫੯)

ਅਗਲੀ ਗੱਲ ਕਾਮਸੂਤਰਾਂ ਦੇ ਲੇਖਕ ਮਹਾਂਮੁਨੀ ਵਾਤਸਾਯਨ ਦੀ ਹੈ।ਮੁਨੀ ਸ਼ਬਦ ਦਾ ਸੰਸਕ੍ਰਿਤ ਭਾਸ਼ਾ ਵਿੱਚ ਅਰਥ ਹੁੰਦਾ ਹੈ -ਵੇਦਾਂ, ਸ਼ਾਸਤਰਾਂ ਦੇ ਅਰਥਾਂ ਨੂੰ ਜਿਸਨੇ ਪੂਰੀ ਗਹਿਨਤਾ, ਗੰਭੀਰਤਾ ਅਤੇ ਆਤਮਿਕ ਖੋਜ ਨਾਲ ਜਾਣਿਆ ਪਹਿਚਾਣਿਆ ਤੇ ਮਾਣਿਆ ਹੋਵੇ ਉਹ ਮੁਨੀ ਹੁੰਦਾ ਹੈ ਅਰਥਾਤ ਇੱਕ ਪੂਰਨ ਵੇਦ ਵਿਗਿਆਨੀ ਮਹਾਂਪੁਰਖ ਤੇ ਉਹਨਾਂ ਮੁਨੀਆਂ ਵਿੱਚੋਂ ਫਿਰ ਮਹਾਂਮੁਨੀ ਦੀ ਉਪਾਧੀ ਪ੍ਰਾਪਤ ਕਰਨਾ ਕਿਤਨੀ ਵੱਡੀ ਗੱਲ ਹੈ।ਉਹ ਆਪਣੇ ਕਾਮ ਦਰਸ਼ਨ ਨਾਮੁਕ ਗ੍ਰੰਥ ਦੇ ਅੰਤ ਵਿੱਚ ਖ਼ੁਦ ਲਿਖਦਾ ਹੈ। ਅਰਥਾਤ ਲੇਖਕ ਆਪਣਾ ਪੱਖ ਸਪੱਸ਼ਟ ਕਰਦਿਆਂ ਇਹ ਸਵੀਕਾਰ ਕਰਦਾ ਹੈ ਕਿ ਭਾਵੇਂ ਇਸ ਗ੍ਰੰਥ ਵਿੱਚ ਵਰਤੀ ਸ਼ਬਦਾਵਲੀ ਨੰਗੇਜ਼ ਭਰਪੂਰ ਜਾਂ ਅਸ਼ਲੀਲਤਾ ਵਾਲੀ ਹੈ।ਪਰ ਮੈਂ ਇਹ ਲੋਕਾਂ ਨੂੰ ਕਾਮੀ ਬਣਾਉਣ ਵਾਸਤੇ ਨਹੀਂ ਲਿਖਿਆ, ਇਸ ਗ੍ਰੰਥ ਦਾ ਪ੍ਰਯੋਜਣ ਸ੍ਰਿਸ਼ਟੀ ਨੂੰ ਕਾਮ ਦੇ ਉਹਨਾਂ ਸਾਰੇ ਚੰਗੇ ਮਾੜੇ ਪੱਖਾਂ ਤੋਂ ਜਾਣੂੰ ਕਰਵਾਉਣਾ ਹੈ ਜਿਸ ਨਾਲ ਮਨੁੱਖ ਮਾਤਰ ਕਾਮ ਦੇ ਕੋਝੇ ਪੱਖ ਤੋਂ ਪ੍ਰਭਾਵਿਤ ਹੋ ਕੇ ਕਿਸੇ ਗਲਤ ਰਸਤੇ ਨਾ ਪੈ ਜਾਵੇ।

**"बहवश्च कामवशगा: सगणा एव विनपटा: यन्ते।**
**यथा दाण्डकयो नाम भोजा।।**

ਭਾਵ ਸੁਣਿਆ ਜਾਂਦਾ ਹੈ ਪਰ ਇਸਤਰੀ ਗਮਨ ਕਰਨ ਵਾਲੇ ਤੇ ਕਾਮ ਦੇ ਅਧੀਨ ਬਹੁਤ ਲੋਕ ਆਪਣੇ ਪਰਿਵਾਰਾਂ ਵੰਸ਼ਾਂ ਤੇ ਦੇਸ਼ਾਂ ਸਮੇਤ ਨਸ਼ਟ ਹੋਏ

ਹਨ। ਜਿੰਨ੍ਹਾਂ ਵਿੱਚ ਉਹ ਇੱਕ ਭੋਜ ਵੰਸ਼ੀ ਦੰਡਕ ਨਾਮ ਦੇ ਰਾਜੇ ਦਾ ਵਰਣਨ ਕਰਦੇ ਹਨ ਕਿ ਉਸਨੇ ਇੱਕ ਰਿਸ਼ੀ ਕੰਨਿਆਂ ਨੂੰ ਬੁਰੀ ਨਜ਼ਰ ਨਾਲ ਤੱਕਿਆ ਜਿਸਤੋਂ ਕ੍ਰੋਧਿਤ ਹੋਕੇ ਉਸ ਮੁਨੀ ਨੇ ਉਸਨੂੰ ਉਸਦੇ ਰਾਸ਼ਟਰ ਸਹਿਤ ਬਾਂਸਾਂ ਦੀ ਸ਼ਕਲ ਵਿੱਚ ਨਸ਼ਟ ਹੋਣ ਦਾ ਸਰਾਫ ਦੇ ਦਿੱਤਾ ਜੋ ਕਿ ਅੱਜ ਵੀ ਦੰਡਕਆਰੰਨਯ ਨਾਮ ਨਾਲ ਲੋਕਾਂ ਵਿੱਚ ਪ੍ਰਸਿੱਧ ਹੈ। ਅੱਗੇ ਉਹਨਾਂ ਦਾ ਆਪਣੇ ਬਾਰੇ ਲਿਖਿਆ ਸ਼ਲੋਕ ਪੜ੍ਹਕੇ ਦੇਖੋ :

**"तदेतदब्रहमचरयेण परेण च समाधिना।**
**विहितं लोकयात्रायै न रागारथोअसय संविधि:।।**

ਅਰਥਾਤ ਮੈਂ ਇੱਕ ਪਰਾਸਮਾਧੀ ਪ੍ਰਾਪਤ ਮਹਾਂਮੁਨੀ ਹਾਂ ਮੈਨੂੰ ਕੋਈ ਲੋਭ ਲਾਲਚ ਨਹੀਂ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਠਰਕ ਭੋਰਨ ਵਾਸਤੇ ਮੈਂ ਇਹ ਗ੍ਰੰਥ ਲਿਖਿਆ ਹੈ ਇਹੋ ਹੀ ਵਜ੍ਹਾ ਹੈ ਕਿ ਮੁਨੀ ਵਾਤਸਾਯਨ ਦੀ ਸਵੱਛਤਾ ਤੇ ਨੇਕ ਨੀਤੀ ਉੱਪਰ ਕਿਸੇ ਵੀ ਪੂਰਬੀ ਜਾਂ ਪੱਛਮੀ ਵਿਦਵਾਨ ਨੇ ਅਜੇ ਤੱਕ ਕੋਈ ਉਂਗਲ ਨਹੀਂ ਉਠਾਈ। ਇਸੇ ਤਰ੍ਹਾਂ ਦਾ ਇੱਕ ਹੋਰ ਉਦਾਹਰਨ ਭਾਰਤੀ ਸੰਸਕ੍ਰਿਤੀ ਦੇ ਮਹਾਨ ਗ੍ਰੰਥ ਗੀਤ ਗੋਵਿੰਦ ਦਾ ਹੈ। ਜਿਸਦੇ ਲੇਖਕ ਭਗਤ ਸ਼੍ਰੋਮਣੀ ਜੈ ਦੇਵ ਜੀ ਹਨ। ਜਿੰਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਪਦ ਰਾਗ ਮਾਰੂ ਪੰਨਾ ੧੧੦੬ ਉੱਪਰ ਹੈ ਤੇ ਦੂਜਾ ਰਾਗ ਗੂਜਰੀ ਦੇ ਪੰਨਾ ੫੨੬ ਉੱਪਰ। ਇਹ ਭਗਤ ਸਾਡੇ ਭਾਰਤੀ ਸਾਹਿਤ ਗਗਨ ਦੇ ਚਮਚਮਾਉਂਦੇ ਸਿਤਾਰੇ ਹਨ। ਇਹ ਸੰਸਕ੍ਰਿਤ ਭਾਸ਼ਾ ਦਾ ਉਹ ਪਹਿਲਾ ਕ੍ਰਾਂਤੀਕਾਰੀ ਪੰਡਿਤ ਹੈ ਜਿਸਨੇ ਸੰਸਕ੍ਰਿਤ ਪਿੰਗਲ ਦੀ ਪ੍ਰਾਚੀਨ ਛੰਦ ਮਰਿਯਾਦਾ ਨੂੰ ਚੈਲੰਜ ਕਰਦਿਆਂ ਹੋਇਆਂ ਤੁਕਾਂਤ ਕਵਿਤਾ ਦਾ ਆਰੰਭ ਕੀਤਾ। ਸਾਡੇ ਆਖਣ ਤੋਂ ਭਾਵ ਇਹ ਹੈ ਕਿ ਇਹਨਾਂ ਤੋਂ ਪਹਿਲਾਂ ਸੰਸਕ੍ਰਿਤ ਭਾਸ਼ਾ ਵਿੱਚ ਜਿਹੜੀ ਛੰਦ ਰਚਨਾ ਕੀਤੀ ਜਾਂਦੀ ਸੀ ਉਸਦੇ ਅਖੀਰਲੇ ਕਾਫ਼ੀਏ ਜਾਂ ਅਨੁਪ੍ਰਾਸ ਮਿਲਾਏ ਨਹੀਂ ਜਾਂਦੇ ਸੀ ਪਰ ਜੈ ਦੇਵ ਜੀ ਇੱਕ ਉਹ ਵਿਲੱਖਣ ਕਵੀ ਹੋਏ ਜਿੰਨ੍ਹਾਂ ਨੇ ਗਉੜੀ,ਗੂਜਰੀ,ਆਸਾ, ਜੈਤਸਰੀ ਆਦਿ ਰਾਗ ਰਾਗਣੀਆਂ ਵਿੱਚ ਅੰਤਿਮ ਪੰਗਤੀਆਂ ਮਿਲਾ ਕੇ ਰਾਗ ਰੀਤ ਦੇ ਅਨੁਸਾਰ ਪਦ ਲਿਖੇ ਔਰ ਉਹ ਵੀ ਸ਼ਿੰਗਾਰ ਰਸ ਪ੍ਰਧਾਨ। ਸ਼ਿੰਗਾਰ ਦੇ ਵੀ ਅਨੇਕਾਂ ਅੰਗਾਂ ਵਿੱਚੋਂ ਸੰਭੋਗ ਵਿਸ਼ੇ ਸੰਬੰਧੀ ਪਦ ਲਿਖੇ ਜਿਸਨੂੰ ਦਸਮ ਗ੍ਰੰਥ ਦੇ ਅਸ਼ਲੀਲ ਸਮਝੇ ਜਾਣ ਵਾਲੇ ਪਦਾਂ ਨਾਲ ਜੇ ਮਿਲਾਕੇ ਪੜ੍ਹੀਏ ਤਾਂ ਉਹਨਾਂ ਦਾ ਨੰਗੇਜ਼ਵਾਦ ਦਸਮ ਨਾਲੋਂ ਵੀ ਅੱਗੇ ਲੰਘ ਗਿਆ ਹੈ। ਉਦਾਹਰਣ ਦੇ ਤੌਰ ਤੇ ਸਰਗ ਦੂਜੇ ਦੇ ਪਦ ਛੇਵੇਂ ਵਿੱਚ ਰਾਧਾ ਆਪਣੀ ਇੱਕ ਸਹੇਲੀ ਨੂੰ ਕਹਿੰਦੀ ਹੈ ਕਿ ਤੂੰ ਮੈਨੂੰ ਉਸ ਭਗਵਾਨ ਸ੍ਰੀ ਕ੍ਰਿਸ਼ਨ ਨੂੰ ਮਿਲਾ ਜਿਹੜੇ ਮੇਰੇ ਨਾਲ ਸੰਭੋਗ ਤੋਂ ਉਪਰੰਤ ਮੇਰੀ ਹੀ ਛਾਤੀ ਉੱਪਰ ਸਿਰ ਰੱਖ ਕਰ ਸੌਂਦੇ ਸਨ ਅਤੇ ਸੰਭੋਗ ਵੇਲੇ ਮੇਰੇ ਦੁਆਰਾ ਕੋਇਲ ਅਤੇ ਕਬੂਤਰ ਦੀ ਆਵਾਜ਼ ਵਿੱਚ ਕੀਤੀ ਹੋਈ ਗੁੰਜਾਰ ਨੂੰ ਸੁਣ ਕੇ ਜੋ ਆਪਣੇ ਨੌਂਹਾਂ ਨਾਲ ਮੇਰੇ ਸਤਨਾਂ ਉੱਪਰ ਚਿੱਤਰ ਅੰਕਿਤ ਕਰਦੇ ਸੀ। ਰਤੀ ਸਮਾਗਮ ਵੇਲੇ ਮੇਰੇ ਪੈਰਾਂ ਦੇ ਘੁੰਗਰੂਆਂ ਦੀ ਝਣਕਾਰ ਵਿੱਚ ਮਸਤ ਹੋ ਕੇ ਉਹ ਮੇਰੇ ਕੇਸ ਪਕੜ ਕੇ ਮੇਰੇ ਹੋਂਠਾਂ ਤੇ ਚੁੰਮਣ ਕਰਦੇ

ਸੀ। ਹੇਠ ਲਿਖੇ ਸ਼ਲੋਕ ਪੜ੍ਹ ਕੇ ਵੇਖੋ:

"किसलयशयननिवेशितया चिरमुरसी ममैव छयानम।
कतपरिरम्मभणचुम्बनया परिरभय किरताधरपानम।।

(ਸਰਗ ੨,ਸ਼ਲੋਕ ੪)

"कोकिलकलरवकूजितया जितमनसिजतन्तरविचारम।
शलथकुसुमाकुलकुन्तलया नखलिखितधनसतनभारम।

(ਸਰਗ ੨,ਸ਼ਲੋਕ ੬)

"चरणरणितमणिनूपुरया परिपूरितसुरतवितानम्।
मुखरविशरिन्खलमेखलय् सकचगत्रहचुम्बनदानम।।

(ਸਰਗ ੨,ਸ਼ਲੋਕ੭)

ਇਹ ਪਦ ਤੇ ਇਸਦੇ ਨਾਲ ਮਿਲਦੇ ਜੁਲਦੇ ਹੋਰ ਵੀ ਅਨੇਕ ਪਦ ਇਸ ਗ੍ਰੰਥ ਵਿੱਚ ਥਾਂ ਪੁਰ ਥਾਂ ਆਉਂਦੇ ਹਨ ਫਿਰ ਕਮਾਲ ਦੀ ਗੱਲ ਤਾਂ ਇਹ ਹੈ ਜਿੱਥੇ ਇਸ ਗ੍ਰੰਥ ਦਾ ਪਾਠ ਹੁੰਦਾ ਹੈ ਉੱਥੇ ਵੈਸ਼ਨਵ ਲੋਕ ਭਗਵਾਨ ਦੇ ਬੈਠਣ ਵਾਸਤੇ ਇੱਕ ਵੱਖਰੇ ਆਸਨ ਦਾ ਪ੍ਰਬੰਧ ਕਰਦੇ ਹਨ ਕਿਉਂ ਕਿ ਇਸ ਗ੍ਰੰਥ ਦਾ ਸ਼ਰਵਣ ਕਰਨ ਵਾਸਤੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਆਪ ਆਉਂਦੇ ਹਨ।

ਕਥਾ ਇਸ ਪ੍ਰਕਾਰ ਹੈ ਕਿ ਇੱਕ ਵਾਰ ਸ੍ਰੀ ਜਗਨ ਨਾਥ ਦੇ ਠਾਕੁਰ ਜੀ ਦਾ ਉੱਥੋਂ ਦੇ ਪੰਡਿਤ ਸ਼ਿੰਗਾਰ(ਬਸਤਰ) ਬਦਲਣ ਲੱਗੇ ਤਾਂ ਮੂਰਤੀ ਦਾ ਕਮੀਜ਼ ਫਟਿਆ ਹੋਇਆ ਸੀ। ਉਸ ਵਕਤ ਦੇ ਪੁਜਾਰੀ ਵੀ ਆਪਣੀ ਕਥਨੀ ਕਰਨੀ ਦੇ ਪੂਰੇ ਅਤੇ ਸ਼ਰਧਾ ਭਾਵਨਾ ਵਿੱਚ ਪਰਪੱਕ ਲੋਕ ਸਨ ਇਸ ਲਈ ਉਹਨਾਂ ਨੇ ਇੱਕ ਮਨ ਹੋ ਕੇ, ਇੱਕ ਲੱਤ ਦੇ ਭਾਰ ਖੜ੍ਹ ਕੇ ਜਦੋਂ ਇਹ ਪ੍ਰਾਰਥਨਾ ਕੀਤੀ ਕਿ ਆਪ ਜੀ ਦੇ ਇਹ ਕੱਪੜੇ ਕਿਵੇਂ ਫਟੇ ਤਾਂ ਆਕਾਸ਼ਵਾਣੀ ਹੋਈ ਕਿ ਕਿਸੇ ਦੂਰ ਦੇਸ਼ ਵਿੱਚ ਇੱਕ ਕਿਸਾਨ ਦੀ ਲੜਕੀ ਆਪਣੇ ਬਾਗ ਦੀ ਰਾਖੀ ਕਰ ਰਹੀ ਸੀ ਅਤੇ ਨਾਲ ਨਾਲ ਉਹ ਗੀਤ ਗੋਵਿੰਦ ਦੀ ਇੱਕ ਅਸ਼ਟਪਦੀ ਦਾ ਪਾਠ ਵੀ ਕਰ ਰਹੀ ਸੀ ਜਿਸਨੂੰ ਸੁਨਣ ਲਈ ਮੈਂ ਇੱਕ ਬਹੁਤ ਭਾਰੀ ਕੰਡਿਆਲੀ ਵਾੜ ਲੰਘ ਕੇ ਉਸਦਾ ਉਹ ਮਧੁਰ ਸੰਗੀਤ ਗਾਇਨ ਸ਼ਰਵਣ ਕਰਨ ਵਾਸਤੇ ਪਹੁੰਚਿਆ ਅਤੇ ਉਸ ਮਸਤੀ ਦੀ ਅਵਸਥਾ ਵਿੱਚ ਮੈਨੂੰ ਪਤਾ ਹੀ ਨਹੀਂ ਲੱਗਾ ਕਿ ਮੇਰੇ ਕੱਪੜੇ ਕੰਡਿਆਂ ਵਿੱਚ ਕਿਵੇਂ ਫਸੇ ਤੇ ਕਦੋਂ ਫਟੇ। ਇਸ ਆਕਾਸ਼ਬਾਣੀ ਨੂੰ ਸੁਣ ਲੈਣ ਤੋਂ ਉਪਰੰਤ ਵੈਸ਼ਨਵ ਭਗਤਾਂ ਨੇ ਇੱਕ ਪ੍ਰੰਪਰਾ ਆਰੰਭ ਕੀਤੀ ਕਿ ਜਿੱਥੇ ਕਿਤੇ ਵੀ ਗੀਤ ਗੋਵਿੰਦ ਦੇ ਪਦਾਂ ਦਾ ਗਇਨ ਕੀਤਾ ਜਾਵੇ ਉਥੇ ਠਾਕੁਰ ਜੀ ਦੇ ਆਸਣ ਦਾ ਇੰਤਜ਼ਾਮ ਅਵੱਸ਼ ਕੀਤਾ ਜਾਵੇ। ਹੁਣ ਅਸੀਂ ਅਸ਼ਟਪਦੀ ਦਾ ਉਹ ਪਦ ਪੇਸ਼ ਕਰਦੇ ਹਾਂ ਜਿਸਦੀ ਧੁਨੀ ਦੀ ਖਿੱਚ ਨਾਲ ਖਿੱਚੇ ਸ੍ਰੀ ਕ੍ਰਿਸ਼ਨ ਉੱਥੇ ਪਹੁੰਚੇ ਸਨ :-

"धीरसमीरे यमुनातीरे वसति वने वनमाली।
गोपीपीतपयोधरमरदनचंचल कर युगशाली।

(ਸਰਗ ੫,ਸ਼ਲੋਕ ੨)

ਅਰਥਾਤ ਇੱਕ ਸਖੀ ਰੁੱਸੀ ਹੋਈ ਰਾਧਾ ਨੂੰ ਮਨਾਉਣ ਵਾਸਤੇ ਕਹਿੰਦੀ ਹੈ ਕਿ ਜਮੁਨਾ ਦਾ ਉਹ ਕਿਨਾਰਾ ਯਾਦ ਕਰ ਜਿੱਥੇ ਸ਼ੀਤਲ,ਸੁਗੰਧਿਤ ਅਤੇ ਧੀਮੀ ਧੀਮੀ ਵਾਯੂ ਵਹਿੰਦੀ ਹੈ।ਉਸਦੇ ਨਾਲ ਹੀ ਉੱਥੇ ਇੱਕ ਮਨੋਹਰ ਕਦੰਬ ਦੇ ਬ੍ਰਿਖਾਂ ਦਾ ਬਣ ਹੈ ਜਿੱਥੇ ਵਣ ਮਾਲੀ ਉਹ ਸ੍ਰੀ ਕ੍ਰਿਸ਼ਨ ਤੈਨੂੰ ਯਾਦ ਕਰਦੇ ਹਨ ਜਿਨ੍ਹਾਂ ਦੇ ਹੱਥ ਗੋਪੀਆਂ ਦੇ ਕਠੋਰ ਤੇ ਉੱਭਰੇ ਸਤਨਾਂ ਨੂੰ ਮਸਲਨ ਮਰਦਨ ਲਈ ਬਹੁਤ ਹੀ ਚੰਚਲ ਤੇ ਚਤੁਰ ਹਨ।ਹੇ ਸਖੀ! ਤੂੰ ਉਸ ਨਿਕੁੰਜ ਬਣ ਵਿੱਚ ਪਹੁੰਚ ਜਿੱਥੇ ਪੰਛੀਆਂ ਦੇ ਉੱਡਣ ਦੇ ਪੰਖਾਂ ਦੇ ਖੜਕੇ ਨੂੰ ਸੁਣ ਕੇ ਸ੍ਰੀ ਕ੍ਰਿਸ਼ਨ ਤੇਰਾ ਆਗਮਨ ਹੋਇਆ ਸਮਝ ਕੇ ਪ੍ਰੇਮਾਤੁਰ ਹੋ ਜਾਂਦੇ ਹਨ ਆਦਿ।ਇਸ ਭਾਵ ਨਾਲ ਹੂ-ਬ-ਹੂ ਮਿਲਦੀਆਂ ਜੁਲਦੀਆਂ ਪੰਗਤੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੧੦ ਉੱਪਰ ਅੰਕਿਤ ਹਨ:-

"ਉਤੰਗੀ ਪੈਓਹਰੀ ਗਹਿਰੀ ਗੰਭੀਰੀ॥ ਸਸੁੜਿ ਸੁਹੀਆ ਕਿਵ ਕਰੀ ਨਿਵਣ ਨ ਜਾਇ ਥਣੀ।ਗਚੁ ਜੇ ਲਗਾ ਗਿੜਵੜੀ ਸਖੀਏ ਧਉਲਹਰੀ॥ ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰੁਬ ਥਣੀ॥"

ਇਹ ਸੱਸ ਅਤੇ ਨੂੰਹ ਦਾ ਇੱਕ ਮਧੁਰ ਅਤੇ ਸਿੱਖਿਆਦਾਇਕ ਸੰਵਾਦ ਹੈ।ਸੱਸ:-ਉੱਚੇ ਅਤੇ ਕਠੋਰ ਸਤਨਾਂ ਵਾਲੀਏ ਵਹੁਟੀਏ ਸੰਸਾਰ ਵਿੱਚ ਨੀਵੇਂ ਤੇ ਗਹਿਰ ਗੰਭੀਰ ਹੋ ਕੇ ਰਹਿਣਾ ਚਾਹੀਦਾ ਹੈ।ਨੂੰਹ:ਹੇ ਸਾਸੂ ਮਾਂ ਮੈਂ ਤੁਹਾਡੀ ਗੱਲ ਸਮਝਦੀ ਹਾਂ ਤੇ ਮੈਂ ਤੁਹਾਡੇ ਚਰਨ ਵੀ ਸਪਰਸ਼ ਕਰਨਾ ਲੋਚਦੀ ਹਾਂ ਪਰ ਮੇਰੇ ਉੱਭਰੇ ਹੋਏ ਸਤਨ ਮੈਨੂੰ ਨਿਉਂ ਕਿ ਮੱਥਾ ਨਹੀਂ ਟੇਕਣ ਦਿੰਦੇ।ਸੱਸ:ਨੀ ਭੋਲੀਏ ਵਹੁਟੀਏ ਮੈਂ ਤਾਂ ਚੂਨਿਆਂ ਵਿੱਚ ਚਿਣੇ ਤੇ ਚਿੱਟੀਆਂ ਕਲੀਆਂ ਨਾਲ ਸ਼ਿੰਗਾਰੇ,ਪਹਾੜਾਂ ਵਰਗੇ ਮਹਿਲ ਢਹਿੰਦੇ ਵੇਖੇ ਹਨ ਤੂੰ ਇਹਨਾਂ ਉਭਰੀਆਂ ਤੇ ਕਠੋਰ ਛਾਤੀਆਂ ਦਾ ਮਾਣ ਨਾ ਕਰ,ਅਤੇ ਅਗਲੀਆਂ ਪੰਗਤੀਆਂ ਵਿੱਚ ਸੱਸ ਕਹਿੰਦੀ ਹੈ ਹੇ ਜੋਬਨ ਵਿੱਚ ਮਸਤ ਮਿਰਗ ਨੈਣੀਏਂ ਮਿੱਠੇ ਅਤੇ ਪਿਆਰ ਭਰੇ ਬਚਨਾਂ ਨਾਲ ਵੱਡਿਆਂ ਨੂੰ ਰਿਝਾ ਕੇ ਜਵਾਨੀ ਰੂਪੀ ਕੀਮਤੀ ਵਸਤੂ ਦੇ ਮੁੱਲ ਦਾ ਸਹੀ ਸਹੀ ਪ੍ਰੀਖਨ ਕਰਕੇ ਇਹ ਵਿਉਪਾਰ ਕਰ ਕਿ ਦੁਨੀਆਂ ਵਿੱਚ ਸਦੀਵੀ ਅਤੇ ਅਨਮੋਲਕ ਵਸਤੂ ਪ੍ਰਭੂ ਪਿਆਰ ਹੈ ਨਾ ਕਿ ਦੁਨਿਆਵੀ ਭੋਗ ਪਦਾਰਥ?ਅਸਲ ਵਿੱਚ ਏਥੇ ਸੱਸ ਦੀ ਥਾਵੇਂ ਸਾਡੇ ਸਰਬ ਕਲਾ ਸਮਰੱਥ ਗੁਰੂ ਹਨ ਤੇ ਵਹੁਟੀ ਦੀ ਥਾਂਵੇਂ ਜਿਗਿਆਸੂ ਸਿੱਖ।ਇਹ ਹੁਣ ਅਸੀਂ ਵੇਖਣਾ ਹੈ ਕਿ ਅਸੀਂ ਏਥੋਂ ਅੰਮ੍ਰਿਤਮਈ ਉਪਦੇਸ਼ ਗ੍ਰਹਿਣ ਕਰਨਾ ਹੈ ਕਿ ਅਸ਼ਲੀਲਤਾ ਪਰਖਣੀ ਹੈ।

ਹੁਣ ਵੇਖੋ ਜਿਸ ਗੀਤ ਦਾ ਪਾਠ ਸੁਣਨ ਵਾਸਤੇ ਭਗਵਾਨ ਜਗਨ ਨਾਥ ਦੇ ਮੰਦਰ ਵਿੱਚੋਂ ਦੌੜੇ ਦੌੜੇ ਜਾਂਦੇ ਹਨ। ਉਕਤਿ ਅਖੌਤੀ ਵਿਦਵਾਨਾਂ ਦੇ ਅਨੁਸਾਰ ਤਾਂ ਉਥੇ ਵੀ ਅਸ਼ਲੀਲਤਾ ਹੈ।ਦੂਜੀ ਕਥਾ ਇਸ ਗ੍ਰੰਥ ਦੀ ਇਹ ਹੈ ਕਿ ਇਕ ਦਿਨ ਜੈਦੇਵ ਜੀ ਇਹ ਪ੍ਰਸੰਗ ਲਿਖ ਰਹੇ ਹਨ ਕਿ ਮਾਨ ਵਿੱਚ ਮੱਤੀ ਹੋਈ, ਰੁੱਸੀ ਰਾਧਿਕਾ ਨੂੰ ਭਗਵਾਨ ਸ੍ਰੀ ਕ੍ਰਿਸ਼ਨ ਮਨਾਉਂਦਿਆਂ ਕਹਿ ਰਹੇ ਹਨ ਹੇ ਰਾਧੇ !ਤੂੰ ਮੇਰੇ ਸਿਰ ਨੂੰ ਅਲੰਕ੍ਰਿਤ ਕਰਨ ਵਾਸਤੇ ਤੇ ਕਾਮ ਰੂਪੀ ਭਿਅੰਕਰ ਨਾਗ ਦੀ ਜ਼ਹਿਰ

ਉਤਾਰਨ ਵਾਸਤੇ ਆਪਣੇ ਚਰਨ ਕਮਲ ਮੇਰੇ ਸੀਸ ਉੱਪਰ ਰੱਖ ਜਿਸ ਨਾਲ ਮੇਰੇ ਸੀਸ ਦਾ ਅਲੰਕਾਰ ਵੀ ਹੋ ਜਾਵੇ ਅਤੇ ਪ੍ਰੇਮ ਰੂਪੀ ਸਰਪ ਦਾ ਵਿਸ਼ ਵੀ ਉੱਤਰ ਜਾਵੇ ਕਿਉਂ ਕਿ ਗਾਰੁੜੀ ਵਿੱਦਿਆ ਦਾ ਵਿਧਾਨ ਹੈ ਕਿ ਸਰਪ ਵਿੱਦਿਆ ਨੂੰ ਜਾਨਣ ਵਾਲਾ ਵਿਅਕਤੀ ਸਰਪ ਲੜੇ ਰੋਗੀ ਦੇ ਸਿਰ ਉੱਪਰ ਜੇ ਪੈਰ ਰੱਖ ਦੇਵੇ ਤਾਂ ਸਰਪ ਦਾ ਜ਼ਹਿਰ ਉੱਤਰ ਜਾਂਦਾ ਹੈ।ਪਰ ਇਹ ਗੱਲ ਲਿਖਣ ਦੀ ਭਗਤ ਜੀ ਦੀ ਹਿੰਮਤ ਨਾ ਪਈ ਕਿ ਮੈਂ ਸ੍ਰੀ ਕ੍ਰਿਸ਼ਨ ਜੀ ਸੰਬੰਧੀ ਅਜਿਹੀ ਉਕਤੀ ਵਰਤਾਂ।ਪਰ ਹਿਰਦਾ ਆਖਦਾ ਸੀ ਕਿ ਪ੍ਰੇਮ ਵਿੱਚ ਸਭ ਜਾਇਜ਼ ਹੈ ਤੇ ਬੁੱਧੀ ਆਖਦੀ ਹੈ ਇਹ ਅਯੋਗ ਹੈ।ਠੀਕ ਓਹੀ ਰੌਲਾ ਪੈ ਗਿਆ ਜਿਹੜਾ ਅੱਜ ਸਾਡਾ ਦਸਮ ਦੇ ਪ੍ਰਸ਼ੰਸਕਾਂ, ਸਮਰਥਕਾਂ ਦਾ ਤੇ ਨਿੰਦਕਾਂ ਆਲੋਚਕਾਂ ਦਾ ਹੈ।ਅਸੀਂ ਦਿਲ ਨੂੰ ਮੰਨ ਕੇ ਤੁਰਦੇ ਹਾਂ ਜਿੱਥੇ ਭਾਵੁਕਤਾ ਤੇ ਪ੍ਰੇਮ ਵੱਸਦੇ ਹਨ।ਜਿੱਥੋਂ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਆਪਣੇ ਪੁੱਤਰ ਨੂੰ ਸੁੱਕੇ ਥਾਂ ਸਵਾਉਣ ਵਾਸਤੇ ਜਿਵੇਂ ਮਾਤਾ ਪਿਸ਼ਾਬ ਵਾਲੇ ਗਿੱਲੇ ਥਾਂ ਉੱਪਰ ਆਪ ਖ਼ੁਦ ਸੌਂ ਜਾਂਦੀ ਹੈ।ਇਸ ਤਰ੍ਹਾਂ ਭਗਤ ਦੇ ਪਿਆਰ ਵੱਸ ਪ੍ਰਭੂ ਪ੍ਰੀਤਮ ਕਿਸੇ ਵੀ ਹੱਦ ਤੱਕ ਜਾ ਸਕਦੇ ਹਨ।ਇਹਨਾਂ ਪ੍ਰੀਤ ਹੁਲਾਰਿਆਂ ਨੂੰ ਇਹ ਮਨਹਠੀ ਲੋਕ ਨਹੀਂ ਜਾਣ ਸਕਦੇ ਕਿਉਂਕਿ ਉਹ ਦਿਮਾਗ ਜਾਂ ਬੁੱਧੀ ਨੂੰ ਪ੍ਰਧਾਨਤਾ ਦਿੰਦੇ ਹਨ।ਜਿੱਥੇ ਕੁਤਰਕ ਜਾਂ ਉਟੰਕਣਾ ਹੈ।ਸੋ ਆਪਾਂ ਪਹਿਲੀ ਗੱਲ ਉੱਪਰ ਆਈਏ ਕਿ ਇਹਨਾਂ ਸੋਚਾਂ ਵਿੱਚ ਪਏ ਭਗਤ ਜੀ ਲੇਖਣ ਕਾਰਜ ਵਿੱਚ ਵਿਚਾਲੇ ਛੱਡ ਕੇ ਗੰਗਾ ਸਨਾਨ ਲਈ ਚਲੇ ਗਏ ਪਰ ਥੋੜ੍ਹੀ ਦੇਰ ਤੋਂ ਬਾਅਦ ਭਗਵਾਨ ਸ੍ਰੀ ਕ੍ਰਿਸ਼ਨ ਨੇ ਇੱਕ ਨਾਟਕੀ ਚਮਤਕਾਰਾ ਵਰਤਾਇਆ ਕਿ ਉਹ ਜੈਦੇਵ ਜੀ ਦਾ ਰੂਪ ਧਾਰਨ ਕਰਕੇ ਉਹਨਾਂ ਦੇ ਘਰ ਦਾਖਲ ਹੋਏ ਤੇ ਭਗਤਣੀ ਨੂੰ ਆਖਿਆ ਕਿ ਪਦਮਾ ਜ਼ਰਾ ਗੀਤ ਗੋਵਿੰਦ ਵਾਲੀ ਹੱਥ ਲਿਖਤ ਪੋਥੀ ਲਿਆ ਜਦੋਂ ਉਸ ਬੀਬੀ ਨੇ ਪੁਸਤਕ ਉਹਨਾਂ ਨੂੰ ਦਿੱਤੀ ਤਾਂ ਉਨ੍ਹਾਂ ਨੇ ਉਸ ਉੱਪਰ ਇਹ ਪਦ ਲਿਖ ਦਿੱਤਾ :-

**"ਸਮਰਗਰਲਖੰਡਨੰ ਸਮ ਸ਼ਿਰਸਿ ਸੰਡਨੰ**
**ਧੇਹਿ ਪਦਪਲਵ ਸੁਦਾਰਸ**।ਸਰਗ ੧੦,ਸ਼ਲੋਕ ੭)

ਅਤੇ ਮਿਸ਼ਰਾਣੀ ਨੂੰ ਕਹਿਣ ਲੱਗੇ ਕਿ ਲਿਆਉ ਭੋਜਨ ਵੀ ਕਰ ਹੀ ਲਈਏ।ਉਸ ਵਿਚਾਰੀ ਨੇ ਦਾਲ ਚਾਵਲ ਪਰੋਸ ਦਿੱਤੇ ਤੇ ਨਟ ਖਟ ਠਾਕੁਰ ਤਿੰਨ ਹਿੱਸੇ ਦਾਲ ਚਾਵਲ ਚਟ ਕਰਕੇ ਹੱਥ ਧੋ ਕੇ ਛਪਰੀ ਵਿੱਚ ਜਾ ਕੇ ਸੌਂ ਗਏ।ਪਦਮਾਵਤੀ ਬਚਿਆ ਪ੍ਰਸ਼ਾਦ ਛਕਣ ਹੀ ਲੱਗੀ ਸੀ ਕਿ ਦਰਵਾਜ਼ੇ ਵਿੱਚ ਦੂਜੇ ਜੈਦੇਵ ਨੇ ਦਰਸ਼ਨ ਦੇ ਦਿੱਤੇ। ਭਗਤਣੀ ਲੱਜਾ, ਸ਼ਰਮ, ਡਰ, ਭੈ, ਵਿਸਮਾਦ ਵਿੱਚ ਭਰੀ ਨੱਠ ਕੇ ਜੈਦੇਵ ਜੀ ਦੇ ਚਰਨਾਂ ਉੱਪਰ ਜਾ ਡਿੱਗੀ ਤੇ ਆਖਣ ਲੱਗੀ ਕਿ ਸੁਆਮੀ ਜੀ!ਅਗਲੀ ਕਿਸੇ ਵੀ ਕਾਰਵਾਈ ਤੋਂ ਪਹਿਲਾਂ ਜ਼ਰਾ ਆਪਣੀ ਝੌਂਪੜੀ ਵੱਲ ਦ੍ਰਿਸ਼ਟੀ ਪਾ ਲਉ ਕਿ ਅਸਲੀ ਜੈ ਦੇਵ ਤੁਸੀਂ ਹੋ ਜਾਂ ਜਿਹੜਾ ਛਪਰੀ 'ਚ ਸੁੱਤਾ ਪਿਆ ਹੈ ਉਹ ਹੈ ?ਜਦ ਭਗਤ ਜੀ ਨੇ ਕੁਟੀਆਂ ਵਿੱਚ ਝਾਤੀ ਮਾਰੀ ਤਾਂ ਉੱਥੇ ਸਿਰਫ਼ ਅੱਲ੍ਹਾ ਹੀ ਅੱਲ੍ਹਾ ਤੇ ਖ਼ੈਰ ਸੱਲਾ ਸੀ।ਭਗਤ ਜੀ ਕ੍ਰੋਧ ਭਰੀਆਂ ਅੱਖਾਂ ਨਾਲ ਪਤਨੀ ਵੱਲ ਵੇਖ ਕੇ ਕੁਝ ਬੋਲਣ ਹੀ ਲੱਗੇ ਸਨ ਕਿ ਪਦਮਾ ਜੀ ਨੇ ਉਹ

ਪੋਥੀ ਲਿਆ ਹਾਜ਼ਰ ਕੀਤੀ ਜਿਸ ਵਿੱਚ ਠੀਕ ਉਹੀ ਪਦ ਲਿਖੇ ਸਨ ਜਿਹੜੇ ਭਗਤ ਜੀ ਖ਼ੁਦ ਲਿਖਣਾ ਚਾਹੁੰਦੇ ਸਨ ਤਾਂ ਕਵੀ ਜੀ ਦਾ ਹਿਰਦਾ ਕਿਸੇ ਅਕੱਥ ਰਸ ਵਿੱਚ ਭਿੱਜ ਗਿਆ ਅਤੇ ਉਹਨਾਂ ਨੇ ਹੰਝੂ ਭਰੇ ਨੇਤਰਾਂ ਨਾਲ ਉਸ ਪੱਤਲ ਵਿੱਚੋ ਦਾਲ ਭਾਤ ਦਾ ਪ੍ਰਸਾਦਿ ਲੈ ਕੇ ਪਹਿਲਾਂ ਮਸਤਕ ਨੂੰ ਲਾਇਆ ਫੇਰ ਮੁਖ ਵਿੱਚ ਪਾਇਆ ਤੇ ਫਿਰ ਆਖਣ ਲੱਗੇ ਪਦਮਾ ਤੂੰ ਧੰਨ ਹੈ ਜਿਸਨੂੰ ਠਾਕੁਰ ਜੀ ਦੇ ਪ੍ਰਤੱਖ ਦਰਸ਼ਨ ਹੋਏ ਮੈਂ ਹੀ ਬਦਕਿਸਮਤ ਹਾਂ ਜਿਸਨੂੰ ਉਹਨਾਂ ਦੇ ਦਰਸ਼ਨ ਨਾ ਹੋ ਸਕੇ। ਸੋ ਇਹ ਕਥਾ ਹੈ ਉਸ ਗ੍ਰੰਥ ਦੀ ਜਿਸ ਦੇ ਵਿੱਚੋਂ ਉੱਪਰ ਅੰਕਿਤ ਅਸੀਂ ਅਸ਼ਲੀਲ ਪੰਗਤੀਆਂ ਪੜ੍ਹੀਆਂ ਹਨ।

ਫਿਰ ਏਸੇ ਭਗਤ ਨਾਲ ਰਾਜਾ ਲਕਛਮਨ ਸੇਨ ਦੀ ਮਹਾਰਾਣੀ ਚਰਿੱਤਰ ਖੇਡਦੀ ਹੈ। ਉਹ ਇਸ ਲਈ ਕਿ ਭਗਤ ਜੀ ਦੇ ਭਗਤੀ, ਵੈਰਾਗ ਤੇ ਬ੍ਰਹਮ ਗਿਆਨ ਮਈ ਉਪਦੇਸ਼ ਨੂੰ ਸੁਣਕੇ ਰਾਜਾ ਸੰਸਾਰੀ ਭੋਗਾਂ ਵਿਲਾਸਾਂ ਨੂੰ ਤਿਆਗ ਕੇ ਪ੍ਰਭੂ ਭਗਤੀ ਵਾਲੇ ਪਾਸੇ ਲੱਗ ਗਿਆ। ਜਿਸਦਾ ਰਾਣੀ ਨੇ ਦੁੱਖ ਮਨਾਇਆ। ਦੂਜਾ ਦੁੱਖ ਉਸਨੇ ਇਸ ਗੱਲ ਦਾ ਮਨਾਇਆ ਕਿ ਉਸਦੇ ਭਰਾ ਦੇ ਮਰਨ ਦੀ ਖ਼ਬਰ ਇੱਕ ਦਿਨ ਅਚਾਨਕ ਰਾਜ ਮਹਿਲ ਵਿੱਚ ਪਹੁੰਚੀ ਜੋ ਖ਼ੁਦ ਵੀ ਇੱਕ ਰਾਜਾ ਸੀ। ਉਸਦੀਆਂ ਤਿੰਨ ਰਾਣੀਆਂ ਵੀ ਨਾਲ ਸੜਕੇ ਸਤੀ ਹੋ ਗਈਆਂ ਤਾਂ ਰਾਣੀ ਨੇ ਭਿਅੰਕਰ ਵਿਰਲਾਪ ਕੁਰਲਾਪ ਕਰਦਿਆਂ ਭਗਤ ਜੀ ਦੀ ਪਤਨੀ ਪਦਮਾ ਪਾਸ ਇਹ ਗੱਲ ਆਖੀ ਕਿ ਵੇਖੋ ਇਸ ਕਲਯੁੱਗ ਵਿੱਚ ਅੱਜ ਵੀ ਕਿਹੋ ਜਿਹੀਆਂ ਪਤੀ ਵਰਤਾ ਇਸਤਰੀਆਂ ਮੌਜੂਦ ਹਨ ਜੋ ਸੰਸਾਰੀ ਸੁੱਖ ਸੁਵਿਧਾ ਅਤੇ ਰਾਜਸੀ ਠਾਠ ਬਾਠ ਨੂੰ ਤਿਆਗ ਕੇ ਆਪਣੇ ਪਤੀ ਤੋਂ ਪ੍ਰਾਣ ਨਿਛਾਵਰ ਕਰ ਦਿੰਦੀਆਂ ਹਨ। ਜਿਸਨੂੰ ਸੁਣਕੇ ਭਗਤ ਜੀ ਦੀ ਗੁਰਮੁਖ ਸੰਗਣੀ ਨੇ ਆਖਿਆ ਕਿ ਇਹ ਪਰਮ ਸਤੀਆਂ ਦਾ ਲੱਖਣ ਨਹੀਂ।

"ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥

(ਵਾਰ ਸੂਹੀ ਮ:੩)

ਤੇ ਉਸਦੀ ਇਸ ਗੱਲ ਨੂੰ ਸੁਣਕੇ ਵੀ ਉਸ ਬੀਬੀ ਨੇ ਗੁੱਸਾ ਖਾਧਾ। ਫਿਰ ਦਾਸੀਆਂ ਨਾਲ ਮਿਲਕੇ ਇਹ ਮਤਾ ਪਕਾਇਆ ਕਿ ਇਹਨਾਂ ਬਾਹਮਣ-ਬਾਹਮਣੀ ਦੋਹਾਂ ਦਾ ਹੀ ਇਕੱਠਾ ਫਾਹਾ ਵੱਢੀਏ। ਸੋ ਜਦੋਂ ਜੈਦੇਵ ਰਾਜੇ ਨਾਲ ਬਾਹਰ ਘੁੰਮਣ ਗਏ ਤਾਂ ਉਸਨੇ ਨੌਕਰਾਂ ਚਾਕਰਾਂ ਨੂੰ ਸਿਖਾ ਕੇ ਦਾਸੀਆਂ ਰਾਹੀਂ ਮਹਿਲ ਵਿੱਚ ਇਹ ਖ਼ਬਰ ਫੈਲਾ ਦਿੱਤੀ ਕਿ ਜੈਦੇਵ ਜੀ ਨੂੰ ਜੰਗਲ ਵਿੱਚ ਸ਼ੇਰ ਖਾ ਗਿਆ ਅਤੇ ਆਪ ਪੱਟ ਪਿੱਟਦੀ ਅਤੇ ਸਿਰ ਦੇ ਵਾਲ ਪੁੱਟਦੀ ਪੰਡਤਾਣੀ ਕੋਲ ਪਹੁੰਚ ਕੇ ਉੱਚੀ ਉੱਚੀ ਕੂਕ ਕੇ ਇਹ ਗੱਲ ਦੱਸੀ ਤਾਂ ਸਤੀ ਪਦਮਾ ਨੇ ਆਖਿਆ ਕਿ ਨਹੀਂ ਰਾਣੀ ਇਹ ਸੂਚਨਾ ਗਲਤ ਹੈ ਜਿਸ ਦਿਨ ਭਗਤ ਜੀ ਦੇ ਚਰਨ ਇਸ ਪ੍ਰਿਥਵੀ ਤੋਂ ਉੱਠ ਗਏ ਤਾਂ ਮੇਰੀ ਦੇਹੀ ਵਿੱਚ ਪ੍ਰਾਣ ਨਹੀਂ ਟਿਕ ਸਕਦੇ ਤੇ ਉਹੀ ਗੱਲ ਹੋਈ ਸ਼ਾਮ ਨੂੰ ਰਾਜਾ ਵੀ ਵਾਪਸ ਆ ਗਿਆ ਤੇ ਨਾਲ ਭਗਤ ਜੀ ਵੀ। ਪਰ ਰਾਣੀ ਦੇ ਹਿਰਦੇ ਦੀ ਅੱਗ

ਨਾ ਬੁਝੀ।ਉਸ ਨੇ ਕੁਝ ਸਮਾਂ ਪਾ ਕੇ ਰਾਜੇ ਨੂੰ ਪ੍ਰੇਰਿਆ ਕਿ ਕੋਈ ਦੋਸ਼ ਲਾਕੇ ਜੈਦੇਵ ਨੂੰ ਮਾਰ ਦੇ।ਜਦੋਂ ਰਾਜਾ ਇਹ ਪਾਪ ਕਰਨ ਲਈ ਨਾ ਮੰਨਿਆ ਤਾਂ ਉਸਨੇ ਹਠ ਕਰਕੇ ਆਖਿਆ ਕਿ ਚੰਗਾ ਜੇ ਮਾਰਨਾ ਨਹੀਂ ਤਾਂ ਸਮਾਂ ਪਾ ਕੇ ਤੁਸੀਂ ਆਪ ਆਕੇ ਭਗਤ ਪਤਨੀ ਨੂੰ ਆਖੋ ਕਿ ਜੰਗਲ ਵਿੱਚ ਸੱਪ ਲੜ ਜਾਣ ਨਾਲ ਭਗਤ ਜੀ ਸਾਡੇ ਵਿੱਚ ਨਹੀਂ ਰਹੇ।ਇਹ ਗੱਲ ਸੁਣਕੇ ਰਾਜੇ ਨੇ ਉਸਨੂੰ ਬਹੁਤ ਸਮਝਾਇਆ ਪਰ ਉਸਨੇ ਇੱਕ ਵੀ ਨਾ ਮੰਨੀ ਤੇ ਆਖਿਰ ਇੱਕ ਦਿਨ ਰਾਜੇ ਨੇ ਜੈਦੇਵ ਜੀ ਦੀ ਪਤਨੀ ਨੂੰ ਇਹ ਦੁੱਖ ਭਰੀ ਖ਼ਬਰ ਖ਼ੁਦ ਆਖ ਸੁਣਾਈ ਕਿ ਮੇਰੇ ਮਹਾਨ ਧਰਮਾਤਮਾ ਬ੍ਰਹਮਗਿਆਨੀ ਗੁਰੂ ਸਾਨੂੰ ਰੋਂਦਿਆਂ ਕੁਰਲਾਉਂਦਿਆਂ ਨੂੰ ਛੱਡ ਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਵਿੱਚ ਗੋ-ਲੋਕ ਧਾਮ ਵਿੱਚ ਜਾ ਬਿਰਾਜੇ ਹਨ।ਰਾਜੇ ਦੀ ਇਹ ਗੱਲ ਸੁਣਕੇ ਪਦਮਾ ਸਾਰੀ ਗੱਲ ਸਮਝ ਗਈ ਕਿ ਇਹ ਲੋਕ ਮੇਰੇ ਪਤੀਵਰਤ ਧਰਮ ਦੀ ਪ੍ਰੀਖਿਆ ਲੈਣੀ ਚਾਹੁੰਦੇ ਹਨ।ਪਰ ਕਿਉਂਕਿ ਰਾਜੇ ਦਾ ਝੂਠ ਬੋਲਣਾ ਵੀ ਬਹੁਤ ਮੁਸ਼ਕਿਲ ਹੈ ਇਹ ਸੋਚ ਕੇ ਉਸਨੇ ਇੱਕੋ ਵਾਰ ਹੇ ਨਾਥ ਆਖਿਆ ਤੇ ਪ੍ਰਾਣ ਤਿਆਗ ਦਿੱਤੇ।ਜਿਸਤੇ ਰਾਣੀ ਵੀ ਬਹੁਤ ਹੈਰਾਨ ਤੇ ਪਰੇਸ਼ਾਨ ਹੋਈ ਪਰ ਰਾਜੇ ਨੇ ਬਹੁਤ ਦੁੱਖ ਮੰਨਿਆ।ਉਹਨਾਂ ਨੇ ਆਪਣੀ ਜਿੱਦਣ, ਕਲੇਸ਼ਣ ਤੇ ਕੁਕਰਮਣ ਰਾਣੀ ਨੂੰ ਤਿਆਗ ਕੇ ਬ੍ਰਹਮ ਹੱਤਿਆ ਤੋਂ ਡਰਕੇ ਜਿਉਂਦਿਆਂ ਤੂੜੀ ਵਿੱਚ ਮੱਚਣ ਦੀ ਤਿਆਰੀ ਕਰ ਲਈ ਪਰ ਜਦੋਂ ਭਗਤ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਦੌੜੇ ਦੌੜੇ ਆਏ ਤੇ ਰਾਜੇ ਨੂੰ ਆਖਿਆ ਕਿ ਪਦਮਾ ਕੋਈ ਸਾਧਾਰਣ ਇਸਤਰੀ ਨਹੀਂ ਇਸਦੀ ਰੂਹ ਲੋਕ ਪ੍ਰਲੋਕ ਵਿੱਚ ਜਾਵੇਗੀ ਆਖਿਰ ਵਿਸ਼ਨੂੰ ਲੋਕ ਵਿੱਚ ਪਹੁੰਚ ਕੇ ਜਦੋਂ ਓਥੇ ਵੀ ਉਸਨੂੰ ਮੈਂ ਨਾ ਮਿਲਿਆ ਤਾਂ ਉਹ ਇਸੇ ਸਰੀਰ ਨਾਲ ਮੁੜ ਜਿੰਦਾ ਹੋ ਉੱਠੇਗੀ।ਤੁਸੀਂ ਮਰਨ ਦਾ ਸੰਕਲਪ ਛੱਡਕੇ ਰੋਣਾ ਧੋਣਾ ਬੰਦ ਕਰੋ ਤੇ ਜਿੱਥੇ ਪਦਮਾ ਦਾ ਮ੍ਰਿਤਕ ਸਰੀਰ ਪਿਆ ਹੈ ਉਥੇ ਮੈਨੂੰ ਲੈ ਚੱਲੋ।ਰਾਜੇ ਨੇ ਬਚਨ ਮੰਨਿਆ ਤੇ ਭਗਤ ਜੀ ਨੇ ਮ੍ਰਿਤਕ ਦੇਹ ਦੇ ਪਾਸ ਬੈਠ ਕੇ ਆਪਣੇ ਗੀਤ ਗੋਵਿੰਦ ਦੇ ਪਦ ਗਾਉਣੇ ਸ਼ੁਰੂ ਕਰ ਦਿੱਤੇ ਤੇ ਨਾਲ ਹੀ ਨਾਲ ਇਹ ਆਖੀ ਜਾਣ ਕਿ ਪਦਮਾ ਉੱਠ ਕੇ ਮੇਰੇ ਨਾਲ ਅਸ਼ਟਪਦੀਆਂ ਦੇ ਅੰਤਰੇ ਬੋਲ ਕਿਉਂਕਿ ਮੈਂ ਬਜ਼ੁਰਗ ਹੋਣ ਕਰਕੇ ਓਨੇ ਉੱਚੇ ਤੇ ਸ਼ੁੱਧ ਸੁਰ ਨਹੀਂ ਲਾ ਸਕਦਾ ਜਿਸ ਤਰ੍ਹਾਂ ਤੂੰ ਲਾਇਆ ਕਰਦੀ ਸੀ। ਇਹ ਕਹਿੰਦਿਆਂ ਕਹਿੰਦਿਆ ਉਹਨਾਂ ਦੀਆਂ ਅੱਖਾਂ ਵਿੱਚ ਹੰਝੂ ਆਏ ਹੀ ਸਨ ਕਿ ਪਦਮਾ ਉੱਠ ਕੇ ਤੁਰੰਤ ਬੈਠੀ ਹੋ ਗਈ ਤੇ ਭਗਤ ਜੀ ਦੇ ਚਰਨਾਂ ਉੱਪਰ ਗਿਰ ਕੇ ਆਖਣ ਲੱਗੀ ਕਿ ਸਵਾਮੀ ਜੀ ਤੁਸੀਂ ਤਾਂ ਹੱਦ ਕਰ ਦਿੱਤੀ ਆਪ ਏਥੇ ਬੈਠੇ ਗੋਬਿੰਦ ਗੀਤ ਗਾ ਰਹੇ ਹੋ ਤੇ ਮੈਂ ਯਮ ਲੋਕ,ਸ਼ਿਵ ਲੋਕ,ਬ੍ਰਹਮ ਲੋਕ ਤੇ ਵਿਸ਼ਨੂੰ ਲੋਕ ਆਦਿ ਪਤਾ ਨਹੀਂ ਕਿੱਥੇ ਕਿੱਥੇ ਤੁਹਾਨੂੰ ਭਾਲ ਕੇ ਆਈ ਹਾਂ ਭਲਾ ਹੋਵੇ ਵਿਚਾਰੇ ਨਾਰਦ ਰਿਸ਼ੀ ਦਾ ਜਿਸਨੇ ਮੈਨੂੰ ਰਾਹ ਪਾਇਆ ਕਿ ਤੁਸੀਂ ਤਾਂ ਅਜੇ ਪ੍ਰਿਥਵੀ ਲੋਕ ਵਿੱਚ ਹੀ ਬਿਰਾਜਦੇ ਹੋਂ।ਓਸੇ ਵੇਲੇ ਰਾਣੀ ਨੇ ਪਦਮਾ ਦੇ ਪੈਰੀਂ ਪੈ ਕੇ ਤੇ ਗਿੜ ਗਿੜਾ ਕੇ ਮਾਫ਼ੀ ਮੰਗੀ ਕਿ ਮਾਤਾ ਧੰਨ ਹੈ ਤੂੰ ਤੇ ਧੰਨ ਹੈ ਤੁਹਾਡਾ ਪਤੀ ਪ੍ਰੇਮ ਅਤੇ ਰਾਜਾ ਲਕਛਮਨ ਸੈਨ ਨੇ ਦੋਹਾਂ ਤੋਂ ਮੁਆਫ਼ੀ ਮੰਗੀ।ਪਰ ਜੈਦੇਵ ਜੀ ਨੇ ਆਖਿਆ ਕਿ

ਰਾਜਨ ਫਟਿਆ ਦੁੱਧ ਤੇ ਸ਼ੰਕਾ ਗ੍ਰਸਤ ਪ੍ਰੀਤ ਮੰਗਲਕਾਰੀ ਨਹੀਂ ਹੁੰਦੇ ਇਸ ਲਈ ਹੁਣ ਸਾਨੂੰ ਸਾਡੇ ਕਿੰਦੂ ਬਿੱਲ ਨਗਰ ਜਾਣ ਦੀ ਆਗਿਆ ਦੇ ਦਿਉ। ਰਾਜੇ ਨੇ ਬਹੁਤ ਮਿੰਨਤ ਤਰਲਾ ਕੀਤਾ ਪਰ ਭਗਤ ਜੀ ਆਪਣੇ ਫੈਸਲੇ ਉੱਪਰ ਅਟੱਲ ਰਹੇ। ਤੁਰਨ ਵੇਲੇ ਰਾਜੇ ਨੇ ਬਹੁਤ ਸਾਰਾ ਧਨ, ਹੀਰੇ ਮੋਤੀ ਜਾਂ ਜਾਗੀਰ ਅੰਗੀਕਾਰ ਕਰਨ ਲਈ ਬੇਨਤੀ ਕੀਤੀ ਪਰ ਉਹਨਾਂ ਤਿਆਗ ਅਤੇ ਪ੍ਰੇਮ ਦੀਆਂ ਮੂਰਤਾਂ ਨੇ ਸਿਵਾਏ ਆਪਣੇ ਤਨ ਦੇ ਵਸਤਰਾਂ ਤੋਂ ਹੋਰ ਕੁਝ ਵੀ ਸਵੀਕਾਰ ਨਹੀਂ ਕੀਤਾ। ਦੂਜੀ ਵਿਸ਼ੇਸ਼ ਗੱਲ ਇਹ ਹੈ ਕਿ ਚਰਿੱਤਰ ਰਾਣੀ ਵੀ ਖੇਡਦੀ ਹੈ ਤੇ ਚਰਿੱਤਰ ਪਦਮਾਵਤੀ ਵੀ ਕਰਦੀ ਹੈ। ਹੁਣ ਮਰਜ਼ੀ ਗ੍ਰਹਿਣ ਕਰਨ ਵਾਲੇ ਦੀ ਹੈ ਕਿ ਉਸਨੇ ਕਿਹੜਾ ਪੱਖ ਲੈਣਾ ਹੈ ਖ਼ਾਸ ਕਰਕੇ ਇਸ ਪੱਖ ਉੱਪਰ ਸਾਡੀਆਂ ਧੀਆਂ ਭੈਣਾਂ ਤੇ ਬਹੂ ਬੇਟੀਆਂ ਨੂੰ ਗੌਰ ਕਰਨ ਦੀ ਲੋੜ ਹੈ ਕਿ ਸਾਡੇ ਆਦਰਸ਼ ਸਤੀ ਪਦਮਾਵਤੀ ਵਰਗੇ ਹੋਣ ਜਾਂ ਉਸ ਕੁਕ੍ਰਿਤ ਕਰਨ ਵਾਲੀ ਕਪਟੀ ਰਾਣੀ ਵਰਗੇ ਜਿਸਨੇ ਆਪਣੀ ਫੋਕੀ ਹਉਮੈ ਨੂੰ ਪੱਠੇ ਪਾਉਣ ਵਾਸਤੇ ਇੱਕ ਪ੍ਰਭੂ ਪਿਆਰੇ ਭਗਤ ਨੂੰ ਵੀ ਨਹੀਂ ਬਖ਼ਸ਼ਿਆ। ਇਸ ਲਈ ਗੌਰ ਕਰਨ ਦੀ ਲੋੜ ਹੈ ਕਿ ਗੀਤ ਗੋਬਿੰਦ ਦੇ ਸ਼ਿੰਗਾਰੀ ਪਦ ਲਿਖਣ ਵਾਲਿਆ ਦੇ ਜੀਵਨ ਕਿਤਨੇ ਉੱਚੇ ਸਨ। ਫਿਰ ਜੇ ਕਲਗੀਧਰ ਨੇ ਇਹ ਚਰਿਤ੍ਰੋਪਖਿਯਾਨ ਲਿਖ ਦਿੱਤੇ ਤਾਂ ਇਹਨਾਂ ਆਲੋਚਕਾਂ ਨੂੰ ਕੀ ਛਲ ਪੈ ਗਿਆ ?

ਨੋਟ:-ਫਿਰ ਕਿੰਤੂ ਕਰਨ ਵਾਲੇ ਕਿਤੇ ਇਹ ਵੀ ਨਾ ਸੋਚ ਲੈਣ ਕਿ ਇਹ ਜੈਦੇਵ ਕੋਈ ਹੋਰ ਹੈ ਤੇ ਗੁਰਬਾਣੀ ਵਾਲਾ ਭਗਤ ਜੈ ਦੇਵ ਕੋਈ ਹੋਰ ਹੈ। ਇਸ ਸ਼ੰਕਾ ਦੀ ਨਿਵਿਰਤੀ ਲਈ ਮਹਾਨ ਕੋਸ਼ ਦਾ ਪੰਨਾ ੫੩੪ ਕਾਲਮ ੧ ਵੇਖਣਾ ਚਾਹੀਦਾ ਹੈ ਜਿੱਥੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਇਹ ਭਗਤ ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤਰ ਜੋ ਰਮਾ ਦੇਵੀ ਦੇ ਉਦਰ ਤੇ ਕੇਂਦੁਲੀ ਜ਼ਿਲ੍ਹਾ ਵੀਰਭੂਮ ਬੰਗਾਲ ਵਿੱਚ ਪੈਦਾ ਹੋਇਆ। ਇਸਦਾ ਰਚਿਆ ਗੀਤ ਗੋਵਿੰਦ ਮਨੋਹਰ ਕਾਵਯ ਹੈ। ਜੈਦੇਵ ਰਾਗ ਵਿੱਦਿਆ ਦਾ ਪ੍ਰੇਮੀ ਸੀ ਅਤੇ ਆਪਣੀ ਇਸਤਰੀ ਪਦਮਾਵਤੀ ਨਾਲ ਮਿਲ ਕੇ ਮਨੋਹਰ ਸੁਰ ਨਾਲ ਆਪਣੇ ਰਚੇ ਪਦ ਗਾਇਆ ਕਰਦਾ ਸੀ।

ਦੂਜਾ ਪ੍ਰਮਾਣ:-ਸ਼ਬਦ ਅਰਥ ਸੈਂਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੈ ਜਿਸਨੂੰ ਪ੍ਰੋ:ਤੇਜਾ ਸਿੰਘ ਐੱਮ.ਏ ਖਾਲਸਾ ਕਾਲਜ ਅੰਮ੍ਰਿਤਸਰ, ਬਾਵਾ ਹਰਿਕ੍ਰਿਸ਼ਨ ਸਿੰਘ ਐੱਮ .ਏ ਪ੍ਰਿੰਸੀਪਲ ਗੁਰੂ ਨਾਨਕ ਕਾਲਜ ਗੁੱਜਰਾਂਵਾਲਾ ਅਤੇ ਪ੍ਰੋ: ਨਰਾਇਣ ਸਿੰਘ ਹੁਰਾਂ ਨੇ ਮਿਲਕੇ ਕੀਤਾ ਹੈ। ਇਹ ਸੱਜਣ ਪੰਥ ਦੇ ਸੁਘੜ ਸਿਆਣੇ, ਨਿਰਪੱਖ ਅਤੇ ਪ੍ਰੌਢ ਵਿਦਵਾਨ ਮੰਨੇ ਜਾਂਦੇ ਹਨ ਇੰਨ੍ਹਾਂ ਨੇ ਆਪਣਾ ਅਨੁਭਵ ਅਨੁਸਾਰ ਪੋਥੀ ਦੂਜੀ ਦੇ ਪੰਨਾ ੫੨੬ ਉੱਪਰ ਲਿਖਿਆ ਹੈ ਕਿ ਇਹ ਭਗਤ ਜੋ ਗੀਤ ਗੋਬਿੰਦ ਨਾਮੀ ਸੰਸਕ੍ਰਿਤ ਕਵਿਤਾ ਦਾ ਕਰਤਾ ਸੀ ਬਾਰ੍ਹਵੀਂ ਸਦੀ ਵਿੱਚ ਦੱਖਣੀ ਬੰਗਾਲ ਦੇ ਪਿੰਡ ਕੇਂਦੁਲੀ ਵਿੱਚ ਪੈਦਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਾਲੇ ਪ੍ਰੋ:ਸਾਹਿਬ ਸਿੰਘ ਇੱਥੋਂ ਤੱਕ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਨ ੧੫੦੮-੧੫੧੫ ਦੇ ਵਿਚਾਲੇ ਸਮੂਹ ਤੀਰਥਾਂ ਉੱਪਰ ਗਏ ਤਾਂ ਉਸ ਵੇਲੇ ਉਹ ਭਗਤ ਜੀ ਦੇ ਪਿੰਡ ਕੇਂਦਲੀ ਵੀ ਪਹੁੰਚੇ ਸਨ ਤੇ ਉੱਥੋਂ ਉਹਨਾਂ ਨੇ ਭਗਤ ਜੀ ਦੇ ਘਰੋਂ ਇੱਕ ਸ਼ਬਦ

ਲਿਆ ਜਿਹੜਾ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੇ ਰਾਗ ਗੂਜਰੀ ਵਿੱਚ ਪੰਨਾ ਪ੨੬ ਉੱਪਰ ਸੁਸ਼ੋਭਿਤ ਹੈ ਅਤੇ ਭਗਤ ਜੀ ਦੇ ਸ਼ਬਦ ਨਾਲ ਮਿਲਦਾ ਜੁਲਦਾ ਇੱਕ ਸ਼ਬਦ ਵੀ ਸਾਹਿਬਾਂ ਨੇ ਉਚਾਰਣ ਕੀਤਾ ਜੋ ਗੂਜਰੀ ਮਹਲਾ ੧ ਘਰੁ ੪

ਭਗਤਿ ਪ੍ਰੇਮੁ ਆਰਾਧਿਤੰ,ਸਚੁ ਪਿਆਸ ਪਰਮਹਿਤੰ॥
ਬਿਲਲਾਪ ਬਿਲਲ ਬਿਨੰਤੀਆਂ, ਸੁਖ ਭਾਇ ਚਿਤ ਹਿਤੰ॥

ਹੈ ਜਿਸਦੀ ਸਰੂਪ ਪੱਧਤੀ ਭਗਤ ਜੀ ਨਾਲ ਇੰਨ ਬਿੰਨ ਮੇਲ ਖਾਂਦੀ ਹੈ।ਜਿਵੇਂ ਦੋਵੇਂ ਸ਼ਬਦ ਰਾਗ ਗੂਜਰੀ ਵਿੱਚ ਹਨ ਦੋਹਾਂ ਦਾ ਘਰ ਚੌਥਾ ਹੈ, ਬੋਲੀ ਇੱਕ ਹੈ ਸ਼ਬਦਾਂ ਦੀ ਸਾਂਝ ਇੱਕ ਹੈ ਅਤੇ ਛੰਦ ਦੀ ਗਤੀ ਵੀ ਮਿਲਦੀ ਹੈ।ਜਿੱਥੋ ਇਹ ਸਿੱਧ ਹੁੰਦਾ ਹੈ ਕਿ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਭਗਤ ਜੀ ਦੇ ਪਰਿਵਾਰ ਤੋਂ ਪ੍ਰਾਪਤ ਕੀਤਾ ਹੈ ਜਿਸ ਤੋਂ ਪ੍ਰੋ: ਸਾਹਿਬ ਸਿੰਘ ਸਿੱਧ ਕਰਦੇ ਹਨ ਕਿ ਸਾਰੀ ਬਾਣੀ ਦਾ ਸੰਗ੍ਰਹਿ ਕੇਵਲ ਪੰਜਵੇਂ ਸਤਿਗੁਰਾਂ ਨੇ ਨਹੀਂ ਕੀਤਾ ਸਗੋਂ ਭਗਤਾਂ ਦੀ ਬਾਣੀ ਦੇ ਕੁਝ ਸ਼ਬਦ ਹੋਰ ਗੁਰੂ ਵਿਅਕਤੀਆਂ ਨੇ ਵੀ ਇਕੱਠੇ ਕੀਤੇ ਹਨ।ਪਰ ਸਾਡਾ ਲਿਖਣ ਦਾ ਮੰਤਵ ਹੈ ਕਿ ਜਿਸ ਭਗਤ ਜੈਦੇਵ ਜੀ ਨੂੰ ਗੁਰੂ ਘਰ ਵਿੱਚ ਏਨਾ ਮਾਣ ਪ੍ਰਾਪਤ ਹੈ ਉਸਦਾ ਹੀ ਲਿਖਿਆ ਹੋਇਆ ਗ੍ਰੰਥ ਗੀਤ ਗੋਵਿੰਦ ਹੈ ਜਿਸ ਵਿੱਚ ਰਾਧਾ ਕ੍ਰਿਸ਼ਨ ਦੇ ਪ੍ਰੇਮ ਨੂੰ ਲੈ ਕੇ ਅਨੇਕਾਂ ਪੰਗਤੀਆਂ ਇਹੋ ਜਿਹੀਆਂ ਹਨ ਜਿਸਨੂੰ ਇਹ ਅਖੌਤੀ ਵਿਦਵਾਨ ਅਸ਼ਲੀਲ ਆਖਦੇ ਹਨ।ਫੇਰ ਜੈਦੇਵ ਜੀ ਜਿਸ ਪ੍ਰੇਮ ਮਈ ਭਗਤੀ ਪੰਥ ਨੂੰ ਲੈ ਕੇ ਤੁਰਦੇ ਸੀ ਉਸਨੂੰ ਭੱਟਾਂ ਨੇ ਵੀ ਸਹੀ ਪੰਥ ਦੱਸਿਆ ਹੈ ਤੇ ਏਥੋਂ ਤੱਕ ਆਖਿਆ ਹੈ ਕਿ ਜਿਸ ਮਾਰਗ ਉੱਪਰ ਭਗਤ ਜੈਦੇਵ ਜੀ ਚੱਲਦੇ ਸਨ ਓਸੇ ਰਾਹ ਦਾ ਅਨੁਸਰਨ ਭਗਤ ਤ੍ਰਿਲੋਚਨ,ਨਾਮਦੇਵ,ਕਬੀਰ,ਰਾਜਾ ਰੁਕਮਾਂਗਦ,ਰਾਜਾ ਅਮਰੀਕ,ਅਤੇ ਪ੍ਰਹਿਲਾਦ ਆਦਿ ਵੀ ਕਰਦੇ ਰਹੇ ਹਨ।

"ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ।
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥
ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ।
ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ॥ (ਪੰਨਾ ੧੩੯੪)

ਏਸੇ ਲੜੀ ਦਾ ਇੱਕ ਹੋਰ ਉਦਾਹਰਣ ਮਹਾਂਕਵੀ ਹਰਸ਼ ਦੀ ਰਚਨਾ "ਨੈਈਛਧ ਮਹਾਂਕਾਵਿ" ਦਾ ਹੈ।ਮਹਾਂਕਵੀ ਹਰਸ਼ ਭਾਰਤ ਦੇ ਦਾਰਸ਼ਨਿਕ ਮੰਡਲ ਦਾ ਸਿਰਮੌਰ ਵਿਅਕਤੀ ਹੈ।ਸਾਡੇ ਛੇ ਮੁੱਖ ਤੇ ਛੇ ਉਪ ਦਰਸ਼ਨ ਸ਼ਾਸ਼ਤਰਾਂ ਵਿੱਚੋਂ ਸਰਬ ਉੱਚ ਅਤੇ ਸਭ ਤੋਂ ਵੱਧ ਸਨਮਾਨਿਤ ਦਰਸ਼ਨ ਵੇਦਾਂਤ ਹੈ।ਵੇਦਾਂਤ ਬ੍ਰਹਮ ਗਿਆਨ ਕਰਵਾਉਣ ਤੇ ਦ੍ਰਿੜਾਉਣ ਵਾਲੀ ਮਹਾਨ ਵਿੱਦਿਆ ਦਾ ਨਾਮ ਹੈ।ਜਿਵੇਂ ਮੱਛੀਆਂ ਸਮੁੰਦਰ ਦਾ ਕਿਨਾਰਾ ਵੇਖੇ ਬਗੈਰ ਨਹੀਂ ਖੜ੍ਹਦੀਆਂ ਏਸੇ ਤਰ੍ਹਾਂ ਵੇਦਾਂਤ ਸ਼ਾਸ਼ਤਰ ਨੂੰ ਪੜ੍ਹੇ ਬਿਨਾਂ ਵਿਦਵਾਨਾਂ ਨੂੰ ਮਾਨਸਿਕ ਤੇ ਬੌਧਿਕ ਸ਼ਾਂਤੀ ਨਹੀਂ ਮਿਲਦੀ।ਉਸ ਸੰਸਾਰ ਪ੍ਰਸਿੱਧ ਵਿੱਦਿਆ ਦਾ ਵਿਆਖਿਆਕਾਰ ਹੋਇਆ ਹੈ ਸ੍ਰੀ ਹਰਸ਼।ਜਿਸਦਾ ਪ੍ਰਸਿੱਧ ਗ੍ਰੰਥ ਹੈ "ਖੰਡਨ- ਖੰਡ-ਖਾਦਯ" ਅਜਿਹਾ ਵਿਲੱਖਣ ਸ਼ਾਹਕਾਰ ਕਿ ਜਿਸਦਾ ਅਧਿਐਨ ਕਰ ਲੈਣ ਤੋਂ ਬਾਅਦ ਕੋਈ ਵਾਦੀ ਜਾਂ

ਪ੍ਰਤੀਵਾਦੀ ਉਸ ਪਾਠਕ ਦੇ ਸਾਹਮਣੇ ਖੜ੍ਹਦਾ ਹੀ ਨਹੀਂ।ਕਾਸ਼ੀ ਵਰਗੀ ਵਿਦਿਆ ਦੀ ਨਗਰੀ ਵਿੱਚ ਅੱਜ ਵੀ ਉਂਗਲਾਂ ਉਪੱਰ ਗਿਣਨ ਯੋਗ ਵਿਦਵਾਨ ਇਸ ਗ੍ਰੰਥ ਨੂੰ ਪੜ੍ਹਾਉਣ ਦੀ ਜ਼ੁੱਅਰਤ ਕਰਦੇ ਹਨ।ਅਤੇ ਇਹਨਾਂ ਦਾ ਹੀ ਦੂਜਾ ਮਹਾਨ ਗ੍ਰੰਥ ਹੈ ਨੈਈਛਧ ਮਹਾਂਕਾਵਿ।ਜਿਸ ਵਿੱਚ ਰਾਜਾ ਨਲ ਦੀ ਕਥਾ ਦਾ ਵਰਣਨ ਹੈ ਅਤੇ ਉਸੇ ਗ੍ਰੰਥ ਦੇ ਇੱਕ ਪ੍ਰਸੰਗ ਵਿੱਚ ਇਸਤਰੀ ਪੁਰਖ ਦੇ ਸੰਬੰਧਾਂ ਦਾ ਉਹ ਖੁੱਲ੍ਹ ਕੇ ਵਰਣਨ ਹੋਇਆ ਮਿਲਦਾ ਹੈ ਜਿਸਨੂੰ ਅਸੀਂ ਅਸ਼ਲੀਲਤਾ ਦੇ ਘੇਰੇ ਵਿੱਚ ਸ਼ੱਤ-ਪ੍ਰਤੀਸ਼ਤ ਰੱਖ ਸਕਦੇ ਹਾਂ।ਨਮੂਨੇ ਵਜੋਂ ਨਲ ਦਮਿਯੰਤੀ ਦੀ ਸੁਹਾਗ ਰਾਤ ਦਾ ਵਰਣਨ ਕਰਦਿਆਂ ਉਹ ਉਕਤ ਗ੍ਰੰਥ ਦੇ ਅਠਾਰਵੇਂ ਸਰਗ ਦੇ ਸ਼ਲੋਕ ਨੰਬਰ ੩੮ ਵਿੱਚ ਲਿਖਦੇ ਹਨ ਕਿ ਪਹਿਲੇ ਸਮਾਗਮ ਵੇਲੇ ਦਮਿਯੰਤੀ ਦੀ ਲੱਜਾ -ਸੰਗ ਜਾਂ ਸ਼ਰਮ ਨੂੰ ਵੇਖਦਿਆਂ ਰਾਜੇ ਨੇ ਪਹਿਲਾਂ ਉਸਦਾ ਮੱਥਾ ਚੁੰਮਿਆ,ਰਾਣੀ ਦੀ ਥੋੜ੍ਹੀ ਜਿਹੀ ਹਿੰਮਤ ਵਧਣ ਤੇ ਉਸਦੀਆਂ ਗੱਲ੍ਹਾਂ ਦਾ ਚੁੰਮਣ ਕੀਤਾ, ਸੰਗ ਲਹਿ ਜਾਣ ਤੋਂ ਉਪਰੰਤ ਹੋਂਠਾਂ ਦਾ ਰੱਜ ਕੇ ਚੁੰਮਣ ਕੀਤਾ।ਸ਼ਲੋਕ ਨੰਬਰ ੯੪ ਵਿੱਚ ਸੰਭੋਗ ਤੋਂ ਪਹਿਲਾਂ ਨਲ ਉਂਗਲ ਨਾਲ ਇਸ਼ਾਰਾ ਕਰਕੇ ਕਹਿੰਦਾ ਹੈ ਕਿ ਦੋ ਪੱਟਾਂ ਵਿੱਚ ਇਸਥਿਤ ਇਹ ਤੇਰਾ ਕਾਮ ਅੰਗ ਇਤਨਾ ਸੁੰਦਰ ਹੈ ਕਿ ਇਸਨੂੰ ਬਣਾਉਣ ਵਾਲਾ ਬੁੱਢਾ ਬ੍ਰਹਮਾ ਵੀ ਸ਼ਾਇਦ ਮੋਹਿਤ ਹੋ ਗਿਆ ਹੋਵੇਗਾ ਜਿਸ ਕਰਕੇ ਇਸ ਦੀ ਰਚਨਾ ਵੇਲੇ ਉਸ ਨੇ ਇਸਨੂੰ ਹਰ ਪ੍ਰਕਾਰ ਦੀ ਗਰਮੀ ਸਰਦੀ ਤੋਂ ਬਚਾਉਣ ਵਾਸਤੇ ਸੋਨੇ ਦੇ ਛਤਰ ਨਾਲ ਅਲੰਕਰਿਤ ਕੀਤਾ ਹੈ।ਇਸ ਤਰ੍ਹਾਂ ਦੇ ਗੁਪਤ ਅੰਗਾਂ ਨੂੰ ਕਾਮ ਵਿਗਿਆਨੀਆਂ ਵਿੱਚ ਮਦਨ ਛਤਰੀ ਕਹਿਣ ਦੀ ਪ੍ਰੰਪਰਾ ਸ਼ਾਇਦ ਏਥੋਂ ਹੀ ਸ਼ੁਰੂ ਹੋਈ ਹੈ।ਫਿਰ ਅਸਚਰਜ ਵਾਲੀ ਗੱਲ ਇਹ ਹੈ ਕਿ ਇਹੋ ਲੇਖਕ ਇਸ ਗ੍ਰੰਥ ਦੇ ਅੰਤ ਵਿੱਚ ਲਿਖਦਾ ਹੈ ਕਿ ਮੈਂ ਉਹ ਹਰਸ਼ ਕਵੀ ਹਾਂ ਜਿਸਨੂੰ ਰਾਜਾ ਕਨੌਜ ਦੀ ਸਭਾ ਵਿੱਚ ਸਭ ਤੋਂ ਵੱਧ ਸਨਮਾਨ ਮਿਲਦਾ ਹੈ।ਜਿਸਨੇ ਆਨੰਦ ਦੇ ਸਮੁੰਦਰ ਪਾਰਬ੍ਰਹਮ ਦਾ ਸਮਾਧੀ ਅਵਸਥਾ ਵਿੱਚ ਸਾਖਿਆਤਕਾਰ ਕੀਤਾ ਹੈ।ਜਿਸ ਦੀ ਕਵਿਤਾ ਅੰਮ੍ਰਿਤ ਦੀ ਵਰਸ਼ਾ ਕਰਦੀ ਹੈ ਅਤੇ ਤਰਕ ਵਿਰੋਧੀਆਂ ਨੂੰ ਮੂੰਹ ਤੋੜ ਜਵਾਬ ਦਿੰਦੀ ਹੈ।ਦੇਖੋ ਨੈਈਛਧ ਮਹਾਂਕਾਵਿ ਸਰਗ ੨੨ ਦਾ ਸ਼ਲੋਕ ੪।ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਦਾਰਸ਼ਨਿਕ ਵਿੱਦਿਆ ਦਾ ਏਡਾ ਵੱਡਾ ਪੰਡਿਤ ਤੇ ਬ੍ਰਹਮਗਿਆਨੀ ਹੋਣ ਦੇ ਨਾਲ ਨਾਲ ਜਦੋਂ ਸ਼ਿੰਗਾਰ ਪ੍ਰਧਾਨ ਕਵਿਤਾ ਲਿਖਦਾ ਹੈ ਤਾਂ ਓਦੋਂ ਆਪਣੇ ਵਿਸ਼ੇ ਨਾਲ ਇੰਨਸਾਫ਼ ਕਰਨ ਵਾਸਤੇ ਉਹ ਕਿਸੇ ਕਿਸਮ ਦੀ ਸੰਗ ਸੰਕੋਚ ਨੂੰ ਕੋਈ ਜਗ੍ਹਾ ਨਹੀਂ ਦਿੰਦਾ ਜਿਸ ਕਰਕੇ ਵਿਦਵਾਨ ਸਮਾਜ ਵਿੱਚ ਉਹਨਾਂ ਦੀ ਇਹ ਲਿਖਣ ਸ਼ੈਲੀ ਆਦਰ ਦੀ ਪਾਤਰ ਹੈ ਅਨਾਦਰ ਦੀ ਨਹੀਂ।ਜਿਵੇਂ ਵਿਆਹ ਵਿੱਚ ਮਰਨੇ ਦੇ ਗੀਤ ਨਹੀਂ ਗਾਏ ਜਾਂਦੇ ਤੇ ਮਰਗ ਵਾਲੇ ਘਰ ਭੰਗੜਾ ਨਹੀਂ ਪਾਇਆ ਜਾਂਦਾ ਇਸੇ ਤਰ੍ਹਾਂ ਲੇਖਕ ਨੂੰ ਇਹ ਪੂਰਾ ਹੱਕ ਹੁੰਦਾ ਹੈ ਕਿ ਜਦੋਂ ਉਹ ਕਿਸੇ ਦ੍ਰਿਸ਼ਟਾਂਤ ਜਾਂ ਰੂਪਕ ਨੂੰ ਲੈ ਕੇ ਕੋਈ ਗੱਲ ਲਿਖੇ ਤਾਂ ਉਸ ਨਾਲ ਪੂਰਾ ਪੂਰਾ ਨਿਆਂ ਕਰੇ।ਹੁਣ ਅਸੀਂ ਤੁਹਾਨੂੰ ਉਹ ਪੰਗਤੀਆਂ ਪੇਸ਼ ਕਰਨ ਲੱਗੇ ਹਾਂ ਜ਼ਰਾ ਗੌਰ ਕਰਨਾ:

"प्रागचुम्बद्लिके हियानतॉं तॉं कमाद्रनतॉं कपोलयो।
तेनविशवसितमानसॉं झटितयानने स परिचुम्बय सिशिमये।
(ਸਰਗ ੧੯ ਸ਼ਲੋਕ ੪੧)

"ब्रहमानि विधिनापि तावकं नाभिमूरुयुगमन्तरॉंगकम्।
श वयधद्धिकवरणकैरिद्दं काशचनैरयदिति तॉं पुराह स:।
(ਸਰਗ ੧੯,ਸ਼ਲੋਕ੯੯)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਤਰ੍ਹਾਂ ਦੇ ਰੂਪਕ ਅਨੇਕ ਥਾਂਵਾਂ ਉੱਪਰ ਵੇਖਣ ਨੂੰ ਮਿਲਦੇ ਹਨ। ਜਦੋਂ ਗੁਰੂ ਸਾਹਿਬ ਰੂਹਾਨੀ ਸ਼ਰਾਬ ਦੀ ਗੱਲ ਕਰਦੇ ਹਨ ਤਾਂ ਓਦੋਂ ਦੱਸਦੇ ਹਨ ਕਿ ਭਾਂਡਾ ਕਿਹੜਾ ਹੋਵੇ, ਧਾਵੇ ਦੇ ਫੁੱਲ ਕਿਸਨੂੰ ਬਣਾਇਆ ਜਾਵੇ, ਗੁੜ ਕਿਸ ਕਿਸਮ ਦਾ ਹੋਵੇ, ਭੱਠੀ ਕਿਹੋ ਜਿਹੀ ਹੋਵੇ, ਸ਼ਰਾਬ ਵਾਲੀ ਨਲਕੀ ਤੇ ਪਾਣੀ ਬਦਲਣ ਵਾਲੀ ਨਲਕੀ ਕਿਸਨੂੰ ਸਮਝਿਆ ਜਾਵੇ ਤਾਂ ਓਦੋਂ ਇਹ ਨਹੀਂ ਸਮਝਿਆ ਜਾਂਦਾ ਕਿ ਸਤਿਗੁਰੂ ਸ਼ਰਾਬ ਕੱਢਣਾ ਸਿਖਾ ਰਹੇ ਹਨ। ਇਸ ਪ੍ਰਥਾਇ ਇਹ ਸ਼ਬਦ ਪੜ੍ਹਨ ਯੋਗ ਹੈ :

"ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ।
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥
ਪੰਨਾ ੩੬੦॥

"ਭਾਠੀ ਗਗਨ ਸਿੰਙਿਆ ਅਰੁ ਚੁੰਙਿਆ,
ਕਨਕ ਕਲਸ ਇਕੁ ਪਾਇਆ। (ਸ੍ਰੀ ਕਬੀਰ ਜੀ)

ਫਿਰ ਸੁਹਾਗ ਸੇਜ ਦਾ ਵਰਣਨ ਆਉਂਦਾ ਹੈ ਕਿ ਕਾਮਣਿ ਕਿਹੋ ਜਿਹਾ ਸੁਰਮਾ ਪਾਵੇ ਕਿਵੇਂ ਸੀਸ ਗੁੰਦੇ, ਕਿਹੋ ਜਿਹਾ ਦੰਦਾਸਾ ਮਲੇ। ਉਦਾਹਰਣ ਵਜੋਂ ਇਹ ਸ਼ਬਦ ਪੜ੍ਹੋ :

"੧ਓ ਸਤਿਗੁਰ ਪ੍ਰਸਾਦਿ॥ ਆਸਾ ਘਰੁ ੬ ਮਹਲਾ ੧॥ ਮਨ ਮੋਤੀ ਜੇ ਗਹਣਾ ਹੋਵੈ ਪਉਣ ਹੋਵੈ ਸੂਤ ਧਾਰੀ। ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥ਲਾਲ ਬਹੁ ਗੁਣਿ ਕਾਮਣਿ ਮੋਹੀ॥ਤੇਰੇ ਗੁਣ ਹਹਿ ਨ ਅਵਰੀ॥ ॥ਰਹਾਉ॥ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰ ਦੰਤੁ ਲੇਈ। ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥੨॥ਮਧੁਸੂਦਨ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀ ਰੰਗੁ ਸੁਰਮਾ ਦੇਈ॥੩॥ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥ ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗ ਕਰੇਈ॥੪॥੧॥ (ਪੰਨਾ ੩੫੯)

ਇਸ ਤੋਂ ਬਿਨਾਂ ਰਾਜਿਆਂ ਦੀ ਚੂਲੀ ਦੇ ਰੂਪਕ ਹਨ। ਜੋਗੀਆਂ ਦੀ ਭਸਮ ਮੁੰਦਰਾਂ,ਝੋਲੀ-ਡੰਡਾ ਆਦਿ ਦਾ ਵਰਣਨ ਹੈ। ਸੁਨਿਆਰਿਆਂ ਦੀ ਟਕਸਾਲ ਦਾ ਵਰਣਨ ਹੈ ਕਿ ਭਥਕਾ ਕਿਹੜਾ ਹੋਵੇ, ਹਥਿਆਰ ਕਿਹੜੇ ਹੋਣ, ਘੜਨ ਵਾਲਾ ਕੌਣ ਹੋਵੇ, ਘੜਿਆ ਕਿਸਨੂੰ ਜਾਵੇ,ਘੜਤ ਕਿਸ ਪ੍ਰਕਾਰ ਕੀਤੀ ਜਾਵੇ ਆਦਿ ਦ੍ਰਿਸ਼ਟਾਂਤ

ਵੇਖਿਆਂ ਹੀ ਬਣਦੇ ਹਨ। ਵਾਚੋ ਜਪੁਜੀ ਸਾਹਿਬ ਦੇ ਇਹ ਸ਼ਬਦ:-

"ਜਤੁ ਪਾਹਾਰਾ ਧੀਰਜੁ ਸੁਨਿਆਰ। ਅਹਰਣਿ ਮਤਿ ਵੇਦ ਹਥੀਆਰ।
ਭਉ ਖਲਾ ਅਗਨਿ ਤਪ ਤਾਉ। ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ॥ (ਪੰਨਾ ੮)
ਯੋਗ ਦੇ ਚਿੰਨ੍ਹ:-"ਮੁੰਦਾ ਸੰਤੋਖ ਸਰਮੁ ਪਤਿ ਝੋਲੀ ਧਿਆਨ ਕੀ ਕਰਹਿ ਬਿਭੂਤਿ।
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ (ਪੰਨਾ ੬)

ਮਾਇਆ ਦਾ ਵਰਣਨ ਕਰਦਿਆਂ ਸਤਿਗੁਰਾਂ ਨੇ ਕਈ ਰੂਪਕਾਂ ਦਾ ਜ਼ਿਕਰ ਕੀਤਾ ਹੈ। ਕਿਧਰੇ ਮਾਇਆ ਨੂੰ ਸਰਪਣ,ਕਿਧਰੇ ਉਸਨੂੰ ਡਾਇਣ ਆਖਿਆ ਹੈ ਕਿਧਰੇ ਉਹ ਛਲ ਕਰਨ ਵਾਲੀ ਮੋਮੋਠਗਣੀ ਹੈ।

ਅਗਲੀ ਗੱਲ ਇਸਤਰੀ ਚਰਿੱਤਰਾਂ ਦੀ ਹੈ ਤਾਂ ਅਸੀਂ ਥੋੜ੍ਹਾ ਜਿਹਾ ਪਾਠਕਾਂ ਨੂੰ ਸਿੱਖ ਇਤਿਹਾਸ ਵਾਲੇ ਪਾਸੇ ਲੈ ਕੇ ਚੱਲਦੇ ਹਾਂ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੁਲੰਬੇ ਸੱਜਣ ਠੱਗ ਦੀ ਧਰਮਸ਼ਾਲਾ ਵਿੱਚ ਜਾਂਦੇ ਹਨ ਤਾਂ ਕੀ ਓਥੇ ਖੇਮੋ ਨਾਮ ਦੀ ਬੀਬੀ ਗੁਰੂ ਜੀ ਨਹੀਂ ਭਰਮਾਉਂਦੀ?ਢਾਕ ਬੰਗਾਲੇ ਵਾਲੀ ਨੂਰਸ਼ਾਹ ਨੇ ਮਰਦਾਨੇ ਨੂੰ ਛੱਤਰਾ ਚਰਿੱਤਰ ਨਾਲ ਹੀ ਬਣਾਇਆ ਸੀ। ਜਦੋਂ ਹਜ਼ੂਰ ਸ੍ਰੀ ਗੁਰੂ ਨਾਨਕ ਦੇਵ ਜੀ ਸਿੰਘਲਾਦੀਪ ਸ਼ਿਵਨਾਭ ਰਾਜੇ ਨੂੰ ਦਰਸ਼ਨ ਦੇਣ ਹਿਤ ਪਧਾਰੇ ਤਾਂ ਰਾਜੇ ਨੇ ਇੱਕ ਜਾਂ ਦੋ ਨਹੀਂ ਬਲਕਿ ਨੱਚਣ ਗਾਉਣ ਵਾਲੀਆਂ ਦਾ ਪੂਰਾ ਜੱਥਾ ਹੀ ਸਾਹਿਬਾਂ ਦੇ ਇਮਤਿਹਾਨ ਲਈ ਭੇਜਿਆ ਸੀ ਜਿੱਥੇ ਗੁਰੂ ਮਹਾਰਾਜ ਨੇ "ਗਾਛਹੁ ਪੁੱਤ੍ਰੀ ਰਾਜ ਕੁਆਰ" ਵਾਲਾ ਸ਼ਬਦ ਉਚਾਰਣ ਕੀਤਾ ਸੀ। ਕਰਤਾਰਪੁਰ ਵਸਾਉਣ ਵੇਲੇ ਦੋਦੋ ਨਾਮ ਦੀ ਬੀਬੀ ਨਾਲ ਪਹਿਲੇ ਪਾਤਸ਼ਾਹ ਦੇ ਗਲਤ ਸੰਬੰਧ ਦੱਸ ਕੇ ਉੱਥੋਂ ਦੇ ਲੋਕਾਂ ਨੇ ਉਸਦੇ ਘਰ ਵਾਲੇ ਦੋਦੇ ਨੂੰ ਗੁਰੂ ਨਾਨਕ ਨੂੰ ਕਤਲ ਕਰਨ ਵਾਸਤੇ ਗੰਡਾਸਾ ਫੜਾ ਕੇ ਹੀ ਭੇਜ ਦਿੱਤਾ ਸੀ। ਇਸ ਪ੍ਰਕਾਰ ਦੇ ਔਰਤ ਦੇ ਮੋਹਕ ਰੂਪਾਂ ਦੀਆਂ ਕਹਾਣੀਆਂ ਤਾਂ ਹਰ ਯੁੱਗ ਵਿੱਚ ਸਾਰੇ ਮਹਾਂਪੁਰਖਾਂ ਨਾਲ ਵਾਪਰੀਆਂ ਹਨ। ਆਪਣੇ ਸਿੱਖੀ ਸਿਦਕ ਉੱਪਰ ਮਾਣ ਕਰਨ ਵਾਲੇ ਜੋਗਾ ਸਿੰਘ ਦੀ ਕੁਮਾਰਗ ਜਾਣ ਤੋਂ ਰੱਖਿਆ ਕਰਨ ਵਾਸਤੇ ਕੀ ਕਲਗੀਧਰ ਨੇ ਵੇਸਵਾ ਦੇ ਚੁਬਾਰੇ ਅੱਗੇ ਸਾਰੀ ਰਾਤ ਪਹਿਰਾ ਨਹੀਂ ਦਿੱਤਾ ?ਜੇ ਹੁਣ ਕਿੰਤੂ ਹੀ ਕਰਨਾ ਹੈ ਤਾਂ ਅਸੀਂ ਇਉਂ ਕਹਾਂਗੇ ਕਿ ਹਜ਼ੂਰ ਨੇ ਜੋਗੇ ਨੂੰ ਵੇਸਵਾ ਦੇ ਘਰ ਵੱਲ ਜਾਣ ਹੀ ਕਿਉਂ ਦਿੱਤਾ ਜਾਂ ਪਹਿਰੇ ਉੱਪਰ ਆਪ ਖੜ੍ਹੇ ਹੋਣ ਦੀ ਬਜਾਏ ਕਿਸੇ ਸਿੰਘ ਨੂੰ ਕਿਉਂ ਨਹੀਂ ਭੇਜਿਆ। ਵੇਸਵਾ ਦੇ ਬਾਰ ਮੂਹਰੇ ਖੜ੍ਹਨਾ ਕੀ ਏਡੀ ਵੱਡੀ ਹਸਤੀ ਨੂੰ ਸ਼ੋਭਦਾ ਹੈ ? ਪਰ ਇਸੇ ਗੱਲ ਨੂੰ ਜੇ ਇਉਂ ਸੋਚੀਏ ਕਿ ਬਾਜਾਂ ਵਾਲਾ ਚੋਜੀ ਪ੍ਰੀਤਮ ਲਿਖ ਕੇ, ਬੋਲ ਕੇ ਤੇ ਤਜ਼ਰਬੇ ਵਿੱਚ ਲਿਆ ਕੇ ਆਪਣੇ ਸਿੰਘ ਸਮਾਜ ਨੂੰ ਇਹ ਦ੍ਰਿੜ ਕਰਵਾਉਣਾ ਚਾਹੁੰਦਾ ਹੈ ਕਿ ਇਸ ਗਹਿਰੀ ਕਾਮ ਦੀ ਖਾਈ ਤੋਂ ਬਚਣਾ ਹੈ ਤਾਂ ਇਹ ਉਹਨਾਂ ਦੀ ਦਿਆਲਤਾ, ਪੁੱਤਰ ਪ੍ਰੇਮ ਜਾਂ ਵਡਿਆਈ ਹੈ ਨਾ ਕਿ ਅਸ਼ਲੀਲਤਾ। ਇਸੇ ਤਰ੍ਹਾਂ ਛੇਵੇਂ ਸਤਿਗੁਰਾਂ ਦੀ ਪ੍ਰੀਖਿਆ ਹਿੱਤ ਸ਼ਾਹਜਹਾਨ ਅੱਧੀ ਰਾਤ ਵੇਲੇ ਉਹਨਾਂ ਦੇ ਤੰਬੂ ਵਿੱਚ ਆਪਣੀਆਂ ਬੇਗ਼ਮਾਂ ਨੂੰ ਭੇਜਦਾ ਹੈ। ਕੀ ਇਤਿਹਾਸ ਇਹ ਘਟਨਾ ਖਾਰਜ ਕਰੇਗਾ ?ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ

ਦਾ ਮੋਰਾਂ ਨਾਮ ਦੀ ਕੰਜਰੀ ਨਾਲ ਪ੍ਰੇਮ ਕਰਨਾ, ਉਸ ਵੇਲੇ ਦੇ ਅਕਾਲ ਤਖ਼ਤ ਦੇ ਜੱਥੇਦਾਰ ਅਕਾਲੀ ਫੂਲਾ ਸਿੰਘ ਵੱਲੋਂ ਉਹਨਾਂ ਨੂੰ ਕੋਰੜਿਆਂ ਦੀ ਸਜ਼ਾ ਸੁਣਾਈ ਜਾਣਾ ਕਿਸਨੂੰ ਨਹੀਂ ਪਤਾ?ਸੁਰਗਾਂ ਦੇ ਰਾਜੇ ਇੰਦਰ ਦਾ ਗੌਤਮ ਪਤਨੀ ਅਹਿੱਲਿਆ ਉੱਪਰ ਮੋਹਿਤ ਹੋਣਾ।ਰਾਵਣ ਦਾ ਸੀਤਾ ਨੂੰ ਚੁੱਕ ਕੇ ਲਿਆਉਣਾ। ਕ੍ਰੀਚਕਾਂ ਦਾ ਦ੍ਰੋਪਦੀ ਦੀ ਪੱਤ ਲੁੱਟਣ ਦਾ ਕੁਕਰਮ ਕਰਨਾ।ਨਾਰਦ ਰਿਸ਼ੀ ਦਾ ਵਿਸ਼ਵਮੋਹਨੀ ਰਾਜ ਕੰਨਿਆ ਨੂੰ ਵਰਣ ਵਾਸਤੇ ਭਗਵਾਨ ਵਿਸ਼ਨੂੰ ਤੋਂ ਸੁੰਦਰ ਰੂਪ ਮੰਗਣਾ ਤੇ ਉਹਨਾਂ ਦਾ ਉਸਨੂੰ (ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ) ਅਨੰਤ ਅਨੰਤ ਟੇਢੀਆਂ ਵਿੰਗੀਆਂ ਜੋਨਾਂ ਵਿੱਚ ਧੱਕੇ ਧੋੜੇ ਖਾਣ ਤੋਂ ਬਚਾਉਣ ਵਾਸਤੇ ਚੰਨ ਮੁੱਖੜਾ ਦੇਣ ਦੀ ਬਜਾਇ ਬਾਂਦਰ ਮੁਖੜਾ ਪ੍ਰਦਾਨ ਕਰਨ ਨੂੰ ਕੌਣ ਸੂਝਵਾਨ ਵਿਦਵਾਨ ਨਹੀਂ ਜਾਣਦਾ।ਵਿਸ਼ਵਾਮਿੱਤਰ ਦਾ ਮੇਨਕਾ ਉੱਪਰ ਮੋਹਿਤ ਹੋ ਕੇ ਤਪ ਭਰੱਸ਼ਟ ਹੋਣਾ ਅਤੇ ਵੱਡੇ ਵੱਡੇ ਰਾਜਿਆਂ ਦਾ ਇਸ ਕਾਮ ਕ੍ਰੀੜਾ ਵਿੱਚ ਫਸ ਕੇ ਰਾਜ ਭਾਗ ਨਸ਼ਟ ਕਰਨੇ ਕਰਵਾਉਣੇ।ਔਰਤ ਦੀ ਪ੍ਰਾਪਤੀ ਵਾਸਤੇ ਖ਼ੂਨ ਦੇ ਨੱਦ ਵਹਾਉਣੇ ਕਿਸਨੂੰ ਨਹੀਂ ਪਤਾ।ਰਾਂਝਿਆਂ ਦੇ ਵੱਗ ਚਾਰਨੇ, ਮਹੀਵਾਲਾਂ ਦਾ ਸੌਦਾਗਰੀਆਂ ਛੱਡ ਕੇ ਸੋਹਣੀਆਂ ਦੀਆਂ ਚਾਕਰੀਆਂ ਕਰਨੀਆਂ ਤੇ ਪੱਟ ਚੀਰਨੇ।ਫਰਹਾਦਾਂ ਦਾ ਨਹਿਰਾਂ ਪੁੱਟਣਾ ਤੇ ਮਜਨੂੰਆਂ ਦੇ ਹਲਟ ਗੇੜਨੇ ਸਾਰੇ ਕਾਮ ਰੂਪੀ ਮਦਾਰੀ ਦੇ ਹੀ ਖੇਡੇ ਹਨ ਪਰ ਇਹ ਆਲੋਚਕ ਪਤਾ ਨਹੀਂ ਕਿੱਧਰਲੇ ਅਖੰਡ ਬ੍ਰਹਮਚਾਰੀ ਜਾਂ ਭੀਸ਼ਮ ਪਿਤਾਮਾ ਹਨ ਜਿਹੜੇ ਚੰਗੇ ਭਲੇ ਗਿਆਨ ਦੇ ਸਰੋਵਰ ਨੂੰ ਘਟੀਆਂ ਛੱਪੜ ਜਾਂ ਪੋਖਰ ਸਮਝੀ ਬੈਠੇ ਹਨ।ਫਿਰ ਚਰਿੱਤ੍ਰੋਪਖਿਆਨ ਦੀਆਂ ਸਾਰੀਆਂ ਕਹਾਣੀਆਂ ਸੰਭੋਗ ਵਾਲੇ ਪਾਸੇ ਨਹੀਂ ਤੁਰਦੀਆਂ, ਕਈਆਂ ਕਥਾਵਾਂ ਵਿੱਚ ਬਹੁਤ ਵੱਡੇ ਉਪਦੇਸ਼ ਵੀ ਹਨ।

ਜਿਵੇਂ ਚਰਿੱਤ੍ਰ ੨੧੯ ਵਿੱਚ ਵਰਣਨ ਹੈ ਕਿ ਇੱਕ ਚੇਟਕ ਨਾਥ ਨਾਮ ਵਾਲਾ ਜੋਗੀ ਇੱਕ ਸ਼ਹਿਰ ਵਿੱਚ ਵੱਸਦਾ ਹੈ ਜੋ ਕਿ ਬਹੁਤ ਹੀ ਵੱਡਾ ਤਾਂਤਰਿਕ, ਰਿੱਧੀਆਂ -ਸਿੱਧੀਆਂ ਦਾ ਮਾਲਿਕ ਹੈ ਪਰ ਉਹ ਆਪਣੀ ਵਿੱਦਿਆ ਦਾ ਦੁਰਉਪਯੋਗ ਕਰਦਾ ਕਰਦਾ ਰਾਕਸ਼ਸ ਵਿਰਤੀ ਨੂੰ ਪ੍ਰਾਪਤ ਹੋ ਗਿਆ ਤੇ ਇਸ ਹੱਦ ਤੱਕ ਗਿਰ ਗਿਆ ਕਿ ਨਿੱਤ ਪ੍ਰਤੀ ਇੱਕ ਆਦਮੀ ਨੂੰ ਤੇਲ ਵਿੱਚ ਭੁੰਨ ਕੇ ਖਾਣ ਲੱਗ ਪਿਆ।ਰਾਜਾ ਪਰਜਾ ਸਭ ਉਸਤੋਂ ਡਰਦੇ ਤੇ ਸਹਿੰਦੇ ਤਰਿੰਹਦੇ ਸੀ।ਪਰ ਅਚਾਨਕ ਇੱਕ ਦਿਨ ਇਸ ਘਟਨਾ ਦਾ ਪਤਾ ਮਹਾਂਰਾਣੀ ਨੂੰ ਚੱਲ ਗਿਆ ਤੇ ਉਸਨੇ ਰਾਜੇ ਨੂੰ ਆਖਿਆ ਕਿ ਅੱਜ ਜੋਗੀ ਪਾਸ ਉਸਦਾ ਖਾਣਾ ਦਾਣਾ ਲੈ ਕੇ ਮੈਂ ਪਹੁੰਚਾਂਗੀ।ਅੱਗੋਂ ਰਾਜੇ ਨੇ ਉਸਨੂੰ ਜੋਗੀ ਦੀ ਤਾਕਤ ਤੋਂ ਜਾਣੂੰ ਕਰਵਾਉਂਦਿਆਂ ਕਿਹਾ ਕਿ ਇਹ ਕੰਮ ਬਹੁਤ ਹੀ ਖਤਰਿਆਂ ਨਾਲ ਭਰਿਆ ਹੋਇਆ ਹੈ ਪਰ ਰਾਣੀ ਨੇ ਅੱਗੋਂ ਹੱਸ ਕੇ ਆਖਿਆ ਕਿ ਅੱਜ ਤੁਸੀਂ ਔਰਤ ਦਾ ਖਤਰਨਾਕ ਰੂਪ ਵੇਖੋ।ਸੋ ਰਾਜੇ ਨੇ ਉਸਨੂੰ ਡਰਦੇ ਡਰਦਿਆਂ ਉਸ ਦੁਸਟ ਜੋਗੀ ਪਾਸ ਜਾਣ ਦੀ ਆਗਿਆ ਦੇ ਦਿੱਤੀ।

ਰਾਣੀ ਸਾਰਾ ਸਾਜੋ ਸਮਾਨ ਲੈ ਕੇ ਜੋਗੀ ਦੇ ਪਾਸ ਪਹੁੰਚ ਗਈ।ਜਾ ਕੇ

ਬੜੇ ਆਦਰ ਨਾਲ ਉਸਨੂੰ ਨਮਸਕਾਰ ਕੀਤੀ ਮਿੱਠਿਆਂ ਬੋਲਾਂ ਨਾਲ ਰਿਝਾਇਆ ਤੇ ਫੁਸਲਾਇਆ। ਜਦੋਂ ਉਸਨੇ ਸਾਰਾ ਸਮਾਨ ਛਕ ਛਕਾ ਲਿਆ ਤਾਂ ਰਾਣੀ ਨੇ ਆਖਿਆ ਕਿ ਹੁਣ ਮੇਰੀ ਇੱਛਾ ਵੀ ਪੂਰੀ ਕਰੋ ਮੈਂ ਆਪ ਜੀ ਵਰਗੇ ਵਿਲੱਖਣ ਪੁਰਖ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਕਰਨਾ ਚਾਹੁੰਦੀ ਹਾਂ। ਇਹ ਸੁਣਕੇ ਜੋਗੀ ਦਾ ਮਨ ਮਚਲ ਉੱਠਿਆ। ਕਾਮਦੇਵ ਨੇ ਆਪਣੇ ਤਿੱਖੇ ਬਾਣਾਂ ਨਾਲ ਉਸਦੇ ਹਿਰਦੇ ਨੂੰ ਵਿੰਨ੍ਹ ਦਿੱਤਾ ਤੇ ਵਿਸ਼ੇ ਭੋਗੀ ਬਾਂਦਰ ਰਾਣੀ ਦੀ ਬਾਂਹ ਫੜ੍ਹਕੇ ਉਸਨੂੰ ਉੱਥੇ ਲੈ ਗਿਆ ਜਿੱਥੇ ਉਸਨੇ ਤੇਲ ਦਾ ਕੜਾਹਾ ਬੀੜਿਆ ਹੋਇਆ ਸੀ। ਜਦੋਂ ਜੋਗੀ ਨੇ ਰਾਣੀ ਨੂੰ ਪ੍ਰੇਮ ਦੀ ਭਿਖਿਆ ਲਈ ਬੇਨਤੀ ਕੀਤੀ ਤਾਂ ਉਸਨੇ ਆਖਿਆ ਕਿ ਚੱਲ ਪਹਿਲਾਂ ਅਗਨੀ ਦੇ ਇਰਦ ਗਿਰਦ ਆਪਾਂ ਸੱਤ ਫੇਰੇ ਤਾਂ ਲੈ ਲਈਏ। ॥ ਇਹ ਸੁਣਕੇ ਜੋਗੀ ਤੁਰੰਤ ਰਾਣੀ ਦੇ ਅੱਗੇ ਲੱਗ ਤੁਰਿਆ। ਕੜਾਹੇ ਦੇ ਆਲੇ ਦੁਆਲੇ ਅਜੇ ਦੂਜਾ ਕਿ ਤੀਜਾ ਗੇੜਾ ਹੀ ਸਮਾਪਤ ਹੋਇਆ ਸੀ ਕਿ ਰਾਣੀ ਨੇ ਮੌਕਾ ਵੇਖ ਕੇ ਜੋਗੀ ਨੂੰ ਤੇਲ ਵਿੱਚ ਧੱਕਾ ਦੇ ਦਿੱਤਾ। ਬੱਸ ਫੇਰ ਕੀ ਸੀ ਜਿਵੇਂ ਲੋਕ ਆਲੂ ਨੂੰ ਭੁੰਨ ਲੈਂਦੇ ਹਨ ਉਹੀ ਦਸ਼ਾ ਜੋਗੀ ਦੀ ਹੋ ਗਈ। ਸਾਹਿਬ ਲਿਖਦੇ ਹਨ :

ਦੋਹਰਾ:- ਆਪਨੋ ਆਪ ਬਚਾਇ ਕੈ ਭੂੰਨਿ ਜੋਗਿਯਹਿ ਦੀਨ।
ਲੀਨੀ ਪ੍ਰਜਾ ਉਬਾਰਿ ਕੈ ਚਰਿਤ ਚੰਚਲਾ ਕੀਨ॥ ੧੧॥੧॥

ਏਥੇ ਦੇਖੋ ਕਿ ਇੱਕ ਚਤੁਰ, ਬਹਾਦੁਰ ਤੇ ਲੁਕਾਈ ਦੀ ਹਮਦਰਦ ਬੀਬੀ ਉਸ ਯੋਗੀ ਦੇ ਕਹਿਰ ਤੋਂ ਕਿਵੇਂ ਪਰਜਾ ਨੂੰ ਬਚਾਉਂਦੀ ਹੈ ਸ਼ਾਇਦ ਇਹਨਾਂ ਸ਼ੁੱਭ ਸਿੱਖਿਆਵਾਂ ਨੂੰ ਸਾਡੇ ਵਿਰੋਧੀ ਮਿੱਤਰ ਵਾਚਦੇ ਹੀ ਨਹੀਂ। ਜਾਂ ਫਿਰ ਇਹ ਉਹਨਾਂ ਦਾ ਵਿਗੜਪੁਣਾ ਹੈ।

ਅਗਲਾ ਚਰਿੱਤ੍ਰ ੨੬੬ ਵੀ ਪੜ੍ਹਨ ਵਾਲਾ ਹੈ ਜਿਸਦਾ ਸਾਰ ਅੰਸ਼ ਇਹ ਹੈ ਕਿ ਇੱਕ ਸੁਮੱਤ ਸੈਂਨ ਨਾਮ ਦਾ ਰਾਜਾ ਹੈ ਜਿਸਦੀ ਰਾਣੀ ਦਾ ਨਾਂ ਸਮਰ ਮਤੀ ਹੈ। ਉਸਦੀ ਇੱਕ ਪੁੱਤਰੀ ਹੈ ਜਿਸਦਾ ਨਾਮ ਹੈ ਰਣਖੰਭਾ ਤੇ ਚਾਰ ਪੁੱਤਰ ਹਨ। ਚਾਰਾਂ ਦੇ ਨਾਮ ਹਨ -ਸ਼ਾਰਦੂਲ ਧੁਜ,ਨਾਹਰ ਧੁਜ,ਸਿੰਘ ਕੇਤ ਤੇ ਹਰ ਕੇਤ। ਜ਼ਰਾ ਗਹੁ ਕਰਕੇ ਸਮਝੋ ਕਿ ਰਾਜੇ ਦਾ ਨਾਂ ਹੈ ਸੁਮੱਤ ਯਾਨੀ ਸ੍ਰੇਸ਼ਠ ਬੁੱਧੀ ਵਾਲਾ, ਅਰਥਾਤ ਰਾਜ ਕਰਨ ਦੇ ਯੋਗ ਉਹੀ ਰਾਜਾ ਹੋ ਸਕਦਾ ਹੈ ਜੋ ਊਚ-ਨੀਚ,ਗਰੀਬ-ਅਮੀਰ,ਆਪਣੇ ਪਰਾਇਆਂ ਨੂੰ ਛੱਡ ਕੇ ਸਭ ਨੂੰ ਸਮਾਨ ਰੂਪ ਵਿੱਚ ਸੁਰੱਖਿਆ ਸੁਵਿਧਾ ਦੇ ਸਾਧਨ ਅਤੇ ਨਯਾਯ ਪ੍ਰਦਾਨ ਕਰੇ ਨਾ ਕਿ ਅੱਜ ਦੇ ਰਾਜਿਆਂ ਵਾਂਗੂੰ ਆਪਣੇ ਹੀ ਭੰਡਾਰੇ ਭਰੀ ਜਾਵੇ ਜਾਂ ਭਾਈ ਭਤੀਜਾਵਾਦ ਦੇ ਝੰਡੇ ਉੱਚੇ ਕਰਨ ਲਈ ਗਰੀਬ ਜਨਤਾ ਨੂੰ ਪੀਸਣ ਲੱਗ ਪਵੇ ਅਤੇ ਇਹ ਕੁਝ ਤਾਂ ਹੀ ਹੋ ਸਕਦਾ ਹੈ ਜੇ ਰਾਜਾ ਸੁਮੱਤ ਅਰਥਾਤ ਰਾਗ,ਦਵੇਸ਼ਹੀਣ ਸ਼ੁੱਧ ਬੁੱਧੀ ਦਾ ਧਾਰਨੀ ਹੋਵੇ ਅੱਗੇ ਰਾਣੀ ਦਾ ਨਾਮ ਹੈ ਸਮਰ ਮਤੀ ਭਾਵ ਲੜਾਈ ਲੜਨ ਵਾਲੀ, ਕਿਉਂਕਿ ਔਰਤ ਦਾ ਜੰਗ ਅੰਮ੍ਰਿਤ ਵੇਲੇ ਤੋਂ ਹੀ ਛਿੜ ਜਾਂਦਾ ਹੈ ਪਹਿਲਾਂ ਉਹ ਨੀਂਦ ਨਾਲ ਲੜਦੀ ਹੈ ਉਸਨੂੰ ਜਿੱਤ ਕੇ ਠੰਡੇ ਜਲ ਨਾਲ ਇਸ਼ਨਾਨ ਕਰਕੇ ਠੰਢ ਉੱਪਰ ਫ਼ਤਹਿ ਹਾਸਿਲ ਕਰਦੀ ਹੈ ਫਿਰ ਘਰ ਦੀ ਸਫਾਈ, ਬੱਚਿਆਂ ਨੂੰ ਉਠਾਉਣਾ,ਖਾਣਾ

ਬਣਾਉਣਾ,ਸਭ ਨੂੰ ਤਿਆਰ ਕਰਨਾ ਅਰਥਾਤ ਸੌਣ ਵੇਲੇ ਤੱਕ ਉਸਦਾ ਸੰਘਰਸ਼ ਜਾਰੀ ਰਹਿੰਦਾ ਹੈ ਤੇ ਇਸ ਤਰ੍ਹਾਂ ਦੀਆਂ ਨੇਕ ਬਹਾਦੁਰ ਬੀਬੀਆਂ ਦੇ ਕੁੱਖੋਂ ਹੀ ਦਾਤੇ, ਭਗਤ ਤੇ ਸੂਰਮੇ ਪੈਦਾ ਹੁੰਦੇ ਹਨ।ਉਹਨਾਂ ਦੀ ਲੜਕੀ ਹੈ ਰਣਖੰਭਾ ਅਰਥਾਤ ਰਣਭੂਮੀ ਵਿੱਚ ਖੰਭੇ ਭਾਵ ਥੰਮ ਵਾਂਗ ਅਡਿੱਗ ਤੇ ਅਡੋਲ ਖੜ੍ਹਨ ਵਾਲੀ, ਲੜਕਿਆਂ ਦੇ ਨਾਵਾਂ ਦੇ ਪਿੱਛੇ ਸਿੰਘ ਹੀ ਸਿੰਘ ਆਉਂਦਾ ਹੈ ਜਿਵੇਂ ਸ਼ਾਰਦੂਲ ਵੀ ਸ਼ੇਰ ਦਾ ਨਾਮ ਹੈ ਤੇ ਨਾਹਰ ਵੀ ਸ਼ੇਰ ਦਾ ਨਾਂ ਹੈ ਤੇ ਸਿੰਘ ਤਾਂ ਸਿੰਘ ਹੈ ਹੀ, ਚੌਥੇ ਹਰ ਕੇਤ ਦਾ ਭਾਵ ਵੀ ਸਿੰਘ ਦੀ ਧਵਜਾ ਵਾਲਾ ਹੈ।ਸੋਚੋ ਇਹ ਨਾਂ ਦਸਮ ਪਾਤਸ਼ਾਹ ਤੋਂ ਬਗੈਰ ਕੋਈ ਹੋਰ ਥੋਥਾ, ਡਰਾਕਲ, ਰੋਗੀ, ਭੋਗੀ, ਸੋਗੀ, ਵਿਜੋਗੀ ਕਵੀ ਕਿਵੇਂ ਲਿਖ ਸਕਦਾ ਹੈ ?ਅਗਲੀ ਗੱਲ ਸੁਣੋ ਕਿ ਰਾਜਕੁਮਾਰੀ ਰਣਖੰਭਾ ਬ੍ਰਾਹਮਣ ਦੇ ਪਾਸ ਆਪਣੇ ਚਾਰਾਂ ਭਰਾਵਾਂ ਨੂੰ ਪੜ੍ਹਦਿਆਂ ਨੂੰ ਵੇਖਣ ਜਾਂਦੀ ਹੈ ਤਾਂ ਅੱਗੋਂ ਬ੍ਰਾਹਮਣ ਠਾਕੁਰ ਪੂਜਾ ਵਿੱਚ ਲੱਗਿਆ ਹੋਇਆ ਹੈ ਪਰ ਜਦੋਂ ਰਾਜਕੁਮਾਰੀ ਨੇ ਉਸਦੇ ਸਾਹਮਣੇ ਪੱਥਰ ਦੇ ਬਣੇ ਸਾਲਗ੍ਰਾਮ ਵੇਖੇ ਤਾਂ ਹੱਸ ਕੇ ਪੰਡਤ ਨੂੰ ਆਖਣ ਲੱਗੀ ਕਿ ਬਾਬਾ ਇਹ ਕਿਸਨੂੰ ਪੂਜਦਾ ਹੈਂ ਕਿਸਨੂੰ ਸਿਰ ਝੁਕਾਉਨਾਂ ਹੈਂ?ਤਾਂ ਅੱਗੋਂ ਬ੍ਰਾਹਮਣ ਬੋਲਿਆ ਕਿ ਬੀਬੀ ਇਹ ਸ੍ਰੀ ਵਿਸ਼ਨੂੰ ਦਾ ਰੂਪ ਸਾਲਗ੍ਰਾਮ ਹਨ ਤੂੰ ਅਨਜਾਣ ਅਗਿਆਨੀ ਬੱਚੀ ਹੋਣ ਕਰਕੇ ਰਾਜੇ ਮਹਾਰਾਜਿਆਂ ਦੇ ਸਤਿਕਾਰ ਦੇ ਪਾਤਰ ਭਗਵਾਨ ਨੂੰ ਪੱਥਰ ਨਾ ਸਮਝ ਤਾਂ ਰਾਜਕੁਮਾਰੀ ਨੇ ਇੱਕ ਸਵੱਈਆ ਪੜ੍ਹਿਆ :-

"ਤਾਹਿ ਪਛਾਨਤ ਹੈ ਨਾ ਮਹਾ ਜੜ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ।
ਪੂਜਤ ਹੈ ਪ੍ਰਭੂ ਕੈ ਤਿਸ ਕੌ ਜਿਨ ਕੋ ਪਰਸੇ ਪਰਲੋਕ ਪਰਾਹੀ॥
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ।
ਪਾਇ ਪਰੋ ਪਰਮੇਸਵਰ ਕੇ ਪਸੁ ਪਾਹਨ ਮੈ ਪਰਮੇਸਵਰ ਨਾਹੀ॥ "੧੨॥

ਹੇ ਜੜ੍ਹ ਬੁੱਧੀ ਬ੍ਰਾਹਮਣ ਤੂੰ ਉਸ ਪ੍ਰਮਾਤਮਾ ਨੂੰ ਨਹੀਂ ਜਾਣਦਾ ਜਿਸਦਾ ਪ੍ਰਤਾਪ ਤਿੰਨਾਂ ਲੋਕਾਂ ਵਿੱਚ ਫੈਲਿਆ ਹੋਇਆ ਹੈ ਤੂੰ ਤਾਂ ਉਹਨਾਂ ਪੱਥਰਾਂ ਨੂੰ ਮਨਾਉਂਦਾ ਧਿਆਉਂਦਾ ਹੈ ਜਿੰਨ੍ਹਾਂ ਦੇ ਸਪਰਸ਼ ਕਰਨ ਨਾਲ ਮਨੁੱਖ ਦਾ ਇਹ ਜਨਮ ਤੇ ਪਰਲੋਕ ਦੋਵੇਂ ਨਸ਼ਟ ਹੁੰਦੇ ਹਨ।ਤੂੰ ਪਰਮਾਰਥ ਦਾ ਨਾਮ ਲੈ ਕੇ ਇਹੋ ਜਿਹਾ ਭੁੱਲੜ ਪਾਪ ਕਰ ਰਿਹਾ ਹੈਂ ਜਿਸ ਪਾਪ ਤੋਂ ਪਾਪ ਵੀ ਸ਼ਰਮਾਉਂਦੇ ਹਨ।ਹੇ ਪਸ਼ੂ ਸਮਾਨ ਮਹਾਂਮੂੜ੍ਹ ਪੰਡਤ ਤੂੰ ਜੇ ਨਮਸਕਾਰ, ਚਰਨ ਵੰਦਨਾ ਕਰਨੀ ਹੈ ਤਾਂ ਉਸ ਸਰਵ ਵਿਆਪਕ ਪਰਮੇਸ਼ਵਰ ਦੀ ਕਰ ਕਿਉਂ ਕਿ ਪੱਥਰਾਂ ਵਿੱਚ ਪ੍ਰਮਾਤਮਾ ਨਹੀਂ ਹੁੰਦਾ।

ਉਹ ਪ੍ਰਮਾਤਮਾ ਪ੍ਰਾਣੀ ਮਾਤਰ ਵਿਚ, ਜਲਥਲ ਵਿੱਚ ਅਤੇ ਸਾਰਿਆਂ ਰੂਪਾਂ ਵਿੱਚ ਅਤੇ ਸਾਰਿਆਂ ਹੀ ਰਾਜਿਆਂ ਦੇ ਤੇਜ ਵਿੱਚ ਪ੍ਰਕਾਸ਼ਮਾਨ ਹੋ ਰਿਹਾ ਹੈ।ਸੂਰਜ, ਚੰਦਰਮਾ, ਆਕਾਸ਼ ਤੂੰ ਜਿੱਥੇ ਵੀ ਝਾਤੀ ਮਾਰੇਂਗਾ ਤੈਨੂੰ ਓਥੇ ਹੀ ਸਰਵ ਵਿਆਪਕ ਦੇ ਦਰਸ਼ਨ ਦੀਦਾਰੇ ਹੋ ਜਾਣਗੇ।ਉਹ ਰੱਬ ਤਾਂ ਹਵਾ, ਅੱਗ, ਪ੍ਰਿਥਵੀ, ਪਾਤਾਲ ਆਦਿ ਕਣ ਕਣ ਵਿੱਚ ਝਲਕਾਰੇ ਮਾਰਦਾ ਹੈ।ਜ਼ਰਾ ਸੋਚ ਕੇ ਦੇਖ ਕਿ ਉਹ ਕਿਸ ਥਾਂ ਪੁਰ ਨਹੀਂ ਹੱਸ ਰਿਹਾ।ਉਹ ਨਟਨਾਗਰ ਤਾਂ ਘਟ ਘਟ ਵਿਆਪੀ ਹੈ ਪਰ

ਤੂੰ ਉਸਨੂੰ ਪੱਥਰ ਸਮਝ ਕੇ ਮਿੱਥਿਆ ਪੂਜਾ ਕਰ ਰਿਹਾ ਹੈਂ:-

ਬਿਜੈ ਛੰਦ:-"ਜੀਵਨ ਮੈ ਜਲ ਮੈ ਥਲ ਮੈ ਸਭ ਰੂਪਨ ਮੈ ਸਭ ਭੂਪਨ ਮਾਹੀ।
ਸੂਰਜ ਮੈ ਸਸਿ ਮੈਂ ਨਭ ਮੈ ਜਹ ਹੇਰੌਂ ਤਹਾ ਚਿਤ ਲਾਇ ਤਹਾ ਹੀ॥
ਪਾਵਕ ਮੈ ਅਰੁ ਪੌਨ ਹੂੰ ਮੈ ਪ੍ਰਿਥਵੀ ਤਲ ਮੈ ਸੁ ਕਹਾ ਨਹੀ ਜਾਹੀ।
ਬਯਾਪਕ ਹੈ ਸਭ ਹੀ ਕੇ ਬਿਖੈ ਕਛੁ ਪਾਹਨ ਮੈ ਪਰਮੇਸਵਰ ਨਾਹੀ॥ ੧੩॥"

ਉਹ ਹਰੀ ਨਾਰਾਇਣ ਅਜਿਹਾ ਅਗੰਮ ਅਕੱਥ ਅਤੇ ਅਨੰਤ ਹੈ ਕਿ ਜੇ ਸੱਤਾਂ ਦੀਪਾਂ ਵਾਲੀ ਪ੍ਰਿਥਵੀ ਨੂੰ ਕਾਗਜ਼ ਬਣਾਇਆ ਜਾਵੇ, ਸੱਤ ਸਾਗਰਾਂ ਦੇ ਜਲ ਨੂੰ ਸਿਆਹੀ ਵਿੱਚ ਤਬਦੀਲ ਕਰ ਦਿੱਤਾ ਜਾਵੇ, ਪ੍ਰਿਥਵੀ ਦੇ ਸਮੂਹ ਰੁੱਖ ਬ੍ਰਿਖ ਕੱਟ ਕੇ ਤਮਾਮ ਬਨਸਪਤੀ ਦੀਆਂ ਕਲਮਾਂ ਬਣ ਜਾਣ, ਵਿੱਦਿਆ ਦੀ ਦੇਵੀ ਸਰਸਵਤੀ ਵਕਤਾ ਬਣੇ ਤੇ ਧਰਤੀ ਦੇ ਸਾਰੇ ਜੀਵ ਸੱਠ ਜੁੱਗਾਂ ਤੱਕ ਲਿਖਦੇ ਰਹਿਣ ਤਾਂ ਵੀ ਉਸ ਅਤਿ ਵੱਡੇ ਸਾਹਿਬ ਦਾ ਪਾਰ ਨਹੀਂ ਪਾਇਆ ਜਾ ਸਕਦਾ ਲੇਕਿਨ ਤੂੰ ਅਜਿਹਾ ਅਗਿਆਨੀ ਹੈ ਜੋ ਉਸਨੂੰ ਜੜ੍ਹ ਪੱਥਰਾਂ ਵਿੱਚ ਲੱਭ ਰਿਹਾ ਹੈਂ।

"ਕਾਗਜ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ।
ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੌ ਲੇਖਨਿ ਕਾਜ ਬਨੈਯੈ॥
ਸਾਰਸਵਤੀ ਬਕਤਾ ਕਰਿ ਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ।
ਜੋ ਪ੍ਰਭੂ ਪਾਯੁਤ ਹੈ ਨਹਿਂ ਕੈਸੇ ਹੂੰ ਸੋ ਜੜ ਪਾਹਨ ਮੌ ਠਹਰੈਯੈ॥੧੪॥"

ਫਿਰ ਕਮਾਲ ਦੀ ਗੱਲ ਇਹ ਦੇਖੋ ਕਿ ਇਹਨਾਂ ਸਵੈੱਯਾਂ ਨਾਲ ਹੀ ਮਿਲਦੇ ਜੁਲਦੇ ਦੋ ਸਵੱਯੈ ਬਚਿੱਤਰ ਨਾਟਕ ਵਿੱਚ ਵੀ ਆਉਂਦੇ ਹਨ।ਜ਼ਰਾ ਪੜ੍ਹਕੇ ਦੇਖੋ :-

"ਤਾਹਿ ਪਛਾਨਤ ਹੈ ਨ ਮਹਾ ਪਸੁ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ।
ਪੂਜਤ ਹੈ ਪਰਮੇਸਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀ॥
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਈ।
ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ॥੯੯॥

ਅਤੇ ਹੋਰ:

"ਕਾਗਦ ਦੀਪ ਸਭੈ ਕਰਿ ਕੈ ਅਰ ਸਤ ਸਮੁੰਦ੍ਰਨ ਕੀ ਮਸੁ ਕੈਹੋ।
ਖਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੇ ਲੇਖਨ ਕਾਜਿ ਬਨੈਹੋ।
ਸਾਰਸੁਤੀ ਬਕਤਾ ਕਰਿ ਕੈ ਜੁਗ ਕੋਟਿ ਗਨੇਸ ਕੈ ਹਾਥਿ ਲਿਖੈਹੋ।
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕੁ ਰਿਝੈਹੋ॥੧੦੧॥

ਪਹਿਲੀ ਪੰਗਤੀ ਵਿੱਚ ਪਸੁ ਦੀ ਜਗ੍ਹਾ ਜੜ੍ਹ ਹੈ।ਪਰਮੇਸ਼ਵਰ ਦੀ ਥਾਂ ਪ੍ਰਭੂ ਹੈ।ਡਰਾਹੀ ਦੀ ਥਾਂ ਲਜਾਹੀ ਹੈ।ਬਾਕੀ ਪਾਠ ਹੂ-ਬ-ਹੂ ਓਹੀ ਹੈ।ਇਸ ਚਰਿੱਤ੍ਰ ਦੇ ਸਵੈਯਾ ਨੰਬਰ ੧੪ ਤੇ ਬਚਿੱਤਰ ਨਾਟਕ ਦੇ ਅਧਿਆਇ ਪਹਿਲੇ ਦੇ ਸਵੈਯਾ ੧੦੧ ਵਿੱਚ ਅੰਤਰ ਪਹਿਲਾਂ ਤੁਕਾਂਤ ਦਾ ਹੈ ਕਿ ਚਰਿੱਤ੍ਰ ਵਾਲੇ ਸਵੈਯੇ 'ਚ ਕੈਯੈ ਹੈ ਤੇ ਨਾਟਕ ਵਿੱਚ ਕੈਹੋ।ਤੀਜੀ ਪੰਗਤੀ ਦਾ ਫਰਕ ਚਰਿੱਤ੍ਰ ਵਿੱਚ ਸਾਰੇ ਜੀਵਾਂ ਤੋਂ ਸੱਠ

ਯੁੱਗ ਲਿਖਵਾਉਣ ਨੂੰ ਆਖਿਆ ਹੈ ਤੇ ਨਾਟਕ ਵਿੱਚ ਗਣੇਸ਼ ਦੇ ਹੱਥੋਂ ਕਰੋੜ ਯੁੱਗ। ਅਖੀਰਲੀ ਪੰਗਤੀ ਸਾਰੀ ਬਦਲੀ ਹੋਈ। ਸੋ ਏਥੋਂ ਇਹ ਸਿੱਧ ਹੁੰਦਾ ਹੈ ਕਿ ਬਚਿੱਤਰ ਨਾਟਕ ਤੇ ਚਰਿੱਤਰਾਂ ਦਾ ਲੇਖਕ ਇੱਕੋ ਹੀ ਹੈ ਤੇ ਉਹ ਹੈ ਕਲਮਧਾਰੀਆਂ ਦੇ ਸਮਰਾਟ ਸ੍ਰੀ ਗੁਰੂ ਗੋਬਿੰਦ ਸਿੰਘ।

ਹੁਣ ਅਸੀਂ ਆਪਣੇ ਪਹਿਲੇ ਪ੍ਰਕਰਣ ਉੱਪਰ ਆਉਂਦੇ ਹਾਂ ਕਿ ਰਾਜਕੁਮਾਰੀ ਅੱਗੇ ਬ੍ਰਾਹਮਣ ਨੂੰ ਕਹਿੰਦੀ ਹੈ ਕਿ ਤੁਸੀਂ ਪ੍ਰਮਾਤਮਾ ਦੇ ਭੇਦ ਨੂੰ ਤਾਂ ਜਾਣਦੇ ਨਹੀਂ ਅਤੇ ਅਨੇਕ ਤਰੀਕਿਆਂ ਨਾਲ ਲੋਕਾਂ ਨੂੰ ਭਰਮਾ ਕੇ ਉਹਨਾਂ ਦਾ ਧਨ ਲੁੱਟ ਕੇ ਲੈ ਜਾਂਦੇ ਹੋਂ (ਨੰ:੧੫)। ਤੁਸੀਂ ਪੱਥਰਾਂ ਦੀ ਪੂਜਾ ਕਰਨ ਵਾਲੇ ਅਖਵਾਉਂਦੇ ਤਾਂ ਪੰਡਿਤ ਹੋ ਪਰ ਤੁਹਾਥੋਂਵੱਡਾ ਮੂਰਖ ਹੋਰ ਕੋਈ ਜਾਪਦਾ ਹੀ ਨਹੀਂ (ਨੰ:੧੬)। ਤੇਰੇ ਮਨ ਵਿੱਚ ਤਾਂ ਇੱਛਾ ਧਨ ਦੀ ਹੈ ਤੇ ਮੁੱਖੋਂ ਸ਼ਿਵ ਸ਼ਿਵ ਦਾ ਉਚਾਰਨ ਕਰਦਾ ਹੈਂ। ਪਾਖੰਡ ਕਰਕੇ ਸੰਸਾਰ ਨੂੰ ਵਿਖਾਉਂਦੇ ਹੋਂ ਤੇ ਦੁਆਰ-ਦੁਆਰ ਤੇ ਭੀਖ ਮੰਗਦੇ ਫਿਰਦੇ ਹੋ (ਨੰ:੧੭)। ਨੱਕ ਬੰਦ ਕਰਕੇ ਇੱਕ ਪੈਰ ਦੇ ਭਾਰ ਚਾਰ ਘੜੀਆਂ ਸ਼ਿਵ ਸ਼ਿਵ ਕਰਦੇ ਖੜ੍ਹੇ ਹੁੰਦੇ ਹੋਂ ਪਰ ਓਸੇ ਸਮੇਂ ਜੇ ਕੋਈ ਇੱਕ ਪੈਸਾ ਮੱਥਾ ਟੇਕੇ ਤਾਂ ਦੰਦਾ ਨਾਲ ਚੁੱਕ ਲੈਂਦੇ ਹੋਂ (ਨੰ:੧੮)। ਹੋਰਾਂ ਨੂੰ ਉਪਦੇਸ਼ ਕਰਦੇ ਹੋ ਪਰ ਆਪ ਪ੍ਰਭੂ ਦਾ ਧਿਆਨ ਨਹੀਂ ਧਾਰਦੇ। ਲੋਕਾਂ ਨੂੰ ਤਿਆਗ ਦਾ ਉਪਦੇਸ਼ ਕਰਨ ਵਾਲੇ ਖ਼ੁਦ ਊਚ ਨੀਚ ਦਾ ਤਿਆਗ ਕਰਕੇ ਹਰ ਇੱਕ ਦੇ ਅੱਗੇ ਗਿੜਗੜਾਉਂਦੇ ਹੋਂ। ਤੁਸੀਂ ਪਵਿੱਤਰਤਾ ਦਾ ਢੋਂਗ ਕਰਨ ਵਾਲੇ ਅਪਵਿੱਤਰ ਤੇ ਸੰਤੋਖ ਦਾ ਢੋਲ ਪਿੱਟਣ ਵਾਲੇ ਬੇਸਬਰੇ ਮੰਗਤੇ ਹੋਂ (ਨੰ:੧੯)। ਅੱਗੇ ਛੰਦ ੨੦ ਤੋਂ ਲੈ ਕੇ ੧੨੫ ਤੱਕ ਦੀ ਕਥਾ ਦਾ ਸਾਰਅੰਸ਼ ਇਹ ਹੈ ਕਿ ਰਾਜਕੁਮਾਰੀ ਬ੍ਰਾਹਮਣ ਨੂੰ ਕਹਿ ਰਹੀ ਹੈ ਕਿ ਤੂੰ ਮਿੱਟੀ ਦੇ ਸ਼ਿਵਜੀ ਬਣਾਉਂਦਾ ਹੈ ਫਿਰ ਉਹਨਾਂ ਨੂੰ ਪੂਜ ਕੇ ਦਰਿਆ ਵਿੱਚ ਰੋੜ ਕੇ ਹੋਰ ਬਣਾਉਂਦਾ ਹੈਂ ਉਹ ਸ਼ਿਵਜੀ ਤੈਨੂੰ ਕੀ ਦੇਵੇਗਾ। ਉਸਦੇ ਪਾਸੋਂ ਤੈਨੂੰ ਕੁਝ ਵੀ ਨਹੀਂ ਸਰਨਾ। ਸਗੋਂ ਤੂੰ ਕੁਝ ਜਾਨਣ ਦੀ ਇੱਛਾ ਵਿੱਚ ਕੁਝ ਜਾਣੇ ਬਿਨਾਂ ਆਪਣੀ ਜਾਨ ਗਵਾ ਬੈਠੇਂਗਾ। ਵੇਖੋ ਯਮਕ ਅਲੰਕਾਰ ਦਾ ਕਿਹੋ ਜਿਹਾ ਮਨਮੋਹਕ ਚਿੱਤਰਣ ਹੈ। ਇੱਕੋ 'ਜਾਨ' ਸ਼ਬਦ ਨੂੰ ਕਿਵੇਂ ਵਿਭਿੰਨ ਤਰੀਕਿਆਂ ਨਾਲ ਅੱਡ ਅੱਡ ਅਰਥਾਂ ਵਿੱਚ ਵਰਤ ਕੇ ਕਵਿਤਾ ਵਿੱਚ ਚਮਤਕਾਰ ਪੈਦਾ ਕੀਤਾ ਹੈ:-

ਜਾਨੁ ਰੇ ਜਾਨੁ ਅਜਾਨ ਮਹਾ ਫਿਰਿ ਜਾਨ ਗਈ ਕਛੁ ਜਾਨਿ ਨ ਜੈ ਹੈ॥੨੧॥

ਤੇ ਇਸਤੋਂ ਅੱਗੇ 'ਕੱਲ੍ਹ' ਸ਼ਬਦ ਦਾ ਪ੍ਰਯੋਗ ਪੜ੍ਹਦਿਆਂ ਹੀ ਬਣਦਾ ਹੈ ਯਥਾ:-

ਕਾਮਹਿ ਕਾਮ ਫਸਾ ਘਰ ਕੇ ਜੜ ਕਾਲਹਿ ਕਾਲ ਕੈ ਕਾਲ ਗਯੋ ਰੇ॥ ੨੨॥

ਤੇਰੀ ਬਾਲਕ ਅਵਸਥਾ ਖੇਡਣ ਵਿੱਚ, ਜਵਾਨੀ ਭੋਗਾਂ ਵਿੱਚ ਚਲੀ ਗਈ ਅਤੇ ਘਰ ਦੇ ਕੰਮਾਂ ਵਿੱਚ ਫਸਿਆ ਕੱਲ੍ਹ ਕੱਲ੍ਹ ਕਰਦਾ ਆਖਿਰ ਕਾਲ ਦੇ ਵੱਸ ਪੈ ਜਾਵੇਂਗਾ ਤੇ ਪਾਗਲ ਪੰਡਿਤ ਤੂੰ ਦੋ ਕੁ ਪੁਰਾਣ ਪੜ੍ਹਕੇ ਤਿੜਿਆ ਫੁੱਲਿਆ ਫਿਰਦਾ ਹੈਂ ਪਰ ਤੂੰ ਅਜੇ ਉਹ ਪੁਰਾਣ ਨਹੀਂ ਪੜ੍ਹਿਆ ਜਿਸਦੇ ਪੜ੍ਹਨ ਨਾਲ ਸੰਸਾਰ ਦੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਤੂੰ ਪਖੰਡ ਪੂਰਨ ਤਪੱਸਿਆ ਕਰਕੇ ਦਿਨ ਰਾਤ ਲੋਕਾਂ

ਨੂੰ ਭਰਮਾ ਕੇ ਮਾਇਆ ਇਕੱਠੀ ਕਰਦਾ ਹੈਂ ਇਸ ਲਈ ਮੂਰਖ ਲੋਕ ਭਾਂਵੇਂ ਤੇਰੀਆਂ ਗੱਲਾਂ ਮੰਨ ਲੈਣ ਪਰ ਅਸੀਂ ਤੇਰੇ ਇਸ ਮਕਰ ਫਰੇਬ ਦੇ ਜਾਲ ਵਿੱਚ ਨਹੀਂ ਫਸਦੇ। ਤੂੰ ਝੂਠੇ ਮੰਤਰਾਂ ਦਾ ਮੈਨੂੰ ਉਪਦੇਸ਼ ਨਾ ਕਰ। ਹਾਂ ਜੇ ਤੈਨੂੰ ਧਨ ਦੀ ਬਹੁਤੀ ਜ਼ਰੂਰਤ ਹੈ ਤਾਂ ਉਹ ਸਾਡੇ ਘਰ ਅਨੰਤ ਅਨੰਤ ਪਿਆ ਹੈ ਜਿੰਨਾ ਕਹੇਂ ਮੈਂ ਦੇ ਦਿੰਦੀ ਹਾਂ। ਰਾਜਕੁਮਾਰੀ ਦੀਆਂ ਇਹ ਗੱਲਾਂ ਸੁਣਕੇ ਬ੍ਰਾਹਮਣ ਨੇ ਆਖਿਆ ਕਿ ਤੂੰ ਸ਼ਿਵਜੀ ਦੀ ਮਹਿਮਾ ਨੂੰ ਨਹੀਂ ਜਾਣਦੀ। ਇਹ ਬ੍ਰਹਮਾ ਵਿਸ਼ਨੂੰ ਮਹਾਂਦੇਵ ਸਦਾ ਪੂਜਣ ਯੋਗ ਦੇਵਤੇ ਹਨ। ਤੁਹਾਡੇ ਵਰਗੇ ਮਹਾਂਮੂਰਖ ਇਸ ਭੇਦ ਨੂੰ ਨਹੀਂ ਜਾਣਦੇ ਇਹ ਪਰਮ ਪੁਰਾਤਨ ਮਹਾਂਪੁਰਖ ਹਨ। ਹੇ ਰਾਜਕੰਨਿਆ ਮੈਂ ਆਪਣੇ ਕਰਮ ਧਰਮ ਵਿੱਚ ਪ੍ਰਪੱਕ, ਪ੍ਰਾਣੀ ਮਾਤਰ ਦਾ ਭਲਾ ਕਰਨ ਵਾਲਾ,ਊਚ ਨੀਚ ਦਾ ਭੇਦ ਛੱਡ ਕੇ ਸਭ ਨੂੰ ਮੰਤਰ ਉਪਦੇਸ਼ ਕਰਦਾ ਹਾਂ ਤੇ ਕੰਜੂਸ ਬੰਦਿਆਂ ਦਾ ਧਨ ਚੰਗੇ ਪਾਸੇ ਖਰਚ ਕਰਵਾਉਂਦਾ ਹਾਂ। ਇਹ ਸੁਣ ਕੇ ਰਾਜਕੁਮਾਰੀ ਨੇ ਅੱਗੋਂ ਉੱਤਰ ਦਿੱਤਾ ਕਿ ਇਹ ਸਭ ਝੂਠ ਹੈ। ਤੁਸੀਂ ਜਨਤਾ ਨੂੰ ਸਹੀ ਰਾਹ ਨਹੀਂ ਦੱਸਦੇ। ਤੁਸੀਂ ਲੋਕ ਪਹਿਲਾਂ ਭੋਲੇ ਭਾਲੇ ਲੋਕਾਂ ਨੂੰ ਮੰਤਰ ਦਾਨ ਕਰਕੇ ਫਿਰ ਉਸਦਾ ਜਾਪ ਕਰਨ ਦੀ ਵਿਧੀ ਦੱਸਦੇ ਹੋਂ ਤੇ ਕਹਿੰਦੇ ਹੋਂ ਇਸ ਨਾਲ ਤੁਹਾਡੇ ਲੋਕ ਪ੍ਰਲੋਕ ਸੰਵਰਣਗੇ ਤੇ ਪ੍ਰਭੂ ਦਰਸ਼ਨ ਦੇਣਗੇ। ਪਰ ਜਦੋਂ ਕਾਫ਼ੀ ਮਗਜ਼ ਖਪਾਈ ਤੋਂ ਬਾਅਦ ਉਹਨਾਂ ਵਿਚਾਰਿਆਂ ਨੂੰ ਕੁਝ ਨਹੀਂ ਮਿਲਦਾ ਤਾਂ ਤੁਸੀਂ ਉਹਨਾਂ ਦੀ ਸਾਧਨਾ ਨੂੰ ਤਰੁੱਟੀ ਪੂਰਨ ਦੱਸ ਕੇ ਉਲਟਾ ਉਹਨਾਂ ਨੂੰ ਝੂਠੇ ਕਰਦੇ ਹੋਂ ਤੇ ਨਾਲ ਆਖਦੇ ਹੋਂ ਤੂੰ ਉਤਨਾ ਹੀ ਦਾਨ ਪੁੰਨ ਫਿਰ ਕਰ ਤੇ ਨਾਲ ਜਾਪ ਕਰ ਕਿਉਂ ਕਿ ਪਹਿਲੇ ਅਨੁਸ਼ਠਾਨ ਵਿੱਚ ਤੈਥੋਂ ਕੋਈ ਅੱਖਰ ਭੰਗ ਹੋ ਗਿਆ ਜਿਸ ਕਰਕੇ ਤੇਰੇ ਉੱਪਰ ਪ੍ਰਭੂ ਪ੍ਰਸੰਨ ਨਹੀਂ ਹੋਏ। ਪਰ ਉਹ ਲੋਕ ਇਹ ਨਹੀਂ ਸੋਚਦੇ ਕਿ ਜੇ ਜੰਤਰਾਂ,ਮੰਤਰਾਂ ਤੇ ਤੰਤਰਾਂ ਨਾਲ ਹੀ ਧਨ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਇਹ ਬ੍ਰਾਹਮਣ ਧਨਪਤੀ ਕੁਬੇਰ ਕਿਉਂ ਨਾ ਬਣ ਜਾਣ। ਬ੍ਰਾਹਮਣ ਨੇ ਲੜਕੀ ਨੂੰ ਆਖਿਆ ਕਿ ਤੇਰੀ ਤਾਂ ਭੰਗ ਪੀਤੀ ਜਾਪਦੀ ਹੈ ਜੋ ਕਿ ਊਲ ਜਲੂਲ ਬਕੀ ਜਾਂਦੀ ਹੈਂ ਤਾਂ ਰਾਜਕੰਨਿਆਂ ਨੇ ਅੱਗੋਂ ਉੱਤਰ ਦਿੱਤਾ ਕਿ ਤੂੰ ਤਾਂ ਬਾਬਾ ਆਪਣੀ ਗੱਲ ਵਿੱਚ ਆਪ ਹੀ ਫਸ ਗਿਆ ਜੇ ਭੰਗ ਇਤਨੀ ਹੀ ਮਾੜੀ ਹੈ ਤਾਂ ਤੁਸੀਂ ਇਸ ਪੱਥਰ ਦੇ ਸ਼ਿਵਜੀ ਨੂੰ ਉਸਦਾ ਭੋਗ ਕਿਉਂ ਲਵਾਉਂਦੇ ਹੋ। ਤੁਸੀਂ ਤਾਂ ਵੇਦ ਵਿਆਕਰਣ ਪੜ੍ਹਕੇ ਵੀ ਨਹੀਂ ਸੁਧਰੇ ਕਿਉਂਕਿ ਓਪਰੇ ਤਿਆਗ ਦੀਆਂ ਗੱਲਾਂ ਕਰਨ ਵਾਲੇ ਤੁਸੀਂ ਇਹ ਨਹੀਂ ਜਾਣਦੇ ਕਿ ਧਨ ਤੋਂ ਬਗੈਰ ਕਿਸੇ ਦਾ ਵੀ ਨਹੀਂ ਸਰਦਾ। ਤੁਸੀਂ ਲੋਕਾਂ ਨੂੰ ਯੋਗ ਸਿਖਾ ਕੇ,ਮੰਤਰ ਰਟਾ ਕੇ, ਵੇਦ ਪੜ੍ਹਾਕੇ,ਬ੍ਰਹਮ ਗਿਆਨ ਕਰਵਾਕੇ ਆਖਿਰ ਸਿੱਟਾ ਕੀ ਕੱਢਦੇ ਹੋਂ। ਸੇਵਕਾਂ ਤੋਂ ਪੈਸੇ ਲੈਣ ਦਾ। ਤੁਹਾਨੂੰ ਇਹ ਗਿਆਨ ਹੀ ਨਹੀਂ ਕਿ ਮਾਇਆ ਵਿੱਚ ਫਸਿਆ ਹਰ ਪ੍ਰਾਣੀ ਅੰਤ ਕਾਲ ਦਾ ਗ੍ਰਾਸ ਬਣਦਾ ਹੈ। ਇਸ ਪ੍ਰਕਾਰ ਤਕੜੀ ਤੂੰ-ਤੂੰ,ਮੈਂ-ਮੈਂ ਤੋਂ ਬਾਅਦ ਉਹ ਲੜਕੀ ਬ੍ਰਾਹਮਣ ਨੂੰ ਸਮੁੰਦਰ ਵਿੱਚ ਗੋਤੇ ਲਗਵਾਉਣ ਲੱਗ ਜਾਂਦੀ ਹੈ ਤੇ ਨਾਲੇ ਆਖਦੀ ਹੈ ਕਿ ਬੁਲਾ ਆਪਣੇ ਭਗਵਾਨ ਨੂੰ। ਆਖਿਰ ਮਰਨ ਕਿਨਾਰੇ ਪਹੁੰਚਿਆ ਵਿਚਾਰਾ ਮਿਸ਼ਰ ਪੱਥਰ ਪੂਜਾ ਤਿਆਗ ਕੇ ਮਹਾਂਕਾਲ ਦੀ ਸ਼ਰਨ ਵਿੱਚ ਜਾਣਾ ਮੰਨ

ਲੈਂਦਾ ਹੈ।ਇਸ ਸਾਰੇ ਪ੍ਰਸੰਗ ਵਿੱਚ ਜੜ੍ਹ ਪੂਜਾ,ਧਨ ਦੀ ਆਸਾ,ਦੰਭ,ਪਾਖੰਡ,ਲੋਕਾਂ ਨੂੰ ਠੱਗਣਾ, ਸ਼ਬਦਾਂ ਦੇ ਜਾਲ ਵਿਛਾ ਕੇ ਭੋਲੇ ਭਾਲੇ ਲੋਕਾਂ ਨੂੰ ਜੰਤਰਾਂ ਮੰਤਰਾਂ ਵਿੱਚ ਫਸਾ ਕੇ ਉਹਨਾਂ ਦੇ ਘਰ ਬਾਰ ਲੁੱਟਣਾ ਆਦਿ ਇਹੋ ਜਿਹੀਆਂ ਉੱਚ ਕੋਟੀ ਦੀਆਂ ਸਿੱਖਿਆਵਾਂ ਹਨ।ਜੋ ਦਸਮ ਗੁਰੂ ਤੋਂ ਬਿਨਾਂ ਹੋਰ ਕੋਈ ਸ਼ੈਵ, ਸ਼ਾਕਤ ਕਿਸਮ ਦਾ ਸਾਧਾਰਣ ਕਵੀ ਨਹੀਂ ਲਿਖ ਸਕਦਾ।ਜੇ ਸੱਚ ਪੁੱਛਿਆ ਜਾਵੇ ਤਾਂ ਜਿਹੜੇ ਕੰਮੋ ਏਥੇ ਬ੍ਰਾਹਮਣ ਨੂੰ ਵਰਜਿਆ ਗਿਆ ਹੈ ਉਹੀ ਕਾਜ ਅੱਜ ਦੇ ਨਵੇਂ -ਨਵੇਂ ਪਿਤਾ,ਭਗਵਾਨ, ਗੁਰੂ, ਬਾਬੇ ਤੇ ਯੁੱਗ ਪੁਰਸ਼ ਕਰ ਰਹੇ ਹਨ।ਫਰਕ ਹੈ ਤਾਂ ਥੋੜ੍ਹੀ ਬਹੁਤ ਪੂਜਾ ਪੱਧਤੀ ਦਾ ਹੈ।ਜੇ ਦਾਸ ਦੀ ਗੱਲ ਨੂੰ ਨਿਰਪੱਖਤਾ ਨਾਲ ਵਿਚਾਰਿਆ ਜਾਵੇ ਤਾਂ ਸ਼੍ਰੀ ਗੁਰੂ ਨਾਨਕ ਦੇਵ ਅਤੇ ਕਲਗੀਧਰ ਦੇ ਖ਼ਾਲਸਾ ਪੰਥ ਵਿੱਚ ਵਿਚਰਨ ਵਾਲੇ ਅੱਜ ਕੱਲ੍ਹ ਦੇ ਸਿੱਖ ਬਾਬੇ ਵੀ ਇਹੋ ਕੁਝ ਕਰ ਰਹੇ ਹਨ।ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤਾਂ ਉਹਨਾਂ ਨੇ ਉੱਪਰੋਂ ਉੱਪਰੋਂ ਆਸਰਾ ਹੀ ਲਿਆ ਹੈ।ਏ.ਸੀ.ਕਮਰੇ,ਮਹਿੰਗੇ ਤੋਂ ਮਹਿੰਗੇ ਕਾਲੀਨ ਤੇ ਕੰਬਲ, ਕਾਰਪਿਟ ਤੇ ਡਨਲੱਪ ਦੇ ਗੱਦੇ,ਛੱਤੀ ਪ੍ਰਕਾਰ ਦੇ ਭੋਜਨ ਗੁਰੂ ਗ੍ਰੰਥ ਸਾਹਿਬ ਨਹੀਂ ਮੰਗਦਾ।ਫਿਰ ਇਸ ਪ੍ਰਸੰਗ ਨੂੰ ਵਿਚਾਰ ਕੇ ਦੇਖੋ ਕਿ ਇਸ ਵਿੱਚ ਨੰਗੇਜ਼ਵਾਦ ਜਾਂ ਅਸ਼ਲੀਲਤਾ ਵਾਲੀ ਕਿਹੜੀ ਗੱਲ ਹੈ।ਪਰ ਜਿੰਨ੍ਹਾਂ ਨੇ ਹਮ ਨਹੀਂ ਮਾਨਤੇ ਦੀ ਸਹੁੰ ਪਾਈ ਹੋਵੇ ਉਹਨਾਂ ਦਾ ਕੋਈ ਇਲਾਜ ਨਹੀਂ ਹੋ ਸਕਦਾ।ਬਲਕਿ ਮੈਂ ਤਾਂ ਏਥੋਂ ਤੱਕ ਕਹਾਂਗਾ ਕਿ ਧੰਨ ਹੈ ਬੀਬੀ ਰਣਖੰਭਾ ਜਿਸਨੇ ਕੁਪੰਥ ਪਏ ਵਿੱਦਿਆ ਅਭਿਮਾਨੀ ਪੰਡਤ ਨੂੰ ਸਤ ਦਾ ਮਾਰਗ ਦ੍ਰਿੜਾਇਆ। ਇਹੋ ਜਿਹੀ ਬੱਚੀ ਨੂੰ ਕੌਣ ਨਹੀਂ ਚਾਹੁੰਦਾ ਕਿ ਉਹ ਉਸਦੀ ਪੁੱਤਰੀ ਬਣੇ।ਇਸ ਤਰ੍ਹਾਂ ਦੀਆਂ ਨੇਕ ਬਖ਼ਤ ਬੀਬੀਆਂ ਹੀ ਮਾਤਾ,ਭੈਣ ਆਦਿ ਰੂਪ ਧਾਰਨ ਕਰਕੇ ਕਰਤਾ ਪੁਰਖ ਦੀ ਇਸ ਗੁਲਜ਼ਾਰ ਨੂੰ ਹੋਰ ਸੁਗੰਧੀ ਮਯ ਬਣਾਉਂਦੀਆਂ ਹਨ।ਮੈਂ ਆਪਣੇ ਵੱਲੋਂ ਦਸਮ ਗ੍ਰੰਥ ਦੇ ਨਿੰਦਕਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਹ ੨੬੬ਵਾਂ ਚਰਿੱਤ੍ਰ ਪੜ੍ਹਕੇ ਜ਼ਰੂਰ ਵੇਖਣ ਜਿਹੜੀ ਇਸ ਵਿੱਚ ਭੰਗ ਦੇ ਸੇਵਨ ਦੀ ਗੱਲ ਹੈ ਉਹ ਤਾਂ ਬਹਾਦੁਰ ਤੇ ਜੰਗਜੂ ਲੋਕਾਂ ਲਈ ਲਿਖੀ ਹੈ।ਫੌਜ ਵਰਗੀ ਅਤਿ ਜ਼ਿੰਮੇਵਾਰ ਸੁਸਾਇਟੀ ਵਿੱਚ ਵੀ ਜਵਾਨਾਂ ਨੂੰ ਨਿਯਮਬੱਧ ਤਰੀਕੇ ਨਾਲ ਰੰਮ ਵਰਤਾਈ ਜਾਂਦੀ ਹੈ।ਸੋ ਜਿਹੜੇ ਇਸ ਕਿਸਮ ਦੇ ਸਿੱਖਿਆਦਾਇਕ ਪ੍ਰਸੰਗ ਹਨ ਜਾਂ ਤਾਂ ਇਹਨਾਂ ਨੂੰ ਉਹ ਸੱਜਣ ਪੜ੍ਹਦੇ ਹੀ ਨਹੀਂ ਅਥਵਾ ਉਹਨਾਂ ਦੇ ਮਨ ਵਿੱਚ ਕੁਝ ਹੋਰ ਤੇ ਮੁੱਖ ਵਿੱਚ ਕੁਝ ਹੋਰ ਹੈ।

ਸੱਤਵਾਂ ਚਰਿੱਤ੍ਰ ਵੇਖੋ ਕਿ ਸ਼ਾਹਜਹਾਨਾਬਾਦ ਵਿੱਚ ਇੱਕ ਜੈਨਾਬਾਦੀ ਨਾਮ ਦੀ ਬਦਚਲਨ ਔਰਤ ਰਹਿੰਦੀ ਹੈ ਜਿਸਨੂੰ ਸਤਿਗੁਰੂ ਵੇਸਵਾ ਤੋਂ ਵੀ ਮਾੜੀ ਕਹਿੰਦੇ ਹਨ ਤੇ ਲਿਖਦੇ ਹਨ ਕਿ ਉਸਦੇ ਘਰ ਇੱਕ ਆਉਂਦਾ ਸੀ ਤੇ ਦੂਜਾ ਜਾਂਦਾ ਸੀ।ਉਸ ਆਚਰਣ ਹੀਨ ਜ਼ਨਾਨੀ ਨੂੰ ਵੇਖ ਕੇ ਕੁੱਤੀਆਂ ਵੀ ਸੰਗ ਮੰਨਦੀਆਂ ਸਨ।ਇੱਕ ਦਿਨ ਦਾ ਜ਼ਿਕਰ ਹੈ ਕਿ ਉਸਦੇ ਪਾਸ ਇੱਕ ਜ਼ਾਹਿਦ ਬੇਗ ਨਾਮ ਦਾ ਉਸਦਾ ਯਾਰ ਬੈਠਾ ਸੀ ਕਿ ਉੱਤੇ ਉਸਦਾ ਪਤੀ ਯੂਸਫ਼ ਬੇਗ ਆ ਗਿਆ।ਜ਼ਾਹਿਦ ਬੇਗ ਤਾਂ ਕੁਝ ਘਬਰਾਇਆ ਪਰ ਉਸ ਬਦਮਾਸ਼ ਤੀਵੀਂ ਨੇ ਅੱਗੋਂ ਭੱਜ ਕੇ ਜਾ ਕੇ

ਆਪਣੇ ਪਤੀ ਦੀ ਬਾਂਹ ਫੜੀ ਕਿ ਵੇਖੋਂ ਮੈਂ ਤੁਹਾਡੇ ਇਲਾਜ ਵਾਸਤੇ ਵੈਦ ਮੰਗਵਾਇਆ ਹੈ। ਉਸਦੇ ਇਸ ਚਰਿੱਤ੍ਰ ਨੂੰ ਵੇਖ ਕੇ ਜ਼ਾਹਿਦ ਬੇਗ ਵੀ ਸਾਵਧਾਨ ਹੋ ਗਿਆ। ਤੇ ਉਸਨੇ ਉਸਦੇ ਰੋਗ ਬਾਰੇ ਪਹਿਲਾਂ ਹੀ ਕਈ ਵਾਰੀ ਉਸਦੀ ਤ੍ਰੀਮਤ ਤੋਂ ਸੁਣਿਆ ਸੀ। ਉਹ ਯੂਸਫ ਬੇਗ ਦੀ ਨਬਜ਼ ਫੜ ਕੇ ਆਖਣ ਲੱਗਾ ਕਿ ਬੱਲੇ -ਬੱਲੇ ਤੁਸੀਂ ਤਾਂ ਤ੍ਰਿਦੋਖ ਰੋਗ ਤੋਂ ਪੀੜਤ ਹੋਂ। ਕੀ ਤੁਹਾਨੂੰ ਚੱਕਰ ਆਉਂਦੇ ਹਨ, ਕੀ ਤੁਹਾਡਾ ਸਾਹ ਫੁੱਲਦਾ ਹੈ? ਕੀ ਬਹੁਤੇ ਖੜ੍ਹੇ ਰਹਿਣ ਨਾਲ ਤੁਹਾਡੀਆਂ ਲੱਤਾਂ ਕੰਬਦੀਆਂ ਹਨ ਤਾਂ ਯੂਸਫ਼ ਬੇਗ ਨੇ ਅੱਗੋਂ ਆਖਿਆ ਹਾਂ ਹਕੀਮ ਜੀ ਇਹੋ ਕੁਛ ਹੁੰਦਾ ਹੈ। ਵੈਦ ਜੀ ਆਖਣ ਲੱਗੇ ਤਾਂ ਫਿਰ ਅਸੀਂ ਤੁਹਾਡੇ ਰੋਗ ਨੂੰ ਜੜ ਵਿੱਚੋਂ ਹੀ ਚੁੱਕ ਦਿੰਦੇ ਹਾਂ। ਲਉ ਪਹਿਲਾਂ ਏਸ ਡੱਡ ਦੇ ਦੰਦੀ ਵੱਢੋ, ਫਿਰ ਸਾਹਮਣੇ ਖੜੋਤੀ ਬੱਕਰੀ ਨੂੰ ਮੱਥਾ ਟੇਕੋ। ਆਪਣੇ ਸਿਰ ਵਿੱਚ ਆਪਣੇ ਹੱਥੀਂ ਪੰਜ ਜੁੱਤੀਆਂ ਮਾਰੋ ਉਸਤੋਂ ਬਾਅਦ ਆਪ ਉੱਠ ਕੇ ਉਸਦੇ ਸਿਰ ਵਿੱਚ ਸੁਆਹ ਪਾ ਦਿੱਤੀ ਤੇ ਮੁੱਛਾਂ ਮੁੰਨ ਦਿੱਤੀਆਂ। ਇੱਕ ਡੰਡਾ ਲੈ ਕੇ ਉਸਦੀ ਗੁਦਾ ਵਿੱਚ ਫੇਰ ਦਿੱਤਾ। ਫਿਰ ਇੱਕ ਗੋਦੜੀ ਉਸਦੇ ਗਲ ਵਿੱਚ ਪਾ ਕੇ ਉਸਨੂੰ ਭਿਖਿਆ ਮੰਗਣ ਤੋਰ ਦਿੱਤਾ ਤੇ ਉਸਦੀ ਜ਼ਨਾਨੀ ਨਾਲ ਰੰਗਰਲੀਆਂ ਮਾਣ ਕੇ ਆਪ ਵੀ ਤੁਰਦਾ ਲੱਗਿਆ। ਜਦੋਂ ਖਾਨ ਸਾਹਿਬ ਭਿਕਸ਼ਾ ਲੈ ਕੇ ਵਾਪਿਸ ਆਏ ਤੇ ਪੁੱਛਿਆ ਕਿ ਮੇਰਾ ਰੋਗ ਹਰਤਾ ਵੈਦ ਗੁਰੂ ਕਿੱਧਰ ਗਿਆ ਤਾਂ ਉਸ ਸਤਵੰਤੀ ਨੇ ਅੱਗੋਂ ਆਖਿਆ ਕਿ ਵਾਹ ਜੀ ਵਾਹ ਤੁਸੀਂ ਵੀ ਬੜੇ ਭੋਲੇ ਹੋਂ। ਕੀ ਰਸਾਇਣੀ ਤੇ ਮੰਤਰ ਦੇਣ ਵਾਲੇ ਸਿੱਧ ਪੁਰਸ਼ ਕਦੇ ਇੱਕ ਥਾਂ ਉੱਪਰ ਰੁਕਦੇ ਹਨ? ਉਹਨਾਂ ਨੇ ਥੋਡਾ ਰੋਗ ਨਿਵਾਰਣ ਕੀਤਾ ਮੈਨੂੰ ਕੋਈ ਵਸਤੂ ਲੈਣ ਲਈ ਅੰਦਰ ਭੇਜਿਆ ਤੇ ਆਪ ਅੰਤਰ ਧਿਆਨ ਹੋ ਗਏ। ਸੋ ਇਹ ਕਥਾ ਲਿਖ ਕੇ ਹਜ਼ੂਰ ਸਾਨੂੰ ਇਹ ਉਪਦੇਸ਼ ਕਰਦੇ ਹਨ ਕਿ ਜ਼ਨਾਨੀਆਂ ਦੇ ਪਿੱਛੇ ਲੱਗ ਕੇ ਜਣੇ ਖਣੇ ਨੂੰ ਆਪਣਾ ਗੁਰੂ ਨਾ ਬਣਾਓ। ਅੱਜ ਕੱਲ੍ਹ ਵੀ ਇਹੋ ਜਿਹੇ ਅਨੇਕ ਹੀ ਉਦਾਹਰਣ ਮਿਲਦੇ ਹਨ। ਜਿੱਥੇ ਵਿਗੜੀਆਂ ਹੋਈਆਂ ਰੰਨਾਂ ਨੇ ਆਪਣੀ ਇੱਛਾ ਪੂਰਤੀ ਲਈ ਹੱਟੇ ਕੱਟੇ ਸਾਧ ਗੁਰੂ ਬਣਾ ਕੇ ਘਰਾਂ ਵਿੱਚ ਰੱਖੇ ਹੋਏ ਹਨ। ਵੱਡੇ ਵੱਡੇ ਸਰਦਾਰ, ਬਾਬੂ, ਸੇਠ, ਸ਼ਾਹੂਕਾਰ ਆਪ ਤਾਂ ਦਿਨ ਰਾਤ ਧਨ ਕਮਾਉਣ ਵਾਸਤੇ ਘਰੋਂ ਬਾਹਰ ਰਾਤਾਂ ਕੱਟਦੇ ਹਨ ਤੇ ਘਰੇ ਬਾਬੇ ਹੁਰੀਂ ਉਹਨਾਂ ਦੇ ਦੁੱਖ ਦਰਿੱਦਰ ਕੱਟਣ ਵਾਸਤੇ ਆਪਣੇ ਭੈਰਵੀ ਚੱਕਰ ਚਲਾਉਂਦੇ ਰਹਿੰਦੇ ਹਨ। ਸੋ ਮਹਾਰਾਜ ਨੇ ਕ੍ਰਿਪਾ ਕਰਕੇ ਏਹੋ ਜਿਹੇ ਪਾਖੰਡੀਆਂ ਤੋਂ ਬਚਣ ਦੀ ਸਿੱਖਿਆ ਦੇਣ ਵਾਸਤੇ ਇਹ ਚਰਿੱਤ੍ਰ ਲਿਖਿਆ ਹੈ।

ਅੱਗੇ ਦਸਵਾਂ ਚਰਿੱਤ੍ਰ ਪੜ੍ਹਕੇ ਵੇਖੋ ਕਿ ਕੁਕਰਮਾਂ ਵਿੱਚ ਲੀਨ ਇੱਕ ਔਰਤ ਦੀ ਕਥਾ ਇਉਂ ਲਿਖੀ ਹੈ ਕਿ ਇੱਕ ਸ਼ਾਹੂਕਾਰ ਵਿਉਪਾਰੀ ਆਪਣੀ ਇਸਤਰੀ ਨੂੰ ਇਕੱਲੀ ਛੱਡ ਕੇ ਦੂਰ ਦੇਸ਼ ਚਲਾ ਜਾਂਦਾ ਹੈ ਅਤੇ ਪਿੱਛੋਂ ਉਹ ਕਾਮ ਦੇ ਵੱਸ ਹੋ ਕੇ ਇੱਕ ਰਿਸ਼ਟ ਪੁਸ਼ਟ ਮਨੁੱਖ ਨਾਲ ਸੰਬੰਧ ਬਣਾ ਲੈਂਦੀ ਹੈ। ਦੋਹਾਂ ਦੀ ਕਾਮ ਕ੍ਰੀੜਾ ਆਰੰਭ ਹੋ ਜਾਂਦੀ ਹੈ ਪਰ ਵਿੱਚ ਵਿਘਨ ਪਾਉਂਦਾ ਹੈ ਉਸਦਾ ਇੱਕ ਸਾਲ ਦਾ ਬੱਚਾ ਜੋ ਕਿ ਉਹਨਾਂ ਦੇ ਸਮਾਗਮ ਵੇਲੇ ਭੁੱਖ ਦਾ ਮਾਰਿਆ ਚੀਕਣ ਲੱਗ

ਪੈਂਦਾ ਹੈ। ਇੱਕ ਦਿਨ ਉਸਦਾ ਪ੍ਰੇਮੀ ਉਸ ਬੱਚੇ ਦੇ ਰੋਣ ਤੋਂ ਏਨਾ ਦੁਖੀ ਹੋਇਆ ਕਿ ਉਸਨੇ ਸੇਠਾਣੀ ਨੂੰ ਖਿਝ ਕੇ ਆਖਿਆ ਕਿ ਤੂੰ ਪੱਕੇ ਤੌਰ ਤੇ ਇਸਨੂੰ ਚੁੱਪ ਕਿਉਂ ਨਹੀਂ ਕਰਾਉਂਦੀ ਤਾਂ ਉਹ ਡਾਇਣ ਉੱਠੀ ਤੇ ਗਲ ਘੁੱਟ ਕੇ ਉਸ ਮਾਸੂਮ ਨੂੰ ਜਾਨੋਂ ਹੀ ਮਾਰ ਦਿੱਤਾ ਤੇ ਆਪ ਯਾਰ ਦੇ ਗਲ ਆ ਲੱਗੀ। ਜਦੋਂ ਕਾਫ਼ੀ ਚਿਰ ਬੱਚਾ ਨਾ ਰੋਇਆ ਤਾਂ ਉਸ ਵਿਭਚਾਰੀ ਨੇ ਆਖਿਆ ਬਾਲ ਰੋਂਦਾ ਕਿਉਂ ਨਹੀਂ ਤਾਂ ਉਹ ਅੱਗੋਂ ਹੱਸ ਕੇ ਆਖਣ ਲੱਗੀ ਕਿ ਜੇ ਜਿਉਂਦਾ ਹੋਊਗਾ ਤਾਂ ਰੋਊਗਾ। ਉਸਦੀ ਇਸ ਕਰਤੂਤ ਨੂੰ ਵੇਖ ਕੇ ਉਹ ਆਦਮੀ ਘ੍ਰਿਣਾ, ਡਰ ਤੇ ਗੁੱਸੇ ਨਾਲ ਕੰਬ ਉੱਠਿਆ ਪਰ ਜਦੋਂ ਉਸ ਤੀਵੀਂ ਨੇ ਉਸਦੀਆਂ ਅੱਖਾਂ ਵਿੱਚ ਖੋਟ ਵੇਖਿਆ ਤਾਂ ਉਸਨੇ ਉਸਨੂੰ ਵੀ ਖੰਜਰ ਮਾਰ ਕੇ ਓਥੇ ਹੀ ਖ਼ਤਮ ਕਰ ਦਿੱਤਾ। ਪਰ ਉਸਦੀ ਇਸ ਕਰਤੂਤ ਨੂੰ ਕਿਸੇ ਨੇ ਬਾਹਰੋਂ ਆਏ ਉਸਦੇ ਪਤੀ ਨੂੰ ਦੱਸ ਦਿੱਤਾ ਕਿ ਤੇਰੀ ਤੀਵੀਂ ਨੇ ਤੇਰੇ ਪੁੱਤਰ ਅਤੇ ਇੱਕ ਗੈਰ ਮਰਦ ਨੂੰ ਮਾਰ ਕੇ ਘਰ ਦੇ ਦੱਖਣ ਕੋਨੇ ਵਿੱਚ ਗੱਡ ਦਿੱਤਾ ਹੈ। ਜਦੋਂ ਰਾਤ ਵੇਲੇ ਉਸ ਬਾਣੀਏ ਨੇ ਉਸਨੂੰ ਉਹ ਕੋਨਾ ਖੋਦਣ ਲਈ ਕਿਹਾ ਤਾਂ ਉਸਨੇ ਤੁਰੰਤ ਤੇਗ ਨਾਲ ਆਪਣੇ ਪਤੀ ਨੂੰ ਵੀ ਚੱਲਦਾ ਕਰ ਦਿੱਤਾ ਤੇ ਸਵੇਰੇ ਲੋਕਾਂ ਵਿੱਚ ਇਹ ਪ੍ਰਚਾਰ ਕਰ ਦਿੱਤਾ ਕਿ ਰਾਤ ਸਾਡੇ ਘਰ ਚੋਰ ਆਏ ਜੋ ਸਾਡਾ ਸਾਰਾ ਧਨ ਲੁੱਟ ਕੇ ਲੈ ਗਏ ਅਤੇ ਮੇਰੇ ਪਤੀ ਨੂੰ ਮਾਰ ਗਏ। ਹੁਣ ਮੈਂ ਅਪਾਣੇ ਪਤੀ ਦੇ ਨਾਲ ਹੀ ਸਤੀ ਹੋਵਾਂਗੀ ਤੇ ਉਸਨੇ ਕੀਤਾ ਵੀ ਏਂਵੇਂ। ਲੋਕਾਂ ਨੇ ਖ਼ੂਬ ਢੋਲ ਢਮੱਕੇ ਨਾਲ ਉਸਦੇ ਸਤੀ ਕਰਮ ਦਾ ਪ੍ਰਚਾਰ ਸਵਾਗਤ ਕੀਤਾ ਅਤੇ ਇਸ ਵੇਲੇ ਇਕੱਠ ਵਿੱਚ ਉਹ ਸੱਜਣ ਵੀ ਸੀ ਜਿਸਨੇ ਇਹ ਸਾਰਾ ਡਰਾਮਾ ਮੁੱਢ ਤੋਂ ਵੇਖਿਆ ਸੀ। ਉਸਨੇ ਜਦੋਂ ਉਸ ਇਸਤਰੀ ਨੂੰ ਆਖਿਆ ਕਿ ਉਤਰੋ-ਉੱਤਰ ਤੂੰ ਤਿੰਨ ਪਾਪ ਕਰਕੇ ਹੁਣ ਇਹ ਸਤੀ ਹੋਣ ਦਾ ਪਾਖੰਡ ਕਿਉਂ ਕਰਦੀ ਹੈਂ ਤਾਂ ਅੱਗੋਂ ਉਸਨੇ ਹੱਸ ਕੇ ਕਿਹਾ ਕਿ ਸ਼ੁਕਰ ਮਨਾ ਕਿ ਤੂੰ ਮੈਨੂੰ ਲੇਟ ਮਿਲਿਆ ਹੈ ਨਹੀਂ ਤਾਂ ਤੇਰੀ ਟਿਕਟ ਕੱਟ ਕੇ ਤੈਨੂੰ ਵੀ ਏਸੇ ਗੱਡੀ ਚਾੜ੍ਹ ਦੇਣਾ ਸੀ। ਮੇਰੇ ਇਸ ਸਤੀ ਹੋਣ ਦੀ ਵਜ੍ਹਾ ਹੀ ਤੂੰ ਹੈਂ ਕਿਉਂਕਿ ਮੈਂ ਪੁੱਤ ਤਾਂ ਮਾਰਿਆ ਉਹ ਮੇਰੇ ਅਨੰਦ ਵਿੱਚ ਵਿਘਨ ਪਾਉਂਦਾ ਸੀ, ਯਾਰ ਤਾਂ ਮਾਰਿਆ ਕਿਉਂਕਿ ਉਸਦੇ ਮਨ ਵਿੱਚ ਖੋਟ ਆ ਗਿਆ ਸੀ, ਪਤੀ ਤਾਂ ਮਾਰਿਆ ਉਸਨੇ ਮੈਨੂੰ ਸਵੇਰ ਨੂੰ ਸਮਾਜ ਵਿੱਚ ਬੇਇੱਜ਼ਤ ਕਰਕੇ ਦੰਡ ਦੀ ਪਾਤਰ ਬਣਾ ਕੇ ਰਾਜੇ ਦੇ ਪੇਸ਼ ਕਰ ਦੇਣਾ ਸੀ ਜਿੱਥੇ ਮੇਰੀ ਜ਼ਿੰਦਗੀ ਨਰਕ ਤੋਂ ਵੀ ਮਾੜੀ ਹੋ ਜਾਣੀ ਸੀ ਤੇ ਸਤੀ ਤਾਂ ਹੋਣ ਚੱਲੀ ਹਾਂ ਕਿ ਜਿਵੇਂ ਤੂੰ ਮੈਨੂੰ ਜਾਂ ਮੇਰੇ ਸਾਰੇ ਇਸ ਨਾਟਕ ਨੂੰ ਵੇਖ ਲਿਆ ਇਸੇ ਤਰ੍ਹਾਂ ਮੈਂ ਵੀ ਤੈਨੂੰ ਵੇਖ ਲਿਆ ਸੀ ਪਰ ਤੂੰ ਮੈਨੂੰ ਸੁੱਖ ਪੂਰਵਕ ਜਿਉਣ ਨਹੀ ਸੀ ਦੇਣਾ ਕਿਉਂਕਿ ਤੂੰ ਮੇਰੇ ਸਾਰੇ ਪਾਪਾਂ ਦਾ ਸਾਕਸ਼ੀ ਸੀ। ਲੇਕਿਨ ਤੇਰੇ ਕਰਮ ਚੰਗੇ ਕਰਕੇ ਤੂੰ ਮੇਰੀ ਮਾਰ ਵਿੱਚੋਂ ਬਚ ਗਿਆ ਇਸ ਕਰਕੇ ਮੈਨੂੰ ਸਤੀ ਹੋਣ ਦਾ ਸਾਂਗ ਰਚਾਉਣਾ ਪਿਆ। ਸੋ ਗੁਰੂ ਜੀ ਇਸ ਪ੍ਰਸੰਗ ਦੇ ਅਖੀਰ ਵਿੱਚ ਕਹਿੰਦੇ ਹਨ ਕਿ ਕਦੇ ਵੀ ਆਪਣੇ ਮਨ ਦੀ ਗੱਲ ਔਰਤ ਨੂੰ ਨਾ ਦੱਸੋ ਅਤੇ ਰੂਪਵਤੀ ਤੇ ਨੌਜਵਾਨ ਇਸਤਰੀ ਨੂੰ ਕਦੇ ਇਕੱਲਿਆਂ ਨਾ ਛੱਡੋ ਤੇ ਤੀਜੀ ਸਿੱਖਿਆ ਇਹ ਕਿ ਔਰਤ ਆਪਣੇ ਸਵਾਰਥ ਲਈ ਤੇ ਪਾਪ ਉੱਪਰ

ਪਰਦਾ ਪਾਉਣ ਲਈ ਵੱਡੇ ਤੋਂ ਵੱਡਾ ਪਾਪ ਵੀ ਕਰ ਗੁਜ਼ਰਦੀ ਹੈ ਇਸ ਲਈ ਮਨੁੱਖ ਨੂੰ ਹਰ ਨਜ਼ਰੀਏ ਤੋਂ ਸਾਵਧਾਨ ਰਹਿਣ ਦੀ ਲੋੜ ਹੈ ਅਤੇ ਨਾਲ ਹੀ ਹਜ਼ੂਰ ਉਪਦੇਸ਼ ਕਰਦੇ ਹਨ ਕਿ ਔਰਤ ਨੂੰ ਆਪਣਾ ਮਨ ਦੇਣ ਦੀ ਬਜਾਇ ਸਗੋਂ ਉਸਦਾ ਚਿੱਤ ਚੁਰਾਕੇ ਸਦਾ ਆਪਣੇ ਪਾਸ ਰੱਖੋ ਕਿਉਂ ਕਿ ਜੇ ਤੁਸੀਂ ਉਸਨੂੰ ਕੋਈ ਦਿਲ ਦਾ ਭੇਦ ਦੱਸੋਂਗੇ ਤਾਂ ਉਸਨੇ ਤੁਰੰਤ ਉਸਦਾ ਪ੍ਰਚਾਰ ਕਰ ਦੇਣਾ ਹੈ ਤੇ ਤੁਹਾਡੇ ਪੱਲੇ ਸਿਵਾਏ ਪਛਤਾਵੇ ਤੋਂ ਹੋਰ ਕੁਝ ਨਹੀਂ ਪੈਣਾ।ਅਜਿਹਾ ਹੀ ਪਵਿੱਤਰ ਗੁਰਬਾਣੀ ਦਾ ਵਾਕ ਹੈ :-

"ਨਉਮੀ ਨਵੇ ਛਿਦ੍ਰ ਅਪਵੀਤ।
ਹਰਿਨਾਮੁ ਨ ਜਪਹਿ ਕਰਤ ਬਿਪਰੀਤ॥"
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ।ਕਰਨ ਨ ਸੁਨਹੀ ਹਰਿ ਜਸੁ ਬਿੰਦ॥
ਹਿਰਹਿ ਪਰ ਦਾਰਬੁ ਉਦਰ ਕੈ ਭਾਈ।ਅਗਨਿ ਨ ਨਿਵਰੈ ਤ੍ਰਿਸ਼ਨਾ ਨਾ ਬੁਝਾਈ॥
ਹਰਿ ਸੇਵਾ ਬਿਨੁ ਇਹ ਫਲ ਲਾਗੇ।ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥
(ਪੰਨਾ ੨੯੮,ਮ:੫)

ਦਸਮ ਬਾਣੀ ਦੀ ਭੰਡੀ ਦੇ ਅਲੰਬਰਦਾਰ ਇੱਕ ਪੰਜਾਬੀ ਵਿੱਚ ਛਪਦੇ ਅਖ਼ਬਾਰ ਸਪੋਕਸਮੈਨ ਦੀ ਗੱਲ ਕਰਨਾ ਵੀ ਏਥੇ ਜ਼ਰੂਰੀ ਹੈ ਜੋਕਿ ਉਸਨੇ ਇਸ਼ਤਿਹਾਰ ਦੇ ਰੂਪ ਵਿੱਚ ੧੧ ਨਵੰਬਰ ੨੦੦੬ ਦੇ ਪੰਨਾ ੯ ਉੱਪਰ ਛਾਪਿਆ ਹੈ।ਅਸੀਂ ਇਸ ਅਖ਼ਬਾਰ ਦੇ ਸੰਪਾਦਕ ਨੂੰ ਤੇ ਇਸ਼ਤਿਹਾਰ ਦੇਣ ਵਾਲਿਆਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਸਾਡਾ ਦਸਮ ਬਾਣੀ ਦੇ ਪੱਖਪਾਤੀ ਸਿੱਖਾਂ ਦਾ ਕਸੂਰ ਸਿਰਫ਼ ਇਤਨਾ ਹੈ ਕਿ ਅਸੀਂ ਆਪਣੇ ਪੁਰਾਤਨ ਵਿਦਵਾਨ, ਖੋਜੀ ਇਤਿਹਾਸਕਾਰ,ਕਵੀ, ਆਲੋਚਕ,ਤੱਤਵੇਤਾ,ਸਾਧੂ,ਸਿੱਖ ਰਾਜੇ ਅਤੇ ਖ਼ਾਨਦਾਨੀ ਗੁਰੂ ਘਰਾਣਿਆਂ ਉੱਪਰ ਵਿਸ਼ਵਾਸ ਕਰਕੇ ਦਸਮ ਬਾਣੀ ਨੂੰ ਸਿਰਫ਼ ਚੜ੍ਹਦੀ ਕਲਾ ਦੇ ਪੁੰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਾਂ।ਜਿਸਦੇ ਪੱਖ ਵਿੱਚ ਉਦਾਸੀ,ਨਿਰਮਲੇ,ਨਿਹੰਗ,ਨਾਮਧਾਰੀ,ਸੇਵਾਪੰਥੀ,ਦਮਦਮੀ ਟਕਸਾਲ ਆਦਿ ਅਨੇਕਾਂ ਸੰਪ੍ਰਦਾਵਾਂ ਤੇ ਉਹਨਾਂ ਦੇ ਮੁਖੀ ਬਜ਼ੁਰਗ ਖੜ੍ਹੇ ਹਨ ਅਤੇ ਲੱਗਭੱਗ ੩੦੦ ਸਾਲ ਤੱਕ ਅਸੀਂ ਇਸ ਅਤਿ ਗੁੰਝਲਦਾਰ ਬਾਣੀ ਨੂੰ ਸੰਭਾਲ ਕੇ ਰੱਖਿਆ।ਆਪਣੀ ਤੁੱਛ ਬੁੱਧੀ ਅਨੁਸਾਰ ਸਮਝਿਆ, ਵਿਚਾਰਿਆ ਤੇ ਸਾਂਭਿਆ।ਪਰ ਤੁਸੀਂ ਇਸ ਥੋੜੇ ਜਿਹੇ ਸਮੇਂ ਵਿੱਚ ਕੀ ਕੜ੍ਹੀ ਘੋਲੀ ਹੈ, ਕਦੇ ਇਸ ਪਾਪ ਬਾਰੇ ਵਿਚਾਰ ਕੀਤੀ ਹੈ ?ਅਸੀਂ ਵੱਡੇ ਵੱਡੇ ਖੋਜੀ ਵਿਦਵਾਨਾਂ ਦੇ ਮੁੱਖੋ ਸੁਣਿਆ ਹੈ ਕਿ ਅਧਿਆਤਮ ਸਾਹਿਤ ਦਾ ਸਰੂਪ ਸਮੁੰਦਰ ਵਰਗਾ ਹੈ।ਇਸਨੂੰ ਜੇ ਕੋਈ ਲਾਇਕ ਉਸਤਾਦ ਤੋਂ ਬਿਨਾਂ ਆਪਣੇ ਆਪ ਵਾਚੇ ਪਰਖੇਗਾ ਤਾਂ ਉਸਦੀ ਉਹੀ ਦਸ਼ਾ ਹੋਵੇਗੀ ਜੋ ਇੱਕ ਸਮੁੰਦਰ ਦਾ ਪਾਣੀ ਪੀਣ ਵਾਲੇ ਦੀ ਹੁੰਦੀ ਹੈ।ਕਿਉਂਕਿ ਸਮੁੰਦਰ ਦਾ ਪਾਣੀ ਨਾ ਨਹਾਉਣ ਦੇ ਕੰਮ ਆਉਂਦਾ ਹੈ, ਨਾ ਕੱਪੜੇ ਧੋਣ ਦੇ, ਨਾ ਉਸਨੂੰ ਪੀਤਾ ਜਾ ਸਕਦਾ ਹੈ, ਨਾ ਹੀ ਅੱਖਾਂ ਉੱਪਰ ਛਿੱਟੇ ਮਾਰੇ ਜਾ ਸਕਦੇ ਹਨ।ਜੇ ਕੋਈ ਮਨ ਹੱਠ ਕਰਕੇ ਮੂਰਖ ਉਸਨੂੰ ਪੀ ਲਵੇ ਤਾਂ ਉਸਨੂੰ ਦਸਤ ਲੱਗਦੇ ਹਨ, ਉਲਟੀਆਂ ਆਉਂਦੀਆਂ ਹਨ ਤੇ ਪੇਟ ਖ਼ਰਾਬ ਹੋ ਜਾਂਦਾ

ਹੈ। ਪਰ ਜਦੋਂ ਉਹੀ ਪਾਣੀ ਬੱਦਲਾਂ ਰਾਹੀਂ ਧਰਤੀ ਉੱਪਰ ਵਰਸਦਾ ਹੈ ਤਾਂ ਅੰਮ੍ਰਿਤ ਬਣ ਜਾਂਦਾ ਹੈ। ਏਸੇ ਤਰ੍ਹਾਂ ਹੀ ਸਾਰੇ ਧਰਮਾਂ,ਮੱਤ ਮਤਾਂਤਰਾਂ ਦੇ ਪੁਰਾਤਨ ਗ੍ਰੰਥਾਂ ਦੀ ਗੱਲ ਹੈ। ਉਹਨਾਂ ਨੂੰ ਜੇ ਕਿਸੇ ਬ੍ਰਹਮਗਿਆਨੀ ਮਹਾਂਪੁਰਖ ਦੇ ਮੂੰਹੋਂ ਸੁਣੋਗੇ ਤਾਂ ਉਸਦੇ ਨਿਰਮਲ ਅਰਥ ਸਮਝ ਵਿੱਚ ਪੈਣਗੇ। ਦਸਮ ਗ੍ਰੰਥ ਵਿੱਚ ਜਿਹੜੀ ਗੁਹਜ ਬਾਣੀ ਅਸੀਂ ਸਾਰੀਆਂ ਸੰਪ੍ਰਦਾਵਾਂ ਨੇ ਹੁਣ ਤੱਕ ਸਾਂਭ ਸਾਂਭ ਕੇ ਰੱਖੀ ਕਿਉਂਕਿ ਅਸੀਂ ਇਹ ਗੱਲ ਜਾਣਦੇ ਸੀ ਕਿ ਸਾਰੀਆਂ ਗੱਲਾਂ ਪਬਲਿਕ ਵਿੱਚ ਨਹੀਂ ਦੱਸੀਆਂ ਜਾ ਸਕਦੀਆਂ। ਇਹਨਾਂ ਸਿਆਣਿਆਂ ਨੂੰ ਕੋਈ ਪੁੱਛੇ ਕਿ ਪੁਲੀਸ ਭਰਤੀ ਵੇਲੇ ਕੀ ਉਹਨਾਂ ਦੇ ਕਰਮਚਾਰੀ ਮਹਿਕਮੇ ਦੇ ਭੇਦ ਗੁਪਤ ਰੱਖਣ ਦੀ ਕਸਮ ਨਹੀਂ ਖਾਂਦੇ?ਫੌਜੀਆਂ ਤੋਂ ਸਹੁੰ ਨਹੀਂ ਚੁਕਾਈ ਜਾਂਦੀ ?ਜਦੋਂ ਕੋਈ ਐਮ.ਐੱਲ.ਏ ਜਾਂ ਐਮ.ਪੀ ਵਜ਼ੀਰ ਬਣਦਾ ਹੈ ਤਾਂ ਉਹ ਦੇਸ਼ ਦੇ ਰਾਜ਼ ਗੁਪਤ ਰੱਖਣ ਦੀ ਕਸਮ ਨਹੀਂ ਚੁੱਕਦਾ?ਹਰ ਵਰਗ ਸੰਪ੍ਰਦਾਇ, ਸੁਸਾਇਟੀ ਉੱਪਰ ਇਹ ਨਿਯਮ ਲਾਗੂ ਹੁੰਦਾ ਹੈ ਕਿ ਉਹ ਆਪਣੇ ਘਰ ਦੇ ਗੁੱਝੇ ਭੇਦ ਲੋਕਾਂ ਨੂੰ ਨਾ ਦੱਸੇ। ਪਰ ਇਹਨਾਂ ਨੇ ਏਨੇ ਰਹੱਸ ਆਤਮਿਕ ਪੱਖ ਨੂੰ ਨੰਗਾ ਕਰਕੇ ਉਹ ਭੜਥੂ ਪਾਇਆ ਹੈ ਜਿਸ ਨਾਲ ਸਾਰੀ ਕੌਮ ਹੀ ਸ਼ਰਮਿੰਦਾ ਕਰ ਦਿੱਤੀ ਅਤੇ ਫਿਰ ਇਹ ਢੀਠ ਇਤਨੇ ਹਨ ਕਿ ਇਹਨਾਂ ਦੇ ਮੋਢੀਆਂ ਨੂੰਵਾਰ ਵਾਰ ਪੰਥ 'ਚੋਂ ਖਾਰਜ ਕੀਤਾ ਸਜਾਵਾਂ ਦਿੱਤੀਆਂ ਪਰ ਇਹ ਆਪਣੀਆਂ ਹਰਕਤਾਂ ਤੋਂ ਬਾਝ ਨਹੀਂ ਆਏ। ਭਾਂਵੇਂ ਉਹ ਭਸੌੜੀਆ ਤੇਜਾ ਸਿੰਘ ਹੋਵੇ, ਭਾਂਵੇ ਭਾਗ ਸਿੰਘ ਤੇ ਭਾਵੇਂ ਕਾਲਾ ਅਫਗਾਨਾ ਤੇ ਚਾਹੇ ਕੋਈ ਹੋਰ। ਇਹ ਤਾਂ ਭੱਦਰ ਪੁਰਸ਼ ਏਥੋਂ ਤੱਕ ਗਿਰ ਗਏ ਕਿ ਇਹ ਜੱਥੇਦਾਰ ਅਕਾਲ ਤਖ਼ਤ ਨੂੰ ਜਾਂ ਉਸਦੇ ਹੁਕਮਨਾਮੇ ਨੂੰ ਹੀ ਨਹੀਂ ਮੰਨਦੇ। ਇਹਨਾਂ ਨੂੰ ਪੁੱਛੋ ਕਿ ਜਿਹੜੇ ਤੁਸੀਂ ਗੁਰਬਾਣੀ ਦੇ ਗੁਟਕਿਆਂ ਨੂੰ ਪੰਜ ਤਾਰਾ ਹੋਟਲਾਂ ਵਿੱਚ ਲਿਜਾਣ ਦੀ ਗੱਲ ਕਰਦੇ ਹੋਂ, ਤੁਸੀਂ ਆਪ ਕਿੰਨੇ ਕੁ ਗੁਰਬਾਣੀ ਦਾ ਸਤਿਕਾਰ ਕਰਨ ਵਾਲੇ ਮਰਜੀਵੜੇ ਹੋਂ?ਇਸ ਲਈ ਇਹਨਾਂ ਦੀਆਂ ਉਪਰੋਕਤ ਇਸ਼ਤਿਹਾਰ ਵਿੱਚ ਕੀਤੀਆਂ ਉਟੰਕਣਾ ਭਾਂਵੇਂ ਸਾਰੀਆਂ ਦਾ ਤਾਂ ਉੱਤਰ ਦੇਣ ਯੋਗ ਨਹੀਂ ਪਰ ਨਮੂਨੇ ਵਜੋਂ ਅਸੀਂ ਇਹਨਾਂ ਦਾ ਸਮਾਧਾਨ ਕਰਦੇ ਹਾਂ। ਜਿਵੇਂ ਇਹ ਦਸਮ ਦੇ ਪੰਨਾ ੧੦੧੦ ਚਰਿੱਤ੍ਰ ੧੩੪ ਦੀ ਪੰਗਤੀ ਨੂੰ ਕੋਟ ਕਰਦੇ ਹਨ। ਯਥਾ:-ਨ੍ਰਿਪ ਕੋ ਪਕਰਿ ਭੁਜਨ ਤੇ ਲੀਯੋ,ਗੁਦਾ ਭੋਗ ਤਾਂ ਕੋ ਦ੍ਰਿੜ ਕੀਓ"ਜਿਸਦਾ ਅਰਥ ਹੈ ਕਿ ਉਸ ਵਿਅਕਤੀ ਨੇ ਰਾਜੇ ਨੂੰ ਬਾਹਾਂ ਤੋਂ ਫੜ੍ਹਕੇ ਉਸ ਨਾਲ ਮੁੰਡਾਬਾਜ਼ੀ ਕੀਤੀ। ਪਰ ਇਹ ਲੋਕਾਂ ਨੂੰ ਇਸ ਚਰਿੱਤ੍ਰ ਦਾ ਭਾਵ ਅਰਥ ਨਹੀਂ ਸਮਝਾ ਸਕੇ ਜੋ ਕਿ ਇਸ ਪ੍ਰਕਾਰ ਹੈ। ਇੱਕ ਸਬਕ ਸਿੰਘ ਨਾਮ ਦਾ ਰਾਜਾ ਹੈ, ਜੋ ਕਿ ਅਤਿ ਦਰਜੇ ਦਾ ਵਿਸ਼ੱਈ ਤੇ ਪਾਮਰ ਹੈ ਉਸਦੇ ਘਰ ਇੱਕ ਬਹੁਤ ਹੀ ਸੁੰਦਰ, .ਸੁਸ਼ੀਲ,ਤੇ ਗੁਣਵੰਤੀ ਰਾਣੀ ਹੈ। ਪਰ ਉਹ ਰਾਜਾ ਆਪਣੇ ਧਰਮ, ਆਚਰਣ ਤੇ ਪਦਵੀ ਤੋਂ ਏਨਾ ਗਿਰਿਆ ਹੋਇਆ ਹੈ ਕਿ ਜਿਸ ਕਿਸੇ ਵੀ ਸੁੰਦਰ ਇਸਤਰੀ ਨੂੰ ਵੇਖ ਲੈਂਦਾ ਹੈ ਉਸਨੂੰ ਨਿਰਲੱਜਤਾ ਪੂਰਨ ਢੰਗ ਨਾਲ ਆਪਣੇ ਪਾਸ ਬੁਲਾਉਂਦਾ ਹੈ। ਭਾਂਵੇਂ ਉਹ ਕਿਸੇ ਬ੍ਰਾਹਮਣ ਦੀ ਪਤਨੀ ਹੋਵੇ ਚਾਹੇ ਕਾਜੀ ਦੀ, ਕਿਸੇ ਵਜ਼ੀਰ ਦੀ ਕੰਨਿਆ ਹੈ ਜਾਂ ਸੈਨਾਪਤੀ ਦੀ ਅਰਥਾਤ ਹਕੀਮ, ਮੁਨੀਮ,

ਲੇਖਕ, ਅਧਿਆਪਕ, ਸੇਠ, ਸ਼ਾਹੂਕਾਰ, ਊਚ ਨੀਚ ਜਿਸ ਕਿਸੇ ਦੀ ਵੀ ਪਤਨੀ, ਮਾਂ, ਭੈਣ, ਪੁੱਤਰੀ, ਉਸਨੂੰ ਭਾ ਜਾਂਦੀ ਸੀ ਤਾਂ ਉਸਨੂੰ ਲੋਭ, ਲਾਲਚ, ਡਰ, ਭੈਅ ਦੇ ਕੇ ਹਰ ਹੀਲੇ ਪ੍ਰਾਪਤ ਕਰਦਾ ਸੀ।ਉਸਦੇ ਇਸ ਚਲਨ ਤੋਂ ਦੁਖੀ ਹੋ ਕੇ ਸਾਰੀ ਪਰਜਾ ਤ੍ਰਾਹ-ਤ੍ਰਾਹ ਕਰਦੀ ਸੀ ਤੇ ਰਾਣੀ ਅੱਡ ਸੰਗ ਸ਼ਰਮ ਤੇ ਲੱਜਾ ਨਾਲ ਅੰਦਰੋ ਅੰਦਰ ਹੀ ਸੜਦੀ ਬਲਦੀ ਰਹਿੰਦੀ ਸੀ।ਆਖ਼ਿਰ ਦੁਖੀ ਹੋਕੇ ਉਸਨੇ ਇੱਕ ਚਰਿੱਤ੍ਰ ਰਚਿਆ ਕਿ ਆਪ ਹੀ ਰਾਜੇ ਦੀ ਦਲਾਲ ਬਣ ਗਈ।ਨਿਤ ਪ੍ਰਤੀ ਸੋਹਣੀਆਂ ਸੁਨੱਖੀਆਂ ਜ਼ਨਾਨੀਆਂ ਉਸ ਨੂੰ ਪੇਸ਼ ਕਰਨ ਲੱਗ ਪਈ ਤੇ ਆਖਿਰ ਇੱਕ ਅਣਖੀਲੇ, ਗਰਬੀਲੇ ਖਾਨਦਾਨੀ ਰਾਜਪੂਤ ਸੈਨਿਕ ਦੀ ਪਤਨੀ ਦੀ ਰਾਜੇ ਨੂੰ ਦੱਸ ਪਾ ਦਿੱਤੀ ਤੇ ਉਸਨੇ ਉਸਨੂੰ ਜ਼ਬਰਦਸਤੀ ਚੁਕਵਾ ਕੇ ਉਸ ਨਾਲ ਮੂੰਹ ਕਾਲਾ ਕਰਨਾ ਸ਼ੁਰੂ ਕਰ ਦਿੱਤਾ।ਜਿਸਤੇ ਰਾਣੀ ਉਸ ਨੌਜਵਾਨ ਨੂੰ ਆਪ ਜਾ ਕੇ ਮਿਲੀ ਕਿ ਸਾਡੇ ਰਾਜੇ ਨੇ ਤੇਰੇ ਘਰ ਨੂੰ ਸੰਨ੍ਹ ਲਾਇਆ ਹੈ ਤੇ ਉਸਦੇ ਬਦਲੇ ਮੈਂ ਤੈਨੂੰ ਆਪਣਾ ਆਪਾ ਅਰਪਣ ਕਰਦੀ ਹਾਂ। ਇਸ ਪ੍ਰਕਾਰ ਉਸ ਨਾਲ ਮਿੱਤਰਤਾ ਗੰਢ ਕੇ ਉਸਨੂੰ ਰੋਜ਼ਾਨਾ ਜਲੀਲ ਕਰਨ ਲੱਗ ਪਈ ਕਿ ਤੂੰ ਕਿਹੋ ਜਿਹਾ ਮਰਦ ਹੈਂ ?ਤੇਰੀ ਰਾਜਪੂਤੀ ਅਣਖ ਕਿਧਰ ਖੂਹ ਖਾਤੇ ਡਿੱਗ ਪਈ ਕਿ ਤੂੰ ਆਪਣੇ ਦੁਸ਼ਮਣ ਤੋਂ ਬਦਲਾ ਹੀ ਨਹੀਂ ਲੈਂਦਾ।ਇਸ ਨਾਲੋਂ ਚੰਗਾ ਹੈ ਕਿ ਤੂੰ ਸ਼ਸਤਰ ਅਸਤਰ ਤਿਆਗ ਕੇ ਸਾਧ ਬਣ ਕੇ ਪਹਾੜਾਂ ਨੂੰ ਨਿੱਕਲ ਜਾਹ।ਸੋ ਰਾਣੀ ਦੇ ਇਸ ਪ੍ਰਕਾਰ ਵਾਰ ਵਾਰ ਕਹਿਣ ਤੇ ਇੱਕ ਦਿਨ ਉਹ ਯੋਧਾ ਭੜਕ ਉੱਠਿਆ ਕਿ ਉਹ ਰਾਜਾ ਹੈ, ਉਸ ਪਾਸ ਧਨ ਹੈ, ਬਲ ਹੈ,ਫੌਜ ਹੈ, ਮੈਂ ਇਕੱਲਾ ਉਸਦਾ ਮੁਕਾਬਲਾ ਕਿਵੇਂ ਕਰਾਂ, ਪਰ ਜੇ ਹੁਣ ਤੂੰ ਇਸ ਗੱਲ ਉਪੱਰ ਜਿੱਦ ਹੀ ਫੜ੍ਹੀ ਬੈਠੀ ਹੈਂ ਤਾਂ ਦੱਸ ਹੁਣ ਮੈਂ ਕੀ ਕਰਾਂ?ਰਾਣੀ ਨੇ ਆਖਿਆ ਤੂੰ ਪਹਿਲਾਂ ਦਾੜ੍ਹੀ ਦੇ ਰੋਮ ਖ਼ਤਮ ਕਰਨ ਵਾਲਾ ਮੈਥੋਂ ਲੇਪ ਲੈ।ਜਦੋਂ ਉਸਨੇ ਉਹ ਲੇਪ ਲਗਾਇਆ ਤਾਂ ਉਸਦੀ ਦਾੜ੍ਹੀ ਦੇ ਸਾਰੇ ਵਾਲ ਗਾਇਬ ਹੋ ਗਏ।ਫਿਰ ਰਾਣੀ ਨੇ ਉਸਨੂੰ ਸਜਾ ਕੇ ਸੋਲਾਂ ਸਿੰਗਾਰ ਕਰਕੇ ਰਾਜੇ ਦੀ ਰੰਗਸ਼ਾਲਾ(ਨੱਚਣ ਵਾਲੀ ਸਭਾ)ਵਿੱਚ ਭੇਜਣਾ ਸ਼ੁਰੂ ਕੀਤਾ।ਜਦੋਂ ਉਸਦੇ ਰੂਪ ਉੱਪਰ ਉਹ ਨੀਚ ਮੋਹਿਤ ਹੋ ਗਿਆ ਤਾਂ ਉਸਨੇ ਨੱਠ ਕੇ ਆਕੇ ਮਹਿਲਾਂ ਵਿੱਚ ਰਾਣੀ ਨੂੰ ਆਖਿਆ ਕਿ ਕਿਸੇ ਵੀ ਤਰੀਕੇ ਨਾਲ ਇਸ ਮਹਾਨ ਸੁੰਦਰੀ ਨਾਲ ਮੇਰਾ ਮਿਲਾਪ ਕਰਵਾ।ਰਾਜੇ ਦੇ ਮੁੱਖੋਂ ਇਹ ਗੱਲ ਸੁਣਕੇ ਰਾਣੀ ਨੇ ਅੰਦਰੋ ਅੰਦਰੀ ਖ਼ੁਸ਼ ਹੋ ਕੇ ਉਸ ਮਰਦ ਤੋਂ ਤੀਂਵੀਂ ਬਣੇ ਵਿਅਕਤੀ ਨੂੰ ਰਾਜੇ ਦੇ ਸੇਜ ਭੋਗ ਵਾਲੇ ਕਮਰੇ ਵਿੱਚ ਭੇਜ ਦਿੱਤਾ।ਪਰ ਉੱਥੇ ਖੇਡ ਉਲਟ ਵਾਪਰ ਗਈ ਕਿ ਜਿਸਨੂੰ ਭੋਗਨ ਵਾਸਤੇ ਰਾਜੇ ਨੇ ਬੁਲਾਇਆ ਸੀ ਉਸ ਜਾਦੂਗਰ ਨੇ ਉਲਟਾ ਰਾਜੇ ਨੂੰ ਹੀ ਭੋਗ ਲਿਆ ਤੇ ਵਜਾਇਆ ਭਜਾਇਆ ਵੀ ਅਜਿਹਾ ਕਿ ਰਾਜਾ ਜੀ ਦੀ ਗੁਦਾ ਵਿੱਚੋ ਲਹੂ ਦੀਆਂ ਧਾਰਾ ਵਹਿ ਤੁਰੀਆਂ।ਉੱਪਰੋਂ ਰਾਣੀ ਪਹੁੰਚ ਗਈ ਤੇ ਉਸਨੇ ਰਾਜੇ ਨੂੰ ਸ਼ਰਮਸਾਰ ਕਰਦਿਆਂ ਆਖਿਆ ਧੰਨ ਹੋਂ ਮਹਾਰਾਜ ਅੱਜ ਇਹ ਪੁੱਠੀ ਗੰਗਾ ਕਿਵੇਂ ਵਹਿ ਤੁਰੀ।ਇਸ ਉੱਪਰ ਰਾਜੇ ਨੇ ਮਣਾਂ ਮੂੰਹੀ ਸ਼ਰਮ ਮਹਿਸੂਸ ਕੀਤੀ ਤੇ ਅੱਗੇ ਤੋਂ ਪ੍ਰਤਿੱਗਿਆ ਕੀਤੀ ਕਿ ਮੈਂ ਕਿਸੇ ਵੀ ਪਰ ਇਸਤ੍ਰੀ ਨਾਲ ਕੋਈ ਵੀ ਕੁੱਤਾ ਕੰਮ

ਨਹੀਂ ਕਰਾਂਗਾ। ਇਸ ਚਰਿੱਤ੍ਰ ਦੀ ਸਮਾਪਤੀ ਦਾ ਦੋਹਿਰਾ ਪੜ੍ਹ ਕੇ ਦੇਖੋ:-

"ਗੁਦਾ ਭੋਗ ਭੇ ਤੇ ਨ੍ਰਿਪਤਿ ਮਨ ਮਹਿ ਰਹਿਯੋ ਲਜਾਇ।
ਤਾਂ ਦਿਨ ਤੇ ਕਾਹੂੰ ਤ੍ਰਿਹਿਯੈ ਲਇਯੋ ਨਾ ਨਿਕਟ ਬੋਲਾਇ॥"

ਹੁਣ ਦੱਸੋ ਕਿ ਇਹ ਪ੍ਰਸੰਗ ਅਸ਼ਲੀਲਤਾ ਪੂਰਨ ਹੈ ਕਿ ਦਲੀਲ ਨਾਲ ਭਰੀ ਚਿਤਾਵਨੀ ਕਿ ਆਪਣੀ ਸੁੰਦਰ ਇਸਤਰੀ ਹੁੰਦਿਆਂ ਹੋਇਆਂ ਦੂਜਿਆਂ ਦੇ ਘਰ ਸੰਨ੍ਹ ਲਾਉਣ ਵਾਲਿਆਂ ਨਾਲ ਕੀ ਨਿਬੜਦੀ ਹੈ। ਇਸ ਪ੍ਰਥਾਇ ਗੁਬਾਣੀ ਦੀਆਂ ਪੰਗਤੀਆਂ ਵਾਚ ਕੇ ਦੇਖੋ:-

"ਬਿਖਿਆ ਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ। ਰਹਾਉ॥
ਗੁਰ ਉਪਦੇਸਿ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥

(ਪੰਨਾ ੧੨੨੩,ਮ :੯)

ਨੌਵੇਂ ਨਾਨਕ ਸਤਿਗੁਰੂ ਤੇਗ ਬਹਾਦਰ ਜੀ ਕ੍ਰਿਪਾ ਕਰਦੇ ਹਨ ਕਿ ਉਸ ਵੇਲੇ ਮੁਗਧ ਮਨੁੱਖ ਵਿਸ਼ਿਆਂ ਵਿੱਚ ਖੁੱਭਿਆ ਹੋਇਆ ਭਲੇ ਬੁਰੇ ਦੀ ਪਹਿਚਾਣ ਨਹੀਂ ਕਰਦਾ ਜਦੋਂ ਉਸ ਪਾਸ ਸਰੀਰਕ, ਮਾਨਸਿਕ,ਦੁਨਿਆਵੀ ਧਨ ਦੌਲਤ ਦਾ ਬਲ ਹੁੰਦਾ ਹੈ ਤਾਂ ਬੱਸ ਦਿਨ ਰਾਤ ਅਮਲੀ ਦੇ ਅਮਲ ਤੇ ਕੁਸ਼ਟ ਰੋਗੀ ਦੇ ਖਾਜ ਕਰਨ ਵਾਂਗੂੰ ਆਪਣੀ ਕਾਮਨਾ ਦੀ ਪੂਰਤੀ ਵਿੱਚ ਹੀ ਲੱਗਿਆ ਰਹਿੰਦਾ ਹੈ। ਸਤਿਗੁਰੂ ਦਾ ਤੇ ਸਤਿ ਸ਼ਾਸਤਰ ਦਾ ਉਪਦੇਸ਼ ਮੰਨਣਾ ਕਮਾਉਣਾ ਤਾਂ ਕੀ ਹੈ, ਸੁਣਦਾ ਵੀ ਨਹੀਂ। ਬੱਸ ਪਰ ਦਾਰਾ ਲਪਟਾਇਓ ਭਾਵ ਬੇਗਾਨੀਆਂ ਇਸਤ੍ਰੀਆਂ ਵਿੱਚ ਹੀ ਖਚਿਆ, ਪਿਚਿਆ ਰਹਿੰਦਾ ਹੈ ਪਰ ਜਦੋਂ ਜਮ ਕਾ ਦੰਡ ਸਿਰ ਉੱਪਰ ਪੈਂਦਾ ਹੈ ਫਿਰ ਸੋਚਦਾ ਹੈ ਕਿ ਮੈਂ ਕੀ ਕਰ ਲਿਆ ਪਰ ਉਸ ਵੇਲੇ ਸਿਵਾਏ ਪਛਤਾਉਣ ਤੋਂ ਹੋਰ ਕੁਝ ਪੱਲੇ ਨਹੀਂ ਬਚਦਾ ਕਿਉਂ ਕਿ ਬੇੜੀ ਤਾਂ, ਤਾਂ ਹੀ ਕੰਮ ਆਉਂਦੀ ਹੈ ਜੇ ਸ਼ਹੁ ਸਾਗਰ ਵਿੱਚ ਤਰਨ ਤੋਂ ਪਹਿਲਾਂ ਮੌਜੂਦ ਹੋਵੇ ਜਾਂ ਖੂਹ ਤਾਂ ਅਰਥ ਸਾਰਦਾ ਹੈ ਜੇ ਘਰ ਵਿੱਚ ਅੱਗ ਲੱਗਣ ਤੋਂ ਪਹਿਲਾਂ ਪੁੱਟਿਆ ਹੋਵੇ। ਵੇਲਾ ਵਿਹਾ ਜਾਣ ਤੋਂ ਬਾਅਦ ਕੁਝ ਨਹੀਂ ਬਣਦਾ। ਅੱਗੇ ਏਹੋ ਬਚਨ ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਕਰ ਰਹੇ ਹਨ।

ਧੋਹ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ।
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ।
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ॥ (ਪੰਨਾ ੩੨੧,ਮ:੫)

ਅਗਲੀ ਸ਼ੰਕਾ ਉਹ ਕਰਦੇ ਹਨ ਚਰਿਤ੍ਰ ੧੬ਵੇਂ ਦੀਆਂ ਇਹਨਾਂ ਪੰਗਤੀਆਂ ਬਾਰੇ ਕਿ

"ਤੁਮ ਮਦਿਰਾ ਪੀਵਹੁ ਘਨੋ,ਹਮਹੇ ਪਿਆਵਹੁ ਭੰਗ।
ਚਾਰਿ ਪਹਰਿ ਕੌ ਮਾਨਿਯੋ ਭੋਗ ਤਿਹਾਰੇ ਸੰਗਿ॥

ਦਸਮ ਗ੍ਰੰਥ ਗਿਆਤਾ ਵਿਦਵਾਨਾਂ ਦੀ ਬਹੁਤੀ ਗਿਣਤੀ ਇਸ ਚਰਿੱਤ੍ਰ ਬਾਰੇ ਇਹ ਰਾਇ ਰੱਖਦੀ ਹੈ ਕਿ ਦਸਮ ਪਾਤਸ਼ਾਹ ਨੇ ਇਹ ਚਰਿੱਤ੍ਰ ਆਪ ਹੀ

ਵਰਤਾਇਆ ਸੀ। ਉਹ ਇਉਂ ਕਿ ਅਨੰਦਪੁਰ ਵਿੱਚ ਉਸ ਵੇਲੇ ਤੱਕ ਭਾਂਤ ਭਾਂਤ ਦੇ ਲੋਕ ਵਸ ਚੁੱਕੇ ਸੀ। ਦੂਜਾ ਵੈਸ਼ਨੂੰ ਦੇਵੀ ਤੇ ਅਮਰਨਾਥ ਦੀ ਯਾਤਰਾ ਕਰਨ ਵਾਲੇ ਯਾਤਰੂਆਂ ਦਾ ਉਹ ਸ਼ਾਹ ਰਾਹ ਸੀ ਜਿਸਦੇ ਪਹਾੜੀ ਯਾਤਰਾ ਦੇ ਆਰੰਭ ਵਿੱਚ ਹੀ ਅਨੰਦਪੁਰ ਸਾਹਿਬ ਆਉਂਦਾ ਸੀ। ਬਾਕੀ ਕਸ਼ਮੀਰ ਆਦਿ ਪ੍ਰਦੇਸ਼ਾਂ ਵਿੱਚੋਂ ਸੁੱਕਾ ਮੇਵਾ, ਕੇਸਰ ਅਤੇ ਕੀਮਤੀ ਲੱਕੜ ਆਦਿ ਵੀ ਸਾਰੇ ਦੇਸ਼ ਲਈ ਏਸੇ ਪਾਸਿਓਂ ਹੀ ਆਉਂਦਾ ਸੀ। ਇਸ ਲਈ ਅਨੰਦਪੁਰੀ ਹਰ ਦ੍ਰਿਸ਼ਟੀਕੋਣ ਤੋਂ ਹਰ ਪ੍ਰਕਾਰ ਦੇ ਲੋਕਾਂ ਲਈ ਵਿਸ਼ਰਾਮ ਦਾ ਅਸਥਾਨ ਬਣੀ ਹੋਈ ਸੀ। ਸਤਲੁਜ ਦਾ ਕਿਨਾਰਾ, ਸ਼ਾਂਤ ਪ੍ਰਸ਼ਾਂਤ ਪਹਾੜੀ ਵਾਤਾਵਰਣ ਹਰ ਇੱਕ ਦੇ ਮਨ ਨੂੰ ਖਿੱਚ ਪਾਉਂਦਾ ਸੀ। ਏਸੇ ਲਈ ਏਥੇ ਹਰ ਵਰਗ ਦੇ ਲੋਕ ਨਿਵਾਸ ਰੱਖਦੇ ਸਨ। ਉਹਨਾਂ ਵਿੱਚ ਇੱਕ ਛਜੀਆ ਨਾਮ ਦੀ ਅਤਿ ਸੁੰਦਰ ਵੇਸਵਾ ਨੇ ਵੀ ਆਪਣਾ ਠਿਕਾਣਾ ਬਣਾਇਆ ਹੋਇਆ ਸੀ ਜੋ ਕਿ ਜੋਗੀਆਂ ਵਾਲੇ ਮਰਦਾਵੇਂ ਕੱਪੜੇ ਪਾ ਕੇ ਜੰਤਰਾਂ ਮੰਤਰਾਂ ਨਾਲ ਲੋਕਾਂ ਨੂੰ ਠੱਗਦੀ ਸੀ। ਦਿਨ ਵੇਲੇ ਉਹ ਸੰਤ ਜਾਂ ਜੋਗੀ ਹੋਣ ਦਾ ਸਵਾਂਗ ਰਚਾਉਂਦੀ ਸੀ ਤੇ ਰਾਤ ਵੇਲੇ ਆਪਣੇ ਮਨਪਸੰਦ ਦੇ ਬੰਦੇ ਨਾਲ ਸੰਭੋਗ ਲੀਲ੍ਹਾ ਰਚਾ ਲੈਂਦੀ ਸੀ। ਦਸ਼ਮੇਸ਼ ਪਾਤਸ਼ਾਹ ਨੂੰ ਉਸਦੇ ਇਸ ਮਾਇਆਜਾਲ ਦਾ ਪਤਾ ਚੱਲ ਗਿਆ ਸੀ ਪਰ ਦੂਰ ਅੰਦੇਸ਼ ਯੁੱਗਪੁਰਸ਼ ਹੋਣ ਕਰਕੇ ਉਹ ਕੋਈ ਵੀ ਕਦਮ ਜਲਦੀ ਵਿੱਚ ਨਹੀਂ ਚੁੱਕਣਾ ਚਾਹੁੰਦੇ ਸੀ। ਸੋ ਸਮਾਂ ਪਾ ਕੇ ਉਸ ਚੰਚਲਾ ਨੇ ਆਪ ਹੀ ਗੁਰੂ ਦਰਬਾਰ ਵਿੱਚ ਗੇੜੇ ਮਾਰਨੇ ਸ਼ੁਰੂ ਕਰ ਦਿੱਤੇ। ਭੋਲੇ ਭਾਲੇ ਸਿੱਖਾਂ ਨੂੰ ਫਸਾਉਣ ਦੇ ਤਰੀਕੇ ਸੋਚਣ ਲੱਗੀ। ਪਰ ਇੱਕ ਦਿਨ ਉਸਨੇ ਜਦੋਂ ਸਤਿਗੁਰਾਂ ਨੂੰ ਆਪਣੀ ਪਾਪੀ ਨਜ਼ਰ ਨਾਲ ਤੱਕਿਆ ਤਾਂ ਉਹ ਕਰੋੜਾਂ ਕਾਮਦੇਵਾਂ ਤੋਂ ਵੀ ਸੁੰਦਰ ਸਰੀਰ ਨੂੰ ਵੇਖ ਕੇ ਖੜ੍ਹੀ ਦੀ ਖੜ੍ਹੀ ਹੀ ਲੁੱਟੀ ਪੁੱਟੀ ਤੇ ਠੱਗੀ -ਠੱਗੀ ਰਹਿ ਗਈ। ਦੂਜਿਆਂ ਨੂੰ ਜਾਲ ਵਿੱਚ ਫਸਾਉਣ ਵਾਲੀ ਅੱਜ ਆਪ ਮਛਲੀ ਬਣ ਕੇ ਤੜਫ ਉੱਠੀ। ਏਧਰ ਸਤਿਗੁਰੂ ਵੀ ਉਸਦੀ ਬਦਮਾਸ਼ੀ ਦਾ ਗੜ੍ਹ ਤੋੜਨ ਦੀ ਤਾਕ ਵਿੱਚ ਸਨ ਕਿ ਇੱਕ ਦਿਨ ਹਜ਼ੂਰ ਨੇ ਆਪਣੇ ਇੱਕ ਸੇਵਕ ਨੂੰ ਭੇਜਿਆ ਕਿ ਤੂੰ ਜਾ ਕੇ ਉਸ ਜੋਗੀ ਪਾਸੋਂ ਸਮਾਂ ਲੈ ਕੇ ਆ ਅਸੀਂ ਉਸ ਪਾਸੋਂ ਮੰਤਰ ਵਿੱਦਿਆ ਸਿੱਖਣਾ ਚਾਹੁੰਦੇ ਹਾਂ। ਅੰਨ੍ਹੇ ਨੂੰ ਚਾਰ ਅੱਖਾਂ ਮਿਲਣ ਤਾਂ ਉਹ ਹੋਰ ਕੀ ਚਾਹੁੰਦਾ ਹੈ। ਉਸਨੇ ਹਜ਼ੂਰ ਦਾ ਸੁਨੇਹਾ ਦੇਣ ਵਾਲੇ ਦੂਤ ਨੂੰ ਆਖਿਆ ਕਿ ਅੱਜ ਦੇ ਦਿਨ ਨਾਲੋਂ ਸ਼ੁਭ ਦਿਨ ਕੋਈ ਨਹੀਂ ਇਸ ਲਈ ਚੰਗੀ ਗੱਲ ਹੈ ਜੇ ਤੁਹਾਡੇ ਸਵਾਮੀ ਜੀ ਅੱਜ ਹੀ ਰਾਤ ਨੂੰ ਦਰਸ਼ਨ ਦੇਣ। ਸੋ ਉਲੀਕੇ ਪ੍ਰੋਗਰਾਮ ਅਨੁਸਾਰ ਸਾਹਿਬ ਆਪਣਾ ਜੱਥਾ ਲੈ ਕੇ ਰਾਤ ਨੂੰ ਜਾ ਪਹੁੰਚੇ ਤਾਂ ਜੋਗੀ ਨੇ ਸਾਰਿਆਂ ਦਾ ਬੇਹੱਦ ਆਦਰ ਸਤਿਕਾਰ ਕੀਤਾ ਤੇ ਨਾਲ ਹੀ ਆਖਿਆ ਕਿ ਮੰਤਰ ਵਿੱਦਿਆ ਇੱਕ ਗੁਪਤ ਚੀਜ਼ ਹੈ ਇਸਨੂੰ ਸਿੱਖਣ ਸਿਖਾਉਣ ਵੇਲੇ ਦੂਜਾ ਵਿਅਕਤੀ ਪਾਸ ਨਹੀਂ ਚਾਹੀਦਾ। ਉਸਦੀ ਇਹ ਗੱਲ ਸੁਣਕੇ ਹਜ਼ੂਰ ਨੇ ਸਾਰੀ ਸੰਗਤ ਨੂੰ ਡੇਰੇ ਵਾਪਿਸ ਭੇਜ ਦਿੱਤਾ ਤਾਂ ਇਕਾਂਤ ਸਮਾਂ ਵੇਖ ਕੇ ਜੋਗੀ ਨੇ ਸ਼ਰਾਬ ਆਦਿਕ ਕੀਮਤੀ ਚੀਜ਼ਾਂ ਸਜਾ ਕੇ ਰਾਜੇ ਨੂੰ ਆਖਿਆ ਕਿ ਮੰਤਰ ਸਿੱਖਣ ਤੋਂ ਪਹਿਲਾਂ ਤੁਸੀਂ ਮੇਰੀ ਚਮਤਕਾਰੀ ਸ਼ਕਤੀ ਨੂੰ ਵੇਖੋ ਕਿ ਮੈਂ ਮਰਦ ਤੋਂ ਤੀਂਵੀਂ ਕਿਵੇਂ ਬਣਦਾ ਹਾਂ। ਸੋ ਏਨੀ

ਗੱਲ ਕਹਿ ਕੇ ਉਸਨੇ ਨਾਲ ਦੇ ਕਮਰੇ ਵਿੱਚ ਮਰਦਾਂ ਵਾਲਾ ਸਾਰਾ ਸਾਂਗ ਉਤਾਰ ਕੇ ਇੱਕ ਸਜੀ ਧਜੀ ਰੂਪਵੰਤੀ ਸੁੰਦਰੀ ਦਾ ਰੂਪ ਧਾਰਨ ਕਰ ਲਿਆ ਤੇ ਆਖਣ ਲੱਗੀ ਮੰਤਰ ਸਿੱਖਣ ਤੋਂ ਪਹਿਲਾਂ ਆਪ ਮੇਰੀ ਕਾਮ ਅਗਨੀ ਸ਼ਾਂਤ ਕਰੋ।ਉਸਦੀ ਇਹ ਗੱਲ ਸੁਣ ਕੇ ਰਾਜਾ ਕਹਿਣ ਲੱਗੇ ਕਿ ਵੇਖੋ ਬੀਬੀ ਜੇ ਮੰਤਰ ਦਾਤਾ ਪੁਰਸ਼ ਹੈ ਤਾਂ ਉਹ ਪਿਤਾ ਹੈ ਜੇ. ਇਸਤਰੀ ਹੈ ਤਾਂ ਮਾਤਾ।ਇਸ ਲਈ ਤੁਸੀਂ ਜੋ ਪਾਪ ਮੈਨੂੰ ਕਰਨ ਲਈ ਕਹਿੰਦੇ ਹੋ ਉਹ ਮੈਂ ਨਹੀਂ ਕਰ ਸਕਦਾ ਤਾਂ ਉਸਨੇ ਆਪਣਾ ਅਸਲੀ ਰੂਪ ਪ੍ਰਗਟ ਕਰਦਿਆਂ ਆਖਿਆ ਕਿ ਰਾਜਾ ਜੀ ਇਹਤਾਂ ਸਾਰਾ ਭੇਖ ਤੁਹਾਨੂੰ ਪ੍ਰਾਪਤ ਕਰਨ ਲਈ ਧਾਰਿਆ ਹੋਇਆ ਹੈ।ਮੈਂ ਤਾਂ ਤਨ,ਮਨ,ਧਨ ਕਰਕੇ ਤੁਹਾਡੇ ਚਰਨਾਂ ਦੀ ਦਾਸੀ ਹਾਂ।ਤੁਸੀਂ ਏਨੇ ਬੁੱਧੀਮਾਨ, ਚਤੁਰ ਸਿਆਣੇ ਪੁਰਖ ਹੋ ਇਸ ਲਈ ਮੈਨੂੰ ਪ੍ਰੇਮ ਦੀ ਭਿਖਿਆ ਦੇਣ ਵਿੱਚ ਸੰਕੋਚ ਨਾ ਕਰੋ।ਜਦੋਂ ਉਸਨੇ ਆਪਣਾ ਸਾਰਾ ਪਾਪ ਸਵੀਕਾਰ ਕਰ ਲਿਆ ਤਾਂ ਰਾਜੇ ਨੇ ਆਖਿਆ ਕਿ ਭਾਵੇਂ ਤੂੰ ਆਪਣਾ ਅਸਲੀ ਰੂਪ ਜ਼ਾਹਿਰ ਕਰ ਦਿੱਤਾ ਪਰ ਮੈਂ ਤੇਰੀ ਗੱਲ ਮੰਨਣ ਲਈ ਕਦੇ ਵੀ ਤੇ ਕਿਵੇਂ ਵੀ ਤਿਆਰ ਨਹੀਂ ਹੋ ਸਕਦਾ।ਤਾਂ ਉਸਨੇ ਬਾਹਰ ਨਿੱਕਲ ਕੇ ਚੋਰ ਚੋਰ ਦਾ ਰੌਲ਼ਾ ਪਾ ਦਿੱਤਾ।ਜਦੋਂ ਲੋਕ ਇਕੱਠੇ ਹੋਏ ਤਾਂ ਉਸਨੇ ਲੋਕਾਂ ਨੂੰ ਇਹ ਕਹਿ ਕੇ ਵਾਪਿਸ ਕਰ ਦਿੱਤਾ ਕਿ ਮੈਂ ਤਾਂ ਐਂਵੇ ਸੁਪਨੇ ਵਿੱਚ ਹੀ ਰੌਲਾ ਪਾ ਦਿੱਤਾ।ਏਥੇ ਤਾਂ ਭਗਤੋ ਕੁਝ ਵੀ ਨਹੀ ਤੇ ਲੋਕ ਵਾਪਿਸ ਮੁੜ ਗਏ।ਉਸਨੇ ਅੰਦਰ ਆ ਕੇ ਰਾਜੇ ਨੂੰ ਫਿਰ ਆਖਿਆ ਕਿ ਅਜੇ ਵੀ ਮੌਕਾ ਹੈ ਤਾਂ ਰਾਜੇ ਨੇ ਸੋਚਿਆ ਕਿ ਬਿੱਛੂ,ਸਰਪ ਤੇ ਵੇਸਵਾ ਕਿਸੇ ਦੇ ਮਿੱਤਰ ਨਹੀਂ ਹੁੰਦੇ।ਇਸ ਲਈ ਹੁਣ ਧਰਮ ਸੰਕਟ ਆਣ ਪਿਆ ਹੈ ਤੇ ਏਥੋਂ ਕਿਸੇ ਜੁਗਤ ਨਾਲ ਨਿੱਕਲਣਾ ਹੀ ਬੁੱਧੀਮਾਨੀ ਹੈ।ਸੋ ਇਹ ਗੱਲ ਸੋਚ ਕੇ ਉਹਨਾਂ ਨੇ ਉਪਰੋਕਤ ਪੰਗਤੀਆਂ ਉਚਾਰੀਆਂ ਸਨ ਕਿ ਤੂੰ ਭੰਗ ਤੇ ਸ਼ਰਾਬ ਮੰਗਵਾ।ਤੂੰ ਸ਼ਰਾਬ ਪੀ ਲਵੀਂ ਤੇ ਮੈਨੂੰ ਭੰਗ ਪਿਲਾ ਦੇਵੀਂ ਫਿਰ ਆਪਾਂ ਅਨੰਦ ਮੇਲਾ ਮਨਾਵਾਂਗੇ ਅਤੇ ਉਸ ਰਾਜੇ ਨੇ ਇੱਕ ਹੋਰ ਚਾਲ ਚੱਲੀ ਕਿ ਤੇਰੇ ਵਰਗੀ ਸੁਘੜ ਸੁਲੱਖਣੀ,ਮਨਮੋਹਕ,ਪਰਮ ਪਿਆਰੀ ਹੁਸਨ ਦੀ ਪਿਟਾਰੀ ਨੂੰ ਪ੍ਰਾਪਤ ਕਰਕੇ ਐਸਾ ਕੌਣ ਮੂਰਖ ਮਨੁੱਖ ਹੋਵੇਗਾ ਜੋ ਤਿਆਗ ਵੈਰਾਗ ਦੀ ਗੱਲ ਕਰੇ।ਮੈਂ ਤਾਂ ਤੇਰੇ ਪ੍ਰੇਮ ਦੀ ਪ੍ਰੀਖਿਆ ਵਾਸਤੇ ਹੀ ਸਭ ਕੁਝ ਕਰ ਰਿਹਾ ਸੀ।ਕਿਉਂਕਿ ਮੈਨੂੰ ਤਾਂ ਮੁੱਢ ਤੋਂ ਹੀ ਪਤਾ ਸੀ ਕਿ ਤੂੰ ਇੱਕ ਅਤਿਅੰਤ ਰਸਭਰੀ ਅਰਸ਼ੀ ਪਰੀ ਹੈਂ।ਜਦੋਂ ਉਸਨੇ ਰਾਜੇ ਦੀਆਂ ਇਹ ਮਿੱਠੀਆਂ ਚਿਕਨੀਆਂ ਗੱਲਾਂ ਸੁਣੀਆਂ ਤਾਂ ਉਸਦੇ ਆਨੰਦ ਦਾ ਕੋਈ ਪਾਰਾਵਾਰ ਨਾ ਰਿਹਾ ਅਤੇ ਖ਼ੁਸ਼ੀਆਂ ਵਿੱਚ ਭਰੀ ਮਾਣਮੱਤੀ ਨੇ ਤੁਰੰਤ ਸੱਤ ਵਾਰ ਕਸ਼ੀਦੀ ਸ਼ਰਾਬ ਅਤੇ ਤਾਂਬੇ ਵਿੱਚ ਉੱਬਲੀ ਅਸਲੀ ਭੰਗ ਮੰਗਵਾਈ ਤੇ ਰਾਜੇ ਨੇ ਪ੍ਰੇਮ ਦੇ ਛਲ ਨਾਲ ਉਸਨੂੰ ਸ਼ਰਾਬ ਪਿਲਾਉਣੀ ਸ਼ੁਰੂ ਕਰ ਦਿੱਤੀ।ਇੱਕ,ਦੋ ਤੇ ਤੀਜੇ ਪਿਆਲੇ ਨਾਲ ਉਹ ਖ਼ਤਰਨਾਕ ਨਾਗਿਨ ਬੇਹੋਸ਼ ਹੋ ਕੇ ਮੰਜੇ ਉੱਪਰ ਡਿੱਗ ਪਈ ਤੇ ਰਾਜਾ ਜੀ ਇਹ ਕਹਿ ਕੇ ਤੁਰਦੇ ਲੱਗੇ ਕਿ ਅੱਜ ਪ੍ਰਮਾਤਮਾ ਨੇ ਧਰਮ ਬਚਾ ਲਿਆ ਤੇ ਅੱਗੇ ਤੋਂ ਇਹੋ ਜਿਹੇ ਲੋਕਾਂ ਤੋਂ ਸਾਵਧਾਨ ਰਹਾਂਗੇ।ਕਿਉਂ ਕਿ ਪਰਾਈ ਇਸਤਰੀ ਕਦੇ ਵੀ ਸੁੱਖ ਦਾ ਕਾਰਨ ਨਹੀਂ ਹੋ ਸਕਦੀ ਤੇ ਉਹਨਾਂ ਵਿੱਚੋਂ ਵੀ ਫੇਰ

ਵੇਸਵਾ ਦਾ ਤਾਂ ਕਹਿਣਾ ਹੀ ਕਿਆ! ਵੇਸਵਾ ਬਾਰੇ ਭਾਈ ਗੁਰਦਾਸ ਦਾ ਹੇਠ ਲਿਖਿਆ ਕਥਨ ਪੜ੍ਹਨ ਯੋਗ ਹੈ :

"ਜਿਉਂ ਬਹੁਮਤੀ ਵੇਸਵਾ ਸਭ ਕੁਲੱਖਣ ਪਾਪ ਕਮਾਵੈ।
ਲੋਕਹੁੰ ਦੇਸਹੁੰ ਬਾਹਰੀ ਤਿਹੁੰ ਪਖੀਂ ਕਲੰਕ ਲਗਾਵੈ॥
ਡੂਬੀ ਡੂਬੈ ਹੋਰਨਾਂ ਮਹੁਰਾ ਮਿੱਠਾ ਹੋਇ ਪਚਾਵੈ।
ਘੰਡਾ ਹੇੜੀ ਮ੍ਰਿਗ ਜਿਉਂ ਦੀਪਕ ਹੋਇ ਪਤੰਗ ਜਲਾਵੈ॥
ਦੁਹੀਂ ਸਰਾਈ ਜਰ ਦਰੂ ਪੱਥਰ ਬੇੜੀ ਪੂਰ ਗਵਾਵੈ।
ਮਨਮੁੱਖ ਮਨਹਰਿ ਖੰਡ ਹੋਣਿ ਦੁਸ਼ਟਾਂ ਸੰਗਤਿ ਭਰਮ ਭੁਲਾਵੈ।
ਵੇਸਵਾ ਪੁੱਤ ਨਿਨਾਉ ਸਦਾਵੈ॥

ਅਰਥਾਤ ਕੋਈ ਵੀ ਕੁਲੱਖਣੀ ਪਾਪ ਕਰਨੋਂ ਨਹੀਂ ਰੁਕਦੀ। ਲੋਕ ਤੇ ਦੇਸ਼ ਕਾਲ, ਪੇਕੇ, ਨਾਨਕੇ ਅਤੇ ਸਹੁਰੇ ਘਰ ਦੀ ਉਸਨੂੰ ਕੋਈ ਸ਼ਰਮ ਨਹੀਂ ਹੁੰਦੀ। ਉਹ ਆਪ ਡੁੱਬ ਕੇ ਪਾਸ ਆਉਣ ਵਾਲੇ ਨੂੰ ਵੀ ਡੋਬਦੀ ਹੈ। ਜਿਵੇਂ ਘੰਡਾ ਹੇੜੇ ਦਾ ਸ਼ਬਦ ਮ੍ਰਿਗ ਨੂੰ, ਦੀਵਾ ਪਤੰਗੇ ਨੂੰ ਸਾੜ ਦਿੰਦਾ ਹੈ। ਇਸ ਤਰ੍ਹਾਂ ਰੰਡੀ ਦੀ ਸੰਗਤ ਕਰਨ ਵਾਲਾ ਵੀ ਪਾਪ ਦੀ ਅੱਗ ਵਿੱਚ ਜਲ ਬਲਦਾ ਹੈ। ਉਸਦੇ ਲੋਕ ਤੇ ਪ੍ਰਲੋਕ ਦੋਵੇਂ ਨਸ਼ਟ ਹੋ ਜਾਂਦੇ ਹਨ। ਜਿਵੇਂ ਬੇੜੀ ਵਿੱਚ ਰੱਖੇ ਪੱਥਰ ਬੇੜੀ ਸਮੇਤ ਮੁਸਾਫਿਰਾਂ ਨੂੰ ਲੈ ਡੁੱਬਦੇ ਹਨ ਏਸੇ ਪ੍ਰਕਾਰ ਕੰਜਰੀ ਦੀ ਸੰਗਤ ਕਰਨ ਵਾਲੇ ਮਨਮੁੱਖ ਦੇ ਵੀ ਅੱਠ - ਅੱਠ ਟੋਟੇ ਹੋ ਜਾਂਦੇ ਹਨ। ਵੇਸਵਾ ਦੇ ਪੁੱਤਰ ਨੂੰ ਲੋਕ ਹਰਾਮੀ ਆਖਦੇ ਹਨ। ਏਹੋ ਉਪਦੇਸ਼ ਗੁਰਬਾਣੀ ਦਾ ਹੈ :-

ਗੁਰ ਉਪਦੇਸ ਸੁਨਿਉ ਨਹੀ ਕਾਨਨਿ ਪਰ ਦਾਰਾ ਲਪਟਾਇਓ।
(ਪੰਨਾ ੧੨੩੨)

ਅਨੇਕ ਯਤਨ ਕਰੈ ਇੰਦ੍ਰੀ ਵਸਿ ਨ ਹੋਈ। ਕਾਮਿ ਕ੍ਰੋਧਿ ਜਲੈ ਸਭੁ ਕੋਈ।
(ਪੰਨਾ ੧੦੬੨)

ਸੋ ਇਹ ਸਾਰੀਆਂ ਉਦਾਹਰਣਾਂ ਸਾਨੂੰ ਕਾਮ ਦੀ ਅੰਨ੍ਹੀ ਖਾਈ ਵਿੱਚ ਡਿੱਗਣ ਤੋਂ ਬਚਾਉਂਦੀਆਂ ਹਨ ਜਿੰਨ੍ਹਾਂ ਨੇ ਅਸ਼ਲੀਲਤਾ ਹੀ ਵੇਖਣੀ ਹੈ ਉਹ ਤਾਂ ਪਵਿੱਤਰ ਬਾਣੀ ਦੀਆਂ ਹੇਠ ਲਿਖੀਆਂ ਪੰਗਤੀਆਂ ਨੂੰ ਵੀ ਏਸੇ ਅੱਖ ਨਾਲ ਵੇਖਣਗੇ ਤੇ ਕੱਲ੍ਹ ਨੂੰ ਆਖਣਗੇ ਕਿ ਇਹ ਵੀ ਅਸ਼ਲੀਲ ਹੈ :-

ਲਾਲਨਿ ਰਾਵਿਆ ਕਵਨ ਗਤੀ ਰੀ। ਸਖੀ ਬਤਾਵਹੁ ਮੁਝਹਿ ਮਤੀ ਰੀ।
ਸੂਹਬ ਸੂਹਬ ਸੂਹਬੀ। ਅਪਣੇ ਪ੍ਰੀਤਮ ਕੈ ਰੰਗਿ ਰਤੀ ਰੀ। (ਪੰਨਾ ੭੩੯)

੧) ਜਉ ਰੇ ਖਦਾਇ ਮੋਹਿ ਤੁਰਕੁ ਕਰੇਗਾ, ਆਪਨ ਹੀ ਕਟਿ ਜਾਈ (ਪੰਨਾ ੪੭੭)

ਇੱਥੇ ਕਟਿ ਜਾਈ ਦਾ ਭਾਵ ਲਿੰਗ ਦਾ ਕੱਟਣਾ ਹੈ ਜਿਸਨੂੰ ਮੁਸਲਮਾਨ ਲੋਕ ਸੁੰਨਤ ਕਰਨਾ ਆਖਦੇ ਹਨ।

੨) ਸੁੰਨਤਿ ਕੀਏ ਤੁਰਕ ਜੇ ਹੋਇਗਾ, ਅਉਰਤ ਕਾ ਕਿਆ ਕਰੀਐ॥ ਪੰਨਾ ੪੭੭)
੩) ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀਂ ਆਇਆ॥ (ਪੰਨਾ ੩੨੫)
੪) ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥ (ਪੰਨਾ ੪੮੮)

੫) ਜੋ ਸਹ ਕੰਠਿ ਨ ਲਗੀਆ,ਜਲਨੁ ਸਿ ਬਾਹੜੀਆਹਾ॥(ਪੰਨਾ ਪਪ੮)
੬) ਆਸਾ ਮਨਸਾ ਸਗਲ ਪੂਰੀ, ਪ੍ਰਿਅ ਅੰਕਿ ਅੰਕੁ ਮਿਲਾਈ॥(ਪੰਨਾ ੭੦੪)
੭) ਕੰਤਾ ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ॥(ਪੰਨਾ ੧੦੯੪)
੮) ਅਜੁ ਨ ਸੁਤੀ ਕੰਤ ਸਿਉ,ਅੰਗ ਮੁੜੇ ਮੁੜਿ ਜਾਇ।
ਝਾਇ ਪੂਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ਪੰਨਾ(੧੩੭੯)
੯) ਬਾਹ ਪਕਰਿ ਪ੍ਰਿਅ ਸੇਜੇ ਆਨੀ॥(ਪੰਨਾ ੩੭੨)
੧੦) ਕੰਤੁ ਮਿਲਿਓ ਮੇਰੇ ਸਭ ਦੁਖੁ ਜੋਹਿਓ॥(ਪੰਨਾ ੩੭੨)
੧੧) ਗਿਆਨ ਰਾਉ ਜਬ ਸੇਜੇ ਆਵੈ, ਤਉ ਨਾਨਕ ਭੋਗ ਕਰੇਈ॥(ਪੰਨਾ ੩੫੯)
੧੨) ਗੋਤਮ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ॥
(ਪੰਨਾ ੩੫੯)
੧੩) ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ॥(ਪੰਨਾ ੧੩੪੩)
੧੪) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ।
ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਪਛੁਤਾਵਹਿ॥(ਪੰਨਾ ੪੦੩)
੧੫) ਜੇ ਲਖ ਇਸਤਰੀਆਂ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ।
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥ਪੰਨਾ ੨੬)

ਸੋ ਇਸ ਪ੍ਰਕਾਰ ਜੇ ਅਸੀਂ ਗੱਲ ਗੱਲ ਵਿੱਚੋਂ ਅਸ਼ਲੀਲਤਾ ਵੇਖਾਂਗੇ ਤਾਂ ਫਿਰ ਉੱਪਰ ਅੰਕਿਤ ਮਹਾਂਵਾਕਾਂ ਦਾ ਕੀ ਬਣੂੰਗਾ ਸੋ ਉਕਤ ਚਰਿੱਤ੍ਰ ਦਾ ਸਿੱਟਾ ਇਹ ਨਿੱਕਲਿਆ ਕਿ ਰਾਜੇ ਨੇ ਭੰਗ ਤੇ ਸ਼ਰਾਬ ਪੀਣ ਲਈ ਆਖਿਆ ਜ਼ਰੂਰ ਸੀ ਪਰ ਖ਼ੁਦ ਪੀਤੀ ਨਹੀਂ।ਸਗੋਂ ਉਸਨੂੰ ਪਿਲਾ ਕੇ ਆਪ ਓਥੋਂ ਸਾਫ਼ ਸਾਫ਼ ਨਿੱਕਲ ਗਏ ਤੇ ਸਾਨੂੰ ਇਹ ਦ੍ਰਿੜ ਕਰਵਾ ਦਿੱਤਾ ਕਿ ਵੇਖੋ ਇਹ ਲੋਕ ਤਾਂ ਸਾਨੂੰ ਵੀ ਨਹੀਂ ਮੁਆਫ਼ ਕਰਦੇ ਤੇ ਤੁਹਾਡੇ ਨਾਲ ਇਹਨਾਂ ਨੇ ਕੀ ਭੱਦਰਕਾਰੀ ਕਰਨੀ ਹੈ।ਇਸ ਚਰਿੱਤ੍ਰ ਨੂੰ ਕਈ ਵਿਦਵਾਨ ਸੱਜਣ ਦਸ਼ਮੇਸ਼ ਪਿਤਾ ਦਾ ਵਰਤਾਇਆ ਕੌਤਕ ਹੀ ਮੰਨਦੇ ਹਨ ਇਸ ਕਰਕੇ ਦਾਸ ਨੇ ਇਸ ਕਥਾ ਵਿੱਚ ਗੁਰੂ ਜੀ ਦੇ ਨਾਂ ਨਾਲ ਵੀ ਪਾਠਕ ਨੂੰ ਸੰਬੋਧਨ ਕੀਤਾ ਹੈ ਤੇ ਰਾਜੇ ਦੇ ਨਾਂ ਨਾਲ ਵੀ।ਪਰ ਸਾਹਿਬਾਂ ਦਾ ਆਸ਼ਾ ਤਾਂ ਇਹ ਹੈ ਕਿ ਜੇ ਤੁਸੀਂ ਆਪਣੇ ਧਰਮ ਵਿੱਚ ਪ੍ਰਪੱਕ ਰਹੋਗੇ ਤਾਂ ਤੁਹਾਨੂੰ ਕੋਈ ਵੀ ਜੰਤਰ ਮੰਤਰ ਰੰਗ-ਰੂਪ,ਭੰਗ ਸ਼ਰਾਬ, ਅਫੀਮ,ਆਪਣੇ ਜਾਲ ਵਿੱਚ ਨਹੀਂ ਫਸਾ ਸਕਦੇ।ਪਰ ਉਹਨਾਂ ਭੱਦਰ ਪੁਰਸ਼ਾਂ ਦਾ ਕੀ ਕਰੀਏ ਜਿਹੜੇ ਦਮਾਦਮਨ ਨੂੰ ਦਮਾਦ ਮਨ ਪੜ੍ਹਦੇ ਹਨ ਜਿਸਦਾ ਭਾਵ ਹੈ ਕਿ ਦਮਾ ਦਮਨ ਤਾਂ ਸਾਹ ਨੂੰ ਖ਼ਤਮ ਕਰਨ ਵਾਲੀ ਇੱਕ ਦਵਾਈ ਹੈ ਤੇ ਦਮਾਦ ਮਨ ਜਵਾਈ ਦਾ ਮਨ ਹੈ ਅਰਥਾਤ ਹਰ ਗੱਲ ਨੂੰ ਪੁੱਠੇ ਤਰੀਕੇ ਨਾਲ ਪੜ੍ਹਨਾ ਹੈ। ਇਹਨਾਂ ਲੋਕਾਂ ਨੂੰ ਹੀ ਕੁਤਰਕੀ, ਵਿਤੰਡਾਵਾਦੀ,ਤੇ ਘੜੰਮ ਚੌਧਰੀ ਆਦਿ ਨਾਵਾਂ ਨਾਲ ਲੋਕ ਯਾਦ ਕਰਦੇ ਹਨ।ਇਹਨਾਂ ਨੇ ਜਿੱਥੇ ਕਿਤੇ ਵੀ ਸਿੰਗ ਫਸਾਉਣ ਲਈ, ਮਸਲਾ ਉਲਝਾਉਣ ਲਈ ਤੇ ਕਲੇਸ਼ ਵਧਾਉਣ ਲਈ ਤੱਤਪਰ ਰਹਿਣਾ ਹੈ।ਇਹਨਾਂ ਦੇ ਮਹਿਕਮੇ ਦਾ ਹੀ ਇੱਕ ਮੈਂਬਰ ਇੱਕ ਵਾਰੀ ਇੱਕ ਟਰੇਨ ਵਿੱਚ ਚੜ੍ਹਿਆ ਤੇ ਇੱਕ ਬੀਬੀ ਦੇ ਕੋਲ ਖੜ੍ਹਕੇ ਝੱਗੇ ਦੇ ਗਦਾਮ ਖੋਲ੍ਹ ਕੇ ਪੱਖੇ ਹੇਠ ਪਸੀਨਾ ਸੁਕਾਉਣ ਲੱਗ ਪਿਆ ਤੇ ਬੀਬੀ ਦੇ ਪਾਸ ਆਪਣਾ ਅਖਬਾਰ ਸਿੱਟਦਿਆਂ ਬੋਲਿਆ ਹਾਂ ਜੀ ਤੁਸੀਂ ਕਿੱਥੇ ਜਾਣਾ ਹੈ?

ਬੀਬੀ :ਤੂੰ ਕੀ ਲੈਣਾ ਹੈ? ਵਿਤੰਡੀ:ਤੁਸੀਂ ਕੀ ਦਿੰਦੇ ਹੋ?ਬੀਬੀ:ਘਰੋਂ ਲੜ ਕੇ ਆਇਆ ਹੈ? ਵਿਤੰਡੀ: ਨਹੀਂ।ਦੋ ਪਰੌਂਠੇ ਤੇ ਗਾੜ੍ਹੀ ਚਾਹ ਪੀਕੇ ਤੁਰਿਆ ਹਾਂ।ਬੀਬੀ:ਲੜਦਾ ਕਿਉਂ ਹੈਂ?ਵਿਤੰਡੀ:ਮੈਂ ਤੁਹਾਨੂੰ ਸੱਪ ਜਾਂ ਅਠੂੰਹਾਂ ਨਜ਼ਰ ਆਉਂਦਾ ਹਾਂ?ਬੀਬੀ:ਮੈਨੂੰ ਕਿਉਂ ਚਿੰਬੜ ਗਿਆ? ਵਿਤੰਡੀ: ਤੁਸੀਂ ਮੈਨੂੰ ਕਿੱਕਰ ਬੇਰੀ ਦਾ ਝਾਫਾ ਸਮਝਦੇ ਹੋਂ? ਬੀਬੀ:ਤੁਸੀਂ ਚਾਹੁੰਦੇ ਕੀ ਹੋਂ? ਵਿਤੰਡੀ:ਇਹੋ ਬੱਸ ਕਿ ਤੁਸੀਂ ਕਿੱਥੇ ਜਾਣਾ ਹੈ।ਬੀਬੀ:ਬਠਿੰਡੇ।ਤੇ ਉਹ ਬੋਲਿਆ ਧੰਨਵਾਦ।ਪਾਸੇ ਬੈਠਿਆਂ ਇੱਕ ਸਾਊ ਕਿਸਮ ਦੇ ਸੱਜਣ ਨੇ ਆਖਿਆ ਕਿ ਜੇ ਜਨਾਬ ਏਨੀ ਵਾਰਤਾ ਨਾ ਵਧਾਉਂਦੇ ਤਾਂ ਸਰ ਵੀ ਸਕਦਾ ਸੀ ਪਰ ਉਹ ਅੱਗੋਂ ਖਚਰੀ ਹਾਸੀ ਹੱਸ ਕੇ ਉਸ ਸੱਜਣ ਵੱਲ ਤੱਕ ਕੇ ਬੋਲਿਆ ਜਨਰਲ ਨਾਲੇਜ਼ ਵਾਸਤੇ!ਟਾਈਮ ਪਾਸ ਕਰਨ ਲਈ!ਜਾਣ ਪਹਿਚਾਣ ਖ਼ਾਤਿਰ ਇਹ ਸਭ ਕੁਝ ਜ਼ਰੂਰੀ ਹੁੰਦਾ ਹੈ।ਬਾਈ ਦ ਵੇ ਤੁਸੀਂ ਕਿੱਥੇ ਜਾਣਾ ਹੈ? ਤੇ ਉਹ ਸੱਜਣ ਆਪਣਾ ਪਰਸ ਚੁੱਕ ਕੇ ਅਗਲੇ ਡੱਬੇ ਵੱਲ ਹੋ ਤੁਰਿਆ।ਸੋ ਇਹ ਵਰਤਾਰਾ ਹੈ ਇਹਨਾਂ ਸਿੰਗ ਫਸਾਊਆਂ ਦਾ। ਉਂਝ ਇਹਨਾਂ ਨੂੰ ਪਤਾ ਹੈ ਕਿ ਜਿਸ ਧਰਮ ਦੀ ਜਾਂ ਧਰਮ ਗ੍ਰੰਥਾਂ ਦੀ ਰੱਖਿਆ ਵਾਸਤੇ ਖਾਲਸੇ ਨੇ ਦੇਗਾਂ ਵਿੱਚ ਉੱਬਲਣਾ ਸਵੀਕਾਰਿਆ, ਆਰਿਆਂ ਨੂੰ ਚੁੰਮਿਆ,ਚਰਖੜੀਆਂ ਨੂੰ ਜੱਫੀਆਂ ਪਾਈਆਂ,ਤੇਗਾਂ ਵਾਹੀਆਂ ਉਹ ਇਹਨਾਂ ਦੀਆਂ ਇਹਨਾਂ ਫਜ਼ੂਲ ਗੱਲਾਂ ਵਿੱਚ ਨਹੀਂ ਆਉਂਦੇ।ਉਹਨਾਂ ਨੂੰ ਪਤਾ ਹੈ ਕਿ ਕਾਵਾਂ ਦੇ ਭਾਰ ਨਾਲ ਮਹਿਲਾਂ ਦੇ ਮੁਨਾਰੇ ਨਹੀਂ ਢਹਿੰਦੇ ਪਰ ਇਹ ਵਿਕਾਊ ਟੋਲਾ ਆਪਣੀਆਂ ਕਾਲੀਆਂ ਕਰਤੂਤਾਂ ਰਾਹੀਂ ਭੋਲੀ ਭਾਲੀ ਸੰਗਤ ਨੂੰ ਤਾਂ ਭੰਬਲ ਭੂਸੇ ਵਿੱਚ ਪਾ ਹੀ ਰਿਹਾ ਹੈ।ਰਹਿੰਦੀ ਖੂੰਹਦੀ ਕਸਰ ਹੁਣ ਪ੍ਰੋ:ਦਰਸ਼ਨ ਸਿੰਘ ਹੁਰਾਂ ਨੇ ਕੱਢ ਦਿੱਤੀ ਜਿੰਨ੍ਹਾਂ ਨੇ ਦਸ਼ਮ ਦੀਆਂ ਤਿੰਨ ਬਾਣੀਆਂ ਸਹਿਤ ਪੰਜ ਬਾਣੀਆਂ ਰਾਹੀਂ ਅੰਮ੍ਰਿਤ ਪਾਨ ਕੀਤਾ। ਆਪ ਸ੍ਰੀ ਅਕਾਲ ਤਖ਼ਤ ਦੇ ਜੱਥੇਦਾਰ ਦੀ ਉੱਚ ਪਦਵੀ ਉੱਪਰ ਰਹੇ।ਉਸ ਵੇਲੇ ਤਾਂ ਉਹਨਾਂ ਨੂੰ ਦਸ਼ਮ ਗ੍ਰੰਥ ਦੀ ਕਿਸੇ ਪੰਗਤੀ ਨੇ ਵੀ ਕੋਈ ਚੂੰਢੀ ਨਾ ਵੱਢੀ ਪਰ ਹੁਣ ਜਦੋਂ ਹਜ਼ੂਰ ਸਾਹਿਬ ਗਿਆਂ ਉਹਨਾਂ ਦੇ ਕੁਤਰਕੀ ਕਥਨ ਨੂੰ ਸੁਣਕੇ ਸੰਗਤ ਨੇ ਰਾਗੀ ਸਾਹਿਬ ਦੀ ਚੰਗੀ ਚੋਖੀ ਖੁੰਬ-ਠੱਪ ਕਰ ਦਿੱਤੀ ਤਾਂ ਉਹਨਾਂ ਨੂੰ ਦਸ਼ਮੇਸ਼ ਦੀ ਸਾਰੀ ਬਾਣੀ ਹੀ ਸ਼ੱਕੀ ਪ੍ਰਤੀਤ ਹੋਣ ਲੱਗ ਪਈ।ਪਰ ਅਸੀਂ ਵੀ ਲੋਹੇ ਦੇ ਚਨੇ ਹਾਂ ਸਾਨੂੰ ਚਬਾਉਣਾ ਏਨਾ ਸੌਖਾ ਨਹੀਂ।ਇਹਨਾਂ ਵਿਗੜਿਆਂ ਤਿਗੜਿਆਂ ਦੀਆਂ ਚਾਲਾਂ ਨੂੰ ਅਸੀਂ ਅਵੱਸ਼ ਨੰਗਾ ਕਰਨਾ ਹੈ ਤੇ ਕਲਗੀਧਰ ਦੇ ਲਾਡਲੇ ਸਪੁੱਤਰ ਖ਼ਾਲਸੇ ਨੂੰ ਸਾਵਧਾਨ ਕਰਨਾ ਹੈ ਕਿ ਭਰਾਵੋ! ਇਹਨਾਂ ਦੀਆਂ ਕੂਟਨੀਤੀਆਂ ਤੋਂ ਬਚੋ।ਤਰਕ ਦੀ ਕੋਈ ਸੀਮਾ ਨਹੀਂ ਹੁੰਦੀ ਉਹ ਤਾਂ ਬਦਕਿਸਮਤ ਇਨਸਾਨ ਹੀ ਹੋਵੇਗਾ ਜਿਸਨੂੰ ਆਪਣੇ ਬਾਪ ਜਾਂ ਉਸਦੀ ਕਰਨੀ ਕਥਨੀ ਬਾਰੇ ਸ਼ੰਕਾ ਬਣ ਜਾਵੇ।ਇਸ ਲਈ ਕਿਸੇ ਸੁਘੜ ਸਿਆਣੇ ਗੁਰਮੁਖ ਸਾਧੂ ਦੀ ਸੰਗਤ ਕਰਕੇ ਦਸਵੇਂ ਗੁਰਾਂ ਦੀ ਮਹਾਨ ਗੂਹਜ ਬਾਣੀ ਨੂੰ ਸਮਝਣ ਦਾ ਉਪਰਾਲਾ ਕਰੋ।ਜ਼ਖ਼ਮਾਂ ਉੱਪਰ ਲਗਾਉਣ ਵਾਲੀ ਨੀਲੇ ਥੋਥੇ ਵਾਲੀ ਮੱਲ੍ਹਮ ਅਤੇ ਯੂਨਾਨੀ ਖ਼ਮੀਰੇ ਇੱਕੋ ਜਿਹੇ ਹੀ ਹੁੰਦੇ ਹਨ ਮੋਤੀਆਂ ਦੀ ਪਿਸ਼ਟੀ ਤੇ ਸੰਖੀਆ ਭਸਮ ਵੀ ਇੱਕੋ ਸ਼ਕਲ ਦੇ ਹਨ।ਭੋਰਾ ਤੇ ਭੂੰਡ, ਕਾਂ ਤੇ

ਕੋਇਲ, ਬਗਲਾ ਤੇ ਹੰਸ ਆਦਿ ਦੀਆਂ ਸ਼ਕਲਾਂ ਮਿਲਦੀਆਂ ਹਨ ਪਰ ਗੁਣਾਂ ਦੇ ਵਰਤਾਵਿਆਂ ਵਿੱਚ ਜ਼ਮੀਨ -ਆਸਮਾਨ ਦਾ ਫ਼ਰਕ ਹੈ। ਮਿੱਟੀ ਰੰਗੇ ਰੰਗ ਦਾ ਭੋਲਾ ਪੰਛੀ ਤਿੱਤਰ ਰੋੜ ਖਾ ਕੇ ਤੇ ਕੰਕਰ ਚੁਗ ਕੇ ਗੁਜ਼ਾਰਾ ਕਰ ਲੈਂਦਾ ਹੈ ਪਰ ਸਭ ਤੋਂ ਖ਼ੂਬਸੂਰਤ ਮੰਨੇ ਜਾਣ ਵਾਲੇ ਪੰਛੀ ਮੋਰ ਦੀ ਖ਼ੁਰਾਕ ਕਾਲੇ ਸੱਪ ਹਨ। ਇਸ ਲਈ ਇਹਨਾਂ ਦੀ ਬਾਹਰਲੀ ਚਮਕ ਦਮਕ ਵਿੱਚ ਨਾ ਆਓ। ਇਹ ਤਾਂ ਦਾਸ ਨੂੰ ਵੀ ਆਖਦੇ ਹਨ ਕਿ ਇਹ ਬ੍ਰਾਹਮਣ ਹੈ,ਭਗਵੇਂ ਕੱਪੜੇ ਪਾਉਂਦਾ ਹੈ,ਉਦਾਸੀ ਸਾਧ ਹੈ,ਆਰ.ਐੱਸ.ਐੱਸ ਦਾ ਬੰਦਾ ਹੈ,ਇਸਦੀ ਗੱਲ ਨਾ ਸੁਣੋ ਪਰ ਇਹਨਾਂ ਨੂੰ ਕੋਈ ਪੁੱਛੇ ਕਿ ਅੰਮ੍ਰਿਤਧਾਰੀ ਤਾਂ ਕਾਲਾ ਅਫ਼ਗਾਨਾ ਵੀ ਹੈ, ਤੇਜਾ ਸਿੰਘ ਭਸੌੜੀਆ ਵੀ ਅੰਮ੍ਰਿਤਧਾਰੀ ਸੀ,ਅਤੇ ਹੁਣ ਕੌਮ ਨੂੰ ਭੰਬਲ ਭੂਸਿਆਂ ਵਿੱਚ ਪਾਉਣ ਵਾਲੇ ਇਹ ਭੱਦਰ ਪੁਰਸ਼ ਵੀ ਤਾਂ ਅੰਮ੍ਰਿਤਧਾਰੀ ਹਨ। ਫਿਰ ਮੈਂ ਇਹ ਵੀ ਸਪੱਸ਼ਟ ਕਰ ਦਿਆਂ ਕਿ ਮੈਨੂੰ ਮੇਰੇ ਬ੍ਰਾਹਮਣ ਘਰ ਜਨਮ ਲੈਣ ਉੱਪਰ ਮਾਣ ਹੈ ਨਾ ਕਿ ਗਲਾਨੀ। ਮੈਂ ਇਹ ਗੱਲ ਸਿਰ ਉੱਚਾ ਕਰਕੇ ਕਹਿ ਸਕਦਾ ਹਾਂ ਕਿ ਗੁਰੂ ਨਾਨਕ ਦਾ ਨਾਮ ਨਾਨਕ ਇੱਕ ਬ੍ਰਾਹਮਣ ਪੰਡਿਤ ਹਰਗੋਪਾਲ ਨੇ ਹੀ ਰੱਖਿਆ ਸੀ। ਜੋ ਕਿ ਗੁਰੂ ਨਾਨਕ ਨੂੰ ਪਰਖਣ ਸਮਝਣ ਤੇ ਸਤਿਕਾਰਨ ਵਾਲੀਆਂ ਸ਼ਖਸੀਅਤਾਂ ਵਿੱਚੋਂ ਪਹਿਲੇ ਸਨ। ਏਸੇ ਤਰ੍ਹਾਂ ਦਸਾਂ ਪਾਤਸ਼ਾਹਾਂ ਦੇ ਨਾਮਕਰਨ, ਇਤਿਹਾਸ ਮੁਤਾਬਿਕ ਬ੍ਰਾਹਮਣਾਂ ਨੇ ਹੀ ਰੱਖੇ ਹਨ। ਜਿਸ ਸ਼ਿਵ ਦੱਤ ਨਾਮ ਦੇ ਮਹਾਤਮਾ ਨੂੰ ਦਸਮ ਪਾਤਸ਼ਾਹ ਨੇ ਗੰਗਾ ਕਿਨਾਰੇ ਰਾਮ ਰੂਪ ਵਿੱਚ ਦਰਸ਼ਨ ਦਿੱਤੇ ਉਹ ਵੀ ਬ੍ਰਾਹਮਣ ਹੀ ਸੀ। ਤੀਸਰੇ ਪਾਤਸ਼ਾਹ ਸਤਿਗੁਰੂ ਅਮਰਦਾਸ ਜੀ ਨੂੰ ਗੁਰੂ ਵਾਲਾ ਹੋਣ ਦੀ ਪ੍ਰੇਰਨਾ ਕਰਨ ਵਾਲਾ ਵੀ ਇੱਕ ਬ੍ਰਾਹਮਣ ਸੀ ਅਤੇ ਜਿਸਨੇ ਉਹਨਾਂ ਦੇ ਪੈਰ ਵਿੱਚ ਪਦਮ ਚੱਕਰ ਦੇ ਦਰਸ਼ਨ ਕਰਕੇ ਉਹਨਾਂ ਨੂੰ ਧੰਨ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਇਲਾਹੀ ਤਖ਼ਤ ਦਾ ਤੀਜਾ ਮੁਖੀ ਹੋਣ ਦਾ ਭਵਿੱਖ ਵਾਕ ਕੀਤਾ ਉਹ ਸੱਜਣ ਵੀ ਬ੍ਰਾਹਮਣ ਹੀ ਸੀ। ਫਿਰ ਤੀਸਰੇ ਪਾਤਸ਼ਾਹ ਨੇ ਬੇਣੀ ਮਾਧੋ ਨਾਮ ਦੇ ਜਿਸ ਗੁਰਸਿੱਖ ਨੂੰ ਮੰਜੀ ਦੀ ਬਖ਼ਸ਼ਿਸ਼ ਕਰਕੇ ਗੁਰਮਤਿ ਦਾ ਵੱਡਾ ਪ੍ਰਚਾਰਕ ਥਾਪਿਆ ਇਹ ਵੀ ਪਿੰਡ ਚੂਹਣੀਆਂ ਜ਼ਿਲ੍ਹਾ ਲਾਹੌਰ ਦਾ ਇੱਕ ਬਹੁਤ ਹੀ ਉੱਚ ਕੋਟੀ ਦਾ ਦਿੱਗ ਵਿਜਯੀ ਪੰਡਿਤ ਸੀ ਜਿਸਦੀ ਕੁਲ ਵਿੱਚ ਅੱਗੇ ਚੱਲ ਕੇ ਸਾਰਕੁਤਾਵਲੀ ਅਤੇ ਵੈਰਾਗ ਸ਼ੱਤਕ ਗ੍ਰੰਥਾਂ ਨੂੰ ਬ੍ਰਿਜ ਭਾਸ਼ਾ ਵਿੱਚ ਲਿਖਣ ਵਾਲਾ ਪੰਡਿਤਹਰਦਿਆਲ ਪ੍ਰਸਿੱਧ ਵਿਦਵਾਨ ਹੋਇਆ ਹੈ ਅਤੇ ਇਸਤੋਂ ਬਿਨਾਂ ਤੀਜੇ ਸਤਿਗੁਰਾਂ ਨੇ ਜਿਸ ਗੁਰਸਿੱਖ ਰਾਜਾ ਰਾਮ ਵਾਸੀ ਪਿੰਡ ਸੰਧਵਾਂ ਜ਼ਿਲ੍ਹਾ ਜਲੰਧਰ ਨੂੰ ਮੰਜੀ ਬਖਸ਼ ਕੇ ਗੁਰਮਤਿ ਦਾ ਉੱਤਮ ਪ੍ਰਚਾਰਕ ਹੋਣ ਦੀ ਪਦਵੀ ਬਖਸ਼ੀ ਇਹ ਸੱਜਣ ਵੀ ਬ੍ਰਾਹਮਣ ਕੁਲ ਦੇ ਹੀ ਰਤਨ ਸਨ। ਤੀਜੇ ਖੇਮਕਰਨ ਜ਼ਿਲ੍ਹਾ ਲਾਹੌਰ ਦੇ ਵਸਨੀਕ ਖੇਡਾ ਨਾਮ ਦੇ ਇੱਕ ਅਤਿਅੰਤ ਤਿਆਗੀ ਅਤੇ ਤਪੱਸਵੀ ਬ੍ਰਾਹਮਣ ਨੂੰ ਵੀ ਤੀਜੇ ਪਾਤਸ਼ਾਹ ਨੇ ੨੨ ਮੰਜੀਆਂ ਵਿੱਚੋਂ ਇੱਕ ਮੰਜੀ ਦੀ ਦਾਤ ਦੇ ਕੇ ਗੁਰਮਤਿ ਦਾ ਪ੍ਰਚਾਰਕ ਹੋਣ ਦਾ ਮਾਨ ਬਖ਼ਸ਼ਿਆ ਸੀ। ਪੰਜਵੇਂ ਸਤਿਗੁਰਾਂ ਦੇ ਮਸਤ ਹੋ ਚੁੱਕੇ ਲੰਗਰਾਂ ਨੂੰ ਪੰਜ ਸੌ ਮਣ ਬਾਜਰਾ ਦਾਨ ਕਰਨ ਵਾਲਾ ਮਹਾਨ ਗੁਰਸਿੱਖ ਗੰਗਾ ਰਾਮ ਬਠਿੰਡੇ ਦਾ ਬ੍ਰਾਹਮਣ ਸੀ ਅਤੇ ਜਿੰਨ੍ਹਾਂ

ਮਹਾਂਪੁਰਖਾਂ ਦੀ ਬਾਣੀ ਨੂੰ ਗੁਰਬਾਣੀ ਵਿੱਚ ਉੱਚ ਸਥਾਨ ਮਿਲਿਆ ਉਹਨਾਂ ਵਿੱਚ ਰਾਮਾਨੰਦ, ਸੂਰਦਾਸ,ਜੈਦੇਵ.ਆਦਿ ਮਹਾਂਪੁਰਖ ਬ੍ਰਾਹਮਣ ਜਾਤੀ ਵਿੱਚੋਂ ਹੀ ਸਨ।ਸਤਿਗੁਰਾਂ ਦੀ ਅਤਿ ਮਿੱਠੀ, ਉੱਚੀ ਤੇ ਸੁੱਚੀ ਉਸਤਤਿ ਕਰਨ ਵਾਲੇ ਭੱਟ ਵੀ ਬ੍ਰਾਹਮਣ ਜਾਤੀ ਵਿੱਚੋਂ ਹੀ ਹਨ।ਜਿੰਨ੍ਹਾਂ ਵਿੱਚੋਂ ਕੀਰਤ ਭੱਟ ਦੇ ਪੋਤੇ ਬੋਹਥ ਦੇ ਪੁੱਤਰ ਕੇਸੋ ਸਿੰਘ ,ਹਰੀ ਸਿੰਘ ,ਦੇਸਾ ਸਿੰਘ ਅਤੇ ਕੇਸੋ ਸਿੰਘ ਦਾ ਪੁੱਤਰ ਨਰਬਦ ਸਿੰਘ ਤੇ ਹਰੀ ਸਿੰਘ ਦੇ ਤਿੰਨ ਪੁੱਤਰ-ਤਾਰਾ ਸਿੰਘ ,ਸੇਵਾ ਸਿੰਘ ਤੇ ਦੇਵਾ ਸਿੰਘ ਇਹ ਸੱਤ ਅਲੋਵਾਲ ਦੇ ਮੁਕਾਮ 'ਤੇ ੯ ਕੱਤਕ ੧੭੬੮ ਬਿਕ੍ਰਮੀ ਨੂੰ ਧਰਤੀ ਵਿੱਚ ਗੱਡ ਕੇ ਸ਼ਹੀਦ ਕੀਤੇ ਗਏ ਸਨ। ਇਹਨਾਂ ਵਿੱਚੋਂ ਕਈ ਨਾਂਦੇੜ ਤੋਂ ਪਰਤ ਕੇ ਆਉਣ ਵਾਲੇ ਹਜ਼ੂਰੀ ਸਿੱਖ ਸਨ। ਪੰਡਤ ਚੌਪਤ ਰਾਏ ਕਰਿਆਲਾ ਜ਼ਿਲ੍ਹਾ ਜੇਹਲਮ ਦਾ ਛਿੱਬਰ ਗੋਤੀ ਬ੍ਰਾਹਮਣ ਸੀ ,ਜਿਸਨੂੰ ਦਸ਼ਮੇਸ਼ ਦੇ ਖਿਡਾਵਾ ਹੋਣ ਦਾ ਮਾਨ ਪ੍ਰਾਪਤ ਹੈ।ਜਦੋਂ ਪਹਿਲੀ ਵਾਰੀ ਗੁਰੂ ਜੀ ਨੇ ਤਿੰਨ ਚੇਤ.੧੭੫੪ ਬਿਕ੍ਰਮੀ ਨੂੰ ਖੰਡੇ ਦੀ ਪਾਹੁਲ ਤਿਆਰ ਕੀਤੀ ਤਾਂ ਪਹਿਲੇ ਏਸੇ ਬਜ਼ੁਰਗ ਨੂੰ ਪਾਹੁਲ ਦਿੱਤੀ ਗਈ ਸੀ। ਜਦੋਂ ਸਿੱਖ ਰਹਿਤ ਮਰਿਆਦਾ ਦਾ ਖਰੜਾ ਬਣਿਆ ਤਾਂ ਇਹਨਾਂ ਦੀ ਲਿਖਤ ਨੂੰ 'ਹਜ਼ੂਰੀ ਰਹਿਤਨਾਮੇ' ਦਾ ਖ਼ਿਤਾਬ ਮਿਲਿਆ।ਇਤਿਹਾਸ ਵਿੱਚ ਇਹਨਾਂ ਨੂੰ 'ਚੌਪਾ ਸਿੰਘ ਖਿਡਾਵਾ' ਕਰਕੇ ਜਾਣਿਆ ਜਾਂਦਾ ਹੈ। ਅੰਤਲਾ ਸਮਾਂ ਇਹ ਮਾਤਾ ਸੁੰਦਰੀ ਜੀ ਦੀ ਸੇਵਾ ਵਿੱਚ ਰਹੇ ਤੇ ਜਦੋਂ ੧੭੮੦ ਵਿੱਚ ਦਿੱਲੀ ਸਿੱਖਾਂ ਉੱਪਰ ਕਹਿਰ ਵਾਪਰਿਆ ਤਾਂ ਮਾਘ ਸੁਦੀ ਚੌਥ ਨੂੰ ੬੦ ਸਿੰਘਾਂ ਦੇ ਨਾਲ ਆਪ ਵੀ ਸ਼ਹੀਦ ਹੋ ਗਏ ਸਨ। ਛੇਵੇਂ ਪਾਤਸ਼ਾਹ ਦੀ ਸਪੁੱਤਰੀ ਬੀਬੀ ਬੀਰੋ ਨੂੰ ਹਜ਼ਾਰਾਂ ਦੁਸ਼ਮਣਾਂ ਦੀ ਗਿਣਤੀ ਵਿੱਚ ਘਿਰੀ ਹੋਈ ਨੂੰ ਮਹਿਲਾਂ ਦੇ ਚੁਬਾਰੇ ਵਿੱਚੋਂ ਘੋੜੇ ਉੱਪਰ ਬਿਠਾ ਕੇ ਅਤੇ ਦੁਸ਼ਮਣ ਦਲਾਂ ਨੂੰ ਚੀਰਦੇ ਹੋਏ ਸੁਰੱਖਿਅਤ ਵਿਧੀ ਨਾਲ ਛੇਵੇਂ ਸਤਿਗੁਰਾਂ ਦੇ ਪਾਸ ਲੈ ਕੇ ਆਉਣ ਵਾਲੇ ਬਾਬਾ ਸਿੰਘਾ ਜੀ ਮਹਾਨ ਸੂਰਬੀਰ ਅਤੇ ਬੰਦਗੀ ਵਾਲੇ ਮਹਾਂਪੁਰਖ ਬ੍ਰਾਹਮਣ ਜਾਤੀ ਵਿੱਚੋਂ ਹੀ ਸਨ।ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਵਾਲੇ ਭਾਰੀ ਪੀਰ, ਗੁਰੂ ਨਾਨਕ ਦੀ ਛੇਵੀਂ ਜੋਤ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਭਾਈ ਵਿਧੀ ਚੰਦ, ਜੇਠਾ ਜੀ, ਲੰਗ, ਪਿਰਾਣਾ, ਪੈਂਦੇ ਖਾਨ ਅਤੇ ਜਾਤੀ ਮਲਿਕ ਛੇ ਜਰਨੈਲਾਂ ਵਿੱਚੋਂ ਬਾਬਾ ਜਾਤੀ ਮਲਿਕ ਜੀ ਉਹ ਬ੍ਰਾਹਮਣ ਸੂਰਬੀਰ ਸੀ ਜਿੰਨ੍ਹਾਂ ਨੇ ਗੁਰੂਸਰ ਮਹਿਰਾਜ ਅੱਜ ਕੱਲ੍ਹ ਜਿਲ੍ਹਾ ਬਠਿੰਡਾ ਦੇ ਇਲਾਕੇ ਵਿੱਚ ਗੁਰੂ ਕਿਆਂ ਉੱਪਰ ਚੜ੍ਹ ਕੇ ਆਉਣ ਵਾਲੇ ਮਸ਼ਹੂਰ ਕਾਬੁਲੀ ਪਠਾਣ ਲੱਲਾ ਬੇਗ ਦੇ ਉਹ ਦੰਦ ਖੱਟੇ ਕੀਤੇ ਕਿ ਇਤਿਹਾਸ ਨੂੰ ਵਾਚਿਆਂ ਹੀ ਪਤਾ ਚੱਲਦਾ ਹੈ ਤੇ ਇਹਨਾਂ ਦੇ ਨਾਲ ਹੀ ਇੱਕ ਪਿਰਾਗੇ ਨਾਮ ਦਾ ਹੋਰ ਬ੍ਰਾਹਮਣ ਜਰਨੈਲ ਸੀ। ਇਸਤੋਂ ਬਿਨਾ ਦੀਵਾਨ ਸਾਹਿਬ ਚੰਦ ,ਦੀਵਾਨ ਧਰਮ ਚੰਦ ਆਦਿ ਸਾਰੇ ਹੀ ਬ੍ਰਾਹਮਣ ਮਹਾਂਪੁਰਖ ਸਨ। ਦਯਾ ਰਾਮ ਪ੍ਰੋਹਿਤ ,ਜਾਤੀ ਮਲਿਕ ਜੀ ਦਾ ਸਪੁੱਤਰ ਵੀ ਬ੍ਰਾਹਮਣ ਸੀ। ਜਿਸ ਵਾਸਤੇ ਬਚਿੱਤਰ ਨਾਟਕ ਵਿੱਚ ਹਜ਼ੂਰ ਲਿਖਦੇ ਹਨ :_

"ਕੋਪਯੋ ਦੇਵਤੇਸੰ ਦਯਾਰਾਮ ਯੁੱਧੰ।
ਕੀਯੋ ਦ੍ਰੋਣ ਜਯੋਂ ਮਹਾਂ ਜੁੱਧ ਸੁੱਧੰ॥"

ਏਸੇ ਪ੍ਰਕਾਰ ਗੁਰੂ ਤੇਗ ਬਹਾਦੁਰ ਜੀ ਨਾਲ ਸ਼ਹੀਦ ਹੋਣ ਵਾਲੇ ਮਤੀ ਦਾਸ ਅਤੇ ਸਤੀ ਦਾਸ ਵੀ ਬ੍ਰਾਹਮਣ ਕੁਲ ਦੇ ਹੀ ਰਤਨ ਸਨ। ਜੇ ਵਿਸਥਾਰ ਵਿੱਚ ਪਈਏ ਤਾਂ ਇਸ ਵਿਸ਼ੇ ਉੱਪਰ ਇੱਕ ਵੱਖਰੀ ਕਿਤਾਬ ਲਿਖੀ ਜਾ ਸਕਦੀ ਹੈ। ਇਸ ਕਰਕੇ ਬ੍ਰਾਹਮਣ ਜਾਤੀ ਦਾ ਗੁਰਬਾਣੀ ਅਤੇ ਗੁਰੂ ਇਤਿਹਾਸ ਵਿੱਚ ਕੋਈ ਕਿਸੇ ਨਾਲੋਂ ਛੋਟਾ ਯੋਗਦਾਨ ਨਹੀਂ। ਪਰ ਗੰਗੂ ਵਰਗੀਆਂ ਕਾਂ ਅੰਗਿਆਰੀਆਂ ਤਾਂ ਹਰ ਜਾਤੀ, ਕੁਲ ਬੰਸ ਵਿੱਚ ਪੈਦਾ ਹੁੰਦੀਆਂ ਹਨ। ਕੌਣ ਨਹੀਂ ਜਾਣਦਾ ਕਿ ਭਗਤ ਵਿਭੀਸ਼ਣ ਜੀ ਰਾਕਸ਼ਸ ਰਾਵਣ ਦੇ ਸਕੇ ਭਰਾ ਸਨ। ਦਸਵੇਂ ਪਾਤਸ਼ਾਹ ਨੂੰ ਘੋੜੀ ਦੇਣ ਤੋਂ ਮੁੱਕਰਨ ਵਾਲਾ ਗੁਲਾਬਾ ਜੱਟ ਸੀ, ਪੰਚਮ ਪਾਤਸ਼ਾਹ ਨੂੰ ਤਸੀਹੇ ਦਿਵਾਉਣ ਵਿੱਚ ਵੱਡਾ ਹੱਥ ਇੱਕ ਚੰਦੂ ਨਾਮੇ ਖੱਤਰੀ ਦਾ ਸੀ। ਗੁਰੂ ਕਿਆਂ ਦਾ ਅਪਮਾਨ ਕਰਨ ਵਾਲੇ ਪ੍ਰਿਥੀਆ, ਧੀਰ ਮੱਲ ਅਤੇ ਦਾਤੂ ਆਦਿ ਗੁਰੂ ਕਿਆਂ ਦੇ ਹੀ ਅੰਸ ਬੰਸ ਵਿੱਚੋਂ ਸਨ। ਸਿੰਘਾਂ ਦੀ ਪਿੱਠ ਵਿੱਚ ਛੁਰਾ ਘੋਪਣ ਵਾਲਾ ਪਹਾੜਾ ਸਿੰਘ ਵੀ ਸਿੱਧੂ ਬਰਾੜ ਜੱਟ ਸੀ। ਕਿਉਂਕਿ ਇਸ ਗੱਲ ਦੇ ਵਿਸਥਾਰ ਦੀ ਲੋੜ ਨਹੀਂ ਪਰ ਇਤਨੀ ਅਰਜ਼ ਜ਼ਰੂਰ ਹੈ ਕਿ ਚੰਗੇ ਅਤੇ ਮਾੜੇ ਮਨੁੱਖ ਹਰ ਵਰਗ ਵਿੱਚ ਹੁੰਦੇ ਹਨ। ਦੂਜੀ ਗੱਲ ਹੈ ਮੇਰੇ ਉਦਾਸੀ ਹੋਣ ਦੀ। ਉਦਾਸੀਆਂ ਸੰਬੰਧੀ ਮੈਂ ਆਪਣੇ ਵੱਲੋਂ ਕੁਝ ਕਹਿਣ ਤੋਂ ਪਹਿਲਾਂ ਸਿੱਖ ਸਾਹਿਤ ਅਤੇ ਸਿੱਖ ਇਤਿਹਾਸ ਦੇ ਪ੍ਰਸਿੱਧ ਵਿਦਵਾਨ ਡਾ:ਗੰਡਾ ਸਿੰਘ ਦੇ ਸ਼ਬਦ ਪ੍ਰਸਤੁਤ ਕਰਦਾ ਹਾਂ ਜੋ ਉਹਨਾਂ ਨੇ ਉਦਾਸੀ ਸਿੱਖਾਂ ਦੀ ਵਿਥਿਆ ਨਾਮਕ ਗ੍ਰੰਥ ਦੀ ਭੂਮਿਕਾ ਲਿਖਦਿਆਂ ਕਹੇ ਹਨ। "ਸਿੱਖ ਪੰਥ ਦੀ ਜੋ ਸੇਵਾ ਉਦਾਸੀ ਸੰਤਾਂ ਨੇ ਕੀਤੀ ਹੈ ਉਹ ਪੂਰੀ ਤਰ੍ਹਾਂ ਕਹੀ ਨਹੀਂ ਜਾ ਸਕਦੀ। ਗੁਰੂ ਸਾਹਿਬਾਨ ਦੇ ਸਮੇਂ ਵਿੱਚ ਤਾਂ ਉਹਨਾਂ ਨੇ ਦੇਸ਼ ਦੇ ਹਰ ਹਿੱਸੇ ਵਿੱਚ ਥਾਂ ਥਾਂ ਧਰਮਸ਼ਾਲਾ ਅਸਥਾਪਨ ਕੀਤੀਆਂ ਸਨ ਪਰ ਬਾਅਦ ਦੇ ਅਠਾਰਵੀਂ ਸਦੀ ਦੇ ਬਿੱਖੜੇ ਸਮੇਂ ਵਿੱਚ ਉਹਨਾਂ ਦੀਆਂ ਘਾਲਾਂ ਅਦੁੱਤੀ ਅਤੇ ਧੰਨਤਾ ਯੋਗ ਹਨ। ਇਹ ਉਹ ਦਿਨ ਸਨ ਜਦੋਂ ਮੁਗਲ ਸਾਮਰਾਜ ਨੇ ਸਿੱਖਾਂ ਦਾ ਖੁਰਾ ਖੋਜ ਮਿਟਾ ਦੇਣ ਦੀ ਧਾਰੀ ਹੋਈ ਸੀ। ਪਹਿਲਾਂ ਬਾਦਸ਼ਾਹ ਬਹਾਦਰ ਸ਼ਾਹ ਨੇ ਬੰਦਾ ਬਹਾਦਰ ਦੇ ਵਿਰੁੱਧ ਫੌਜੀ ਚੜ੍ਹਾਈ ਵੇਲੇ ਦਸ ਦਿਸੰਬਰ ਸੰਨ ੧੭੧੦ ਈਸਵੀ ਨੂੰ ਹੁਕਮ ਜਾਰੀ ਕੀਤੇ ਕਿ ਜਿੱਥੇ ਭੀ ਗੁਰੂ ਨਾਨਕ ਦੇ ਨਾਮ ਲੇਵਾ ਸਿੱਖ ਮਿਲ ਜਾਣ ਕਤਲ ਕਰ ਦਿੱਤੇ ਜਾਣ(ਨਾਨਕ -ਪ੍ਰਸਤਾਨ ਰਾ ਹਰ ਜਾ ਕਿ ਬਨਾਬੰਦ ਬਕਤਲ ਰਮਾਨੰਦ)ਅਤੇ ਦੂਜੀ ਵਾਰੀ ਫੇਰ ਸਿੰਘਾਂ ਦੀ ਕਤਲਾਮ ਦਾ ਹੁਕਮ ਸੰਨ ੧੭੧੬ ਈ:ਵਿੱਚ ਬਾਦਸ਼ਾਹ ਫਰੁੱਖਸੀਅਰ ਨੇ ਹੋਰ ਸਖਤੀ ਨਾਲ ਦੁਹਰਾ ਦਿੱਤਾ(ਹਰ ਜਾ ਕਿ ਈਂ ਫਿਰਕਾ ਰਾ-ਨਾਨਕ-ਨਾਬੰਦ ਬੇ ਅਮੱਲ ਬਿ ਕੁਸੰਦ੍ਰ)ਇਨ੍ਹਾਂ ਹੁਕਮਾਂ ਦਾ ਨਤੀਜਾ ਇਹ ਹੋਇਆ ਕਿ ਲਾਹੌਰ ਦੇ ਹਾਕਮਾਂ ਅਬਦ ਸਮਨ ਖਾਨ,ਉਸ ਦੇ ਪੁੱਤਰ ਜ਼ਕਰੀਆ ਖਾਨ ਅਤੇ ਪੋਤਰੇ ਯਾਹੀਆ ਖਾਨ (ਸੰਨ ੧੭੧੫-੪੭ ਈ:)ਅਤੇ ਮੀਰ ਮੰਨੂੰ(ਸੰਨ ੧੭੪੮-੫੨ ਈ:)ਦੇ ਵੇਲੇ ਕਈ ਵਾਰੀ ਇਨ੍ਹਾਂ ਹੁਕਮਾਂ ਦੀ ਬੜੀ ਸਖਤੀ ਨਾਲ ਪਾਲਣਾ ਹੋਈ ਗਸ਼ਤੀ ਫੌਜਾਂ ਨੇ ਸਿੰਘਾਂ ਦੀ ਤਲਾਸ਼ ਵਿੱਚ ਦੇਸ਼ ਛਾਣ ਮਾਰਿਆ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ, ਸਿੰਘਣੀਆਂ ਅਤੇ ਬੱਚੇ ਫੜ੍ਹੇ ਗਏ ਅਤੇ ਲਾਹੌਰ ਦਿੱਲੀ

ਦਰਵਾਜ਼ਿਓਂ ਬਾਹਰ ਬਜ਼ਾਰ ਨਖ਼ਾਸ (ਘੋੜ ਮੰਡੀ) ਵਿੱਚ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ ਕ਼ਤਲ ਕਰ ਦਿੱਤੇ ਗਏ। ਇਸ ਵੇਲੇ ਇੱਕ ਐਸਾ ਸਮਾਂ ਭੀ ਆ ਗਿਓ ਜਦ ਸਿੰਘਾਂ ਵਾਸਤੇ ਸ਼ਹਿਰਾਂ ਤੇ ਪਿੰਡਾਂ ਵਿੱਚ ਵੱਸਣਾ ਔਖਾ ਹੋ ਗਿਆ ਅਤੇ ਉਹ ਝੱਟ ਟਪਾਉਣ ਲਈ ਝੱਲਾਂ, ਪਹਾੜਾਂ ਅਤੇ ਰੇਤ ਥਲਿਆਂ ਵੱਲ ਨਿੱਕਲ ਜਾਣ ਲਈ ਮਜ਼ਬੂਰ ਹੋ ਗਏ।

ਹੁਣ ਜਦ ਧਾਰਮਿਕ ਅਸਥਾਨਾਂ, ਗੁਰਦੁਆਰਿਆਂ ਅਤੇ ਧਰਮਸ਼ਾਲ਼ਾਂ ਦੀ ਸਾਰ ਲੈਣ ਵਾਲਾ ਦੇਸ਼ ਵਿੱਚ ਹੋਰ ਕੋਈ ਨਾ ਰਿਹਾ ਤਾਂ ਉਦਾਸੀ ਸੰਤਾਂ ਨੇ ਇਨ੍ਹਾਂ ਦੀ ਦੇਖਭਾਲ ਅਤੇ ਸੇਵਾ ਪੂਰੀ ਤਰ੍ਹਾਂ ਆਪਣੇ ਹੱਥਾਂ ਵਿੱਚ ਲੈ ਲਈ ਅਤੇ ਤਰ੍ਹਾਂ ਤਰ੍ਹਾਂ ਦੇ ਦੁੱਖ ਸਹਾਰ ਕੇ ਸਿੱਖ ਰਹੁ ਰੀਤ ਨੂੰ ਕਾਇਮ ਰੱਖਿਆ ਅਤੇ ਸਿੱਖੀ ਦਾ ਪ੍ਰਚਾਰ ਕੀਤਾ। ਇਸ ਵੇਲੇ ਦਾ ਇਨ੍ਹਾਂ ਮਹਾਤਮਾਵਾਂ ਦਾ ਦੇਣਾ ਕੌਣ ਦੇ ਸਕਦਾ ਹੈ? ਪੰਜਾਬ ਤੋਂ ਬਾਹਰ ਹਿੰਦੁਸਤਾਨ ਦੇ ਦੂਰ ਦੁਰਾਡੇ ਹਿੱਸਿਆਂ ਵਿੱਚ ਜਿੱਥੇ ਕਿੱਧਰੇ ਵੀ ਕੋਈ ਗੁਰੂ ਅਸਥਾਨ ਸੀ ਓਥੇ ਹੀ ਉਦਾਸੀ ਸੰਤ ਪੁੱਜੇ ਅਤੇ ਇਹਨਾਂ ਅਸਥਾਨਾਂ ਦੀ ਮਹਾਨਤਾ ਨੂੰ ਕਾਇਮ ਰੱਖਿਆ ਅਤੇ ਹੋਰ ਧਰਮਾਂ ਦੇ ਉੱਘੇ ਉੱਘੇ ਕੇਂਦਰੀਂ ਪੁੱਜ ਕੇ ਗੁਰੂ ਨਾਨਕ ਦੀ ਧੁਜਾ ਜਾ ਗੱਡੀ ਅਤੇ ਸਿੱਖੀ ਦਾ ਪ੍ਰਚਾਰ ਕੀਤਾ। ਇਹ ਇਨ੍ਹਾਂ ਦੀ ਪ੍ਰਚਾਰ ਸੇਵਾ ਦਾ ਹੀ ਸਿੱਟਾ ਸੀ ਕਿ ਸਾਰੇ ਉੱਤਰੀ ਹਿੰਦੁਸਤਾਨ ਵਿੱਚ ਥਾਂ ਥਾਂ ਨਾਨਕ ਪੰਥੀ ਸੰਗਤਾਂ ਕਾਇਮ ਹੋ ਗਈਆਂ ਸਨ ਅਤੇ ਚੜ੍ਹਦੇ ਵੱਲ ਧੁਰ ਅਸਾਮ ਤੋਂ ਲੈ ਕੇ ਦੱਖਣ ਵਿੱਚ ਧੁਰ ਕੰਨਿਆ ਕੁਮਾਰੀ ਤੱਕ ਸਿੱਖੀ ਦਾ ਬੀਜ ਬੀਜਿਆ ਗਿਆ।

ਉਦਾਸੀ ਸਿੱਖਾਂ ਦੀ ਉਪਰੋਕਤ ਸੇਵਾ ਸਿੱਖ ਧਰਮ ਦੇ ਵਿਕਾਸ ਵਿੱਚ ਇੱਕ ਬਹੁਤ ਵਡਮੁੱਲਾ ਉੱਦਮ ਹੈ। ਇਸ ਸੇਵਾ ਸਦਕਾ ਦੂਰ ਦੂਰ ਤੱਕ ਗੁਰੂ ਨਾਨਕ ਦੇਵ ਜੀ ਅਤੇ ਦੂਜੇ ਗੁਰੂ ਸਾਹਿਬਾਨ ਦੀਆਂ ਯਾਦਗਾਰਾਂ ਔਖੇ ਸਮਿਆਂ ਵਿੱਚ ਵੀ ਕਾਇਮ ਰਹੀਆਂ ਅਤੇ ਸਿੱਖੀ ਕਈ ਮਾਰੂ ਹੱਲਿਆਂ ਦੇ ਬਾਵਜੂਦ ਵੀ ਕਾਇਮ ਰਹੀ। ਭਾਰਤ ਦਾ ਹਰ ਪ੍ਰਾਂਤ ਅਤੇ ਕਈ ਬਾਹਰਲੇ ਦੇਸ਼ ਭੀ ਗੁਰੂ ਨਾਨਕ ਦੇਵ ਜੀ ਦੇ ਪੈੜ ਚਿੰਨ੍ਹਾਂ ਨਾਲ ਵਰੋਸਾਏ ਗਏ। ਅੱਜ ਭੀ ਉਦਾਸੀ ਸਿੱਖਾਂ ਦੇ ਉੱਦਮ ਨਾਲ ਉਹ ਯਾਦਗਾਰਾਂ ਕਾਇਮ ਹਨ ਅਤੇ ਸਰਬ ਸੰਸਾਰ ਵਿੱਚ ਇਹ ਵਡਮੁੱਲੇ ਪੁਸ਼ਪ ਆਪਣੀ ਸੁਗੰਧੀ ਪ੍ਰਦਾਨ ਕਰ ਰਹੇ ਹਨ। ਸਾਧੂ ਦਿਆਲ ਦਾਸ ਉਦਾਸੀ ਲਿਖਤ 'ਸਾਖੀ ਦਉਰੇ ਕੀ' ਗਿਆਨੀ ਗਿਆਨ ਸਿੰਘ ਦੇ 'ਤਵਾਰੀਖ ਗੁਰੂ ਖਾਲਸਾ' ਅਤੇ 'ਗੁਰਧਾਮ ਸੰਗ੍ਰਹਿ' ਪੰਡਿਤ ਤਾਰਾ ਸਿੰਘ ਨਰੋਤਮ ਦਾ 'ਗੁਰੁ ਤੀਰਥ ਸੰਗ੍ਰਹਿ', ਗਿਆਨੀ ਠਾਕਰ ਸਿੰਘ ਦਾ ਗ੍ਰੰਥ 'ਗੁਰਦੁਆਰੇ ਦਰਸ਼ਨ', ਸ: ਗੁਰਬਖ਼ਸ਼ ਸਿੰਘ ਸ਼ਹੀਦ ਕ੍ਰਿਤ 'ਗੁਰ ਸਾਗਰ ਰਤਨ ਪ੍ਰਕਾਸ਼', ਭਾਈ ਇੰਦਰ ਸਿੰਘ ਦਾ 'ਗੁਰ ਅਸਥਾਨ ਦਰਸ਼ਨ' ਅਤੇ ਇਸ ਲੇਖ ਦੇ ਲਿਖਾਰੀ ਦੀ ਅੰਗਰੇਜ਼ੀ ਵਿੱਚ ਲਿਖੀ ਪੁਸਤਕ 'ਟਰੈਵਲਜ਼ ਆਫ਼ ਗੁਰੂ ਨਾਨਕ' ਦੂਰ ਨੇੜੇ ਦੇ ਅਨੇਕ ਗੁਰਦੁਆਰਿਆਂ ਬਾਰੇ ਗਿਆਨ ਦਿੰਦੀਆਂ ਹਨ ਜਿਨ੍ਹਾਂ ਦੀ ਸੇਵਾ ਸੰਭਾਲ ਉਦਾਸੀ ਸਾਧ ਕਰਦੇ ਰਹੇ ਹਨ"। ("ਉਦਾਸੀ ਸਿੱਖਾਂ ਦੀ ਵਿਥਿਆ" ਕ੍ਰਿਤ ਭਾਈ ਰਣਧੀਰ ਸਿੰਘ ਦੀ ਭੂਮਿਕਾ ਵਿੱਚੋਂ}

ਇਸਤੋਂ ਬਿਨਾਂ ਗੁਰਮਤਿ ਵਿੱਦਿਆ ਦਾ ਪ੍ਰਚਾਰ, ਪ੍ਰਸਾਰ ਉਦਾਸੀ ਸਾਧੂਆਂ ਨੇ ਜਿੱਥੇ ਉਪਰੋਕਤ ਢੰਗ ਨਾਲ ਕੀਤਾ ਉੱਥੇ ਡੇਰਿਆਂ ਵਿੱਚ ਰਹਿ ਕੇ ਵੀ ਆਪ ਅਨੇਕਾਂ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਨ। ਬੀਤੀ ਸਦੀ ਦੇ ਮਹਾਨ ਸੰਤ ਅਤੇ ਗੁਰਮਤਿ ਦੇ ਵੱਡੇ ਪ੍ਰਚਾਰਕ ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸ੍ਰੀਮਾਨ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਦਾਦ ਦੇ ਨਿਵਾਸੀ ਉਦਾਸੀ ਸਾਧੂ ਸਵਾਮੀ ਜਵਾਲਾ ਦਾਸ ਜੀ ਤੋਂ ਉੱਚ ਵਿੱਦਿਆ ਦਾ ਅਧਿਐਨ ਕੀਤਾ ਤੇ ਫਿਰ ਆਪ ਪਿੰਡ ਹਮੀਦੀ ਦੇ ਇੱਕ ਮਹਾਨ ਵਿਦਵਾਨ ਉਦਾਸੀ ਸਾਧੂ ਸਵਾਮੀ ਭਗਤ ਰਾਮ ਦੀ ਮੰਡਲੀ ਵਿੱਚ ਵੀ ਵਿੱਦਿਆ ਅਧਿਐਨ ਕਰਦੇ ਰਹੇ। ਸਿੱਖ ਕੌਮ ਦੇ ਚੋਟੀ ਦੇ ਵਿਦਵਾਨ ਵਿਆਖਿਆਕਾਰ ਕਵੀ ਤੇ ਆਧੁਨਿਕ ਪੰਜਾਬੀ ਦੇ ਪਿਤਾਮਾ ਸਮਝੇ ਜਾਣ ਵਾਲੇ ਭਾਈ ਵੀਰ ਸਿੰਘ ਜੀ ਵੀ ਉਦਾਸੀ ਸਾਧੂ ਸਵਾਮੀ ਕ੍ਰਿਸ਼ਨਾ ਨੰਦ ਜੀ ਕੰਨ ਪਾਟੇ ਤੋਂ ਸ੍ਰੀ ਅੰਮ੍ਰਿਤਸਰ ਵਿਖੇ ਸੰਸਕ੍ਰਿਤ ਵਿਆਕਰਣ ਪੜ੍ਹਦੇ ਰਹੇ। ਗੁਰਬਾਣੀ ਦੀ ਟੀਕਾਕਾਰੀ ਵਿੱਚ ਵੀ ਉਦਾਸੀ ਸਾਧੂਆਂ ਦਾ ਮੁੱਢਲਾ ਅਤੇ ਵੱਡਾ ਯੋਗਦਾਨ ਹੈ। ਉਦਾਸੀ ਸਾਧੂ ਅਨੰਦ ਘਨ ਨੇ ੧੭੯੫ ਈ: ਵਿੱਚ ਜਪੁਜੀ ਸਾਹਿਬ, ਆਰਤੀ ੧੭੯੬ ਈ:, ਓਅੰਕਾਰ ੧੭੯੭ ਈ:, ਸਿੱਧ ਗੋਸਟਿ ੧੮੦੦ ਈ:, ਆਨੰਦ ਸਾਹਿਬ ੧੮੦੨ ਈ:, ਵਿੱਚ ਲਿਖਕੇ ਗੁਰਮਤਿ ਸਾਹਿਤ ਦੀਆਂ ਵਿਆਖਿਆ ਪ੍ਰਣਾਲੀਆਂ ਨੂੰ ਨਵਾਂ ਜਨਮ ਦਿੱਤਾ। ਲਿਖਤੀ ਸੇਵਾ ਵਜੋਂ ਬਾਬਾ ਸੇਵਾ ਦਾਸ ਜੀ ਨੇ ੧੭੪੧ ਈ: ਵਿੱਚ 'ਪਰਚੀ ਪਾਤਸ਼ਾਹੀ ਦਸਵੀਂ ਜੀ ਕੀ', ੧੯ਵੀਂ ਸਦੀ ਵਿੱਚ ਭੂਦਨ ਨਿਵਾਸੀ ਬਾਬਾ ਸੰਤ ਰੇਣ ਜੀ ਨੇ 'ਸ੍ਰੀ ਗੁਰੂ ਨਾਨਕ ਦਿਗਵਿਜੈ' ਇੱਕ ਵਿੱਲਖਣ ਮਹਾਂਕਾਵਿ ਦੀ ਸਿਰਜਣਾ ਕੀਤੀ। ਇਸਤੋਂ ਇਲਾਵਾ ਸ੍ਰੀ ਅੰਮ੍ਰਿਤਸਰ ਦੇ ਸੁਧਾ ਸਰੋਵਰ ਵਿੱਚ ਰਾਵੀ ਤੋਂ ਨਹਿਰ ਪੁਟਵਾ ਕੇ ਜਲ ਪਵਾਉਣ ਵਾਲੇ ਉਦਾਸੀ ਮਹਾਤਮਾ ਨਿਰਬਾਣ ਪ੍ਰੀਤਮ ਦਾਸ ਜੀ ਸਨ। ਹੋਰ ਤਾਂ ਹੋਰ ਜਦੋਂ ਦਸ਼ਮੇਸ਼ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਨੂੰ ਤਿਆਗਿਆ ਤਾਂ ਉਸ ਵੇਲੇ ਉਥੋਂ ਦੇ ਗੁਰਧਾਮਾਂ ਦੀ ਸੇਵਾ ਬਾਬਾ ਗੁਰਬਖਸ਼ ਜੀ ਉਦਾਸੀ ਨੂੰ ਹੀ ਦੇ ਕੇ ਆਏ। ਵਰਤਮਾਨ ਸਮੇਂ ਦੀ ਕਾਰ ਸੇਵਾ ਦੀ ਪਰੰਪਰਾ ਨੂੰ ਤੋਰਨ ਵਾਲੇ ਤੇ ਬਾਬਾ ਗੁਰਮੁਖ ਸਿੰਘ ਹੁਰਾਂ ਨੂੰ ਇਸ ਅਤਿ ਉੱਤਮ ਕਾਰਜ ਵਿੱਚ ਲਾਉਣ ਵਾਲੇ ਬਾਬਾ ਬੀਰਮ ਦਾਸ ਜੀ ਬਿਧੌਸ਼ੀ ਵਾਲੇ ਵੀ ਉਦਾਸੀ ਸਾਧੂ ਹੀ ਸਨ। ਇਸ ਲਈ ਉਦਾਸੀ ਸਾਧੂ ਹੋਣਾ ਗੁਰੂ ਘਰ ਜਾਂ ਗੁਰਮਤਿ ਦਾ ਵਿਰੋਧੀ ਹੋਣਾ ਹੈ ਇਹ ਇਹਨਾਂ ਉਲਟ ਖੋਪੜੀ ਦੇ ਮਨਮਤੀਆਂ ਨੂੰ ਪਤਾ ਨਹੀਂ ਕਿਸਨੇ ਦੱਸਿਆ ਹੈ ? ਤੀਸਰੀ ਗੱਲ ਹੈ ਆਰ.ਐਸ.ਐਸ ਦੇ ਪ੍ਰਚਾਰਕ ਹੋਣ ਦੀ। ਉਹ ਤਾਂ ਇਹਨਾਂ ਕੋਲ ਇੱਕ ਬਹੁਤ ਵੱਡਾ ਆਕਾਸ਼ੀ ਹਥਿਆਰ ਹੈ ਕਿ ਜਿਸਦੀ ਵੀ ਗੱਲ ਦਾ ਇਹ ਤਰਕ ਸੰਗਤ ਉੱਤਰ ਨਾ ਦੇ ਸਕਣ ਉਸਨੂੰ ਇਹ ਆਰ.ਐਸ.ਐਸ ਦਾ ਬੰਦਾ ਜਾਂ ਬ੍ਰਾਹਮਣਵਾਦੀ ਕਹਿ ਕੇ ਦੰਡ ਦਾ ਪਾਤਰ ਘੋਸ਼ਿਤ ਕਰ ਦਿੰਦੇ ਹਨ। ਇਹਨਾਂ ਵਰਗੇ ਲੋਕਾਂ ਲਈ ਹੀ ਵਿਰੋਧੀਆਂ ਨੇ ਚੁਟਕਲੇ ਘੜੇ ਹਨ ਕਿ ਪਿਛਲੇ ਦਿਨੀਂ ਜਦੋਂ ਦਿੱਲੀ ਵਿੱਚ ਡੇਂਗੂ ਮੱਛਰ ਦਾ ਪ੍ਰਕੋਪ ਵਧਿਆ ਤੇ ਅਨੇਕਾਂ ਕੀਮਤੀ ਜਾਨਾਂ ਚਲੀਆਂ

ਗਈਆਂ ਜਿਸਦੇ ਸੰਬੰਧ ਵਿੱਚ ਪ੍ਰੈਸ ਵਾਲਿਆਂ ਨੇ ਜਦੋਂ ਦੇਸ਼ ਦੇ ਸਿਹਤ ਮੰਤਰੀ ਨੂੰ ਉਸਦੇ ਕਾਰਨਾਂ ਤੇ ਰੋਕਥਾਮ ਬਾਰੇ ਪੁੱਛਿਆ ਤਾਂ ਉਸਨੇ ਤੱਤ ਫੱਟ ਇਹ ਜਵਾਬ ਦਿੱਤਾ ਕਿ ਇਹ ਸਾਡੇ ਗਵਾਂਢੀ ਦੇਸ਼ ਦੀ ਇੱਕ ਕੂਟ ਨੀਤਕ ਚਾਲ ਹੈ ਇਸਦੇ ਪਿੱਛੇ ਵਿਦੇਸ਼ੀ ਹੱਥ ਹਨ। ਅਸੀਂ ਇਹ ਤੱਥ ਬਹੁਤ ਜਲਦੀ ਦੇਸ਼ ਦੇ ਸਾਹਮਣੇ ਲੈ ਕੇ ਆਵਾਂਗੇ ਕਿ ਸਾਡੇ ਉੱਪਰ ਗੁਪਤ ਤਾਕਤਾਂ ਕਿਹੋ ਜਿਹੇ ਮਾਰੂ ਹਮਲੇ ਕਰ ਰਹੀਆਂ ਹਨ। ਸੋ ਇਹੋ ਹਾਲਤ ਅੱਜ ਇਹਨਾਂ ਦਸ਼ਮ ਬਾਣੀ ਦੇ ਆਲੋਚਕਾਂ ਦੀ ਹੈ ਜਿਸ ਵਿਦਵਾਨ ਦੀ ਪ੍ਰਤਿਭਾ, ਉਕਤੀ -ਜੁਗਤੀ ਤੋਂ ਇਹ ਨਿਰੁੱਤਰ ਹੋ ਜਾਂਦੇ ਹਨ ਜਾਂ ਇੰਜ ਕਹਿ ਲਉ ਕਿ ਡਰ ਜਾਂਦੇ ਹਨ ਤਾਂ ਉਸਨੂੰ ਆਰ.ਐੱਸ.ਐੱਸ ਦਾ ਬੰਦਾ ਆਖ ਦਿੰਦੇ ਹਨ। ਜਿਸਦਾ ਅੰਗਰੇਜ਼ੀ ਦੇ ਤਿੰਨ ਅੱਖਰ ਬੋਲਣ ਨਾਲ ਖਹਿੜਾ ਛੁੱਟ ਜਾਵੇ ਉਹਨੂੰ ਸ਼੍ਰੀ ਦਸਮ ਗ੍ਰੰਥ ਸਾਹਿਬ ਵਰਗੇ ਅਤਿ ਗੰਭੀਰ ਗ੍ਰੰਥ ਵਿਚਾਰਨ ਦੀ ਕੀ ਲੋੜ ਹੈ?

ਬਾਕੀ ਬਹੁਤਾ ਰੌਲਾ ਰੱਪਾ ਇਹ ਚਰਿੱਤ੍ਰ ੧੯੦ ਦੀ ਉਸ ਪੰਗਤੀ ਦਾ ਪਾਉਂਦੇ ਹਨ ਜਿਸ ਵਿੱਚ ਇੱਕ ਰਾਜਾ ਆਪਣੀ ਰਾਣੀ ਦੇ ਛਲ ਵਿੱਚ ਆ ਕੇ ਉਸਦੀ ਯੋਨੀ ਦੇ ਵਾਲ ਕੱਟਦਾ ਹੈ। ਪੰਗਤੀਆਂ ਇਹ ਹਨ:

"ਤੇਜ ਉਸਤਰਾ ਏਕ ਮੰਗਾਯੋ। ਨਿਜ ਕਰ ਗਹਿ ਕੇ ਰਾਵ ਚਲਾਯੋ।
ਤਾਂ ਕੀ ਮੂੰਡਿ ਝਾਂਟਿ ਸਭ ਡਾਰੀ,ਦੈ ਕੇ ਹਸਿ ਚੰਚਲਾ ਤਾਰੀ॥"

ਇਸ ਕਥਾ ਦਾ ਭਾਵ ਦੋ ਤਰੀਕਿਆਂ ਨਾਲ ਸਪੱਸ਼ਟ ਹੋਵੇਗਾ। ਇੱਕ ਤਾਂ ਇਹ ਕਿ ਦਸਾਂ ਸਤਿਗੁਰਾਂ ਵਿੱਚ ਭਾਵੇਂ ਇਲਾਹੀ ਜੋਤ ਇੱਕੋ ਹੀ ਵਰਤਦੀ ਸੀ। ਪਰ ਬਾਹਰੀ ਸੁਭਾਓ ਭਿੰਨ- ਭਿੰਨ ਸਾਰਿਆਂ ਦੇ ਹੀ ਸਨ। ਜਿਸਦਾ ਵਿਸਥਾਰ ਅਸੀਂ ਏਥੇ ਨਹੀਂ ਕਰ ਸਕਦੇ। ਪਰ ਇੱਕ ਗੱਲ ਸਾਫ਼ ਕਰ ਦੇਣੀ ਚਾਹੁੰਦੇ ਹਾਂ ਕਿ ਵਿਅੰਗ ਵਿਨੋਦ ਜਾਂ ਹਾਸੇ ਨੱਠੇ ਦਾ ਸੁਭਾਅ ਤਾਂ ਲੱਗਭੱਗ ਸਾਰੇ ਸਤਿਗੁਰਾਂ ਦਾ ਹੀ ਸੀ। ਜਿਵੇਂ ਪਹਿਲੇ ਪਾਤਸ਼ਾਹ ਕਾਜ਼ੀ ਨਾਲ ਨਵਾਜ਼ ਪੜ੍ਹਦਿਆਂ ਉਸਨੂੰ ਬਛੇਰੇ ਬਛੇਰੀਆਂ ਦਾ ਧਿਆਨ ਕਰਦਾ ਦੱਸਦੇ ਹਨ ਜਾਂ ਅਚਲ ਬਟਾਲੇ ਦੇ ਜੋਗੀ ਅੱਗੋਂ ਉਸਦਾ ਪੈਸਿਆਂ ਵਾਲਾ ਭਾਂਡਾ ਚੁੱਕ ਕੇ ਉਸਦੇ ਤ੍ਰਿਕਾਲ ਦਰਸ਼ੀ ਹੋਣ ਦਾ ਮਜ਼ਾਕ ਉਡਾਉਂਦੇ ਹਨ। ਗੰਗਾ ਉੱਪਰ ਪੱਛਮ ਵਾਲੇ ਪਾਸੇ ਜਲ ਅਰਪਣ ਕਰਕੇ ਬ੍ਰਾਹਮਣਾਂ ਦੇ ਸੂਰਜ ਤਰਪਣ ਦਾ ਪਾਖੰਡ ਉਧੇੜਦੇ ਹਨ। ਏਸੇ ਤਰ੍ਹਾਂ ਦਸਮ ਜਾਮੇ ਵਿੱਚ ਆਪ ਇੱਕ ਵਾਰ ਅਨੰਦਪੁਰੀ ਵਿਖੇ ਗਧੇ ਉੱਪਰ ਸ਼ੇਰ ਦੀ ਖੱਲ ਪਾ ਕੇ ਸਮਝਾਉਂਦੇ ਹਨ ਕਿ ਬਨਾਉਟੀ ਸ਼ੇਰ ਨੇ ਕਿਵੇਂ ਸਾਰੀ ਰਾਤ ਅਨੰਦਪੁਰ ਦੇ ਵਾਸੀਆਂ ਨੂੰ ਡਰਾ ਕੇ ਘਰਾਂ ਵਿੱਚ ਬੰਦ ਰੱਖਿਆ। ਬਚਪਨ ਵਿੱਚ ਆਪ ਰਾਜਿਆਂ ਤੇ ਨਵਾਬਾਂ ਦੀ ਨਕਲ ਕਰਕੇ ਸਾਥੀ ਬਾਲਕਾਂ ਵਿੱਚ ਵੀਰ ਰਸੀ ਭਾਵਨਾ ਭਰਦੇ ਸਨ। ਏਸੇ ਤਰ੍ਹਾਂ ਦੁਰਗਾ ਦਾ ਰੂਪ ਪ੍ਰਗਟ ਕਰਨਾ,ਜੋਗਾ ਸਿੰਘ ਦੀ ਕਹਾਣੀ,ਕਾਜੀ ਦੇ ਘਰ ਮੁਰਗੇ ਦੀ ਇੱਕ ਟੰਗ ਸੁੱਟਣਾ ਆਦਿ ਸਾਰੇ ਉਦਾਹਰਣ ਉਹਨਾਂ ਦੇ ਵਿਨੋਦੀ ਸੁਭਾਅ ਦੇ ਹੀ ਪ੍ਰਤੀਕ ਹਨ। ਜਿਸ ਕਰਕੇ ਉਹਨਾਂ ਨੂੰ ਦੇਗ ਤੇਗ ਦੇ ਧਨੀ,ਤਾਜਾਂ ਵਾਲੇ,ਬਾਜਾਂ ਬਾਲੇ,ਆਖਣ ਦੇ ਨਾਲ ਨਾਲ ਉਹਨਾਂ ਦੇ ਲਾਡਲੇ ਉਹਨਾਂ ਨੂੰ ਚੋਜੀ ਪ੍ਰੀਤਮ ਵੀ ਕਹਿੰਦੇ ਹਨ। ਇਸ

ਪ੍ਰਕਾਰ ਉਕਤ ਚਰਿੱਤ੍ਰ ਲਿਖਕੇ ਜਾਂ ਏਹੋ ਜਿਹੇ ਹੋਰ ਪ੍ਰਸੰਗ ਲਿਖਕੇ ਆਪ ਨੇ ਖੇਡ-ਖੇਡ ਵਿੱਚ ਖ਼ਾਲਸੇ ਨੂੰ ਦ੍ਰਿੜਾਇਆ ਹੈ ਕਿ ਔਰਤਾਂ ਮਰਦ ਨੂੰ ਕਿਸ ਹੱਦ ਤੱਕ ਬੇਵਕੂਫ਼ ਬਣਾਉਂਦੀਆਂ ਹਨ। ਏਸੇ ਤਰ੍ਹਾਂ ਉਕਤ ਚਰਿੱਤ੍ਰ ਵਿੱਚ ਵੀ ਕਿਸੇ ਬਾਗ ਵਿੱਚ ਇਕੱਠੀਆਂ ਹੋਈਆਂ ਔਰਤਾਂ ਆਪਣੇ ਪਤੀਆਂ ਨੂੰ ਵੱਖ ਵੱਖ ਤਰੀਕਿਆਂ ਨਾਲ ਮੂਰਖ ਬਣਾਉਂਦੀਆਂ ਹਨ। ਜਿੰਨ੍ਹਾਂ ਵਿੱਚੋਂ ਇੱਕ ਕਹਿੰਦੀ ਹੈ ਕਿ ਮੈਂ ਮਿਸ਼ਰੀ ਨੂੰ ਹੀਰਾ ਬਣਾ ਕੇ ਵੇਚ ਸਕਦੀ ਹਾਂ। ਦੂਜੀ ਕਹਿੰਦੀ ਹੈ ਕਿ ਮੈਂ ਆਪਣੇ ਪਤੀ ਤੋਂ ਨਾਲਾ ਖੁਲਵਾ ਕੇ ਪਰ ਪੁਰਸ਼ ਦੀ ਸੰਗਤ ਕਰਕੇ ਓਸੇ ਤੋਂ ਫਿਰ ਬੰਨ੍ਹਾ ਸਕਦੀ ਹਾਂ। ਤੀਜੀ ਦਾ ਕਥਨ ਹੈ ਕਿ ਮੈਂ ਆਪਣੇ ਪਤੀ ਤੋਂ ਯੋਨੀ ਦੇ ਰੋਮ ਕਟਵਾ ਸਕਦੀ ਹਾਂ। ਸੋ ਜਿਸ ਤਰ੍ਹਾਂ ਸੰਗੀਤਕਾਰ, ਪਹਿਲਵਾਨ, ਤੀਰਅੰਦਾਜ਼, ਨਿਸ਼ਾਨੇਬਾਜ਼, ਘੋੜਸਵਾਰ, ਜਲ ਤੈਰਾਕ,ਸ਼ਤਰੰਜ ਦੇ ਖਿਲਾੜੀ ਆਦਿ ਲੋਕ ਆਪਣੇ ਆਪਣੇ ਕਰਤੱਵ ਕਰਕੇ ਜਿੱਥਾ ਜਾਂ ਇਨਾਮ ਹਾਸਿਲ ਕਰਦੇ ਹਨ। ਏਸੇ ਤਰ੍ਹਾਂਇੱਕਠੀਆਂ ਹੋਈਆਂ ਜ਼ਨਾਨੀਆਂ ਵੀ ਇਸ ਪ੍ਰਕਾਰ ਦੀਆਂ ਸ਼ਰਤਾਂ ਲਗਾ ਲੈਂਦੀਆਂ ਹਨ। ਪੁਰਾਣਾਂ ਵਿੱਚ ਆਉਂਦਾ ਹੈ ਕਿ ਲੱਛਮੀ,ਪਾਰਵਤੀ ਤੇ ਸਾਵਿੱਤਰੀ ਤਿੰਨਾਂ ਨੇ ਹੀ ਛਲ ਕਰਕੇ ਭਿਖਾਰੀ ਬਣਾ ਕੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਨੂੰ ਅਣਸੂਇਆ ਨਾਮ ਦੀ ਸਤੀ ਦਾ ਸਤ ਭੰਗ ਕਰਨ ਵਾਸਤੇ ਭੇਜ ਦਿੱਤਾ ਸੀ। ਸੋ ਏਹੋ ਸ਼ਰਤ ਇਸ ਚਰਿੱਤ੍ਰ ਦੀ ਉਹ ਰਾਣੀ ਆਪਣੀਆਂ ਸਹੇਲੀਆਂ ਨਾਲ ਲਗਾਉਂਦੀ ਹੈ ਜਿਸਦਾ ਵਰਣਨ ਇਸ ਪ੍ਰਸੰਗ ਵਿੱਚ ਆਉਂਦਾ ਹੈ। ਸਤਿਗੁਰਾਂ ਦਾ ਆਸ਼ਯ ਇਹ ਹੈ ਕਿ ਧਰਮ ਦੀ ਸੁਰੱਖਿਆ ਪੂਰਵਕ ਵਿਧੀ ਨਾਲ ਅਤੇ ਸੰਤਾਨ ਉਤਪੰਨ ਕਰਨ ਲਈ ਔਰਤ ਦੀ ਸੰਗਤ ਕਿਵੇਂ ਵੀ ਨਿਖੱਧ ਨਹੀਂ ਪਰ ਇਸਦੇ ਅਤੀ ਜ਼ਹਿਰੀਲੇ ਰੂਪ ਦੇ ਜਾਲ ਵਿੱਚ ਫਸ ਕੇ ਕਿੱਧਰੇ ਇਹੋ ਜਿਹੀ ਹਰਕਤ ਨਾ ਕਰ ਬੈਠਿਓ ਜਿਵੇਂ ਉਕਤ ਰਾਜਾ ਕਾਮ ਕਲੋਲ ਵਿੱਚ ਮਸਤ ਹੋਇਆ ਇਹ ਗੱਲ ਭੁੱਲ ਹੀ ਗਿਆ ਕਿ ਮੇਰੀ ਪਦਵੀ ਮੁਤਾਬਕ ਮੈਨੂੰ ਇਸ ਚੰਚਲਾ ਦੀ ਗੱਲ ਮੰਨਣੀ ਚਾਹੀਦੀ ਹੈ ਕਿ ਨਹੀਂ ਕਿਉਂਕਿ ਕਾਮ ਦੇ ਵਸ਼ੀਭੂਤ ਹੋਇਆ ਮਨੁੱਖ ਆਪਣੀ ਪਦ-ਪ੍ਰਤਿਸ਼ਠਾ ਪ੍ਰਾਪਤੀ ਜਾਂ ਮੰਜ਼ਿਲ ਆਦਿ ਸਾਰੀਆਂ ਗੱਲਾਂ ਨੂੰ ਇੱਕ ਪਾਸੇ ਛੱਡਕੇ ਕੇਵਲ ਔਰਤ ਨੂੰ ਖ਼ੁਸ਼ ਕਰਨ ਲਈ ਹੀ ਤੁਰ ਪੈਂਦਾ ਹੈ ਜਿਵੇਂ ਕਿ ਉਕਤ ਰਾਜੇ ਨੇ ਰਾਣੀ ਦੇ ਯੋਨੀ ਦੇ ਵਾਲ ਕੱਟਣ ਤੱਕ ਗੱਲ ਪਹੁੰਚਾ ਦਿੱਤੀ। ਜਿਸ ਨਾਲ ਉਹ ਆਪ ਵੀ ਮੂਰਖ ਬਣਿਆ ਅਤੇ ਆਪਣੀ ਪੁਜੀਸ਼ਨ ਨੂੰ ਵੀ ਨੀਂਵਾਂ ਕੀਤਾ। ਸੋ ਇਸ ਪ੍ਰਕਾਰ ਇਸ ਕਹਾਣੀ ਰਾਹੀਂ ਮਹਾਰਾਜ ਮਨੁੱਖ ਨੂੰ ਅਤੀ ਕਾਮੀ ਜਾਂ ਔਰਤ ਦੇ ਹੱਥ ਦਾ ਖਿਡੌਣਾ ਬਣਨ ਤੋਂ ਵਰਜਦੇ ਹਨ। ਸੋ ਏਥੇ ਸਿਰਫ਼ ਔਰਤ ਦੇ ਛਲੀਆ ਰੂਪ ਦਾ ਜ਼ਿਕਰ ਹੈ ਹੋਰ ਕੁਝ ਵੀ ਨਹੀਂ।

ਇਸੇ ਪ੍ਰਕਾਰ ਦੀ ਸ਼ਰਤ ਦਾ ਵਰਣਨ ਨੀਤੀ ਦੇ ਪ੍ਰਸਿੱਧ ਗ੍ਰੰਥ 'ਭੋਜ ਪ੍ਰਬੰਧ'ਵਿੱਚ ਵੀ ਆਉਂਦਾ ਹੈ ਕਿ ਇੱਕ ਵਾਰ ਮਹਾਰਾਜਾ ਭੋਜ ਦੀ ਪਤਨੀ ਭਾਨੂਮਤੀ ਤੇ ਮਹਾਂਕਵੀ ਕਾਲੀਦਾਸ ਦੀ ਪਤਨੀ ਨੀਲਮਣੀ ਵਿੱਚ ਇਹ ਸ਼ਰਤ ਲੱਗ ਗਈ ਕਿ ਰਾਣੀ ਨੇ ਰਾਜੇ ਨੂੰ ਗਧਾ ਬਣਾਕੇ ਉਸ ਉੱਪਰ ਸਵਾਰੀ ਕਰਨੀ ਹੈ ਤੇ

ਕਵੀ ਦੀ ਪਤਨੀ ਨੇ ਕਾਲੀਦਾਸ ਦੀਆਂ ਮੁੱਛਾਂ ਤੇ ਸਿਰ ਦੇ ਵਾਲ ਮੁੰਨ ਕੇ ਲਿਆ ਕੇ ਰਾਣੀ ਨੂੰ ਵਿਖਾਉਣੇ ਹਨ। ਸੋ ਇਸ ਸ਼ਰਤ ਮੁਤਾਬਿਕ ਰਾਣੀ ਨੇ ਰਾਤ ਵੇਲੇ ਮਹਿਲਾਂ ਵਿੱਚੋਂ ਆਏ ਰਾਜੇ ਨੂੰ ਆਖਿਆ ਕਿ ਹੇ ਪ੍ਰਾਣ ਪਿਆਰੇ! ਮੇਰਾ ਖੋਤਾ ਵੇਖਣ ਨੂੰ ਜੀਅ ਕਰਦਾ ਹੈ। ਰਾਜੇ ਨੇ ਆਖਿਆ ਕੋਈ ਵੱਡੀ ਗੱਲ ਨਹੀਂ ਸਵੇਰੇ ਤੁਹਾਨੂੰ ਅਸੀਂ ਖੋਤਾ ਵਿਖਾ ਦੇਵਾਂਗੇ। ਪਰ ਰਾਣੀ ਕਹਿੰਦੀ ਦੇਰ ਸਵੇਰ ਨਹੀਂ ਹੁਣੇ ਇਸੇ ਵੇਲੇ ਮੈਂ ਤਾਂ ਵੇਖਣਾ ਚਾਹੁੰਦੀ ਹਾਂ। ਭੋਜ ਨੇ ਆਖਿਆ ਕਿ ਇਹ ਤਾਂ ਤੁਹਾਡੀ ਸ਼ਰਤ ਗਲਤ ਹੈ। ਰਾਣੀ ਬੋਲੀ, ਇਸ ਵਿੱਚ ਸਹੀ ਤੇ ਗਲਤ ਦਾ ਕੀ ਸਵਾਲ ਹੈ ਜੇ ਤੁਸੀਂ ਅਸਲੀ ਗਧਾ ਨਹੀਂ ਵਿਖਾ ਸਕਦੇ ਤਾਂ ਮੈਨੂੰ ਉਸਦੀ ਖ਼ੁਦ ਨਕਲ ਕਰਕੇ ਵਿਖਾ ਦਿਉ। ਜੇ ਏਨਾ ਵੀ ਆਪ ਜੀ ਨਹੀਂ ਕਰ ਸਕਦੇ ਤਾਂ ਤੁਸੀਂ ਮਾਲਕ ਹੋਂ, ਸਾਡਾ ਗਰੀਬਾਂ ਦਾ ਕੀ ਜ਼ੋਰ ਹੈ। ਉਸਦੇ ਏਨਾ ਕਹਿਣ ਨਾਲ ਰਾਜਾ ਤ੍ਰਿਯ ਚਰਿੱਤ੍ਰ ਵਿੱਚ ਫਸ ਗਿਆ ਤੇ ਆਖਣ ਲੱਗਾ ਇਹ ਕਿਤਨੀ ਕੁ ਵੱਡੀ ਗੱਲ ਹੈ ਤੁਸੀਂ ਤਾਂ ਥੋੜ੍ਹੀ ਜਿਹੀ ਬਾਤ ਪਿੱਛੇ ਰੁੱਸ ਗਏ ਤੁਸੀਂ ਦਿਲ ਛੋਟਾ ਨਾ ਕਰੋ ਆਪਣੇ ਦੁਪੱਟੇ ਨੂੰ ਵੱਟ ਦੇ ਕੇ ਮੇਰੇ ਮੂੰਹ ਵਿੱਚ ਘੋੜੇ ਦੀ ਲਗਾਮ ਵਾਂਗੂੰ ਪਾ ਲਵੋ ਤੇ ਮੈਂ ਗੋਡਿਆਂ ਭਾਰ ਹੋ ਕੇ ਜ਼ਮੀਨ ਉੱਪਰ ਹੱਥ ਟੇਕ ਕੇ ਤੁਹਾਨੂੰ ਖੋਤੇ ਦੀ ਨਕਲ ਕਰਕੇ ਵਿਖਾ ਦਿੰਦਾ ਹਾਂ। ਸੋ ਇਹੋ ਕੁਝ ਹੋਇਆ। ਰਾਜਾ ਖੋਤਾ ਵੀ ਬਣਿਆ,ਹਿਣਕਿਆ ਵੀ,ਰਾਣੀ ਉੱਪਰ ਵੀ ਬੈਠੀ ਤੇ ਰਾਜੇ ਦੇ ਪਿੱਠ ਉੱਪਰ ਦੋ ਅੱਡੀਆਂ ਵੀ ਮਾਰੀਆਂ ਨਾਲੇ ਝਰੋਖੇ ਵਿੱਚ ਸਖੀਆਂ ਨਾਲ ਖੜ੍ਹੀ ਨੀਲਮਣੀ ਨੂੰ ਇਸ਼ਾਰਾ ਕਰ ਦਿੱਤਾ ਤੇ ਓਧਰ ਘਰ ਜਾ ਕੇ ਕਵੀ ਦੀ ਪਤਨੀ ਨੇ ਕਾਲੀਦਾਸ ਜੀ ਨੂੰ ਆਖਿਆ ਕਿ ਹਜ਼ੂਰ ਸਾਰੀ ਰਾਤ ਛੰਦ ਅਲੰਕਾਰ, ਅਨੁਪ੍ਰਾਸਾਂ ਤੇ ਉਪਮਾਵਾਂ ਵਿੱਚ ਹੀ ਰੁੱਝੇ ਰਹਿੰਦੇ ਹੋਂ ਕਦੇ ਦਾਸੀ ਦੀ ਯਾਦ ਵੀ ਆਉਂਦੀ ਹੈ ਕਿ ਨਹੀਂ ਤਾਂ ਕਵੀ ਜੀ ਨੇ ਪ੍ਰੇਮ ਵਿੱਚ ਲਟਬੌਰੇ ਹੁੰਦਿਆਂ ਆਖਿਆ ਜਨਾਬ ਇਹ ਤੁਸੀਂ ਕਿਹੜੀ ਗੱਲ ਆਖ ਦਿੱਤੀ ਬੰਦੇ ਦੀ ਜਾਨ ਹਾਜ਼ਿਰ ਹੈ। ਨਹੀਂ ਜੀ !ਜਾਨ ਤਾਂ ਤੁਹਾਡੀ ਸਾਡੀ ਇੱਕੋ ਹੀ ਹੈ ਬੱਸ ਮੈਂ ਤਾਂ ਇਤਨਾ ਹੀ ਜਾਨਣਾ ਚਾਹੁੰਦੀ ਹਾਂ ਕਿ ਤੁਸੀਂ ਮੈਥੋਂ ਬਿਨਾਂ ਜਾਂ ਮੇਰੇ ਸਮੇਤ ਹੋਰ ਕਿਹੜੀਆਂ ਚੀਜ਼ਾਂ ਨੂੰ ਪਿਆਰ ਕਰਦੇ ਹੋਂ ਤਾਂ ਕਾਲੀਦਾਸ ਜੀ ਬੋਲੇ, ਕਿ ਹੇ ਪ੍ਰਿਯਤਮਾ! ਮੈਂ ਦਿਲੋਂ ਪਿਆਰ ਚਾਰ ਹੀ ਚੀਜ਼ਾਂ ਨੂੰ ਕਰਦਾ ਹਾਂ ਇੱਕ ਤੁਹਾਨੂੰ,ਦੂਜਾ ਵਿੱਦਿਆ ਦੀ ਦੇਵੀ ਸਰਸਵਤੀ ਨੂੰ,ਤੀਜਾ ਆਪਣੀਆਂ ਜ਼ੁਲਫਾਂ ਤੇ ਮੁੱਛਾਂ ਨੂੰ,ਚੌਥਾ ਕਵਿਤਾ ਕਾਮਣੀ ਨੂੰ ਤੇ ਨੀਲਮਣੀ ਬੋਲੀ ਕਿ ਕੀ ਤੁਸੀਂ ਮੇਰੇ ਨਾਲ ਆਪਣਾ ਸੱਚਾ ਪਿਆਰ ਸਿੱਧ ਕਰਨ ਵਾਸਤੇ ਇਹ ਮੁੱਛਾ ਤੇ ਜ਼ੁਲਫਾਂ ਕੱਟਵਾ ਸਕਦੇ ਹੋਂ। ਕਵੀ ਜੀ ਬੋਲੇ ਹਾਂ! ਇਹਨਾਂ ਦਾ ਕੀ ਹੈ ਥੋੜ੍ਹੇ ਦਿਨਾਂ ਵਿੱਚ ਫੇਰ ਆ ਜਾਣਗੀਆਂ। ਅਸੀਂ ਸਵੇਰੇ ਨਾਈ ਨੂੰ ਬੁਲਾ ਕੇ ਇਹ ਸ਼ੁੱਭ ਕਾਰਜ ਕਰ ਦਿਆਂਗੇ ਤਾਂ ਚੰਚਲਾ ਹੱਸ ਕੇ ਬੋਲੀ ਸਵੇਰ ਕਦੋਂ ਆਈ ਤੁਸੀਂ ਹੁਕਮ ਕਰੋ ਮੈਂ ਹੁਣੇ ਕੈਂਚੀ ਲੈ ਕੇ ਇਹਨਾਂ ਨੂੰ ਸਫ਼ਾ ਚੱਟ ਕਰ ਦਿੰਦੀ ਹਾਂ ਤੇ ਕਾਲੀਦਾਸ ਜੀ ਬੋਲੇ ਜਿਵੇਂ ਹਜ਼ੂਰ ਦੀ ਮਰਜ਼ੀ। ਸੋ ਕੁਝ ਮਿੰਟਾਂ ਤੋਂ ਬਾਅਦ ਮੁੱਛਾਂ ਤੇ ਜ਼ੁਲਫਾਂ ਜ਼ਮੀਨ ਉੱਪਰ ਪਈਆਂ ਨਜ਼ਰ ਆਈਆਂ ਤੇ ਓਧਰ ਜੰਗਲੇ ਵਿੱਚ ਖੜ੍ਹੀਆਂ ਸਖੀਆਂ ਵੱਲ ਨੀਲਮਣੀ ਨੇ ਜਿੱਤ ਅਤੇ ਸ਼ਰਾਰਤ ਭਰੀ ਮੁਸਕਰਾਹਟ ਨਾਲ ਵੇਖ ਕੇ

ਇਸ਼ਾਰਾ ਕੀਤਾ ਕਿ ਮੋਰਚਾ ਫ਼ਤਹਿ ਹੋ ਗਿਆ। ਜਦੋ ਸਵੇਰੇ ਕਾਲੀਦਾਸ ਜੀ ਦਰਬਾਰ ਵਿੱਚ ਪਹੁੰਚੇ ਤਾਂ ਉਹਨਾਂ ਦੀ ਸ਼ਕਲ ਵੇਖ ਕੇ ਰਾਜੇ ਭੋਜ ਨੇ ਆਖਿਆ ਕਿ ਕਵੀ ਜੀ ਕਿਹੜੇ ਤੀਰਥ ਉਪਰ ਮੁੰਡਨ ਕਰਵਾ ਕੇ ਆਏ ਹੋ ਅੱਗੋਂ ਸਰਸਵਤੀ ਭਗਤ ਕਾਲੀਦਾਸ ਦੇ ਅੱਗੇ ਤ੍ਰਿਯ ਚਰਿੱਤਰ ਦੀ ਸਾਰੀ ਪਿਕਚਰ ਘੁੰਮ ਗਈ ਤੇ ਉਹ ਬੋਲੇ ਮਹਾਰਾਜ ਜੀ ਜਿਹੜੇ ਤੀਰਥਾਂ ਉੱਪਰ ਗਧੇ ਇਸ਼ਨਾਨ ਕਰਦੇ ਹਨ ਇਹ ਮੁੰਡਨ ਸੰਸਕਾਰ ਓਥੇ ਹੋਇਆ ਹੈ।ਸ਼ਲੋਕ ਇਹ ਹੈ :-

ਕਾਲੀਦਾਸ ਕਵੀ ਸ੍ਰੇਸ਼ਠ ਕਸਮਿਨ ਤੀਰਥੇ ਮੁੰਡਿਤਮ?
ਗਰਧਭਾ:ਯੱਤ੍ਰ ਸਨਾਤਯੰਤੀ ਤਸਮਿਨ ਤੀਰਥੇ ਮੁੰਡਿਤਮ॥

ਸੋ ਦਸ਼ਮ ਗ੍ਰੰਥ ਵਾਲੇ ਉਕਤ ਚਰਿੱਤਰ ਦਾ ਭਾਵ ਵੀ ਤੀਵੀਂਆਂ ਦਾ ਸ਼ਰਤ ਜਿੱਤਣਾ ਹੀ ਸੀ ਤੇ ਸਾਹਿਬ ਸਾਨੂੰ ਇਹ ਸਮਝਾਉਂਦੇ ਹਨ ਕਿ ਇਹਨਾਂ ਟੂਣੇਹਾਰੀਆਂ ਚੰਚਲ ਰੰਨਾਂ ਦੀ ਗੱਲ ਵਿੱਚ ਆਉਣ ਤੋਂ ਪਹਿਲਾਂ ਇਹ ਜ਼ਰੂਰ ਸੋਚ ਲਵੋ ਕਿ ਤੁਹਾਡੇ ਨਾਲ ਕੋਈਠੱਗੀ ਤਾਂ ਨਹੀਂ ਮਾਰੀ ਜਾ ਰਹੀ।ਇਸ ਪ੍ਰਕਾਰ ਦੀਆਂ ਮਰਦਾਂ ਨਾਲ ਘਟਨਾਵਾਂ ਕਈ ਵੇਰ ਤੀਰਥਾਂ ਮੇਲਿਆਂ ਤੇ ਵਿਆਹਾਂ ਵਿੱਚ ਆਮ ਹੀ ਘਟ ਜਾਂਦੀਆਂ ਹਨ। ਜਿੱਥੇ ਬਨਾਉਟੀ ਸਾਲੀਆਂ ਚੰਗੇ ਚੰਗੇ ਜੈਂਟਲਮੈਨਾਂ ਨੂੰ ਉੱਲੂ ਬਣਾ ਕੇ ਤੁਰ ਜਾਂਦੀਆਂ ਹਨ ਤੇ ਪਿੱਛੋ ਮੇਲੇ ਵਿੱਚ ਪੁੱਛਦੇ ਫਿਰਦੇ ਹਨ ਕਿ ਸੰਤਾ ਕਿਸਦਾ ਜੀਜਾ ਹੈ?

ਇਸੇ ਤਰ੍ਹਾਂ ਦਾ ਇੱਕ ਸਿੱਖਿਆਦਾਇਕ ਚਰਿੱਤ੍ਰ ੨੯ਵਾਂ ਵੀ ਪੜ੍ਹਨ ਯੋਗ ਹੈ।ਜਿਸ ਰਾਹੀਂ ਸਾਹਿਬ ਇਕੱਠੇ ਕਈ ਉਪਦੇਸ਼ ਕਰਦੇ ਹਨ ਇੱਕ ਤਾਂ ਇਹ ਕਿ ਇਸਤਰੀ ਬੁੱਢੇ ਪਤੀ ਨੂੰ ਤਿਆਗ ਕੇ ਸਦਾ ਨੌਜਵਾਨ ਨੂੰ ਪਸੰਦ ਕਰਦੀ ਹੈ।ਦੂਜਾ ਨਿਰਧਨ ਤੇ ਕੰਗਲੇ ਦੀ ਥਾਂ ਸੁਖੀ ਤੇ ਅਮੀਰ ਵੱਲ ਝੁਕਾ ਰੱਖਦੀ ਹੈ।ਤੀਜਾ ਆਪਣੀ ਖ਼ੁਦਗ਼ਰਜ਼ੀ ਲਈ ਕੋਈ ਵੀ ਨੀਚ ਤੋਂ ਨੀਚ ਕਦਮ ਚੁੱਕਣ ਤੋਂ ਗੁਰੇਜ਼ ਨਹੀਂ ਕਰਦੀ।ਜੇ ਔਰਤ ਸੰਤਾਨ ਹੀਣ ਹੋਵੇ ਤਾਂ ਆਪਣੇ ਲਈ ਪੁੱਤਰ ਪ੍ਰਾਪਤੀ ਵਾਸਤੇ ਸ਼ਮਸ਼ਾਨਾਂ ਵਿੱਚ ਵੀ ਜਾ ਸਕਦੀ ਹੈ।ਕਿਸੇ ਹੋਰ ਮਾਸੂਮ ਬੱਚੇ ਦਾ ਕਤਲ ਵੀ ਕਰ ਸਕਦੀ ਹੈ।ਕਿਸੇ ਵਿਗੜੇ ਤਿਗੜੇ ਸਾਧ ਨਾਲ ਸਮਾਗਮ ਵੀ ਰਚਾ ਲੈਂਦੀ ਹੈ ਤੇ ਏਹੋ ਜਿਹੇ ਪਾਖੰਡੀਆਂ ਨੂੰ ਬੇਅੰਤ ਧਨ ਦੇ ਕੇ ਉਹਨਾਂ ਦੇ ਡੇਰੇ ਵੀ ਚਲਾ ਦਿੰਦੀ ਹੈ।ਇਹੋ ਜਿਹੀਆਂ ਹਕੀਕਤਾਂ ਅਸੀਂ ਨਿੱਤ ਅਖ਼ਬਾਰਾਂ ਵਿੱਚ ਪੜ੍ਹਦੇ ਹਾਂ ਤੇ ਫ਼ਿਲਮਾਂ ਜਾਂ ਨਾਟਕਾਂ ਰਾਹੀਂ ਵੇਖਦੇ ਹਾਂ।ਖ਼ਾਸ ਉਪਦੇਸ਼ ਇਸ ਚਰਿੱਤ੍ਰ ਵਿੱਚ ਔਰਤ ਦੀ ਕ੍ਰਿਤਘਣਤਾ ਦਾ ਹੈ।ਕਥਾ ਇਹ ਕਿ ਇੱਕ ਦਰਿਆ ਦੇ ਕਿਨਾਰੇ ਇੱਕ ਮਦਨਕੇਤ ਨਾਮ ਦਾ ਰਾਜਾ ਰਹਿੰਦਾ ਸੀ ਤੇ ਦੂਜੇ ਬੰਨ੍ਹੇ ਕਿਸੇ ਪਿੰਡ ਵਿੱਚ ਮਦਨਮਤੀ ਨਾਮ ਦੀ ਇੱਕ ਸੋਹਣੀ ਸੁਨੱਖੀ ਮੁਟਿਆਰ ਕੁੜੀ ਵੀ ਵਸਦੀ ਸੀ।ਜਿਹੜੀ ਇੱਕ ਦਿਨ ਟਹਿਲਣ ਵਾਸਤੇ ਨਦੀ ਉੱਪਰ ਆਈ ਤੇ ਰਾਜੇ ਨਾਲ ਅੱਖ ਲੜ ਗਈ।ਬੱਸ ਫਿਰ ਕੀ ਸੀ ਦੋਹਾਂ ਦੀ ਪ੍ਰੇਮ ਲੀਲ੍ਹਾ ਸ਼ੁਰੂ ਹੋ ਗਈ।ਲੱਗੇ ਦਿਨ ਰਾਤ ਭਾਂਤ ਭਾਂਤ ਦੀਆਂ ਕਾਮ ਕ੍ਰੀੜਾ ਕਰਨ।ਕਦੇ ਰਾਜਾ ਉਸ ਵਾਲੇ ਪਾਸੇ ਤਰ ਕੇ ਜਾਂਦਾ ਸੀ ਤੇ ਕਦੇ ਮਦਨਮਤੀ।ਇੱਕ ਦਿਨ ਅਜਿਹਾ ਭਾਣਾ ਵਰਤਿਆ ਕਿ ਮਦਨਮਤੀ ਦੇ ਨਦੀ ਵਿੱਚ

ਠੱਲ੍ਹ ਜਾਣ ਉਪਰੰਤ ਦਰਿਆ ਵਿੱਚ ਕੁਦਰਤੀ ਹੜ੍ਹ ਆ ਗਿਆ ਤੇ ਉਸ ਵਿੱਚ ਘਿਰੀ ਮਦਨਮਤੀ ਆਪਣੇ ਠਿਕਾਣੇ ਤੋਂ ਕੋਹਾਂ ਦੂਰ ਨਿੱਕਲ ਗਈ। ਜਦੋਂ ਉਸਨੇ ਇੱਕ ਕਿਨਾਰੇ ਉੱਪਰ ਖੜ੍ਹੇ ਕੁਝ ਬੰਦਿਆਂ ਦੀਆਂ ਅਵਾਜ਼ਾਂ ਸੁਣੀਆਂ ਤਾਂ ਉਸਨੇ ਆਖਿਆ ਕਿ ਮੇਹਰਬਾਨ ਦੋਸਤੋ ਜੇ ਕੋਈ ਇਸ ਸੰਕਟ ਦੀ ਘੜ੍ਹੀ ਵਿੱਚ ਮੇਰੀ ਜਾਨ ਬਚਾ ਲਵੇ ਤਾਂ ਮੈਂ ਸਾਰੀ ਉਮਰ ਉਸਦੀ ਚਰਨਦਾਸੀ ਹੋ ਕੇ ਰਹਾਂਗੀ। ਉਸਦੀ ਇਹ ਪੁਕਾਰ ਸੁਣ ਕੇ ਇੱਕ ਗੁੱਜਰ ਨੇ ਦਰਿਆ ਵਿੱਚ ਛਾਲ ਮਾਰ ਦਿੱਤੀ ਤੇ ਤਰ ਕੇ ਜਾ ਕੇ ਉਸਨੂੰ ਫੜ੍ਹਕੇ ਕੰਢੇ ਉੱਪਰ ਲੈ ਆਂਦਾ। ਸੋ ਮਦਨਮਤੀ ਨੇ ਵੀ ਆਪਣੇ ਵਾਅਦੇ ਮੁਤਾਬਿਕ ਉਸਨੂੰ ਆਪਣਾ ਪਤੀ ਸਵੀਕਾਰ ਕਰ ਲਿਆ। ਪਰ ਉਸਨੂੰ ਉਸਦੀ ਗਰੀਬੀ ਰਾਸ ਨਾ ਆਈ ਤਾਂ ਫਿਰ ਉਸਨੇ ਆਖਿਆ ਕਿ ਜੇ ਤੂੰ ਮੇਰੇ ਆਖੇ ਲੱਗੇ ਤਾਂ ਆਪਾਂ ਸ਼ਹਿਰ ਵਿੱਚ ਜਾ ਕੇ ਵੱਸ ਜਾਈਏ ਤੇ ਮੈਂ ਸਿਲਾਈ, ਕਢਾਈ, ਸੰਗੀਤ, ਨ੍ਰਿਤਕਾਰੀ, ਆਦਿ ਕਈ ਕਲਾਵਾਂ ਜਾਣਦੀ ਹਾਂ ਤੇ ਆਪਾਂ ਇੱਕ ਦਿਨ ਅਮੀਰ ਹੋ ਜਾਵਾਂਗੇ। ਜਿੱਥੇ ਜਾ ਕੇ ਉਸਨੇ ਆਪਣੇ ਪਹਿਲੇ ਪ੍ਰੇਮੀ ਰਾਜੇ ਨੂੰ ਝੂਠ ਮੂਠ ਦੀਆਂ ਗੱਲਾਂ ਸੁਣਾ ਕੇ ਉਸ ਭਲੇਮਾਣਸ ਆਦਮੀ ਨੂੰ ਜ਼ਬਰ ਜਿਨਾਹ ਤੇ ਧੋਖੇ ਧੜੀ ਦੇ ਕੇਸ ਵਿੱਚ ਫਸਾ ਕੇ ਕਤਲ ਕਰਵਾ ਦਿੱਤਾ। ਹਜ਼ੂਰ ਲਿਖਦੇ ਹਨ

"ਪ੍ਰਾਣ ਉਬਾਰਯੋ ਸੁਖ ਦੀਆ ਜਮ ਤੇ ਲੀਆ ਬਚਾਇ।
ਨ੍ਰਿਪ ਹਿਤ ਤੇ ਮਾਰਯੋ ਤਿਸੈ ਐਸੋ ਚਰਿਤ੍ਰ ਦਿਖਾਇ॥ "

ਭਾਵ ਜਿਸ ਵਿਅਕਤੀ ਨੇ ਉਸਨੂੰ ਡੁੱਬਦੀ ਨੂੰ ਬਚਾ ਕੇ ਪ੍ਰਾਨ ਦਾਨ ਦਿੱਤੇ। ਸੁਖ ਪੂਰਵਕ ਰਹਿਣ ਲਈ ਆਪਣਾ ਘਰ ਦਿੱਤਾ। ਯਮ ਰਾਜੇ ਤੋਂ ਬਚਾਉਣ ਲਈ ਉਸਨੂੰ ਧਰਮ ਪਤਨੀਹੋਣ ਦਾ ਮਾਣ ਬਖ਼ਸ਼ਿਆ। ਉਸ ਚੰਚਲਾ ਨੇ ਰਾਜੇ ਨੂੰ ਰਿਝਾਉਣ ਲਈ ਤੇ ਰਾਜਸੀ ਸੁੱਖਾਂ ਨੂੰ ਭੋਗਨ ਲਈ ਉਸਨੂੰ ਜਹਾਨੋਂ ਹੀ ਚਲਦਾ ਕਰ ਦਿੱਤਾ। ਹੁਣ ਦੱਸੋ ਇਸਤੋਂ ਵੱਡੀ ਕ੍ਰਿਤਘਣਤਾ ਦੀ ਮਿਸਾਲ ਕਿਹੜੀ ਹੋ ਸਕਦੀ ਹੈ। ਗੁਰਬਾਣੀ ਦਾ ਬਚਨ ਹੈ: ਅਕਿਰਤ ਘਣੇ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣ॥ ਮ:੫॥ ਅਤੇ ਭਾਈ ਗੁਰਦਾਸ ਜੀ ਲਿਖਦੇ ਹਨ:-"ਭਾਰੇ ਭੁਈ ਅਕਿਰਤਘਣ ਮੰਦੀ ਹੂੰ ਮੰਦੇ॥ ੮॥ ੩੫॥

ਕਿਉਂਕਿ ਇਸ ਚਰਿਤ੍ਰੋਪਖਿਆਨ ਦਾ ਆਰੰਭ ਹੀ ਇਸ ਗੱਲ ਤੋਂ ਹੁੰਦਾ ਹੈ ਕਿ ਚਿੱਤਰ ਸਿੰਘ ਇੱਕ ਬਜ਼ੁਰਗ ਰਾਜਾ ਹੈ ਜੋ ਇੱਕ ਸੁਨੱਖੀ, ਸ਼ੋਖ ਅਤੇ ਚੰਚਲਾ ਨੌਜਵਾਨ ਲੜਕੀ ਨਾਲ ਸ਼ਾਦੀ ਰਚਾਕੇ ਉਸਨੂੰ ਆਪਣੀ ਪਟਰਾਣੀ ਬਣਾ ਦਿੰਦਾ ਹੈ ਪਰ ਜਿਵੇਂ ਅਸੀਂ ਪਿੱਛੇ ਅਰਜ਼ ਕਰੇ ਆਏ ਹਾਂ ਕਿ ਇਸਤ੍ਰੀ ਮਨੁੱਖ ਤੋਂ ਇੱਕ ਚੀਜ਼ ਨਹੀਂ ਮੰਗਦੀ ਉਸ ਲਈ ਪਤੀ ਦਾ ਨੌਜਵਾਨ, ਤੰਦਰੁਸਤ, ਖ਼ੂਬਸੂਰਤ, ਸੁਘੜ, ਸਿਆਣਾ, ਧੀਰ, ਵੀਰ, ਗੰਭੀਰ ਅਤੇ ਉਦਾਤ ਪੁਰਖ ਹੋਣਾ ਵੀ ਜ਼ਰੂਰੀ ਹੈ ਫਿਰ ਉਸਦੀ ਇੱਛਾ ਹੀਰੇ-ਮੋਤੀ, ਧਨ ਦੌਲਤ ਤੇ ਸੰਸਾਰੀ ਸੰਪੱਤੀ ਦੀ ਵੀ ਹੁੰਦੀ ਹੈ। ਸਨਮਾਨ ਵੀ ਚਾਹੁੰਦੀ ਹੈ ਤੇ ਇੱਜ਼ਤ ਵੀ। ਪਰ ਉਕਤ ਰਾਜੇ ਕੋਲ ਹੋਰ ਸਭ ਕੁਝ ਹੋਣ ਦੇ ਬਾਵਜੂਦ ਯੁਵਾ ਅਵਸਥਾ ਨਹੀਂ ਸੀ। ਇਸ ਕਰਕੇ ਰਾਣੀ ਉਸਦੇ ਪਹਿਲੇ ਪੁੱਤਰ ਤੇ ਆਸ਼ਿਕ ਹੋ ਜਾਂਦੀ ਹੈ ਤੇ ਉਸ ਉੱਪਰ ਬਲਾਤਕਾਰੀ ਦਾ ਜਾਂ

ਮਹਾਂਪਾਪ ਦਾ ਝੂਠਾ ਦੋਸ਼ ਲਾ ਦਿੰਦੀ ਹੈ।ਜਿਸ ਉੱਪਰ ਰਾਜਾ ਉਸ ਬੇਕਸੂਰ ਤੇ ਹੋਣਹਾਰ ਪੁੱਤਰ ਨੂੰ ਕਤਲ ਕਰਨ ਦੀ ਸਜ਼ਾ ਸੁਣਾ ਦਿੰਦਾ ਹੈ।ਪਰ ਉਸਦੇ ਸੁਘੜ ਸਿਆਣੇ ਵਜ਼ੀਰ ਉਸਨੂੰ ਇਸ ਕੁਕਰਮ ਤੋਂ ਰੋਕਣ ਵਾਸਤੇ ਤੇ ਰਾਜਕੁਮਾਰ ਦੇ ਨਿਰਦੋਸ਼ ਹੋਣ ਦੇ ਪੱਖ ਵਿੱਚ,ਇਹਨਾਂ ਔਰਤਾਂ ਦੇ ਕਾਮੁਕ, ਵਿਸ਼ਵਾਸਘਾਤੀ ਪ੍ਰਵੰਚਨਾ ਤੇ ਛਲ ਫਰੇਬ ਭਰੇ ਚਰਿੱਤ੍ਰ ਸੁਣਾ ਕੇ ਉਸਨੂੰ ਸਾਵਧਾਨ ਕਰਦੇ ਹਨ ਕਿ ਹੇ ਰਾਜਾ! ਤੂੰ ਬਜ਼ੁਰਗ ਹੈਂ ਤੇ ਤੇਰੀ ਰਾਣੀ ਜੋਬਨ ਮੱਤੀ, ਭਰ ਮੁਟਿਆਰ ਹੈ ਤੇ ਉਸਤੋਂ ਹਰ ਪ੍ਰਕਾਰ ਦੇ ਛਲ ਦੀ ਉਮੀਦ ਕੀਤੀ ਜਾ ਸਕਦੀ ਹੈ।ਇਸ ਲਈ ਤੂੰ ਉਸਦੇ ਛਲ ਕਪਟ ਵਿੱਚ ਆਕੇ ਕਿਤੇ ਆਪਣਾ ਸੋਹਣਾ ਸੁਨੱਖਾ ਹੋਣਹਾਰ ਨੌਜਵਾਨ ਪੁੱਤ ਨਾ ਮਰਵਾ ਬੈਠੀ ਤੇ ਰਾਜਾ ਇਹ ਕਥਾ ਸੁਣ ਕੇ ਵਜ਼ੀਰ ਨੂੰ ਆਖ ਰਿਹਾ ਹੈ ਕਿ ਹੇ ਮਿੱਤਰ ਵਰ ਮੰਤਰੀ ਤੁਹਾਡੇ ਬੋਲ ਮੇਰੇ ਲਈ ਅੰਮ੍ਰਿਤ ਦਾ ਕੰਮ ਕਰ ਰਹੇ ਹਨ ਤੇ ਮੈਂ ਅੱਗੇ ਤੋਂ ਹਰ ਪ੍ਰਕਾਰ ਦੇ ਗਲਤ ਕੰਮਾਂ ਤੋਂ ਤੌਬਾ ਕਰਦਾ ਹਾਂ।ਜਿਵੇਂ ਸ੍ਰੀ ਦਸਮ ਗ੍ਰੰਥ ਦੇ ਇਸਤੋਂ ਅਗਲੇ ਚਰਿੱਤ੍ਰ ਵਿੱਚ ਚੌਪਈ ਆਉਂਦੀ ਹੈ :-

"ਚਿਤ੍ਰ ਸਿੰਘ ਮੰਤ੍ਰੀ ਸੌ ਕਹੀ।ਹਮ ਤੇ ਸਕਲ ਕੁਕ੍ਰਿਯਾ ਰਹੀ॥
ਤੁਮ ਜੋ ਹਮ ਸੋ ਬਚਨ ਉਚਾਰੇ।ਜਾਨੁਕ ਸੁਧਾ ਸ੍ਵਨ ਭਰਿ ਡਾਰੇ॥"

ਹੁਣ ਕੁਤਰਕੀਆਂ ਦੀ ਗੱਲ ਵੇਖੋ ਕਿ ਪਿਛਲੇ ਚਰਿੱਤ੍ਰ ਵਿੱਚ ਇਕ ਚੌਪਈ ਆਉਂਦੀ ਹੈ "ਕੋਕਸ਼ਾਸਤ੍ਰ ਕੀ ਰੀਤਿ ਉਦਾਰੈ।ਭਾਂਤਿ ਭਾਂਤਿ ਰਸਿ ਰਤਿ ਕਰੇ।ਲਪਟਿ ਲਪਟਿ ਕਰਿ ਕੇਲ ਕਮਾਵੈ॥

ਉਹ ਲਪਟਿ-ਲਪਟਿ ਸ਼ਬਦ ਵਿੱਚੋਂ ਹੀ ਅਸ਼ਲੀਲਤਾ ਵੇਖ ਰਹੇ ਹਨ ਜਦੋਂ ਕਿ ਇਹ ਸ਼ਬਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਈ ਵੇਰ ਆਉਂਦਾ ਹੈ।ਪੜ੍ਹਕੇ ਵੇਖੋ:-

"ਕਾਮ ਕ੍ਰੋਧ ਲਪਟਿਓ ਅਸਨੇਹਾ॥
ਚੋਆ ਚੰਦਨ ਸੇਜ ਸੁੰਦਰਿ ਨਾਰਿ॥ਪੰਨਾ ੧੭੮॥
ਕਪੜਿ ਭੋਗ ਲਪਟਾਇਆ ਸੁਇਨਾ ਰੂਪਾ ਖਾਕ॥ਪੰਨਾ ੪੨॥
ਰਾਜ ਕਮਾਵੈ ਦਹ ਦਿਸ ਸਾਰੀ॥ਮਾਣੈ ਰੰਗ ਭੋਗ ਬਹੁ ਨਾਰੀ॥ਪੰਨਾ੧੭੯
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥ਪੰਨਾ੬੫॥
ਲਲਾ ਲਪਟਿ ਬਿਖੈ ਰਸ ਰਾਤੇ।ਅਹੰਬੁਧਿ ਮਾਇਆ ਮਦ ਮਾਤੇ॥

ਫਿਰ ਸਮਝ ਵਿੱਚ ਨਹੀਂ ਆਉਂਦਾ ਕਿ ਇਹਨਾਂ ਨੂੰ ਦਸਮ ਵਿੱਚ ਆਏ ਇਹ ਲਫ਼ਜ਼ ਕਿਉਂ ਚੁਭਦੇ ਹਨ? ਜਦੋਂ ਕਿ ਇਸ ਕ੍ਰਿਯਾ ਤੋਂ ਬਿਨਾਂ ਤਾਂ ਸ੍ਰਿਸ਼ਟੀ ਦੀ ਗੱਲ ਹੀ ਨਹੀਂ ਤੁਰਦੀ।ਦਸਮ ਗੁਰੂ ਤਾਂ ਸਾਡੇ ਉੱਪਰ ਪਿਤਾ ਸਮਾਨ ਪਰਉਪਕਾਰ ਕਰਕੇ ਸੁਮੱਤ ਦਿੰਦੇ ਹਨ।ਪਰ ਜੇ ਕਿਸੇ ਨੇ ਕਾਸਾ ਪੁੱਠਾ ਹੀ ਫੜ੍ਹਿਆ ਹੋਇਆ ਹੈ ਤਾਂ ਅੰਮ੍ਰਿਤ ਵਰਸਾਉਣ ਵਾਲੇ ਦਾ ਕੀ ਕਸੂਰ?ਪਵਿੱਤਰ ਗੁਰਬਾਣੀ ਦੇ ਮਹਾਨ ਉਪਦੇਸ਼ ਹਨ ਕਿ ਹੇ ਵਾਹਿਗੁਰੂ! ਸਾਨੂੰ ਕ੍ਰਿਪਾ ਕਰਕੇ ਉਹ ਉੱਚ ਮਾਰਗ ਦ੍ਰਿੜਾ ਜਿਸ ਰਾਹੀਂ ਅਸੀਂ ਮੁਕਤ ਪੰਥ ਦੇ ਪਾਂਧੀ ਬਣੀਏ ਕਿਉਂਕਿ ਅਸੀਂ ਭੁੱਲੜ ਏਨੇ ਮਨਮੁੱਖ ਹਾਂ ਕਿ ਸਾਡੇ ਉੱਪਰ ਚੰਗੀਆਂ ਗੱਲਾਂ ਦਾ ਜਾਂ ਸਤ ਉਪਦੇਸਤਾ ਦੇ ਕਥਨ ਦਾ ਅਸਰ ਹੀ ਨਹੀਂ ਹੁੰਦਾ।

"ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਵੈ।
ਕਵਨ ਸੁ ਮਤਿ ਜਿਤ ਤਰੇ ਇਹ ਮਾਇ॥ ਰਹਾਉ॥
ਜੋ ਭਲਾਈ ਸੋ ਬੁਰਾਜਾਨੈ।ਸਾਚੁ ਕਹੈ ਸੋ ਬਿਖੈ ਸਮਾਨੈ॥
ਜਾਣੈ ਨਹੀ ਜੀਤ ਅਰੁ ਹਾਰ।ਇਹ ਵਲੇਵਾ ਸਾਕਤ ਸੰਸਾਰ॥
ਜੋ ਹਲਾਹਲ ਸੋ ਪੀਵੈ ਬਉਰਾ।ਅੰਮ੍ਰਿਤ ਨਾਮ ਜਾਨੈ ਕਰਿ ਕਉਰਾ॥
ਸਾਧ ਸੰਗ ਕੈ ਨਾਹੀ ਨੇਰਿ।ਲਖ ਚਉਰਾਸੀਹ ਭ੍ਰਮਤਾ ਫੇਰਿ॥
ਏਕੇ ਜਾਲ ਫਹਾਏ ਪੰਖੀ।ਰਸਿ ਰਸਿ ਭੋਗ ਕਰਹਿ ਬਹੁ ਰੰਗੀ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ।ਗੁਰਿ ਪੂਰੇ ਤਾ ਕੇ ਕਾਟੇ ਜਾਲ॥

ਸੋ ਜਿਹੜਾ ਗੁਰੂ ਬ੍ਰਹਮ ਗਿਆਨ ਉੱਪਰ ਲਿਖਦਾ ਹੈ, ਯੋਗ, ਵੈਰਾਗ, ਰਾਜਨੀਤੀ,ਅਲੰਕਾਰ ਅਨੰਤ ਛੰਦਾਵਲੀਆਂ ,ਵੀਰ ਸ਼ਿੰਗਾਰ ਰੁੱਦਰ ਤੇ ਅਦਭੁਤ ਆਦਿ ਰਸ, ਉਪਮਾ, ਅਨੁਪ੍ਰਾਸ, ਯਮਕ, ਵੱਕਰ ਉਕਤੀ, ਸ਼ਲੇਖ, ਕਾਕਉਕਤੀ ਆਦਿ ਅਲੰਕਾਰਾਂ ਅਤੇ ਸੰਸਕ੍ਰਿਤ, ਬ੍ਰਿਜ ਭਾਸ਼ਾ, ਫਾਰਸੀ, ਅਰਬੀ, ਅਵਧੀ, ਪ੍ਰਾਕ੍ਰਿਤ, ਡਿੰਗਲ, ਪੰਜਾਬੀ ਆਦਿ ਅਨੇਕਾਂ ਜ਼ੁਬਾਨਾਂ ਵਿੱਚ ਲ਼ਿਖਕੇ ਸਾਡੇ ਸਾਹਿਤ ਭੰਡਾਰੇ ਭਰਦਾ ਹੈ ਜੇ ਉਹਨਾਂ ਨੇ ਕਾਮ ਕਲਾ ਦੀ ਵਿਆਖਿਆ ਕਰਦਿਆਂ ਇਹ ਕੁਝ ਲਿਖ ਦਿੱਤਾ ਹੈਂ ਤਾਂ ਕੀ ਪਹਾੜ ਡਿੱਗ ਪਿਆ।ਸਾਡੀਆਂ ਧੀਆਂ ਭੈਣਾਂ ਜਦੋਂ ਸਰੀਰਕ ਵਿਗਿਆਨ ਪੜ੍ਹਦੀਆਂ ਹਨ ਤਾਂ ਓਦੋਂ ਉਹਨਾਂ ਨੂੰ ਕੀ ਇਹ ਸਭ ਕੁਝ ਨਹੀਂ ਪੜਾਇਆ ਜਾਂਦਾ।ਜਦੋਂ ਕਿਸੇ ਰੋਗੀ ਜਾਂ ਰੋਗਣ ਦਾ ਏਨਾ ਥਾਵਾਂ ਦਾ ਅਪਰੇਸ਼ਨ ਕੀਤਾ ਜਾਂਦਾ ਹੈ ਤਾਂ ਨਰਸਾਂ ਅਤੇ ਡਾਕਟਰ ਕੀ ਇਹ ਰੋਮ ਨਹੀਂ ਕੱਟਦੇ? ਜਿਸ ਯੁੱਗ ਵਿੱਚ ਨੀਲੀਆਂ ਫਿਲਮਾਂ ਦਾ ਪੱਬਾਂ ਤੇ ਕਲੱਬਾਂ ਦਾ ਕੈਬਰੇ ਆਦਿ ਨ੍ਰਿਤਾਂ ਨਾਚਾਂ ਦਾ ਚਲਨ ਹੋਵੇ ਉਸ ਯੁੱਗ ਵਿੱਚ ਇਹਨਾਂ ਧਾਰਮਿਕ ਗ੍ਰੰਥਾਂ ਦੀ ਅਸ਼ਲੀਲਤਾ ਕੀ ਮਾਇਨੇ ਰੱਖਦੀ ਹੈ ਜਦੋਂ ਕਿ ਇਹ ਚਰਿਤ੍ਰ ਆਮ ਲੋਕਾਂ ਵਿੱਚ ਨਾ ਬੋਲੀ ਜਾਣ ਵਾਲੀ ਭਾਸ਼ਾ ਵਿੱਚ ਲਿਖੇ ਹਨ।ਅਸੀਂ ਪਿੱਛੇ ਵੀ ਦੱਸ ਆਏ ਹਾਂ ਕਿ ਇਸ ਤਰ੍ਹਾਂ ਦਾ ਵਰਣਨ ਪੁਰਾਤਨ ਸਾਰੇ ਗ੍ਰੰਥਾਂ ਵਿੱਚ ਆਉਂਦਾ ਹੈ।ਪਰ ਜਿੰਨ੍ਹਾਂ ਲੋਕਾਂ ਨੇ 'ਕੋ ਨਾ ਮਾਨੂੰ' ਦੀ ਕਸਮ ਖਾਧੀ ਹੈ ਉਹਨਾਂ ਦਾ ਕੀ ਕਰੀਏ।ਇਹਨਾਂ ਲੋਕਾਂ ਦੀ ਸ਼੍ਰੇਣੀ ਵਿੱਚ ਹੀ ਕੋਈ ਵਿਅਕਤੀ ਹੋਵੇਗਾ ਜਿਸਨੇ ਰੇਲ ਮਹਿਕਮੇ ਉੱਪਰ ਇੱਕ ਵਾਰੀ ਇਹ ਮੁਕੱਦਮਾ ਕਰ ਦਿਤਾ ਸੀ ਕਿ ਰੇਲ ਦੇ ਇੰਜਨ ਦਾ ਪਿਸਟਮ ਕਿਸੇ ਚੀਜ਼ ਨਾਲ ਢਕਣਾ ਚਾਹੀਦਾ ਹੈ ਕਿਉਂਕਿ ਉਸਨੂੰ ਚਲਦਿਆਂ ਵੇਖ ਕੇ ਅਸ਼ਲੀਲਤਾ ਨਜ਼ਰ ਆਉਂਦੀ ਹੈ।ਵਾਰੇ ਵਾਰੇ ਜਾਈਏ ਇਹਨਾਂ ਆਲੋਚਕਾਂ ਦੇ।ਡਰ ਲੱਗਦਾ ਹੈ ਕਿ ਜੇ ਇਹ ਕਿਧਰੇ ਹਰਦੁਿਆਰ, ਪਰਯਾਗ ਰਾਜ ਦੇ ਕੁੰਭ ਉੱਪਰ ਚਲੇ ਗਏ ਤੇ ਉਥੇ ਇਹਨਾਂ ਨੇ ਅਲਫ ਨਗਨ ਸਾਧੂਆਂ ਤੇ ਦਿਗੰਬਰ ਜੈਨੀਆਂ ਦੀ ਸ਼ਾਹੀ ਯਾਤਰਾ ਦੀ ਜਮਾਤ ਵੇਖ ਲਈ ਤਾਂ ਇਹ ਕਿਧਰੇ ਸਾਧਾਂ ਨੂੰ ਹੀ ਨਾ ਮਾਰ ਦੇਣ ਕਿਉਂਕਿ ਇਹਨਾਂ ਅਕਲ ਦਿਆਂ ਧਨੰਤਰਾਂ ਨੂੰ ਏਨਾ ਵੀ ਗਿਆਨ ਨਹੀਂ ਕਿ ਸੁਜਾਕ ਰੋਗੀ ਨੂੰ ਖਾਣ ਲਈ ਜਿਹੜੀ ਦਵਾਈ ਦਿੱਤੀ ਜਾਂਦੀ ਹੈ। ਉਹ ਸੰਖੀਆ ਦਾਲ ਚੀਕਨਾ, ਨੀਲਾ ਥੋਥਾ ਤੇ ਪਾਰਾ ਆਦਿ ਜ਼ਹਿਰਾਂ ਦਾ ਜ਼ੌਹਰ ਉਡਾਇਆ ਹੁੰਦਾ ਹੈ।ਅਤੇ

ਉਸਦੇ ਨਾਲ ਹਕੀਮ ਜ਼ਖਮਾਂ ਉੱਪਰ ਲਾਉਣ ਵਾਸਤੇ ਨੀਲੇ ਥੋਥੇ ਤੇ ਕਬੀਲੇ ਤੋਂ ਬਣੀ ਮਲਹਮ ਵੀ ਦਿੰਦੇ ਹਨ ਪਰ ਜੇ ਹੁਣ ਕੋਈ ਅਨਜਾਣ ਖਾਣ ਵਾਲੀ ਦਵਾਈ ਨੂੰ ਜ਼ਖਮਾ ਉੱਪਰ ਲਗਾਵੇ ਤੇ ਜ਼ਖਮਾਂ ਵਾਲੀ ਨੂੰ ਖਾ ਲਵੇ ਤਾਂ ਸਿਆਣੇ ਹਕੀਮ ਦਾ ਕੀ ਕਸੂਰ ਹੈ ਇਸੇ ਤਰ੍ਹਾਂ ਧਾਰਮਿਕ ਗ੍ਰੰਥਾਂ ਦੀ ਇਸਥਿਤੀ ਹੈ। ਜਿਵੇਂ ਸੁਖਮਨੀ ਸਾਹਿਬ ਦਾ ਪਾਠ, ਅੰਮ੍ਰਿਤ ਵੇਲੇ ਦਾ ਜਾਗਣਾ, ਘੱਟ ਖਾਣਾ, ਥੋੜ੍ਹਾ ਸੌਣਾ,ਈਰਖਾਂ ਭਖੀਲੀ ਤੋ ਬਚਣਾ, ਹੰਗਤਾ, ਮਮਤਾ ਦਾ ਤਿਆਗਣਾ, ਨਿਰਮਲ ਮਨ ਅਤੇ ਸ਼ਾਂਤ ਚਿੱਤ ਰਹਿ ਕੇ ਪ੍ਰਭੂ ਧਿਆਨ ਵਿੱਚ ਨਿਮਗਨ ਹੋਣਾ ਇਹ ਮਿੱਠੀਆਂ ਚਟਨੀਆਂ ਤੇ ਜਲਦੀ ਪਚਣ ਵਾਲੇ ਆਸਵ ਆਰਿਸ਼ਟ ਹਨ ਅਤੇ ਦੇਗਾਂ ਵਿੱਚ ਉੱਬਲਣਾ, ਆਰਿਆਂ ਨਾਲ ਚੀਰੇ ਜਾਣਾ, ਚਰਖੜੀਆਂ ਉੱਪਰ ਚੜ੍ਹਨਾ, ਰਣ ਤੱਤੇ ਵਿੱਚ ਤੇਗ ਧੂਹਣੀ ਤੇ ਧਰਮ ਯੁੱਧ ਵਿੱਚ ਸ਼ਹੀਦੀਆਂ ਪ੍ਰਾਪਤ ਕਰਨੀਆਂ ਇਹ ਸੰਖੀਆਂ ਆਦਿ ਭਸਮਾਂ ਦਾ ਸੇਵਨ ਹੈ। ਇਸੇ ਤਰ੍ਹਾਂ ਚੰਡੀ ਦੀ ਵਾਰ, ਚੰਡੀ ਚਰਿੱਤਰ ਸ਼ਸਤਰ ਨਾਮਾ,ਜ਼ਫਰਨਾਮਾ ਆਦਿ ਬਾਣੀਆਂ ਵੀਰਰਸੀ ਤੇ ਅਣਖ ਉਪਜਾਉਣ ਵਾਲੀਆਂ ਹਨ। ਚਰਿਤ੍ਰ ਉਪਾਖਿਆਨ ਸਾਡੇ ਲਈ ਮਾਰੂ ਸੋਲਹੇ ਜਾਂ ਅਲਾਹੁਣੀਆਂ ਅਥਵਾ ਕੀਰਤਨ ਸੋਹਿਲੇ ਸਮਾਨ ਬਾਣੀਆਂ ਸਾਨੂੰ ਕੁਮਾਰਗ ਤੋਂ ਰੋਕਣ ਵਾਸਤੇ ਤੇ ਸਤ ਮਾਰਗ ਦੀ ਜਾਣਕਾਰੀ ਦ੍ਰਿੜ ਕਰਾਉਣ ਵਾਸਤੇ ਲਿਖੀਆਂ ਹਨ। ਕਿਉਂਕਿ ਸਾਰੀਆਂ ਵਿੱਦਿਆਂਵਾਂ ਦਾ ਅਧਿਕਾਰੀ ਪਾਤਰ ਇੱਕੋ ਵਿਅਕਤੀ ਨਹੀਂ ਹੋ ਸਕਦਾ ਕੋਈ ਸਾਇੰਸ ਪੜ੍ਹਦਾ ਹੈ, ਕੋਈ ਇਤਿਹਾਸ। ਕਿਸੇ ਦੀ ਰੁਚੀ ਰਾਜਨੀਤੀ ਵਿੱਚ ਹੈ ਤੇ ਕੋਈ ਅਰਥਸ਼ਾਸਤਰੀ ਬਣਨਾ ਚਾਹੁੰਦਾ ਹੈ। ਕੋਈ ਯੁੱਧ ਵਿੱਦਿਆ ਵਿੱਚ ਪਾਰੰਗਤ ਹੋਣਾ ਲੋੜਦਾ ਹੈ ਤੇ ਕੋਈ ਕਾਨੂੰਨੀ ਦਾਅ ਪੇਚ ਸਮਝ ਕੇ ਯੋਗ ਬੈਰਿਸਟਰ ਜਾਂ ਵਕੀਲ ਬਣਨਾ ਚਾਹੁੰਦਾ ਹੈ। ਏਸੇ ਤਰ੍ਹਾਂ ਇਸ ਸੰਸਾਰ ਦੇ ਰੰਗਮੰਚ ਉੱਪਰ ਕਿੱਧਰੇ ਚੌਂਹਠ ਕਲਾ ਦਾ ਜ਼ਿਕਰ ਹੈ ਤੇ ਕਿਧਰੇ ਚੌਦਾਂ ਵਿੱਦਿਆ ਗਿਣੀਆਂ ਜਾਂਦੀਆਂ ਹਨ। ਪਰ ਅੱਜ ਦੇ ਯੁੱਗ ਵਿੱਚ ਤਾਂ ਦੁਨੀਆਂ ਦੀਆਂ ਵੱਡੀਆਂ ਵੱਡੀਆਂ ਯੂਨੀਵਰਿਸਟੀਆਂ ਵਿੱਚ ਸੈਕਸ ਨੂੰ ਇੱਕ ਵਿਸ਼ੇ ਵਜੋਂ ਪੜ੍ਹਾਇਆ ਜਾਂਦਾ ਹੈ। ਏਡਜ਼ ਆਦਿ ਬੀਮਾਰੀਆਂ ਦੇ ਫੈਲਾ ਨੂੰ ਰੋਕਣ ਵਾਸਤੇ ਅੱਜ ਕੱਲ੍ਹ ਵੱਡੇ ਵੱਡੇ ਸੈਮੀਨਾਰ ਕਰਵਾਏ ਜਾ ਰਹੇ ਹਨ। ਇਸ ਵਿਗਿਆਨ ਸੰਬੰਧੀ ਟੈਲੀਫਿਲਮਾਂ ਦੇ ਨਿਰਮਾਣ ਹੋ ਰਹੇ ਹਨ। ਰੇਡਿਓ ਪ੍ਰੋਗ੍ਰਾਮ ਬਣ ਰਹੇ ਹਨ ਪਤਾ ਨਹੀਂ ਇਹਨਾਂ ਨੇ ਸਾਡਾ ਪ੍ਰਾਚੀਨ ਇਤਿਹਾਸ ਪੜ੍ਹਿਆ ਹੈ ਵੀ ਕਿ ਨਹੀਂ। ਜੇ ਇਹਨਾਂ ਨੇ ਸ਼੍ਰਿੰਗੀ ਰਿਖੀ ਦੀ ਕਥਾ ਪੜ੍ਹੀ ਹੁੰਦੀ ਤਾਂ ਇਹਨਾਂ ਨੂੰ ਇਸ ਗੱਲ ਦਾ ਜ਼ਰੂਰ ਪਤਾ ਲੱਗਦਾ ਕਿ ਉਕਤ ਰਿਸ਼ੀ ਔਰਤਾਂ ਦੇ ਉਹ ਵੀ ਕੰਜਰੀਆਂ ਦੇ ਰੂਪ ਜਾਲ ਵਿੱਚ ਫਸਿਆ ਹੀ ਤਾਂ ਸੀ ਕਿ ਉਸਨੂੰ ਇਸਤ੍ਰੀ ਸੰਬੰਧੀ ਕਿਸੇ ਵੀ ਕਿਸਮ ਦਾ ਗਿਆਨ ਨਹੀਂ ਸੀ ਇਸ ਲਈ ਸਦੀਆਂ ਪਹਿਲਾਂ ਕਲਗੀਧਰ ਨੇ ਸਾਡੇ ਉੱਪਰ ਦਇਆ ਦ੍ਰਿਸ਼ਟੀ ਕਰਕੇ ਖੇਡ ਖੇਡ ਵਿੱਚ ਸਾਨੂੰ ਉਹ ਗਿਆਨ ਕਰਵਾ ਦਿੱਤਾ ਜਿਸ ਨੂੰ ਜਾਨਣ ਵਾਸਤੇ ਪਤਾ ਨਹੀਂ ਲੋਕਾਂ ਨੂੰ ਕਿੰਨੇ ਕਾਮਦਰਸ਼ਨ ਲੋ ਲੰਬਰਾਜ ਅਤੇ ਕੋਕਸ਼ਾਸਤ੍ਰ ਪੜ੍ਹਨੇ ਪੈਂਦੇ ਹਨ ਹੁਣ ਜੇ ਕੋਈ ਆਦਮੀ ਰਸ ਦਾਇਕ ਮਨੋਹਰ ਫਲਾਂ ਨੂੰ ਤੇ ਸੁਹਾਵਣੇ ਫੁੱਲਾਂ ਨੂੰ ਛੱਡ ਕੇ

ਜ਼ਬਰਦਸਤੀ ਪਾਣੀ ਦਿੱਤੇ ਖਿੱਤਿਆਂ ਵਿੱਚ ਵੜ ਕੇ ਚਿੱਕੜ ਨਾਲ ਲਿੱਬੜਦਾ ਹੈ ਤੇ ਕੰਡਿਆਲੀ ਵਾੜ ਵਿੱਚ ਫਸ ਕੇ ਕੱਪੜੇ ਪੜਵਾਉਂਦਾ ਹੈ ਤਾਂ ਉਸਦਾ ਅਸੀਂ ਕੀ ਕਰੀਏ। ਸ਼ਾਇਦ ਇਹੋ ਜਿਹੇ ਮਨਮੁੱਖਾਂ ਖਰੜ ਗਿਆਨੀਆਂ ਤੇ ਆਪਣੇ ਆਪ ਬਣੇ ਪੰਡਿਤ ਗਿਆਨੀਆਂ ਲਈ ਹੀ ਕਬੀਰ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ ਹੈ :-

ਗਉੜੀ ਚੇਤੀ ੧ੴ ਸਤਿਗੁਰ ਪ੍ਰਸਾਦਿ॥
ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥
ਬਾਤਨ ਹੀ ਅਸਮਾਨੁ ਗਿਰਾਵਹਿ॥ ੧॥
ਐਸੇ ਲੋਗਨ ਸਿਉ ਕਿਆ ਕਹੀਐ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥ ੧॥
॥ ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ॥
ਤਿਹ ਨਿੰਦਹਿ ਜਿਹ ਗੰਗਾ ਆਨੀ॥ ੨॥
ਬੈਠਤ ਉਠਤ ਕੁਟਿਲਤਾ ਚਾਲਹਿ॥
ਆਪੁ ਗਏ ਅਉਰਨ ਹੂ ਘਾਲਹਿ॥ ੩॥
ਛਾਡਿ ਕੁਚਰਚਾ ਆਨ ਨ ਜਾਨਹਿ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥ ੪॥
ਆਪੁ ਗਏ ਅਉਰਨ ਹੂ ਖੋਵਹਿ॥
ਆਗਿ ਲਗਾਇ ਮੰਦਰ ਮੈ ਸੋਵਹਿ॥ ੫॥
ਅਵਰਨ ਹਸਤ ਆਪ ਹਹਿ ਕਾਂਨੇ॥
ਤਿਨ ਕਉ ਦੇਖਿ ਕਬੀਰ ਲਜਾਨੇ॥ ੬॥੧॥੪੪॥

ਕਬੀਰ ਜੀ ਕਥਨ ਕਰਦੇ ਹਨ ਕਿ ਮੈਨੂੰ ਉਹਨਾਂ ਕੁਤਰਕੀ ਤੇ ਵਿਤੰਡਾਵਾਦੀਆਂ ਨੂੰ ਮਿਲਕੇ, ਵੇਖਕੇ ਤੇ ਉਹਨਾਂ ਦੇ ਕਥਨ ਸੁਣ ਬਹੁਤ ਹੀ ਲੱਜਾ ਅਤੇ ਸ਼ਰਮ ਆਉਂਦੀ ਹੈ ਕਿ ਇਹ ਲੋਕ ਨਾ ਤਾਂ ਗੁਰੂ ਹਰੀ ਵਾਹਿਗੁਰੂ ਜੀ ਦਾ ਜਸ ਸੁਣਦੇ ਹਨ ਤੇ ਨਾ ਗਾਉਂਦੇ ਹਨ। ਕੋਈ ਜਪ ਨਹੀਂ, ਤਪ ਨਹੀਂ, ਸਿਮਰਨ ਨਹੀਂ, ਸਾਧਨਾ ਨਹੀਂ, ਸਬਰ ਨਹੀਂ, ਸੰਤੋਖ ਨਹੀਂ, ਸਿਦਕ ਨਹੀਂ, ਸਿਧਾਂਤ ਨਹੀਂ,ਸ਼ਰਧਾ ਨਹੀਂ, ਵਿਸ਼ਵਾਸ ਨਹੀਂ,ਇਸ਼ਨਾਨ, ਦਾਨ, ਭਜਨ, ਪਾਠ ਆਦਿ ਕੋਈ ਸ਼ੁੱਭ ਗੁਣ ਨਹੀਂ ਪਰ ਗੱਲਾਂ ਨਾਲ ਹੀ ਗਿਆਨ ਦੇ ਗਗਨ ਦੀਆਂ ਉਡਾਰੀਆਂ ਭਰਦੇ ਹਨ ਤੇ ਅਸਮਾਨੋਂ ਤਾਰੇ ਤੋੜ ਕੇ ਜ਼ਮੀਨ ਉੱਪਰ ਜੜਦੇ ਹਨ। ਭਗਤ ਜੀ ਕਹਿੰਦੇ ਹਨ ਕਿ ਇਹੋ ਜਿਹੇ ਖਲਪੁਰਖਾਂ ਨਾਲ ਕੀ ਗੱਲ ਕਰੀਏ। ਜਿੰਨ੍ਹਾਂ ਨੂੰ ਪਰਮੇਸ਼ਵਰ ਨੇ ਆਪਣਾ ਪਿਆਰ ਹੀ ਨਹੀ ਬਖ਼ਸ਼ਿਆ ਉਹਨਾਂ ਤੋਂ ਡਰਕੇ ਰਹਿਣ ਵਿੱਚ ਹੀ ਲਾਭ ਹੈ। ਉਹ ਲੋਕ ਅਜਿਹੇ ਮਿੱਥਿਆ ਅਭਿਮਾਨੀ ਹਨ ਕਿ ਆਪ ਤਾਂ ਕਿਸੇ ਨੂੰ ਇੱਕ ਚੂਲੀ ਫੋਕਾ ਪਾਣੀ ਵੀ ਨਹੀਂ ਪਿਆ ਸਕਦੇ ਤੇ ਸੰਸਾਰ ਵਿੱਚ ਗੰਗਾ ਲੈ ਕੇ ਆਉਣ ਵਾਲੇ ਭਗੀਰਥ ਵਰਗਿਆਂ ਦੀ ਨਿੰਦਿਆ ਕਰਦੇ ਹਨ। ਜਿਸ ਗੰਗਾ ਦੇ ਪਾਣੀ ਨਾਲ

ਸਾਡੀਆਂ ਖੇਤੀਆਂ ਹਰੀਆਂ ਭਰੀਆਂ ਹੁੰਦੀਆਂ ਹਨ, ਅੰਨ ਦੇ ਭੰਡਾਰ ਭਰਦੇ ਹਨ, ਜਨਮਾਂ ਜਨਮਾਂ ਦੀ ਤਪਸ਼ ਬੁਝਦੀ ਹੈ, ਹਿਰਦਾ ਸ਼ਾਂਤ ਹੁੰਦਾ ਹੈ ਅਤੇ ਹਿੰਦੂ ਮੱਤ ਮੁਤਾਬਿਕ ਜੀਵ ਯਮ ਰਾਜੇ ਦੀ ਤਾੜਣਾ ਤੋਂ ਬਚਦਾ ਹੈ।ਅਜਿਹੀ ਗੰਗਾ ਨੂੰ ਪ੍ਰਿਥਵੀ ਉੱਪਰ ਪ੍ਰਵਾਹਿਤ ਕਰਨ ਵਾਲੇ ਤਪੱਸਵੀ ਭਗੀਰਥ ਦੀ ਨਿੰਦਿਆ ਕਰਨ ਵਾਲੇ ਆਪ ਇਹ ਕਿਸੇ ਦਾ ਕਾਣੀ ਕੌਡੀ ਦਾ ਕਾਜ ਵੀ ਨਹੀਂ ਸੰਵਾਰ ਸਕਦੇ।ਇਹਨਾਂ ਲੋਕਾਂ ਦੇ ਉੱਠਣ ਬੈਠਣ,ਖਾਣ ਪੀਣ,ਚੱਲਣ ਫਿਰਨ,ਬੋਲਣ ਬਕਣ,ਹਰ ਕਾਰਜ ਵਿੱਚ ਹੀ ਟੇਢਾਪਣ, ਵਿੰਗ ਤੜਿੰਗ ਤੇ ਕੁਟਿਲਤਾ ਹੁੰਦੀ ਹੈ। ਕਹਿਣ ਤੋਂ ਭਾਵ ਬਣੀ ਤਣੀ ਕੁੰਡਲਦਾਰ ਕੁੱਤੇ ਦੀ ਪੂਛ ਹੁੰਦੇ ਹਨ।ਇਹ ਲੋਕ ਆਪ ਤਾਂ ਪੁੱਠੇ ਰਾਹ ਦੇ ਰਾਹੀ ਹੁੰਦੇ ਹੀ ਹਨ ਸਗੋਂ ਹੋਰ ਸਿੱਧੇ ਸਾਦੇ ਧਰਮ ਦੀ ਕ੍ਰਿਤ ਬ੍ਰਿਤ ਕਰਕੇ ਜੀਵਨ ਨਿਰਵਾਹ ਕਰਨ ਵਾਲੇ ਗੁਰਸਿੱਖਾਂ ਦੇ ਵੀ ਸ਼ਰਧਾ ਵਿਸ਼ਵਾਸ ਉੱਪਰ ਸੱਟ ਮਾਰਕੇ ਉਹਨਾਂ ਨੂੰ ਵੀ ਆਪਣੇ ਨਾਲ ਹੀ ਲੈ ਡੁੱਬਦੇ ਹਨ।ਪੁੱਠੀ ਗੱਲ ਤੋਂ ਬਿਨਾਂ ਉਹ ਹੋਰ ਕੁਝ ਜਾਣਦੇ ਹੀ ਨਹੀਂ। ਭਾਵ ਕੁਚਰਚਾ ਉੱਪਰ ਹੀ ਜ਼ੋਰ ਹੁੰਦਾ ਹੈ।ਹੋਰ ਤਾਂ ਹੋਰ ਉਹ ਸ੍ਰਿਸ਼ਟੀ ਦੇ ਸਿਰਜਣਹਾਰ ਬ੍ਰਹਮਾ ਦੀ ਗੱਲ ਵੀ ਨਹੀਂ ਮੰਨਦੇ।ਆਪਣਾ ਜਨਮ ਵਿਅਰਥ ਗਵਾਕੇ ਦੂਜਿਆਂ ਨੂੰ ਵੀ ਖੂਹ ਖਾਤਿਆਂ ਵਾਲੇ ਪਾਸੇ ਧਕੇਲਦੇ ਹਨ।ਉਹ ਲੋਕ ਏਨੇ ਸਿਆਣੇ ਹੁੰਦੇ ਹਨ ਕਿ ਆਪਣੇ ਹੀ ਘਰ ਨੂੰ ਅੱਗ ਲਗਾਕੇ ਅੰਦਰ ਬਹਿ ਕੇ ਨਿੱਘ ਮਾਣਦੇ ਹਨ।ਅਰਥਾਤ ਦੂਜੇ ਮੱਤ ਮਤਾਂਤਰਾਂ ਨੂੰ ਪੜ੍ਹਕੇ ਉਹਨਾਂ ਦੀਆਂ ਤਰੁੱਟੀਆਂ ਦੱਸਕੇ ਗੁਰੂ ਨਾਨਕ ਦੇ ਪੰਥ ਦੇ ਵਿਗਿਆਨਕ ਸਿਧਾਂਤ ਦੀ ਵਡਿਆਈ ਵਿੱਚ ਵਾਧਾ ਕਰਨ ਦੀ ਬਜਾਇ ਆਪਣੇ ਹੀ ਘਰ ਨੂੰ ਅੱਗ ਲਾਉਂਦੇ ਹਨ।ਕਦੇ ਕਹਿੰਦੇ ਹਨ ਕਿ ਗੁਰਬਾਣੀ ਦੇ ਮੰਗਲ ਇੱਕ ਥਾਂਵੇਂ ਹੋਣੇ ਚਾਹੀਦੇ ਹਨ। ਸਿਹਾਰੀਆਂ, ਬਿਹਾਰੀਆਂ, ਦਰੁਸਤ ਕਰਨੀਆਂ ਬਣਦੀਆਂ ਹਨ। ਕੰਨੇ, ਕੌਮੇ, ਟਿੱਪੀਆਂ, ਬਿੰਦੀਆਂ, ਪਦ ਚਿੰਨ੍ਹ ਤੇ ਵਿਸ਼ਰਾਮਾਂ ਨੂੰ ਸਹੀ ਕਰਨਾ ਲੋੜੀਦਾ ਹੈ।ਪੁਰਾਣ ਕਥਾਵਾਂ ਦੇ ਅੰਸ਼ ਗੁਰਬਾਣੀ ਵਿੱਚੋਂ ਕੱਢ ਦੇਣੇ ਚਾਹੀਦੇ ਹਨ। ਕ੍ਰਿਸ਼ਨ ਦਾ ਕੰਬਲੀ ਓਢਨਾ,ਦਹੀਂ ਭਾਤ ਖਾਣਾ, ਜਮੁਨਾ ਦੇ ਕਿਨਾਰੇ ਗੇਂਦ ਖੇਡਣਾ, ਪਾਰਜਾਤ ਗੋਪੀਆਂ ਦੀਆਂ ਗੱਲਾਂ।, ਚੰਦਰਾਵਲੀ ਨੂੰ ਛਲਣਾ। ਊਧੋ, ਅਕਰੂਰ, ਅੰਮਰੀਕ, ਰੁਕਮਾਂਗਦ, ਦੁਰਵਾਸਾ, ਪੁਰੂਰਵਾ, ਰਾਮ, ਸੀਤਾ, ਨਾਮੇ ਦੀ ਛੱਪਰੀ ਬੰਨ੍ਹਣਾ, ਧੰਨੇ ਦਾ ਭੋਗ ਲਵਾਉਣਾ,ਕੁੱਲ ਮਿਲਾਕੇ ੫੧੮ ਗਲਤੀਆਂ ਉਹ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੱਢਕੇ ਨੋਟ ਕਰੀ ਬੈਠੇ ਹਨ ਤੇ ਸਿੱਖ ਧਰਮ ਦੇ ਸਿਧਾਂਤ ਗ੍ਰੰਥ, ਇਤਿਹਾਸਿਕ ਦਸਤਾਵੇਜ਼ ਨਾਨਕ ਪ੍ਰਕਾਸ਼,ਗੁਰ ਪ੍ਰਤਾਪ ਸੂਰਜ,ਪੰਥ ਪ੍ਰਕਾਸ਼,ਗੁਰ ਬਿਲਾਸ ਆਦਿ ਨੂੰ ਤਾਂ ਉਹ ਮੁੱਢੋਂ ਹੀ ਖਾਰਜ ਕਰਦੇ ਹਨ ਤੇ ਗਿਆਨ ਦੇ ਮਹਾਨ ਸਾਗਰ ਦਸਮ ਗ੍ਰੰਥ ਬਾਰੇ ਤਾਂ ਉਹਨਾਂ ਨੇ ਪਤਾ ਨਹੀਂ ਕਿੰਨੇ ਕਾਂ ਖਾ ਕੇ ਸੌਂਹਾਂ ਪਾਈਆਂ ਹਨ ਕਿ ਆਪਾਂ ਇਸ ਸਿੱਖ ਕੌਮ ਦੀ ਮਹਾਨ ਧਰੋਹਰ, ਅਨੰਤ ਨਿਧੀਆਂ ਦੇ ਖਜ਼ਾਨੇ ਸਤਿ ਗ੍ਰੰਥ ਦੀ ਨਿੰਦਿਆ ਕਰਨੀ ਹੀ ਕਰਨੀ ਹੈ।ਭਾਵੇਂ ਕਲਗੀਆਂ ਵਾਲਾ ਆਪ, ਆ ਕੇ ਆਖ ਦੇਵੇ ਕਿ ਤੁਹਾਨੂੰ ਨਰਕ ਦੀ ਖਾਈ ਵਿੱਚ ਡਿੱਗਣ ਤੋਂ ਬਚਾਉਣ ਵਾਸਤੇ ਮੈਂ ਹੀ ਇਹ ਮਹਾਨ ਸਿਰਜਣਾ ਕੀਤੀ ਹੈ ਪਰ ਇਹਨਾਂ ਨੇ ਨਹੀਂ

ਮੰਨਣਾ ਤੇ ਨਹੀਂ ਮੰਨਣਾ। ਗੁਰੂ ਘਰ ਨੂੰ ਪਿਆਰ ਕਰਨ ਵਾਲੀਆਂ ਉਦਾਸੀ, ਨਿਰਮਲੇ ਆਦਿ ਮੁੱਖ ਸੰਪ੍ਰਦਾਵਾਂ ਜੋ ਕਿ ਕੁਝ ਤਾਂ ਪਹਿਲਾਂ ਹੀ ਹਿੰਦੂ ਮੱਤ ਦੇ ਪ੍ਰਭਾਵ ਹੇਠ ਗੁਰਮਤਿ ਦੀ ਨਿਰਮਲ ਧਾਰਾ ਤੋਂ ਵਿਛੜੇ ਹੋਏ ਹਨ ਅਤੇ ਰਹਿੰਦੀ ਖੂੰਹਦੀ ਕਸਰ ਇਹਨਾਂ ਨੇ ਉਹਨਾਂ ਦੇ ਡੇਰਿਆਂ ਵਿੱਚੋਂ ਗੁਰੂ ਸਾਹਿਬ ਦੇ ਸਰੂਪ ਚੁੱਕ ਕੇ ਪੂਰੀ ਕਰ ਦਿੱਤੀ। ਅੱਗੇ ਕਬੀਰ ਜੀ ਕਹਿੰਦੇ ਹਨ ਕਿ ਦੂਜਿਆਂ ਦਾ ਮਖ਼ੌਲ ਉਡਾਉਣ ਵਾਲੇ ਇਹ ਆਪ ਕਈ ਪ੍ਰਕਾਰ ਦੇ ਗੁਨਾਹ ਕਰਕੇ ਖ਼ੁਦ ਕਾਣੇ ਹਨ ਤੇ ਸਮਾਜ ਦੇ ਦੋਸ਼ੀ ਹਨ। ਭਗਤ ਜੀ ਦੇ ਏਸੇ ਸ਼ਬਦ ਵਿੱਚੋਂ ਹੀ ਅਸੀਂ ਸਿਰਲੇਖ ਵਾਸਤੇ ੧੧ ਅੱਖਰ ਮੰਗਵੇਂ ਲੈ ਕੇ ਇਸ ਨਿਬੰਧ ਦਾ ਨਾਮ ਰੱਖਿਆ ਹੈ "ਤਿਹ ਨਿੰਦਹਿ ਜਿਹ ਗੰਗਾ ਆਨੀ"। ਸੋ ਇਹਨਾਂ ਲੋਕਾਂ ਵਾਸਤੇ ਅਸੀਂ ਕੇਵਲ ਵਾਹਿਗੁਰੂ ਦੇ ਚਰਨਾਂ ਵਿੱਚ ਅਰਦਾਸ ਹੀ ਕਰ ਸਕਦੇ ਹਾਂ ਕਿ ਉਹ ਇਹਨਾਂ ਭੁੱਲੜਾਂ ਨੂੰ ਸੁੱਮਤ ਬਖਸ਼ੇ।

# ਪੜਿਆ ਮੂਰਖੁ ਆਖੀਐ......

ਉਸ ਵੇਲੇ ਉਸ ਕਲਾ ਦਾ ਬਹੁਤ ਵੱਡਾ ਅਪਮਾਨ ਹੁੰਦਾ ਹੈ ਜਦੋਂ ਉਸਦਾ ਜਾਣਕਾਰ ਉਸਦੀ ਬੇਪੱਤੀ ਕਰੇ। ਉਸਨੂੰ ਕਲੰਕਿਤ ਕਰੇ, ਮੁੱਲ ਘਟਾਏ। ਉਸਦੀ ਸੁੰਦਰਤਾ ਨੂੰ ਲਾਂਛਿਤ ਕਰੇ। ਸੰਤ ਕਵੀ ਤੁਲਸੀ ਦਾਸ ਕਹਿੰਦੇ ਹਨ ਕਿ ਜਦੋਂ ਕੋਈ ਕਵੀ, ਸੰਗੀਤਕਾਰ ਜਾਂ ਵਿਆਖਿਆਕਾਰ ਦੇਵੀ ਸਰਸਵਤੀ ਨੂੰ ਚੇਤੇ ਕਰਦਾ ਹੈ ਤਾਂ ਉਹ ਬ੍ਰਹਮ ਲੋਕ ਦਾ ਮਹਾਨ ਅਨੰਦ ਤਿਆਗ ਕੇ ਮ੍ਰਿਤੂ ਲੋਕ ਵੱਲ ਨੱਠੀ -ਨੱਠੀ ਆਉਂਦੀ ਹੈ ਕਿ ਮੈਨੂੰ ਕਿਸੇ ਮੇਰੇ ਪਿਆਰ ਨੇ ਯਾਦ ਕੀਤਾ ਹੈ ਪਰ ਜਦੋਂ ਉਸਦਾ ਪ੍ਰਯੋਗ ਉਹ ਕਿਸੇ ਸਤਿਪੁਰਖ, ਸੂਰਬੀਰ, ਧਰਮਾਤਮਾ, ਦਾਨੀ, ਤਪੱਸਵੀ, ਵਿਦਵਾਨ, ਗੁਣਵਾਨ, ਜਪੀ, ਤਪੀ, ਜਤੀ, ਸਤੀ ਦੀ ਪ੍ਰਸ਼ੰਸਾ ਕਰਨ ਦੀ ਬਜਾਇ ਕਿਸੇ ਦੁਸਟ ਮਾਇਆ ਧਾਰੀ ਦੀ ਵਡਿਆਈ ਕਰਦਾ ਹੈ ਜਾਂ ਵਿਸ਼ੇ ਵਾਸਨਾ ਆਦਿ ਨੂੰ ਉਕਾਸਉਣ ਵਾਲਾ ਸਾਹਿਤ ਸਿਰਜਦਾ ਹੈ, ਸਤਿ ਗ੍ਰੰਥਾਂ ਨੂੰ ਝੂਠੇ ਕਰਦਾ ਹੈ, ਸੱਚ ਸੁੱਚ, ਸੰਜਮ, ਵਰਤ ਨੇਮ ਦੀ ਨਿਖੇਧੀ ਕਰਦਾ ਹੈ ਤਾਂ ਸਰਸਵਤੀ ਮੱਥੇ ਉੱਪਰ ਹੱਥ ਮਾਰ ਕੇ ਰੋਂਦੀ ਹੈ ਕਿ ਮੈਂ ਕਿਹੋ ਜਿਹੇ ਊਤ ਕਮੂਤ, ਕਪੂਤ ਦੇ ਪਾਸ ਆ ਗਈ ਜਿਸਨੇ ਮੈਨੂੰ ਚਮਕਾਉਣ, ਲਿਸ਼ਕਾਉਣ, ਵਡਿਆਉਣ ਦੀ ਥਾਂ ਆਪਣੇ ਗੰਦੇ ਵਿਚਾਰਾਂ ਨਾਲ ਮੇਰੀ ਰੂਹ ਹੀ ਦਾਗੀ ਕਰ ਦਿੱਤੀ।ਪਰ ਓਹੀ ਸਰਸਵਤੀ ਉਸ ਵੇਲੇ ਲੋਹੜਿਆਂ ਦੀ ਪ੍ਰਸੰਨ ਹੁੰਦੀ ਹੈ ਜਦੋਂ ਕੋਈ ਗੀਤਕਾਰ ਜਾਂ ਸੰਗੀਤਕਾਰ ਆਪਣੀ ਰਚਨਾ ਦੁਆਰਾ ਪ੍ਰਮਾਤਮਾ ਦੇ ਗੀਤ ਗਾਉਂਦਾ ਹੈ, ਗੁਰਬਾਣੀ, ਗੀਤਾ,ਤੇ ਸਤਿ ਗ੍ਰੰਥਾਂ ਦੀ ਵਡਿਆਈ ਕਰਦਾ ਹੈ।ਪਰ ਜਦੋਂ ਇਹਨਾਂ ਸੂਖਮ ਕਲਾਵਾਂ ਦਾ ਜਾਣੂੰ ਕੋਈ ਬਾਣੀ ਦੀ ਦੇਵੀ ਦਾ ਪ੍ਰਯੋਗ ਨਿੰਦਿਆ,ਨਫਰਤ, ਘ੍ਰਿਣਾ ਜਾਂ ਕਲ੍ਹਾ ਕਲੇਸ਼ ਲਈ ਕਰਦਾ ਹੈ ਤਾਂ ਓਦੋਂ ਜੋ ਦਸ਼ਾ ਵਾਕ ਦੇਵੀ ਸਰਸਵਤੀ ਦੀ ਹੁੰਦੀ ਹੈ ਉਸਨੂੰ ਅਸੀਂ ਅੱਖਰਾਂ ਵਿੱਚ ਬਿਆਨ ਨਹੀਂ ਕਰ ਸਕਦੇ।ਪਰ ਆਪਣੀ ਗੱਲ ਅਸੀਂ ਇੱਕ ਉਦਾਹਰਣ ਨਾਲ ਸਪੱਸ਼ਟ ਕਰਦੇ ਹਾਂ ਕਿ ਇੱਕ ਗਧੇ ਦੇ ਗਲ ਵਿੱਚ ਪਏ ਲਾਲ ਨੂੰ ਜਦੋ ਕਿਸੇ ਜ਼ੌਹਰੀ ਨੇ ਇੱਕ ਟਕੇ ਦੇ ਭਾਅ ਖਰੀਦਿਆ ਤਾਂ ਉਸਦੇ ਹੱਥ ਵਿੱਚ ਆਕੇ ਉਹ ਲਾਲ, ਟੁਕੜੇ ਟੁਕੜੇ ਹੋ ਕੇ, ਸੜ ਬਲ ਕੇ, ਖਾਕ ਰੂਪ ਧਾਰ ਕੇ ਉਸਦੇ ਹੱਥ ਉੱਪਰ ਹੀ ਬਿੱਖਰ ਗਿਆ ਤੇ ਜ਼ੌਹਰੀ ਨੇ ਅਸਚਰਜ ਨਾਲ ਭਰਕੇ ਆਖਿਆ ਕਿ ਹੇ ਰੱਬ ਜੀ! ਇਹ ਕੀ ਕ੍ਰਿਸ਼ਮਾ ਹੈ ਤਾਂ ਉਹ ਚੀਨਾ ਚੀਨਾ ਹੋਇਆ ਸੱਤਵੰਨੀਆਂ ਦਾ ਲਾਲ ਬੋਲਿਆ, ਐ ਬੇਅਕਲ! ਬੇ ਗੈਰਤ! ਕ੍ਰਿਤਘਣ ਰਤਨ ਸ਼ਨਾਸ਼! ਤੇਰੇ ਨਾਲੋਂ ਤਾਂ ਘੁਮਿਆਰ ਦੇ ਗਧੇ ਦੇ ਗਲ ਵਿੱਚ ਲਟਕਦਾ ਹੀ ਮੈਂ

ਹਜ਼ਾਰਾਂ ਗੁਣਾਂ ਚੰਗਾ ਸੀ ਕਿਉਂਕਿ ਉਹਦੇ ਲਈ ਮੇਰਾ ਏਨਾ ਕੁ ਹੀ ਮੁੱਲ ਸੀ। ਪਰ ਤੂੰ ਤਾਂ ਹੀਰੇ ਜਵਾਹਰਾਂ ਦਾ ਪਾਰਖੂ ਹੈਂ। ਜੇ ਤੂੰ ਮੇਰੇ ਦਰਸ਼ਨ ਕਰਨ ਦਾ ਮੁੱਲ ਵੀ ਉਸ ਗਰੀਬ ਘੁਮਿਆਰ ਨੂੰ ਦੇ ਦਿੰਦਾ ਤਾਂ ਉਸਦੀ ਜਨਮਾਂ ਜਨਮਾਂ ਦੀ ਗਰੀਬੀ, ਤੰਗ ਦਸਤੀ ਤੇ ਨਿਰਧਨਤਾ ਖਤਮ ਹੋ ਸਕਦੀ ਸੀ ਪਰ ਤੂੰ ਜਾਣਕਾਰ ਹੋਕੇ ਵੀ ਮੇਰਾ ਅਪਮਾਨ ਕੀਤਾ। ਸੋ ਇਹੋ ਹਾਲਤ ਹੈ ਅੱਜ ਪ੍ਰੋਫੈਸਰ ਦਰਸ਼ਨ ਸਿੰਘ ਰਾਗੀ (ਜਨਮ ੧੯੪੦) ਦੀ। ਜਿੰਨ੍ਹਾਂ ਨੇ ਗੁਰਮਤਿ ਗਿਆਨ ਆਪਣੇ ਨਾਨਾ ਸ੍ਰੀ ਤੋਂ ਪ੍ਰਾਪਤ ਕੀਤਾ ਤੇ ਸਿੱਖੀ ਦੀ ਸਮਝ ਬਾਬਾ ਈਸ਼ਰ ਸਿੰਘ ਜੀ ਕਲੇਰਾਂ ਵਾਲਿਆਂ ਦੀ ਸੰਗਤ 'ਚੋਂ ਪ੍ਰਾਪਤ ਕੀਤੀ ਤੇ ਸੰਗੀਤ ਦੀ ਸਿੱਖਿਆ ਉੱਚ ਕੋਟੀ ਦੇ ਉਸਤਾਦਾਂ ਤੋਂ ਅਤੇ ਮਾਨਤਾ ਪ੍ਰਾਪਤ ਸੰਗੀਤ ਸੰਸਥਾਵਾਂ ਤੋਂ ਲਈ। ਜਿਵੇਂ ਉਹ ਲਿਖਦੇ ਹਨ ਕਿ ਨੌਂ ਸਾਲ ਦੀ ਉਮਰ ਵਿੱਚ ਮੈਂ ਸਾਧ ਸੰਗਤ ਦੇ ਇੱਕ ਵੱਡੇ ਇਕੱਠ ਵਿੱਚ ਕੀਰਤਨ ਦੀ ਸੇਵਾ ਕੀਤੀ। ਜਿਸਤੋਂ ਇਹ ਸਿੱਧ ਹੁੰਦਾ ਹੈ ਕਿ ਉਹਨਾਂ ਨੂੰ ਇਹ ਜਿਹੜਾ ਦਸ਼ਮ ਬਾਣੀ ਸੰਬੰਧੀ ਭਰਮ ਭੁਲੇਖਾ ਪਿਆ ਇਹ ਪੂਰੇ ੫੮ ਸਾਲਾਂ ਬਾਅਦ ਆਰੰਭ ਹੋਇਆ। ਸਮਝ ਵਿੱਚ ਨਹੀਂ ਆਉਂਦਾ ਕਿ ਏਨਾ ਸਮਾਂ ਗੁਰਮਤਿ ਪ੍ਰਚਾਰ ਕਰਨ ਤੋਂ ਉਪਰੰਤ ਉਹਨਾਂ ਦੀ ਮੱਤ ਬੁੱਧ ਕਿਵੇਂ ਭ੍ਰਸ਼ਟ ਹੋ ਗਈ? ਸੋਚਣ ਵਾਲੀ ਗੱਲ ਹੈ ਕਿ ਏਨਾ ਲੰਬਾ ਸਮਾਂ  ਧਾਰਮਿਕ ਦੁਨੀਆਂ ਵਿੱਚ ਵਿਚਰਨ ਵਾਲਾ ਸੁਘੜ ਵਿਅਕਤੀ ਅਚਾਨਕ ਹੀ ਕੁਰਾਹੇ ਕਿਵੇਂ ਪੈ ਗਿਆ ?ਏਨੇ ਸਮੇਂ ਦੇ ਦੌਰਾਨ ਉਹਨਾਂ ਨੂੰ ਇਤਨੇ ਬ੍ਰਹਮ ਗਿਆਨੀਆਂ ਸਾਧੂਆਂ ਦੀ ਸੰਗਤ ਕਰਨ ਦਾ ਅਵਸਰ ਮਿਲਿਆ, ਕਿੰਨਾ ਸਾਹਿਤ ਪੜ੍ਹਿਆ, ਪੜਚੋਲਿਆ ਤੇ ਘੋਖਿਆ ਪਰਖਿਆ, ਕਿਹੋ ਜਿਹੇ ਮਹਾਨ ਕੀਰਤਨੀਆਂ ਦੀ ਸੰਗਤ ਕੀਤੀ। ਵੱਡੇ ਵੱਡੇ ਕਥਾਵਾਚਕਾਂ ਨੂੰ ਸੁਣਿਆ। ਆਲੋਚਕਾਂ ਦੇ ਨਾਲ ਮੇਲ ਮਿਲਾਪ ਹੋਏ। ਪਰ ਕੀ ਏਨੇ ਸਮੇਂ ਵਿੱਚ ਉਹਨਾਂ ਨੂੰ ਇਹ ਨਿਰਣਾ ਹੀ ਨਾ ਹੋਇਆ ਕਿ ਦਸਮ ਗ੍ਰੰਥ ਕਲਗੀਧਰ ਦੀ ਬਾਣੀ ਹੈ ਜਾਂ ਕਿਸੇ ਹੋਰ ਦੀ?ਉਹਨਾਂ ਦੀ ਲਿਖੀ ਪੁਸਤਕ 'ਉਜਾਰੋ ਦੀਪਾ' ਦੀ ਭੂਮਿਕਾ ਵਿੱਚ ਉਹਨਾਂ ਦੀਆਂ ਸਿਫਤਾਂ ਦੇ ਪੁਲ ਬੰਨ੍ਹਣ ਵਾਲੇ ਇੱਕ ਵਿਦਵਾਨ ਸੱਜਣ ਪ੍ਰੋਫੈਸਰ ਗੁਰਤੇਜ ਸਿੰਘ ਨੇ ਲਿਖਿਆ ਹੈ ਕਿ ਸਿੰਘ ਸਾਹਿਬ ਇਸ ਪੁਸਤਕ ਦੇ ਲੇਖਾਂ ਰਾਹੀਂ ਗੁਰਬਾਣੀ ਵਿੱਚ ਨਿਰੂਪਣ ਕੀਤੇ ਸਿਧਾਤਾਂ ਨੂੰ ਪੜਚੋਲਦੇ ਹਨ। ਫਿਰ ਉਹਨਾਂ ਨੂੰ ਸਿੱਖ ਇਤਿਹਾਸ ਦੇ ਪਰਿਪੇਖ ਵਿੱਚ ਸਮਝਣ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਅੰਤ ਅਜੋਕੇ ਸੰਦਰਭ ਨਾਲ ਜੋੜ ਕੇ ਪ੍ਰੇਰਨਾ ਦਾ ਸਰੋਤ ਰੌਸ਼ਨੀ ਦਾ ਚਾਨਣ ਮੁਨਾਰਾ ਸਿਰਜਦੇ ਹਨ। ਜਿੱਥੇ ਇਹ ਵਿਧੀ ਸਰਲ ਤੇ ਵਿਗਿਆਨਕ ਹੈ ਓਥੇ ਇਹ ਅੱਜ ਦੇ ਉਤਕਰਸ਼ ਮਨ ਉੱਤੇ ਡੂੰਘਾ ਪ੍ਰਭਾਵ ਪਾਉਣ ਦੀ ਸਮਰੱਥਾ ਰੱਖਦੀ ਹੈ। ਸੋਚਣਾ ਪੈਂਦਾ ਹੈ ਕਿ ੨੦੦੧ ਵਿੱਚ ਇੱਕ ਵਿਦਵਾਨ ਦੇ ਲਿਖੇ ਵਿਚਾਰਾਂ ਮੁਤਾਬਿਕ ਉਸ ਵੇਲੇ ਰਾਗੀ ਸਾਹਿਬ ਦੀ ਉਮਰ ੬੧ ਸਾਲ ਦੇ ਲੱਗਭੱਗ ਸੀ ਤੇ ਤਜ਼ਰਬਾ ੫੨ ਸਾਲ ਦਾ ਹੋ ਚੁੱਕਿਆ ਸੀ ਤੇ ਜਿਸ ਵੇਲੇ ਉਹਨਾਂ ਨੇ ਆਪਣੀ ਲਿਖਤ 'ਉਜਾਰੋ ਦੀਪਾ' ਦੇ ਪੰਨਾ ੪੭ ਉੱਪਰ ਲਿਖਿਆ ਹੈ ਕਿ ਗੁਰੂ ਨਾਨਕ ਨੇ ਦਸਵੇਂ ਜਾਮੇ ਵਿੱਚ ਇਸ ਖਾਲਸੇ ਦੀ ਸਪੱਸ਼ਟ ਪਰਿਭਾਸ਼ਾ ਇਉਂ ਲਿਖੀ ਹੈ।

"ਜਾਗਤ ਜੋਤਿ ਜਪੈ ਨਿਸ ਬਾਸੁਰ,ਏਕ ਬਿਨਾ ਮਨ ਨੈਕ ਨਾ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਿਖਾਲਸ ਜਾਨੈ॥"

ਹੁਣ ਖਾਲਸਾ ਜੀ ਖੁਦ ਵਿਚਾਰੋ ਕਿ ਜਿਸ ਪਰਿਭਾਸ਼ਾ ਨੂੰ ਉਹ ਸੰਪੂਰਨ ਮੰਨਦੇ ਹਨ। ਗੁਰੂ ਕਾ ਹੁਕਮ ਮੰਨਦੇ ਹਨ।ਉਹ ਦਸਮ ਗ੍ਰੰਥ ਦੀ ਬਾਣੀ ਹੈ।ਫਿਰ ਅੱਗੇ ਚੱਲ ਕੇ ਏਸੇ ਕਿਤਾਬ ਦੇ ਪੰਨਾ ੬੩ ਉੱਪਰ ਉਹ ਲਿਖਦੇ ਹਨ "ਸਾਚ ਕਹਉ ਸੁਨ ਲੇਹੁ ਸਬੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ" ਇਹ ਤਵਪ੍ਰਸਾਦਿ ਸਵੈਯੇ ਪਾਤਸ਼ਾਹੀ ੧੦ ਹਨ ਅਤੇ ਇਸਦੇ ਹੇਠਾਂ ਦੂਜੀ ਗਵਾਹੀ ਪਾਈ ਹੈ।

ਤੀਜਾ ਪ੍ਰਮਾਣ ਫਿਰ ਦਸਮ ਗ੍ਰੰਥ ਵਿੱਚੋਂ ਹੀ ਦਿੰਦੇ ਹਨ।ਜੋ ਕਿ ਪੰਨਾ ੧੧੯ ਉੱਪਰ ਅੰਕਿਤ ਹੈ।

"ਤੁਮ ਹੋ ਸਭ ਰਾਜਨ ਕੇ ਰਾਜਾ"।(ਸ਼੍ਰੀ ਦਸਮ ਗ੍ਰੰਥ ਸਾਹਿਬ ਚਰਿੱਤ੍ਰ ੪੦੪)

ਅਤੇ ਇਸਤੋਂ ਪਹਿਲੀ ਟੂਕ "ਕੋਊ ਹਰਿ ਸਮਾਨਿ ਨਹੀ ਰਾਜਾ" (ਗੁਰੂ ਗ੍ਰੰਥ ਸਾਹਿਬ ਪੰਨਾ ੮੫੬) ਦਾ ਦਿੰਦੇ ਹਨ।ਫਿਰ ਰੱਬ ਦੇ ਦਾਨ ਦੀ ਵਿਆਖਿਆ ਕਰਦਿਆਂ ਲਿਖਦੇ ਹਨ ਕਿ ਉਸਦਾ ਏਨਾ ਵਿਸ਼ਾਲ ਦਿਲ ਹੈ।ਏਨਾ ਰਹਿਮਤਾਂ ਦਾ ਖਜ਼ਾਨਾ ਹੈ।

ਦੋਖਨ ਦੇਖਤ ਹੈ ਪਰ ਦੇਤ ਨ ਹਾਰੈ।(ਦਸਮ ਗ੍ਰੰਥ ਸਾਹਿਬ)

ਸੰਸਾਰ ਅੰਦਰ ਗੁਨਾਹਗਾਰਾਂ ਦੀ, ਰੱਬ ਦੀਆਂ ਦਿੱਤੀਆਂ ਹੋਈਆਂ ਦਾਤਾਂ ਪ੍ਰਾਪਤ ਕਰਕੇ ਉਸਤੋਂ ਮੁਨਕਰ ਹੋ ਜਾਣ ਵਾਲਿਆਂ ਦੀ ਗਿਣਤੀ ਕੋਈ ਥੋੜ੍ਹੀ ਨਹੀਂ।ਏਸੇ ਲੇਖ 'ਖਾਲਸਾ ਅਕਾਲ ਪੁਰਖ ਕੀ ਫੌਜ' ਵਿੱਚ ਉਹ ਬਚਿੱਤਰ ਨਾਟਕ ਨੂੰ ਕੋਟ ਕਰਦੇ ਹਨ।"ਧਰਮ ਹੇਤ ਸਾਕਾ ਜਿਨ ਕੀਆ,ਸੀਸ ਦੀਆ ਪਰ ਸਿਰਰ ਨ ਦੀਆ।(ਉਜਾਰੋ ਦੀਪਾ)।

ਤੇ ਅਗਲੇ ਪੰਨੇ ੧੨੪ ਉੱਪਰ ਇਕੱਠੀਆਂ ਹੀ ਦੋ ਟੂਕਾਂ ਦਿੰਦੇ ਹਨ ਜਿੰਨ੍ਹਾਂ ਦੀ ਵਿਆਖਿਆ ਵੀ ਉਹਨਾਂ ਨੇ ਬਹੁਤ ਸੁੰਦਰ ਕੀਤੀ ਹੈ।ਮੱਲੋ ਮੱਲੀ ਚਿੱਤ ਤਾਰੀਫ ਕਰਨ ਨੂੰ ਕਰਦਾ ਹੈ।ਵੰਨਗੀ ਵੇਖੋ।

"ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।

ਦੱਸ ਕਿਹੜੀ ਡਿਊਟੀ ਕਰਦਾ ਹੈਂ ?ਤੂੰ ਸਮਝਦਾ ਹੈ ਕਿ ਕੇਵਲ ਲੜ ਲੈਣਾ ਹੀ ਫੌਜ ਹੈ।ਭਲਿਆ!ਫੋਜ ਦੇ ਜੀਵਨ ਦਾ ਆਰੰਭ ਹੈ ਅਨੁਸ਼ਾਸਨ ਤੇ ਜੋ ਅਸੀਂ ਸਵੈਯਾ ਵੀ ਪੜ੍ਹਦੇ ਹਾਂ -"ਦੇਹ ਸਿਵਾ ਬਰ ਮੋਹਿ ਇਹੈ" ਕਦੇ ਇਸ ਨੂੰ ਧਿਆਨ ਨਾਲ ਪੜ੍ਹਿਓ।ਅਸੀਂ ਜ਼ਿਆਦਾ ਜ਼ੋਰ ਏਸੇ ਗੱਲ ਤੇ ਦੇਈ ਜਾਂਦੇ ਹਾਂ

"ਜਬ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ।
ਨਾ ਡਰੋ ਅਰ ਸੋ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋ॥"

ਪਰ ਗੁਰੂ ਨੇ ਆਰੰਭ ਵਿੱਚ ਇੱਕ ਖਿਆਲ ਦਿੱਤਾ ਹੈ, ਕਹਿਣ ਲੱਗੇ -ਹੇ

ਮਾਲਿਕ ! ਤੈਨੂੰ ਪਤਾ ਹੈ 'ਨਾ ਡਰੋਂ' ਦੀ ਗੱਲ, 'ਜਾਏ ਲੜੋ' ਦੀ ਗੱਲ 'ਜੂਝ ਮਰੋ' ਦੀ ਗੱਲ ਤਾਂ ਹੀ ਹੋਵੇਗੀ ਜਦੋਂ ਹਿਰਦੇ ਵਿੱਚ "ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਦੀ ਦ੍ਰਿੜ੍ਹਤਾ ਆਏਗੀ। ਇਸ ਲਈ ਆਰੰਭਕ ਜਿਹੜੀ ਅਰਦਾਸ ਹੈ ਉਹ ਹੈ "ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ" ਕਿ ਮੇਰੇ ਵਿੱਚ ਜੀਵਨ ਦਾ ਅਨੁਸ਼ਾਸਨ ਆਵੇ। ਗੁਰੂ ਦਾ ਅਨੁਸ਼ਾਸਨ ਕੀ ਹੈ -ਗੁਰੂ ਦੀ ਗੁਰਮਤਿ। ਜਿਹੜਾ ਗੁਰੂ ਦੀ ਅਗਵਾਈ ਵਿੱਚ ਚੱਲਦਾ ਹੈ ਉਹੀ ਸਿੱਖ ਹੈ:-

ਗੁਰਸਿਖ ਮੀਤ ਚਲਹੁ ਗੁਰ ਚਾਲੀ।

ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ (ਗੁਰੂ ਗ੍ਰੰਥ ਸਾਹਿਬ ਪੰਨਾ ੬੬੭)"

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਉਹਨਾਂ ਦੀ ੫੮ ਸਾਲ ਦੀ ਉਮਰ ਦੇ ਤਜ਼ਰਬੇ ਨੂੰ, ਅਨੁਭਵ ਨੂੰ ਜਾਂ ਖੋਜ ਨੂੰ ਸਹੀ ਮੰਨੀਏ ਕਿ ੬੮ ਸਾਲ ਦੀ ਉਮਰ ਦੇ ਬਿਆਨਾਂ ਨੂੰ ਦਰੁਸਤ ਮੰਨ ਕੇ ਚੱਲੀਏ। ਕਿਉਂਕਿ ਗੁਰਬਾਣੀ ਤਾਂ "ਸਤਰਿ ਕਾ ਮਤਿਹੀਣੁ" ਲਿਖਦੀ ਹੈ। ਉਹ ਖੁਦ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਮੇਰੇ ਲਈ ਸਰਵ ਉੱਚ ਹੈ। ਸਾਡੇ ਲਈ ਵੱਡੇ ਦੁੱਖ ਦੀ ਗੱਲ ਇਹ ਹੈ ਕਿ ਜਿਸ ਵੇਲੇ ਪ੍ਰੋਫੈਸਰ ਸਾਹਿਬ ਨੂੰ ਇਹ ਇਲਹਾਮ ਹੋਇਆ ਕਿ ਦਸਮ ਗ੍ਰੰਥ ਸ੍ਰੀ ਮੁਖ ਵਾਕ ਨਹੀਂ ਤਾਂ ਉਹਨਾਂ ਨੂੰ ਉਸ ਵੇਲੇ ਦੀਨ ਦਿਆਲ ਸਤਿਗੁਰੂ ਨੇ ਇਹ ਸੋਝੀ ਨਾ ਬਖਸ਼ੀ ਕਿ ਭਾਈ ਸਿੱਖਾ! ਵਿਆਹ ਵਿੱਚ ਸਿਆਪੇ ਦੇ ਗੀਤ ਨਹੀਂ ਗਾਈਦੇ। ਘੋੜੀ ਚੜ੍ਹਦੇ ਨੂੰ ਵੈਣ ਪਾ ਕੇ ਵਿਦਾ ਨਹੀਂ ਕਰੀਦਾ। ਕੁੜਮਾਈ ਵੇਲੇ ਬੀ ਦਾ ਲੇਖਾ ਨਹੀਂ ਕਰੀਦਾ। ਸਤੀ ਹੋਣ ਵੇਲੇ ਭਾਂਡੇ ਨਹੀਂ ਗਿਣੀਦੇ। ਅੱਗ ਲੱਗੀ ਤੋਂ ਖੂਹ ਨਹੀ ਪੁੱਟੀਦਾ। ਉਹ ਸੰਗੀਤ ਦੇ ਸਿਆਣੇ ਹਨ ਤੇ ਉਹਨਾਂ ਨੂੰ ਇਹ ਕਹਾਵਤ ਸਭ ਤੋਂ ਵੱਧ ਯਾਦ ਰੱਖਣੀ ਚਾਹੀਦੀ ਸੀ ਕਿ "ਵੇਲੇ ਦਾ ਰਾਗ, ਕਵੇਲੇ ਦੀਆਂ ਟੱਕਰਾਂ" ਜਦੋਂ ਸਾਰੀ ਸਿੱਖ ਕੌਮ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਵਿਖੇ ਆਦਿ ਗੁਰੂ ਗ੍ਰੰਥ ਸਾਹਿਬ ਦਾ ਗੁਰਤਾ ਦਿਵਸ ਮਨਾ ਰਹੀ ਹੈ ਉਸ ਵੇਲੇ ਸੰਗਤ ਨੂੰ ਇਹ ਆਖਣਾ ਕਿ ਕੋਈ ਵੀ ਗੁਰੂ ਨਾਨਕ ਨਾਮ ਲੇਵਾ ਸਿੱਖ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਵਿਖੇ ਨਾ ਜਾਵੇ। ਇਹ ਕਿਤਨੀ ਕੁ ਸਿਆਣਪ ਦੀ ਗੱਲ ਹੈ ?ਇਹੋ ਜਿਹਾ ਕਾਰਨਾਮਾ ਤਾਂ ਦੁਸ਼ਮਣ ਦੇ ਘਰ ਵੀ ਨਹੀਂ ਕਰੀਦਾ। ਪਰ ਆਪਣੇ ਹੀ ਇਸ਼ਟ ਗੁਰੂ ਦੇ ਸਨਮਾਨ ਵਿਚੱ ਹੋ ਰਹੇ ਉਕਤ ਸਮਾਗਮਾਂ ਉੱਪਰ ਇਹ ਪੁੱਠੇ ਪਹਾੜੇ ਪੜ੍ਹਣ ਦੀ ਉਕਤ ਖਾਲਸਾ ਜੀ ਨੂੰ ਕੀ ਲੋੜ ਪੈ ਗਈ? ਸਾਡੇ ਲਈ ਦੋ ਰਸਤੇ ਬਚਦੇ ਹਨ। ਇੱਕ ਇਹ ਕਿ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਚੱਲ ਰਹੀ ਮਰਿਯਾਦਾ ਨੂੰ ਮੰਨਣ ਵਾਲੇ ਸਮੂਹ ਗੁਰਸਿੱਖ ਵਿਦਵਾਨ, ਜਪੀ, ਤਪੀ ਸਾਧੂ ਸੰਤ. ਬ੍ਰਹਮਦਰਸ਼ੀ. ਬ੍ਰਹਮਅਨੁਭਵੀ ਮਹਾਤਮਾ ਗਣ ਤੇ ਸਿੱਖ ਕੌਮ ਦੀਆਂ ਤਿੰਨ ਮਾਨ ਮੱਤੀਆਂ ਸੰਪਰਦਾਵਾਂ। ਇੱਕ ਨੰਬਰ ਉੱਪਰ ਆਉਂਦੇ ਹਨ ਨਾਮਧਾਰੀ ਪੰਥ ਦੇ ਪ੍ਰਵਰਤਕ ਬਾਬਾ ਰਾਮ ਸਿੰਘ ਜੀ। ਜਿੰਨ੍ਹਾਂ ਨੇ ਆਪਣੀ ਮਰਿਯਾਦਾ ਨੂੰ ਤੋਰਨ ਵਾਸਤੇ ਆਪਣੇ ਸਿੱਖਾਂ ਨੂੰ ਉਚੇਚੇ ਤੌਰ ਤੇ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਭੇਜਿਆ ਕਿ ਓਥੇ ਜੋ ਮਰਿਯਾਦਾ ਚੱਲਦੀ ਹੈ ਉਸਦੇ ਦਰਸ਼ਨ ਕਰਕੇ ਆਓ

ਕਿਉਂਕਿ ਆਪਾਂ ਓਥੋਂ ਦੀ ਮਰਿਯਾਦਾ ਨੂੰ ਮੰਨ ਕੇ ਚੱਲਣਾ ਹੈ।ਇਸਦੀ ਤਸਦੀਕ ਨਾਮਧਾਰੀ ਸੰਪਰਦਾਇ ਦੇ ਸਾਹਿਤ ਅਤੇ ਵਿਦਵਾਨਾਂ ਤੋਂ ਕਰਵਾਈ ਜਾ ਸਕਦੀ ਹੈ।ਦੂਜੀ ਪੁਰਾਤਨ ਅਤੇ ਸਭ ਤੋਂ ਸਨਾਤਨ ਜੱਥੇਬੰਦੀ ਹੈ -ਬੁੱਢਾ ਦਲ ਚੱਕਰਵਰਤੀ ਚੱਲਦਾ ਵਹੀਰ ਪੰਜਵਾਂ ਤਖ਼ਤ ਨਿਹੰਗ ਸਿੰਘਾਂ ਦਾ।ਜਿਹੜੇ ਆਪਣੀ ਮਰਿਯਾਦਾ ਦਾ ਆਦਿ ਸਰੋਤ ਸ਼੍ਰੀ ਹਜ਼ੂਰ ਸਾਹਿਬ ਤੋਂ ਮੰਨਦੇ ਹਨ।ਤੀਜੀ ਸੰਪਰਦਾਇ ਹੈ ਵਰਤਮਾਨ ਸਮੇਂ ਦੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਵੱਧ ਉਪਾਸਕ ਨਾਨਕਸਰ ਕਲੇਰਾਂ ਵਾਲੇ ਬਾਬਾ ਨੰਦ ਸਿੰਘ ਹੁਰਾਂ ਦੀ।ਉਹਨਾਂ ਦਾ ਕਥਨ ਵੀ ਇਹੋ ਹੀ ਹੈ ਕਿ ਨਾਨਕਸਰ ਵਿੱਚ ਉਹੋ ਹੀ ਮਰਿਯਾਦਾ ਚੱਲਦੀ ਹੈ ਜੋ ਤਖ਼ਤ ਸ਼੍ਰੀ ਹਜ਼ੂਰ ਸਾਹਿਬ ਦੀ ਹੈ।ਦੂਜਾ ਰਾਹ ਹੈ ਪ੍ਰੋਫੈਸਰ ਦਰਸ਼ਨ ਸਿੰਘ ਜੀ ਖਾਲਸਾ,ਗੁਰਬਖ਼ਸ਼ ਸਿੰਘ ਕਾਲਾ ਅਫਗਾਨਾ,ਗਿਆਨੀ ਭਾਗ ਸਿੰਘ, ਜੋਗਿੰਦਰ ਸਿੰਘ ਸਪੋਕਸਮੈਨ ਅਤੇ ਕੁਝ ਹੋਰ ਸਿਰਫਿਰਿਆਂ ਦਾ।ਹੁਣ ਅਸੀਂ ਵੇਖਣਾ ਹੈ ਕਿ ਪਹਿਲਾਂ ਵਾਲਾ ਰਸਤਾ ਅਪਣਾਈਏ ਕਿ ਦੂਜੀ ਧਿਰ ਨੂੰ ਸਹੀ ਮੰਨੀਏ।ਕੀ ਸ਼ਹੀਦ ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਰਤਨ ਸਿੰਘ ਭੰਗੂ,ਸੁੱਖਾ ਸਿੰਘ, ਕੋਇਰ ਸਿੰਘ, ਭਾਈ ਵੀਰ ਸਿੰਘ, ਰਣਧੀਰ ਸਿੰਘ ਆਦਿ ਬਹੁਤ ਵੱਡੀ ਪੰਗਤੀ ਵਿੱਚ ਖੜ੍ਹੇ ਤੱਤਵੇਤਾ ਮਹਾਂਪੁਰਖਾਂ ਦੇ ਅਨੁਭਵ ਨੂੰ ਮੰਨੀਏ?ਜਾਂ ਪ੍ਰੋਫੈਸਰ ਸਾਹਿਬ ਦੇ ਰਾਗ ਨੂੰ ਹੀ ਕਵੇਲੇ ਦਾ ਰਾਗ ਸਮਝ ਕੇ ਛੱਡ ਦੇਈਏ।ਕਿਉਂਕਿ ਵਿਦਵਾਨ ਤਾਂ ਰਾਵਣ ਵੀ ਸੀ।ਸ਼ੁੱਕਰਾਚਾਰਯ ਗੁਰੂ ਵੀ ਸੀ, ਨੀਤੀਵੇਤਾ ਵਿਦਵਾਨ ਵੀ ਸੀ।ਪਰ ਜਦੋਂ ਰਾਜਾ ਬਲੀ ਦੇ ਸਾਹਮਣੇ ਇਹ ਮਸਲਾ ਆਇਆ ਕਿ ਦਰਵਾਜ਼ੇ ਉੱਪਰ ਖੜ੍ਹੇ ਵਾਮਨ ਰੂਪ ਧਾਰੀ ਬ੍ਰਾਹਮਣ ਨੂੰ ਦਾਨ ਦਾ ਬਚਨ ਦੇ ਕੇ ਪੂਰਾ ਉੱਤਰਿਆ ਜਾਵੇ ਕਿ ਸ਼ੁੱਕਰਾਚਾਰਯ ਦੀ ਗੱਲ ਮੰਨ ਕੇ ਉਸਨੂੰ ਭਗਵਾਨ ਵਿਸ਼ਨੂੰ ਦਾ ਛਲ ਸਮਝ ਕੇ ਮੁੱਕਰਿਆ ਜਾਵੇ। ਤਾਂ ਉਸਨੇ ਸ਼ੁੱਕਰਾਚਾਰਯ ਦੀ ਗੱਲ ਨਹੀਂ ਮੰਨੀ।ਕਿਉਂਕਿ ਉਸਨੇ ਰਾਜਾ ਬਲੀ ਨੂੰ ਸਾਵਧਾਨ ਕੀਤਾ ਸੀ ਕਿ ਤੇਰੇ ਸਾਹਮਣੇ ਖੜ੍ਹਾ ਇਹ ੫੨ ਉਂਗਲ ਦਾ ਬੌਣਾ ਸਿਰਫ ਬੌਣਾ ਹੀ ਨਹੀਂ ਇਹ ਇੱਕ ਪੂਰੇ ਬ੍ਰਹਿਮਡ ਦਾ ਸਵਾਮੀ ਭਗਵਾਨ ਵਿਸ਼ਨੂੰ ਹੈ।ਪਰ ਬਲੀ ਨੇ ਸ਼ੁੱਕਰਾਚਾਰਯ ਦੀ ਗੱਲ ਨਹੀਂ ਮੰਨੀ ਕਿ ਜੇ ਇਹ ਤ੍ਰਿਭੁਵਨ ਦਾ ਠਾਕੁਰ ਹੈ, ਜੋ ਮੇਰੇ ਦਰਵਾਜ਼ੇ ਉੱਪਰ ਮੰਗਣਆਇਆ ਹੈ ਤਾਂ ਮੈਨੂੰ ਰਾਜ ਭਾਗ ਦੇਣ ਵਿੱਚ ਜਾਂ ਇਹਨਾਂ ਦੇ ਛਲ ਨਾਲ ਠੱਗੇ ਜਾਣ ਵਿੱਚ ਕੋਈ ਹਰਜ਼ ਨਹੀਂ ਕਿਉਂਕਿ ਇਹੋ ਇਮਤਿਹਾਨ ਉਸਦਾ ਦਾਦਾ ਪ੍ਰਹਿਲਾਦ ਵੀ ਪਹਿਲਾਂ ਦੇ ਚੁੱਕਿਆ ਸੀ ਉਸਦੇ ਸਾਹਮਣੇ ਵੀ ਇੱਕ ਪਾਸੇ ਸ਼ੰਡ -ਅਮਰਕ ਆਦਿ ਉਸਦੇ ਗੁਰੂ, ਕੁਲ ਪੁਰੋਹਿਤ ਆਚਾਰਯ ਸ਼ੁੱਕਰ,ਅਤੇ ਪਿਤਾ ਹਰਨਾਕਸ਼ ਸੀ ਤੇ ਦੂਜੇ ਪਾਸੇ ਸਾਰੇ ਬ੍ਰਹਿਮੰਡ ਦਾ ਠਾਕੁਰ ਨਾਰਾਇਣ ਸੀ ਤਾਂ ਉਸਨੇ ਵੀ ਧਰਮ ਦੇ ਧੜੇ ਨੂੰ ਸਹੀ ਸਮਝ ਕੇ ਆਪਣੇ ਆਪ ਨੂੰ ਭਗਵਾਨ ਦੇ ਚਰਨਾਂ ਵਿੱਚ ਹੀ ਸਮਰਪਿਤ ਕਰ ਦਿੱਤਾ।ਗੁਰਵਾਕ ਹੈ :

"ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ॥
ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ॥ (ਪੰਨਾ੮੫੬)

ਇਹੋ ਜਿਹੇ ਇਮਤਿਹਾਨਾਂ ਵਿੱਚੋਂ ਹੋਰ ਵੀ ਬੇਅੰਤ ਹਸਤੀਆਂ ਲੰਘੀਆਂ ਹਨ। ਸ਼ਹੀਦ ਸ਼ਿਰੋਮਣੀ ਪੰਚਮ ਪਾਤਸ਼ਾਹ ਨੂੰ ਵੀ ਚੰਦੂ ਇਹੋ ਗੱਲ ਕਹਿੰਦਾ ਸੀ ਕਿ ਇੱਕ ਪਾਸੇ ਮੇਰੀ ਧੀ ਦਾ ਰਿਸ਼ਤਾ, ਸ਼ਾਹੀ ਇੱਜ਼ਤਾਂ, ਸਤਿਕਾਰ ਤੇ ਧਨ ਮਾਲ ਤੇ ਦੂਜੇ ਬੰਨੇ ਤਸੀਹਿਆਂ ਭਰੀ ਮੌਤ। ਇਹੋ ਸੁਨੇਹਾ ਔਰੰਗਜ਼ੇਬ ਵੱਲੋਂ ਧਰਮ ਦੀ ਚਾਦਰ ਸਤਿਗੁਰੂ ਤੇਗ ਬਹਾਦਰ ਜੀ ਨੂੰ ਸੀ। ਤੇ ਜਿਹੜੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂ ਵਾਲਿਆਂ ਦਾ ਜਸ ਕਰਦੇ ਪ੍ਰੋਫੈਸਰ ਸਾਹਿਬ ਥੱਕਦੇ ਨਹੀਂ ਉਹਨਾਂ ਨੂੰ ਵੀ ਦਿੱਲੀ ਤਖਤ ਬਹੁਤ ਕੁਝ ਦੇਣ ਲਈ ਤਿਆਰ ਹੋ ਗਿਆ ਸੀ। ਪਰ ਅੱਜ ਤੱਕ ਧਰਮ ਦੇ ਧੜੇ ਦੇ ਪੱਖਪਾਤੀਆਂ ਨੇ ਕਦੇ ਵੀ ਧਰਮ ਨੂੰ ਛੱਡ ਕੇ ਕੂੜ ਕੁਸੱਤ ਤੇ ਕੁਫਰ ਦਾ ਰਾਹ ਨਹੀਂ ਫੜ੍ਹਿਆ। ਸੋ ਇਹੋ ਮਸਲਾ ਹੁਣ ਖਾਲਸਾ ਜੀ ਆਪਣੇ ਸਾਹਮਣੇ ਹੈ। ਇੱਕ ਪਾਸੇ ਇਹ ਸੱਚ ਦੇ ਰਸਤੇ ਤੋਂ ਭਟਕੇ ਹੋਏ ਮੁੱਠੀ ਭਰ,ਮਨਮਤੀਏ ਵਿਤੰਡਾਵਾਦੀ ਲੋਕ ਹਨ। ਤੇ ਇਹਨਾਂ ਦੇ ਨਾਲ ਹਨ ਵੱਡੇ ਵੱਡੇ ਧਨਪਤੀ ਕੁਬੇਰ ਤੇ ਉਹਨਾਂ ਦੇ ਖੁੱਲ੍ਹੇ ਖਜ਼ਾਨੇ, ਮਾਇਆ ਦੇ ਮੋਟੇ ਗੱਫੇ ਤੇ ਦੂਜੇ ਪਾਸੇ ਸਾਡੇ ਸਤਿਕਾਰਯੋਗ ਮਹਾਂਪੁਰਖਾਂ ਦੀਆਂ ਬੰਨ੍ਹੀਆਂ ਮਰਿਯਾਦਾ,ਰਹੁ ਰੀਤਾਂ ਤੇ ਨਿਸ਼ਾਨੇ ਹਨ।

ਇਹ ਗੱਲ ਹੁਣ ਸਾਡੀ ਸਮਝ ਉੱਪਰ ਨਿਰਭਰ ਕਰਦੀ ਹੈ ਕਿ ਜਿਵੇਂ ਚਾਰ ਠੱਗਾਂ ਨੇ ਮਿਲਕੇ ਕਿਸੇ ਭਲੇਮਾਣਸ ਤੋਂ ਕੱਟਾ-ਕੱਟਾ ਆਖ ਕੇ ਵੱਛਾ ਖੋਹ ਲਿਆ ਸੀ। ਉਸ ਟੋਲੇ ਦੇ ਮੈਂਬਰ ਇਹਨਾਂ ਨਵੇਂ ਬੁੱਧੀਜੀਵੀਆਂ ਦੇ ਪਿੱਛੇ ਲੱਗ ਕੇ ਅਸੀਂ ਅਮ੍ਰਿੰਤਮਈ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਤਿਆਗਣਾ ਹੈ ਕਿ ਇਹਨਾਂ ਕੁਤਰਕੀ ਲੋਕਾਂ ਦੀ ਮਨਮਤ ਨੂੰ। ਕਿਉਂਕਿ ਜਦੋਂ ਇਹ ਆਪਣੀ ੬੭ ਸਾਲ ਦੀ ਉਮਰ ਤੱਕ ਦੀ ਆਪਣੀ ਗੱਲ ਨੂੰ ਅਨੁਭਵਹੀਣਤਾ ਜਾਂ ਅਗਿਆਨਤਾ ਕਹਿ ਸਕਦੇ ਹਨ ਤਾਂ ਇਹਨਾਂ ਦਾ ਅੱਗੇ ਵੀ ਕੀ ਯਕੀਨ ਹੈ। ਇਹ ਕੱਲ੍ਹ ਨੂੰ ਇਹ ਵੀ ਕਹਿ ਸਕਦੇ ਹਨ ਕਿ ਅਸੀਂ ਤਾਂ ਪਰਖ ਹੀ ਕਰਦੇ ਸੀ ਕਿ ਸਿੱਖ ਪੰਥ ਵਿੱਚ ਕੋਈ ਗੁਰਮਤਿ ਦੀ ਸੱਚੀ ਸੋਝੀ ਨੂੰ ਮੰਨਕੇ ਚੱਲਣ ਵਾਲਾ ਵੀ ਹੈ ਕਿ ਜਾਂ ਸਾਰੇ ਲਾਈ ਲੱਗ ਲੋਕ ਹੀ ਹਨ। ਕਈ ਵਾਰ ਅਜਿਹੇ ਬਹਾਦਰ ਹੋਰ ਹੀ ਕਿਸਮ ਦੇ ਸਿੱਟੇ ਕੱਢਕੇ ਕੌਮ ਨੂੰ ਭੰਬਲ਼ ਭੂਸਿਆਂ ਵਿੱਚ ਪਾ ਦਿੰਦੇ ਹਨ। ਕਿਉਂਕਿ ਪਿਛਲੇ ਸਮੇਂ ਦੇ ਆਪਣੇ ਆਪ ਬਣੇ ਭਗਵਾਨ ਰਜਨੀਸ਼ ਨੇ ਵੀ ਅਮਰੀਕਾ ਵਿਖੇ ਆਪਣੇ ਸਾਰੇ ਸਾਹਿਤ ਨੂੰ ਆਡੀਓ ਵੀਡੀਓ ਕੈਸਟਾਂ ਨੂੰ ਤੇ ਹੋਰ ਸਾਰੀ ਪ੍ਰਚਾਰ ਸਮੱਗਰੀ ਨੂੰ ਅੱਗ ਨਾਲ ਫੂਕਿਆ ਸੀ ਤੇ ਪਿੱਛੋਂ ਬਿਆਨ ਦਿੱਤਾ ਸੀ ਕਿ ਮੇਰਾ ਤਾਂ ਕੋਈ ਮੱਤ ਨਹੀਂ, ਕੋਈ ਸਿਧਾਂਤ ਨਹੀਂ, ਮੈਂ ਤਾਂ ਵੇਖਣਾ ਹੀ ਚਾਹੁੰਦਾ ਸੀ ਕਿ ਸ਼ਬਦ ਜਾਲ ਨਾਲ ਕਿੰਨੇ ਕੁ ਲੋਕਾਂ ਨੂੰ ਮੂਰਖ ਬਣਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਦਾ ਹੀ ਹਿੰਦੁਸਤਾਨ ਦਾ ਇੱਕ ਮਹਾਨ ਵਿਤੰਡਾਵਾਦੀ ਹੋਇਆ ਹੈ -ਮਹਾਂਕਵੀ ਹਰਸ਼। ਜਿਸਦਾ ਜਗਤ ਪ੍ਰਸਿੱਧ ਗ੍ਰੰਥ "ਖੰਡਨ ਖੰਡ ਖਾਦਯ" ਉਹ ਆਪਣੇ ਉਕਤ ਗ੍ਰੰਥ ਵਿੱਚ ਸਾਰੇ ਸਿਧਾਂਤਾ ਅਤੇ ਦਰਸ਼ਨਾਂ ਦਾ ਖੰਡਨ ਕਰਦਾ ਹੈ ਅਤੇ ਆਪਣੇ ਉਸ ਗ੍ਰੰਥ ਵਿੱਚ ਉਸਨੇ ਆਪਣਾ ਕੋਈ ਸਿਧਾਂਤ ਦੱਸਿਆ ਹੀ ਨਹੀਂ। ਬੱਸ ਉਸਨੇ ਇੱਕ ਵੇਦਾਂਤ

ਦਰਸ਼ਨ ਦਾ ਖੰਡਨ ਨਹੀਂ ਕੀਤਾ ਜਿੱਥੋਂ ਇਹ ਸਮਝਿਆ ਜਾਂਦਾ ਹੈ ਕਿ ਉਹ ਵੇਦਾਂਤੀ ਸੀ। ਜਿਹੜੀ ਗੱਲ ਇਹ ਹੁਣ ਤੱਕ ਨਾ ਕਹਿ ਸਕੇ ਉਸਦੇ ਪ੍ਰਚਾਰ ਕਰਨ ਦਾ ਵੇਲਾ ਇਹਨਾਂ ਨੂੰ ਹੁਣੇ ਹੀ ਕਿਉਂ ਸਹੀ ਲੱਗਿਆ? ਇਸ ਸੰਬੰਧ ਵਿੱਚ ਵੀ ਇੱਕ ਬੇਨਤੀ ਹੈ ਕਿ ਜਦੋਂ ਰਾਵਣ ਦੀ ਸਭਾ ਵਿੱਚ ਰਾਮ ਨਾਲ ਯੁੱਧ ਕਰਨ ਦੀਆਂ ਨੀਤੀਆਂ ਨੂੰ ਤੈਅ ਕਰਨ ਵੇਲੇ ਰਾਵਣ ਦੇ ਚਾਂਬਲੇ ਵਜ਼ੀਰਾਂ ਨੇ ਰਾਮ ਦੀ ਫੌਜ ਬਾਰੇ ਟਿੱਪਣੀ ਕਰਦਿਆਂ ਆਖਿਆ ਕਿ ਬਾਂਦਰ ਤੇ ਮਨੁੱਖ ਤਾਂ ਸਾਡਾ ਆਹਾਰ ਹਨ, ਉਹਨਾਂ ਨਾਲ ਯੁੱਧ ਨੀਤੀਆਂ ਘੜਨ ਸੋਚਣ ਦੀ ਕੀ ਲੋੜ ਹੈ? ਤਾਂ ਭਗਤ ਵਿਭੀਸ਼ਣ ਜੀ ਨੇ ਆਖਿਆ ਕਿ ਮੁਆਫ ਕਰਨਾ ਬਹਾਦਰ ਜਰਨੈਲੋ! ਜਦੋਂ ਹਨੂਮਾਨ ਤੇ ਅੰਗਦ ਆਏ ਸੀ ਓਦੋਂ ਤੁਹਾਨੂੰ ਅਜੇ ਭੁੱਖ ਨਹੀਂ ਲੱਗੀ ਸੀ, ਕਿ ਗੁੱਸਾ ਨਹੀਂ ਆਇਆ ਸੀ"। ਸੋ ਏਸੇ ਤਰ੍ਹਾਂ ਜੇ ਇਹੋ ਗੱਲ ਪ੍ਰੋਫੈਸਰ ਸਾਹਿਬ ਸੰਤ ਜਰਨੈਲ ਸਿੰਘ ਨਾਲ ਹੁਰਾਂ ਨਾਲ ਸਾਂਝੀ ਕਰਦੇ ਤਾਂ ਇਹਨਾਂ ਨੂੰ ਵੀ ਸੁਆਦ ਆ ਜਾਂਦਾ। ਤੇ ਆਪਾਂ ਨੂੰ ਵੀ ਪਤਾ ਲੱਗ ਜਾਂਦਾ। ਜਾਂ ਜਦੋਂ ਇਹ ਜੱਥੇਦਾਰ ਅਕਾਲ ਤਖਤ ਦੀ ਸਰਵ ਉੱਚ ਪਦਵੀ ਉੱਪਰ ਸਨ ਉਸ ਵੇਲੇ ਇਹੋ ਜਿਹੇ ਬਿਆਨ ਦੇਣੇ ਚਾਹੀਦੇ ਸਨ। ਹੁਣ ਜਦੋਂ ਇਹਨਾਂ ਦੀ ਨਾ ਪਹਿਲਾਂ ਵਾਲੀ ਪੁਜੀਸ਼ਨ ਰਹੀ ਤੇ ਨਾ ਸਤਿਕਾਰ ਰਿਹਾ। ਸਿਰਫ ਅੱਗ ਲਾਕੇ ਤਮਾਸ਼ਾ ਵੇਖਣਾ ਹੀ ਬਾਕੀ ਬਚਿਆ ਸੀ, ਉਹ ਇਹਨਾਂ ਨੇ ਇਸ ਵੇਲੇ ਵੇਖਣਾ ਸ਼ੁਰੂ ਕਰ ਦਿੱਤਾ ਅਥਵਾ ਇਹਨਾਂ ਪਾਸ ਇਹ ਵਿਚਾਰਾਂ ਕਰਨ ਵਾਸਤੇ ਪਹਿਲਾਂ ਵੀ ਬਹੁਤ ਸਮੇਂ ਆਏ ਸੀ। ਹਜ਼ੂਰ ਸਾਹਿਬ ਕੀਰਤਨ ਕਰਨ ਇਹ ਕੋਈ ਪਹਿਲੀ ਵਾਰ ਨਹੀਂ ਗਏ। ਤੇ ਦਸਮ ਗ੍ਰੰਥ ਦਾ ਅਰਥਾਂ ਸਮੇਤ ਪਾਠ ਵੀ ਕੋਈ ਇਹਨਾਂ ਨੇ ਤਾਜ਼ਾ ਨਹੀਂ ਕੀਤਾ ਇਸਤੋਂ ਬਿਨਾਂ ਇਹੋ ਗੱਲ ਇਹ ੨੦੦੯ ਜਾਂ ੨੦੧੦ ਵਿਚ ਵੀ ਕਰ ਸਕਦੇ ਸੀ ਜਿਹੜੀ ਇਹਨਾਂ ਨੇ ਇਹ ਹੁਣ ਰੁੱਦਰ ਬੀਣਾ ਵਜਾਈ ਹੈ ਉਸਦਾ ਤਾਂ ਇਹੋ ਅਰਥ ਬਣਦਾ ਹੈ "ਇਕੱਲੇ ਰੌਲਾ ਪਾਉਂਦੇ ਹੋ ਜ਼ਰੂਰ ਕੋਈ ਬਾਤ ਹੈ,ਦਿਮਾਗੀ ਖ਼ੁਰਾਪਾਤ ਹੈ ਕਿ ਹੋਰ ਖ਼ਿਆਲਾਤ ਹੈ"। ਜਿਹੜੀ ਇਹਨਾਂ ਦੋ ਚਾਰ ਧਾਰਮਿਕ ਕੱਟੜਪੰਥੀ ਆਗੂਆਂ ਨੇ ਤੇ ਕੁਝ ਅਖੌਤੀ ਬੁੱਧੀਜੀਵੀਆਂ ਨੇ ਬੇਅਰਥ ਸਿੰਗ ਫਸਾਊ ਕੁੱਕੜ ਦੀ ਉਡਾਰੀ ਵਾਲੀ ਖੇਹ ਉਡਾਈ ਹੋਈ ਹੈ ਉਸਦੇ ਸੰਬੰਧ ਵਿੱਚ ਅਸੀਂ ਇੱਕ ਹੋਰ ਉਦਾਹਰਣ ਪੇਸ਼ ਕਰਨੀ ਚਾਹੁੰਦੇ ਹਾਂ ਕਿ ਇੱਕ ਵੇਦਾਂਤਵਾਦੀ ਸਿਧਾਂਤ ਦੇ ਧਾਰਨੀ ਮਹਾਤਮਾ ਨੇ ਕਿਸੇ ਜਿਗਿਆਸੂ ਨੂੰ ਉਪਦੇਸ਼ ਕਰ ਦਿੱਤਾ ਕਿ ਤੂੰ 'ਸੋਹੰ' ਮੰਤਰ ਦਾ ਜਾਪ ਕਰਿਆ ਕਰ। ਜਿਸਦਾ ਅਰਥ ਹੈ ਮੈਂ ਉਹ ਸ਼ੁੱਧ ਬੁੱਧ, ਨਿਰੰਜਨ ਨਿਰਾਕਾਰ, ਬ੍ਰਹਮ ਆਪ ਹੀ ਹਾਂ। ਉਸ ਗੁਰਮੁਖ ਪਿਆਰੇ ਨੇ ਪੂਰੀ ਸ਼ਰਧਾ ਲਗਨ ਨਾਲ, ਗੰਗਾ ਦੇ ਕਿਨਾਰੇ ਬੈਠ ਕੇ ਜਪ, ਤਪ, ਸੰਜਮ ਦੇ ਵਿਧੀ ਵਿਧਾਨ ਨਾਲ 'ਸੋਹੰ' ਦਾ ਜਾਪ ਸ਼ੁਰੂ ਕਰ ਦਿੱਤਾ। ਅਜੇ ਕੁਝ ਦਿਨ ਹੀ ਹੋਏ ਸਨ ਉਸ ਦੀ ਸਾਧਨਾ ਆਰੰਭ ਹੋਈ ਨੂੰ ਕਿ ਇੱਕ ਭਗਤੀ ਵਾਦੀ ਧਾਰਨਾ ਦਾ ਉਪਾਸਕ ਸਾਧੂ ਉਸ ਜਾਪ ਕਰਤਾ ਭਗਤ ਦੇ ਪਾਸ ਪਹੁੰਚ ਗਿਆ। ਉਸਨੇ ਜਦੋਂ ਉਸਨੂੰ 'ਸੋਹੰ' ਦਾ ਜਾਪ ਕਰਦਿਆਂ ਸੁਣਿਆਂ ਤਾਂ ਕਹਿਣ ਲੱਗਾ ਭਗਤ ਜੀ ਤੁਹਾਡਾ ਮੰਤਰ ਸਹੀ ਨਹੀਂ। ਉਸਨੇ ਉੱਠ ਕੇ ਉਹਨਾਂ

ਦੇ ਚਰਨ ਫੜੇ ਤੇ ਆਖਿਆ ਕਿ ਮਹਾਰਾਜ ਜੀ ਕ੍ਰਿਪਾ ਕਰਕੇ ਸ਼ੁੱਧ ਕਰਵਾ ਦਿਉ। ਉਹ ਸਾਧੂ ਕਹਿੰਦਾ ਇਸਦੇ ਮੂਹਰੇ ਦੱਦੇ ਨੂੰ ਕੰਨਾ ਲਾ।ਹੁਣ ਪਾਠ ਬਣ ਗਿਆ 'ਦਾਸੋਹੰ' ਜਿਸਦਾ ਅਰਥ ਹੈ ਮੈਂ ਭਗਵਾਨ ਦਾ ਭਗਤ ਹਾਂ ਜਾਂ ਦਾਸ ਹਾਂ।ਉਸ ਗੁਰਮੁਖ ਪਿਆਰੇ ਨੇ ਉਸ ਸਾਧੂ ਦਾ ਬਚਨ ਮੰਨ ਕੇ ਉਸ ਮੰਤਰ ਦਾ ਜਾਪ ਸ਼ੁਰੂ ਕਰ ਦਿੱਤਾ।ਲੱਗਭੱਗ ਛੇ ਮਹੀਨੇ ਕਰਦਾ ਰਿਹਾ।ਛੇ ਮਹੀਨਿਆਂ ਬਾਅਦ ਪਹਿਲਾਂ ਵਾਲੇ ਅਦਵੈਤ ਵਾਦੀ ਭਾਵ ਬ੍ਰਹਮਗਿਆਨੀ ਸਾਧੂ ਫਿਰ ਆਣ ਪਹੁੰਚੇ।ਉਨ੍ਹਾਂ ਨੇ ਜਦੋਂ ਉਸਨੂੰ ਪਾਠ ਕਰਦਿਆਂ ਸੁਣਿਆਂ ਤੇ ਪੁੱਛਿਆ ਕਿ ਇਹ ਪਾਠ ਤੈਨੂੰ ਕਿਸਨੇ ਦੱਸਿਆ ਹੈ? ਤਾਂ ਉਸਨੇ ਪਿਛਲੀ ਬੀਤੀ ਵਾਰਤਾ ਸਾਰੀ ਅਰਜ਼ ਕਰ ਦਿੱਤੀ।ਜਿਸਨੂੰ ਸੁਣਕੇ ਉਹ ਸੰਤ ਬੋਲਿਆ ਕਿ ਮੈਂ ਤਾਂ ਤੈਨੂੰ ਮੰਜ਼ਿਲ ਦਰ ਮੰਜ਼ਿਲ ਰਸਤਾ ਦੱਸਣਾ ਸੀ ਪਰ ਉਹ ਭਲਾਮਾਣਸ ਤੈਨੂੰ ਜਲਦੀ ਵਿੱਚ ਗਲਤ ਮੰਤਰ ਦੱਸ ਗਿਆ।ਇਸ ਲਈ ਅਸਲ ਵਿੱਚ ਤੂੰ ਇਸ ਮੰਤਰ ਦੇ ਅੱਗੇ ਸੱਸਾ ਅੱਖਰ ਹੋਰ ਜੋੜ ਤੇ ਹੁਣ ਇਹ ਪਾਠ ਬਣ ਗਿਆ 'ਸਦਾਸੋਹੰ' ਜਿਸਦਾ ਅਰਥ ਹੈ ਕਿ ਤੇਲ ਦੀ ਅਖੰਡ ਧਾਰਾ ਵੱਤ ਮੈਂ ਸਦਾ ਪਰਬ੍ਰਹਮ ਦਾ ਹੀ ਰੂਪ ਹਾਂ।ਇਹ ਸਿੱਖਿਆ ਦੇ ਕੇ ਉਹ ਸੰਤ ਜੀ ਨਾਲ ਦੇ ਪਿੰਡ ਦੀ ਕੁਟੀਆਂ ਵਿੱਚ ਚਲੇ ਗਏ।ਤੇ ਜਿਗਿਆਸੂ ਹੁਰਾਂ ਨੇ ਹੁਣ ਉਹਨਾਂ ਵਾਲਾ ਮੰਤਰ ਜਪਣਾ ਸ਼ੁਰੂ ਕਰ ਦਿੱਤਾ।ਪਰ ਕਿਸੇ ਰੂਹਾਨੀ ਪੜਾਅ ਉੱਪਰ ਪਹੁੰਚਣ ਤੋਂ ਪਹਿਲਾਂ ਹੀ ਸਰਗੁਣ ਦੇ ਉਪਾਸਕ ਸੰਤ ਜੀ ਫਿਰ ਆ ਧਮਕੇ।ਜਦੋਂ ਉਹਨਾਂ ਨੇ ਉਸਤੋਂ ਮੰਤਰ ਪਾਠ ਸੁਣਿਆ ਤਾਂ ਉਹ ਕਹਿੰਦੇ ਪਿਆਰਿਆ! ਮੰਤਰ ਅਜੇ ਵੀ ਗਲਤ ਹੈ। ਅਸਲ ਵਿੱਚ ਇਸ ਪਾਠ ਦੇ ਅੱਗੇ ਇੱਕ ਦੱਦੇ ਨੂੰ ਕੰਨਾ ਇੱਕ ਵਾਰੀ ਹੋਰ ਲਾ ਕੇ ਉੱਚਾਰਣ ਕਰ।ਤਾਂ ਪਾਠ ਬਣ ਗਿਆ 'ਦਾਸਦਾਸੋਹੰ'ਭਾਵ ਮੈਂ ਪ੍ਰਮਾਤਮਾ ਦੇ ਦਾਸਾਂ ਦਾ ਵੀ ਦਾਸ ਹਾਂ।ਉਹਨਾਂ ਦੀ ਇਹ ਸਿੱਖਿਆ ਸੁਣ ਕੇ ਉਸ ਭਗਤ ਨੇ ਸੰਤਾਂ ਦੇ ਚਰਨਾਂ ਨੂੰ ਹੱਥ ਲਾਏ ਤੇ ਬੇਨਤੀ ਕੀਤੀ ਕਿ ਬਾਬਾ ਜੀ ਤੁਹਾਡਾ ਬਚਨ ਮੰਨਣ ਤੋਂ ਪਹਿਲਾਂ ਮੈਂ ਆਪ ਜੀ ਦੀ ਕੁਝ ਛਕਣ ਛਕਾਉਣ ਦੀ ਸੇਵਾ ਕਰਨਾ ਲੋਚਦਾ ਹਾਂ।ਕਿਉਂਕਿ ਪਹਿਲਾਂ ਵੀ ਆਪ ਦੋ ਵਾਰ ਬਿਨਾਂ ਕੁਝ ਖਾਧੇ ਪੀਤੇ ਚਲੇ ਗਏ।ਇਸ ਲਈ ਮੈਨੂੰ ਥੋੜ੍ਹਾ ਜਿਹਾ ਸਮਾਂ ਦਿਉ।ਤੇ ਉਹ ਮਹਾਂਮੰਡਲੇਸ਼ਵਰ ਮਹਾਰਾਜ ਖੁਸ਼ ਹੋ ਕੇ ਆਸਣ ਜਮਾ ਕੇ ਬੈਠ ਗਏ। ਪਰ ਭਗਤ ਦੂਜੇ ਸੰਤਾਂ ਕੋਲੇ ਨਾਲ ਦੇ ਪਿੰਡ ਪਹੁੰਚ ਗਿਆ ਕਿਉਂਕਿ ਉਹ ਉਹਨਾਂ ਦੀ ਕੁਟੀਆ ਜਾਣਦਾ ਸੀ।ਅੱਗੇ ਸੰਤ ਕਿਸੇ ਨੂੰ ਖੰਡਨ ਖੰਡ ਖਾਦਯ ਤੇ ਕਿਸੇ ਨੂੰ ਬ੍ਰਹਮ ਸੂਤਰਾਂ ਦੀ ਭਾਮਤੀ ਵਿਆਖਿਆ ਪੜ੍ਹਾ ਰਹੇ ਸਨ।ਪਰ ਇਸ ਪਰਮ ਪਿਆਰੇ ਭਗਤ ਨੂੰ ਵੇਖ ਕੇ ਸੰਤਾਂ ਨੇ ਸਾਰੀ ਵਿਚਾਰ ਵਿਚਾਲੇ ਛੱਡ ਕੇ ਜਦੋਂ ਉਸਦੇ ਆਉਣ ਦਾ ਕਾਰਨ ਪੁੱਛਿਆ ਤਾਂ ਉਸਨੇ ਉਹਨਾਂ ਨੂੰ ਉਸਦੇ ਘਰ ਮਿੱਠੇ ਪਕਵਾਨ ਤੇ ਸਰ੍ਹੋਂ ਦਾ ਸਾਗ ਛਕਣ ਵਾਸਤੇ ਬੇਨਤੀ ਕੀਤੀ।ਤੇ ਬਾਬੇ ਹੁਰੀਂ ਚਿੱਪੀ ਚੁੱਕ ਕੇ ਚੁੱਪ ਚਾਪ ਤੁਰੰਤ ਉਸ ਭਗਤ ਨਾਲ ਚੱਲ ਪਏ।ਜਦੋਂ ਉਸਦੇ ਘਰ ਪਹੁੰਚੇ ਤੇ ਉਹਨੇ ਇੱਕ ਦੋ ਸਹਾਇਕ ਸੇਵਾਦਾਰ ਹੋਰ ਵੀ ਇਕੱਠੇ ਕੀਤੇ ਹੋਏ ਸਨ।ਸੋ ਬੇਨਤੀ ਕੀਤੀ ਕਿ ਮਹਾਤਮਾ ਜਨੋ! ਪੰਗਤ ਦਾ ਪ੍ਰੋਗਰਾਮ ਪਿੱਛੋਂ ਕਰਾਂਗੇ ਪਹਿਲਾਂ ਤੁਸੀਂ ਔਹ ਸਾਹਮਣੇ

ਪਈਆਂ ਆਪਣੀਆਂ ਆਪਣੀਆਂ ਡਾਂਗਾਂ ਚੁੱਕੋ ਤੇ ਆਪਣੇ ਦੱਦਿਆਂ ਤੇ ਸੱਸਿਆਂ ਦਾ ਫੈਸਲਾ ਕਰ ਲਵੋ। ਜਿਸਨੇ ਹੌਲੀ ਮਾਰੀ ਜਾਂ ਹਟ ਕੇ ਮਾਰੀ ਉਸਦੀਆਂ ਵੱਖੀਆਂ ਅਸੀਂ ਸੇਕਾਂਗੇ। ਜਦੋਂ ਤੱਕ ਤੁਹਾਡਾ ਨਿਰਗੁਣ ਸਰਗੁਣ ਦਾ ਝਗੜਾ ਨੇਪਰੇ ਨਹੀਂ ਝੜਦਾ ਬੱਸ ਮੈਚ ਜਾਰੀ ਰੱਖੋ। ਸੋ ਇਸ ਪ੍ਰਕਾਰ ਕਦੇ ਕਦੇ ਮੈਨੂੰ ਵੀ ਡਰ ਲੱਗਣ ਲੱਗ ਜਾਂਦਾ ਹੈ ਕਿ ਸਿੰਘ ਕੌਮ ਅਫਗਾਨਿਆਂ ਤੇ ਸਪੋਕਸਮੈਨਾਂ, ਜੱਥੇਦਾਰਾਂ ਤੇ ਸਿਆਸੀ ਸਰਦਾਰਾਂ ਦੇ ਝਗੜੇ ਤੋਂ ਕਾਫੀ ਤੰਗ ਆਈ ਹੋਈ ਹੈ। ਇਹ ਬਹਾਦੁਰ ਤੇ ਜ਼ਜ਼ਬਾਤੀ ਕੌਮ ਕਿਧਰੇ ਸਾਨੂੰ ਹੀ ਇਕੱਠੇ ਨਾ ਕਰ ਲਵੇ ਜਿਵੇਂ ਬਾਦਲ ਸਾਹਿਬ ਨੇ ਸ਼੍ਰੋਮਣੀ ਕਮੇਟੀ ਦੇ ਸਾਰੇ ਮੈਂਬਰ ਬਾਲਾਸਰ (ਹਰਿਆਣੇ) ਵਿਖੇ ਇਕੱਠੇ ਕੀਤੇ ਸੀ ਤੇ ਵੱਲਭ ਭਾਈ ਪਟੇਲ ਨੇ ਸਾਰੇ ਰਿਆਸਤੀ ਰਾਜੇ ਪਟਿਆਲਾ ਹਾਊਸ ਦਿੱਲੀ ਵਿਖੇ ਜਮ੍ਹਾ ਕਰੇ ਸੀ ਤੇ ਪਿੱਛੋਂ ਆਪਣੀ ਮਰਜ਼ੀ ਦੀ ਉਹਨਾਂ ਤੋਂ ਗੱਲ ਮਨਵਾਈ ਸੀ ਤੇ ਲਿਖਤਾਂ ਲਈਆਂ ਸੀ। ਇਸੇ ਤਰ੍ਹਾਂ ਕਿਤੇ ਹੁਣ ਇਹ ਦੁਖੀ ਹੋਈਆਂ ਸੰਗਤਾਂ ਸਾਡਾ ਹੀ ਮੈਚ ਨਾ ਕਰਵਾ ਦੇਣ ਕਿ ਅੱਜ ਤੁਸੀਂ ਸਾਰੇ ਸੰਤ, ਰਾਗੀ, ਢਾਡੀ, ਕਥਾ ਵਾਚਕ, ਗ੍ਰੰਥ ਵਾਚਕ, ਤਖਤ ਮੁਖੀ, ਵਖ਼ਤ ਮੁਖੀ, ਲੇਖਕ, ਸੰਸ਼ੋਧਕ,ਸੰਪਾਦਕ, ਵਿਚਾਰਕ ਤੇ ਸੁਧਾਰਕ, ਡਾਕਟਰ ਤੇ ਮਾਸਟਰ, ਬੁੱਧੀਜੀਵੀ ਕਬੁੱਧੀਜੀਵੀ, ਤਰਕੀ ਕੁਤਰਕੀ, ਸਿੱਧੇ ਜੀਵੀ ਪੁੱਠੇ ਜੀਵੀ, ਵਿਤੰਡੀ ਤੇ ਘਮੰਡੀ, ਪਖੰਡੀ ਅਤੇ ਦੰਡੀ। ਸਾਰੇ ਪ੍ਰਕਾਰ ਦੇ ਜੀਵ ਜੀਵੀ ਲੰਗੋਟੇ ਕਸ ਕੇ ਪਹਿਲਾਂ ਇਹ ਨਿਰਣਾ ਕਰੋ ਕਿ ਰਾਗ ਮਾਲਾ ਗੁਰਬਾਣੀ ਹੈ ਜਾਂ ਨਹੀਂ ?ਦਸਮ ਗ੍ਰੰਥ ਕਿਸਨੇ ਲਿਖਿਆ?ਭਗਤਾਂ ਬਾਣੀ ਦਾ ਕੀ ਕਰਨਾ ਹੈ?ਮੰਗਲਾਂ ਨੂੰ ਕਿਹੜੀ ਵਿਵਸਥਾ ਵਿੱਚ ਬੰਨ੍ਹਣਾ ਹੈ?ਸਿਹਾਰੀਆਂ ਬਿਹਾਰੀਆਂ ਦਾ ਕੀ ਕਰੀਏ?ਮਿਸ਼ਨਰੀਆਂ ਦੇ ਆਗੂ ਸਾਹਿਬ ਸਿੰਘ ਦੇ ਵਿਆਕਰਣ ਦਾ ਮਸਲਾ ਕਿਵੇਂ ਸੁਲਝੇ ?ਨਾਨਕਸ਼ਾਹੀ ਕੈਲੰਡਰ ਨਾਲ ਕਿਵੇਂ ਨਿੱਬੜਨਾ ਹੈ?ਅੰਮ੍ਰਿਤ ਵਿੱਚ ਕਿਹੜੀਆਂ ਬਾਣੀਆਂ ਰੱਖਣੀਆਂ ਹਨ?ਸ਼੍ਰੀ ਦਸਮ ਗ੍ਰੰਥ ਸਾਹਿਬ ਦਾ ਤਖ਼ਤਾਂ ਉੱਪਰ ਪ੍ਰਕਾਸ਼ ਹੋਣਾ ਚਾਹੀਦਾ ਹੈ ਕਿ ਨਹੀਂ? ਪ੍ਰੋਫੈਸਰ ਦਰਸ਼ਨ ਸਿੰਘ ਦੀ ਨਵੀਂ ਵਿਚਾਰ ਕਿ ਜੇ ਜਾਪ ਸਾਹਿਬ ਤੇ ਅਕਾਲ ਉਸਤਤਿ ਨੂੰ ਦਸ਼ਮੇਸ਼ ਬਾਣੀ ਮੰਨਣਾ ਹੈ ਤਾਂ ਉਸ ਲਈ ਵੀ ਇੱਕ ਕਮੇਟੀ ਬਣਨੀ ਚਾਹੀਦੀ ਹੈ ਜਿਹੜੀ ਇਹ ਖੋਜ ਕਰੇ ਕਿ ਉਕਤ ਬਾਣੀਆਂ ਵਿੱਚ ਕੋਈ ਗੁਰਮਤਿ ਵਿਰੋਧੀ ਗੱਲ ਤਾਂ ਨਹੀਂ ਆਉਂਦੀ। ਇਸ ਲਈ ਉਹਨਾਂ ਦੇ ਹੱਥ ਵਿੱਚ ਡਾਂਗ ਜ਼ਰਾ ਵੱਡੀ ਦਿੱਤੀ ਜਾਵੇ ਕਿਉਂਕਿ ਉਹ ਅਜੇ ਨਵੇਂ ਫਿਲਾਸਫਰ ਬਣੇ ਹਨ ਤੇ ਨਵੇਂ ਪਹਿਲਵਾਨ ਵਿੱਚ ਜੋਸ਼ ਵੀ ਜ਼ਿਆਦਾ ਹੁੰਦਾ ਹੈ। ਮਹੰਤ ਕ੍ਰਿਪਾਲ ਦਾਸ ਜੀ ਵਾਲਾ ਕੁਤਕਾ ਜੇ ਕਿਧਰੇ ਪਿਆ ਹੋਵੇ ਤਾਂ ਉਹ ਥੋੜ੍ਹੇ ਸਮੇਂ ਲਈ ਦਾਸ ਨੂੰ ਬਖਸ਼ਿਆ ਜਾਵੇ। ਭਾਵੇਂ ਚੱਲੇ ਤਾਂ ਮੈਥੋਂ ਨਾ ਪਰ ਇਹ ਉਲਾਂਭਾ ਨਾ ਰਹੂ ਕਿ ਇੱਕ ਨਿੱਹੱਥੇ ਉਦਾਸੀ ਵਿਦਵਾਨ ਨੂੰ ਖਾਲਸਿਆਂ ਨੇ ਕੁੱਟਿਆ। ਮੁਆਫ ਕਰਨਾ ਮੇਰੇ ਪਾਸ ਆਹ ਇੱਕ ਦੋ ਪਰਚੀਆਂ ਆਈਆਂ ਹਨ ਇਹ ਪੜ੍ਹ ਦੇਵਾਂ। ਪਹਿਲੀ ਸਲਿੱਪ ਮਹਿਰੋਂ ਪਿੰਡ ਵਾਲੇ ਨਿਹੰਗ ਸਿੰਘਾਂ ਦੀ ਛਾਉਣੀ ਵਿੱਚੋਂ ਆਈ ਹੈ ਲਿਖਿਆ ਹੈ ਕਿ ਅਸੀਂ ਬੜੀ ਮੁਸ਼ਕਿਲ ਨਾਲ ਘਾਲਣਾ ਘਾਲ ਕੇ ਵਿਆਖਿਆ ਸਹਿਤ ਦਸ਼ਮ ਗ੍ਰੰਥ

ਛਪਵਾਇਆ ਹੈ।ਉਹ ਵੀ ਇੱਕ ਬਜ਼ੁਰਗ ਵਿਦਵਾਨ ਗਿਆਨੀ ਈਸ਼ਰ ਸਿੰਘ ਰੋਪੜ ਵਾਲਿਆਂ ਤੋਂ।ਜਿੰਨ੍ਹਾਂ ਨੇ ਨੇਤਰਾਂ ਦੀ ਤਕਲੀਫ ਹੋਣ ਦੇ ਬਾਵਜੂਦ ਵੀ ਇਸ ਅਵਸਥਾ ਵਿੱਚ ਸਾਡਾ ਬਚਨ ਮੰਨਿਆ ਹੈ।ਸੋ ਜੇ ਕਿਸੇ ਵੇਲੇ ਕੋਈ ਗੱਤਕੇ ਦੇ ਅਖਾੜੇ ਦੀ ਚਰਚਾ ਛਿੜੇ ਤਾਂ ਪ੍ਰੋਫੈਸਰ ਸਾਹਿਬ ਨਾਲ ਅਸੀਂ ਜ਼ਰੂਰ ਭੁਲੱਥੇ ਦੇ ਦੋ ਹੱਥ ਵੇਖਣਾ ਚਾਹੁੰਦੇ ਹਾਂ ਕਿ ਇਹਨਾਂ ਨੂੰ ਚੰਗੇ ਭਲੇ ਗੁਰਬਾਣੀ ਦਾ ਕੀਰਤਨ ਕਰਦਿਆਂ ਨੂੰ ਇਸ ਬੀਰ ਰਸ ਮਈ ਬਾਣੀ ਦਾ ਛੇੜਾ ਛੇੜਨ ਦੀ ਕੀ ਲੋੜ ਸੀ?ਦੂਜੀ ਸਲਿੱਪ ਬਿਹਾਰ ਅਤੇ ਮਹਾਂਰਾਸ਼ਟਰ ਦੀਆਂ ਸੰਗਤਾਂ ਦੀ ਹੈ ਕਿ ਪਹਿਲੀ ਵਾਰ ਤਾਂ ਸਾਨੂੰ ਪਤਾ ਨਹੀਂ ਸੀ ਕਿ ਸਿੰਘ ਸਾਹਿਬ ਦੇ ਮਨ ਵਿੱਚ ਕੀ ਹੈ ਤੇ ਉਹ ਸਾਡੇ ਤਖ਼ਤਾਂ ਉੱਪਰ ਕਿਹੋ ਜਿਹੀ ਕੜ੍ਹੀ ਘੋਲਣਾ ਚਾਹੁੰਦੇ ਹਨ ਕਿਉਂਕਿ ਜਦੋਂ ਅਸੀਂ ਪੰਜਾਬ, ਪੰਜਾਬੀ ਜਾਂ ਪੰਜਾਬੀਆਂ ਦੇ ਤਖ਼ਤਾਂ, ਗੁਰਧਾਮਾਂ ਲਈ ਕੁਝ ਨਹੀਂ ਬੋਲਦੇ ਤਾਂ ਇਹ ਸਾਡੇ ਚੰਗੇ ਭਲੇ ਸ਼ਾਂਤਮਈ ਚੱਲ ਰਹੇ ਕਾਰਜਕ੍ਰਮ ਨੂੰ ਤੇ ਸਾਡੀ ਆਦਿ ਕਾਲ ਤੋਂ ਬਣੀ ਧਾਰਮਿਕ ਸ਼ਰਧਾ ਨੂੰ ਆਪਣੀ ਚੁੰਝ ਚਰਚਾ ਜਾਂ ਖਰੜ ਗਿਆਨ ਨਾਲ ਕਿਉਂ ਖਰਾਬ ਕਰਦੇ ਹਨ।ਕਿਸੇ ਨਿਰਮਲ ਸਰੋਵਰ ਦੇ ਸ਼ਾਂਤ ਜਲ ਨੂੰ ਬਿਨਾਂ ਕਾਰਨ ਰੌਲਾ ਘਚੌਲਾ ਪਾਕੇ ਖਰਾਬ ਕਰਨ ਦਾ ਇਹਨਾਂ ਨੂੰ ਕੀ ਹੱਕ ਹੈ?ਇਸ ਲਈ ਜੇ ਇਸ ਵਾਰੀ ਏਧਰ ਦਰਸ਼ਨ ਦੇਣੇ ਹੋਏ ਤਾਂ ਆਪਣੇ ਸਾਜੇ ਵਾਜੇ ਚੰਗੀ ਤਰ੍ਹਾਂ ਵੇਖ ਪਰਖ ਕੇ ਆਉਣ।ਸਲਿੱਪਾਂ ਤਾਂ ਬਹੁਤ ਹਨ।ਆਹ ਇੱਕ ਛੋਟੀ ਜਿਹੀ ਪਰਚੀ ਦਮਦਮੀ ਟਕਸਾਲ,ਸੰਤ ਸਮਾਜ ਅਤੇ ਖਾਲਸਾ ਬੁੱਧੀ ਜੀਵੀ ਯੂਨੀਵਰਸਿਟੀਆਂ ਦੇ ਫਿਲਾਸਫਰਾਂ ਦੀ ਸਾਂਝੀ ਹੈ ਕਿ ਪ੍ਰੋਫੈਸਰ ਸਾਹਿਬ ਨੂੰ ਆਖੋ ਕਿ ਜਿਵੇਂ ਹੁਣ ਤੱਕ ਇਹਨਾਂ ਦਾ ਤੋਰੀ ਫੁਲਕਾ ਚੱਲਦਾ ਰਿਹਾ ਉਹ ਰਸਤਾ ਹੀ ਠੀਕ ਹੈ ਦਾਰਸ਼ਨਿਕ ਵਿਚਾਰਧਾਰਾ ਜਾਂ ਵਿਤੰਡਾਵਾਦ ਇਹਨਾਂ ਨੂੰ ਸ਼ੋਭਾ ਨਹੀਂ ਦਿੰਦਾ।ਕਿਉਂਕਿ ਸਾਡੇ ਮਨ ਵਿੱਚ ਇਹਨਾਂ ਦਾ ਬਹੁਤ ਵੱਡਾ ਅਦਬ ਸਤਿਕਾਰ ਹੈ।ਤੇ ਲੜਨ ਵੇਲੇ ਫਿਰ ਵੱਡਾ ਛੋਟਾ ਨਹੀਂ ਵੇਖਿਆ ਜਾਣਾ।ਚੌਥੀ ਪਰਚੀ ਇੱਕ ਕਾਸ਼ੀ ਨਿਵਾਸੀ ਨਿਰਮਲੇ ਸੰਤਾਂ ਦੀ ਆਈ ਹੈ ਜਿਸ ਉੱਪਰ ਜ਼ਰੂਰੀ ਲਿਖਿਆ ਹੈ।ਵੇਖਦੇ ਹਾਂ ਖੋਲ੍ਹ ਕੇ।ਇਸ ਵਿੱਚ ਲਿਖਿਆ ਹੈ ਕਿ ਇੱਕ ਵਾਰ ਮਾਲਵੇ ਦੇ ਕਿਸੇ ਪਿੰਡ ਵਿੱਚ ਕਿਸੇ ਉਦਾਸੀ ਨਾਂਗੇ ਸੰਤ ਨੇ ਧੂਣੀਆਂ ਤਾਪੀਆਂ।ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕੀਤਾ ਗਿਆ।ਮਾਇਆ ਕਾਫੀ ਇਕੱਠੀ ਹੋ ਗਈ ਪਰ ਨਗਰ ਵਾਲਿਆਂ ਨੇ ਉਹ ਸਾਰੀ ਭੇਟਾ ਤਪੱਸਵੀ ਬਾਬਾ ਜੀ ਨੂੰ ਬ੍ਰਿੰਦਾਬਣ ਦੀ ਯਾਤਰਾ ਵਾਸਤੇ ਅਰਪਣ ਕਰ ਦਿੱਤੀ ਤੇ ਏਸੇ ਸਮੇਂ ਉਹਨਾਂ ਦਾ ਚੇਲਾ ਇੱਕ ਪਿੰਡ ਦਾ ਅਤਿ ਵਿਗੜਿਆ ਹੋਇਆ ਜੱਟ ਬਣ ਗਿਆ।ਜਿਸਦਾ ਕੰਮ ਸੀ ਚੰਗਾ ਖਾਣਾ,ਮੰਦਾ ਬੋਲਣਾ।ਕਿਸੇ ਦੇ ਬਣਦੇ ਕੰਮ ਵਿੱਚ ਰੋੜਾ ਅੜਕਾਉਣਾ।ਲਾਈ ਬੁਝਾਈ ਭਾਵ ਲਾਇਤਬਾਰੀ ਰੱਜ ਕੇ ਕਰਨੀ।ਵਿਹਲੇ ਰਹਿਣਾ ਵਿਹਲੜਾਂ ਦੀ ਗਿਣਤੀ ਵਿੱਚ ਵਾਧਾ ਕਰਨਾ।ਤਾਸ਼ ਖੇਡਣੀ,ਗੱਪ ਮਾਰਨੇ ਆਦਿ ਸਾਰੇ ਸ਼ੁੱਭ ਗੁਣ ਉਸ ਵਿੱਚ ਮੌਜੂਦ ਸੀ।ਗੁਰਬਾਣੀ ਦਾ ਭੋਗ ਪੈਣ ਤੋਂ ਉਪਰੰਤ ਅਗਲੀ ਸਵੇਰ ਬਾਬੇ ਹੁਰੀਂ ਅੰਮ੍ਰਿਤ ਵੇਲੇ ਉੱਠੇ ਸ਼ਨਾਨ ਕੀਤਾ, ਨਿੱਤਨੇਮ ਰਾਹ ਵਿੱਚ ਕਰਦਿਆਂ ਜਾਣ ਦਾ ਸੰਕਲਪ ਕਰਕੇ ਚਾਲੇ ਪਾ ਦਿੱਤੇ

ਪਰ ਜਦੋਂ ਉਸ ਘਤੰਮ ਚੌਧਰੀ ਦੀ ਅੱਖ ਖੁੱਲ੍ਹੀ ਤਾਂ ਉਹ ਵੀ ਲੋਕਾਂ ਨੂੰ ਪੁੱਛਦਾ ਪੁਛਾਉਂਦਾ ਭੱਜ ਨੱਠ ਕੇ ਬਾਬੇ ਹੁਰਾਂ ਦੇ ਨਾਲ ਜਾ ਮਿਲਿਆ ਤੇ ਲੱਗ ਪਿਆ ਬਣਾਉਟੀ ਵੈਰਾਗ ਦੇ ਹੰਝੂ ਕੇਰਨ। ਸੰਤਾਂ ਨੇ ਤਰਸ ਖਾ ਕੇ ਨਾਲ ਤੋਰ ਲਿਆ। ਵ੍ਰਿੰਦਾਵਣ ਪਹੁੰਚ ਕੇ ਸੰਤਾਂ ਨੇ ਤਾਂ ਮੰਦਰਾਂ ਵਿੱਚ ਦਰਸ਼ਨ ਮੇਲੇ ਤੇ ਕਥਾ ਵਾਰਤਾ ਸ਼ਰਵਣ ਕਰਨੀ ਆਰੰਭ ਕਰ ਦਿੱਤੀ ਤੇ ਜੱਟ ਨੇ ਭੰਡਾਰਿਆਂ ਵਾਲੇ ਡੇਰੇ ਭਾਲਣੇ ਸ਼ੁਰੂ ਕਰ ਦਿੱਤੇ। ਰੱਜ ਕੇ ਚੰਗਾ ਚੋਖਾ ਛਕਣ ਤੋਂ ਬਾਅਦ ਉਹ ਹਰ ਇੱਕ ਡੇਰੇ ਦੇ ਮੁਖੀ ਨੂੰ ਮਿਲਕੇ ਕੋਈ ਨਾ ਕੋਈ ਕੁਪੱਤਾ ਪ੍ਰਸ਼ਨ ਕਰਦਾ। ਜਿਵੇਂ ਇੱਕ ਸੰਤਾਂ ਕੋਲੇ ਜਾਕੇ ਉਸਨੇ ਆਖਿਆ ਕਿ ਬਾਬਾ ਜੀ ਸੁਣਿਆ ਹੈ ਕ੍ਰਿਸ਼ਨ ਬੜਾ ਜਾਦੂਗਰ ਤੇ ਚਾਲਾਕ ਆਦਮੀ ਸੀ। ਉਸਨੇ ਜਮਨਾ ਵਿੱਚ ਬਣਾਉਟੀ ਕਾਲੀ ਨਾਗ ਬਣਾ ਕੇ ਲੋਕਾਂ ਨਾਲ ਠੱਗੀ ਮਾਰੀ ਸੀ। ਤੁਹਾਡਾ ਕੀ ਖਿਆਲ ਹੈ? ਅਗਲੇ ਡੇਰੇ ਵਾਲੇ ਸੰਤਾਂ ਨੂੰ ਕਹਿੰਦਾ ਕਿ ਸੰਤ ਜੀ ਮੁਆਫ ਕਰਿਓ ਜੇ ਪੰਜਾਬ ਵਿੱਚ ਦਸਮ ਗ੍ਰੰਥ ਨਾ ਹੁੰਦਾ ਤੇ ਵ੍ਰਿੰਦਾਵਣ ਕ੍ਰਿਸ਼ਨ ਲੀਲ੍ਹਾ ਨਾ ਰਚਾਉਂਦਾ ਤਾਂ ਸਾਡਾ ਦੇਸ਼ ਸ਼ਾਇਦ ਲੁੱਚਪੁਣੇ ਤੋਂ ਬਚ ਜਾਂਦਾ। ਤੀਜਿਆਂ ਕੋਲੇ ਜਾ ਕੇ ਕਹਿੰਦਾ ਬਾਬਾ ਜੀ ਰੱਬ ਕਿਸੇ ਨੇ ਵੇਖਿਆ ਹੈ? ਕ੍ਰਿਸ਼ਨ ਦੀ ਬੰਸਰੀ ਕਿਸੇ ਨੇ ਸੁਣੀ ਹੈ, ਇਹ ਸਾਰੇ ਗੱਪ ਭਾਗਵਤ ਪੁਰਾਣ ਦੇ ਹਨ। ਮੈਨੂੰ ਕੋਈ ਇਸ ਗ੍ਰੰਥ ਦਾ ਇੱਕ ਸ਼ਲੋਕ ਵੀ ਸੱਚਾ ਕਰ ਕੇ ਵਿਖਾਵੇ। ਸੋ ਕਹਾਣੀ ਲੰਬੀ ਹੈ ਉਹ ਇਸ ਪ੍ਰਕਾਰ ਕਈ ਡੇਰਿਆਂ ਵਿੱਚ ਗਿਆ ਤੇ ਹਰ ਥਾਂ ਤੇ ਉਹ ਭਾਗਵਤ ਨੂੰ ਝੂਠਾ ਕਰਕੇ, ਕ੍ਰਿਸ਼ਨ ਲੀਲ੍ਹਾ ਨੂੰ ਗਲਤ ਸਾਬਿਤ ਕਰਕੇ ਮੁਖੀ ਸੰਤ ਨੂੰ ਆਖ ਦਿੰਦਾ ਸੀ ਕਿ ਬਾਬਾ ਜੀ ਮੰਨੋ ਨਾ ਮੰਨੋ ਉਂਝ ਤੁਸੀਂ ਵੀ ਮੇਰੇ ਵਰਗੇ ਹੀ ਹੋਂ। ਇਉਂ ਗੇੜੇ ਕੱਢਦਿਆਂ ਇੱਕ ਦਿਨ ਉਹ ਇੱਕ ਪੰਜਾਬੀ ਬਾਬਿਆਂ ਦੇ ਡੇਰੇ ਪੁੱਜ ਗਿਆ ਤੇ ਜਾਣ ਸਾਰ ਪ੍ਰਸ਼ਨ ਕੀਤਾ ਕਿ ਸੰਤ ਜੀ ਸ਼੍ਰੀ ਮਦ ਭਾਗਵਤ ਪੁਰਾਣ ਦੀ ਕੀ ਸੱਚਾਈ ਹੈ। ਇਸ ਗ੍ਰੰਥ ਵਿੱਚ ਜੇ ਕੋਈ ਚੱਜ ਦੀ ਗੱਲ ਹੈ ਤਾਂ ਮੈਨੂੰ ਦੱਸੋ। ਜੇ ਤੁਹਾਨੂੰ ਭਗਵਾਨ ਸ਼੍ਰੀ ਕ੍ਰਿਸ਼ਨ ਮਿਲਿਆ ਹੈ ਤਾਂ ਉਸ ਦੀ ਇੱਕ ਝਲਕ ਮੈਨੂੰ ਵੀ ਵਿਖਾਓ। ਸੰਤਾਂ ਨੇ ਆਪਣੇ ਸੇਵਕਾਂ ਨੂੰ ਇਸ਼ਾਰੇ ਨਾਲ ਦਰਵਾਜ਼ਾ ਬੰਦ ਕਰਨ ਲਈ ਆਖਿਆ ਤੇ ਉਸਨੂੰ ਚੰਗੇ ਤਕੜੇ ਮੋਟੇ ਰੱਸੇ ਨਾਲ ਨੂੜ ਕੇ ਕੁਟਾਪਾ ਸ਼ੁਰੂ ਕਰ ਦਿੱਤਾ। ਜਦੋਂ ਜੱਟ ਚੰਗਾ ਛੁਲਕਿਆ ਗਿਆ ਤਾਂ ਉਸਨੇ ਆਖਿਆ ਗੁਰੂ ਜੀ ਮੇਰਾ ਕਸੂਰ ਤਾਂ ਦੱਸੋਂ। ਸੰਤ ਕਹਿੰਦੇ ਕਸੂਰ ਤੇਰਾ ਕੋਈ ਨਹੀਂ ਸਾਡਾ ਭਾਗਵਤ ਪੜ੍ਹਾਉਣ ਦਾ ਢੰਗ ਹੀ ਇਹ ਹੈ। ਬੱਸ ਫਿਰ ਕੀ ਸੀ ਜੱਟ ਹੁਰੀਂ ਕਹਿੰਦੇ ਬਾਬਾ ਜੀ ਬਾਰਾਂ ਦੇ ਬਾਰਾਂ ਸਕੰਧ ਸੱਚੇ ਹਨ। ਪਹਿਲੇ ਦਾ ਵੇਦਵਿਆਸ ਦਾ ਅਸੰਤੋਸ਼, ਪਾਂਡਵਾਂ ਦੀ ਕਥਾ, ਰਾਜੇ ਪ੍ਰੀਕਸ਼ਤ ਨੂੰ ਸਰਾਪ, ਦੂਜੇ ਦੀ ਸ੍ਰਿਸ਼ਟੀ ਕਥਾ, ਅਵਤਾਰਾਂ ਦੀ ਸੰਖੇਪ ਕਥਾ, ਪੁਰਾਣ ਦੇ ਲਕਸ਼ਣ, ਤੀਜੇ ਦੀ ਜਯ ਵਿਜਯ ਕਥਾ, ਕਪਿਲ ਅਵਤਾਰ, ਸਾਂਖ ਦਰਸ਼ਨ ਉਪਦੇਸ਼ ਸਾਰਾ ਗ੍ਰੰਥ ਰਤਨਾਂ ਨਾਲ ਹੀ ਭਰਿਆ ਹੋਇਆ ਹੈ। ੧੮੦੦੦ ਸ਼ਲੋਕ ਵਿੱਚੋਂ ਇੱਕ ਅੱਖਰ ਵੀ ਝੂਠਾ ਨਹੀਂ। ਸੰਤਾਂ ਨੇ ਕੋਰਸ ਫਿਰ ਸ਼ੁਰੂ ਕਰ ਦਿੱਤਾ ਤੇ ਆਖਣ ਲੱਗੇ ਹੁਣ ਕ੍ਰਿਸ਼ਨ ਦਰਸ਼ਨ ਵੀ ਕਰ ਲੈ ਚੰਗੀ ਤਰ੍ਹਾਂ ਪੁੜੇ ਚੋਪੜੇ ਜਾਣ ਤੇ ਉਸ ਭਗਤ ਨੇ ਅਰਜ਼ ਕੀਤੀ ਕਿ ਬੰਸਰੀ ਹੱਥ ਵਿੱਚ ਹੈ!

ਸੀਸ ਉਪਰ ਮੁਕਟ ਹੈ !ਉਸ ਵਿੱਚ ਮੋਰ ਦੇ ਪੰਖ ਜੜੇ ਹਨ!ਮੋਤੀਆਂ ਦੇ ਹਾਰ! ਨੀਲੇ ਰੇਸ਼ਮੀ ਕੱਪੜੇ! ਮੇਘ ਸ਼ਾਮ ਰੰਗ ! ਹਸੂੰ ਹਸੂੰ ਕਰਦਾ ਚਿਹਰਾ! ਕੀ ਅੰਤ ਹੈ!ਬਾਬਿਓ ਕਮਾਲ ਹੀ ਹੋ ਗਈ ਤੇ ਡਾਂਗਾਂ ਫਿਰ ਸ਼ੁਰੂ ਹੋ ਗਈਆਂ ਕਹਿੰਦਾ ਹੁਣ ਤਾਂ ਗੋਪੀਆਂ ਵੀ ਨਾਲ ਨੱਚੀ ਜਾਂਦੀਆਂ ਹਨ।ਨਾਰਦ ਰਿਸ਼ੀ ਬੀਣਾ ਵਜਾਉਂਦਾ ਹੈ।ਸ਼ਿਵਜੀ ਡਮਰੂ, ਇੰਦਰ ਦੀ ਮ੍ਰਿਦੰਗ ਉੱਪਰ ਇੱਕ ਤਾਲ, ਤਿੰਨ ਤਾਲ,ਵੱਜ ਰਹੇ ਹਨ, ਦੇਵਤੇ ਫੁੱਲਾਂ ਦੀ ਵਰਖਾ ਕਰਦੇ ਹਨ ਤੇ ਏਨੇ ਸੰਤਾਂ ਨੂੰ ਵੀ ਤਰਸ ਆ ਗਿਆ ਕਿ ਚਲ ਤੇਰੀ ਵ੍ਰਿੰਦਾਵਣ ਦੀ ਯਾਤਰਾ ਸਫਲ ਹੋ ਗਈ। ਪਰ ਭਗਤਾ ਤੂੰ ਇਹ ਨਹੀਂ ਸੋਚਿਆ ਕਿ ਏਸੇ ਕ੍ਰਿਸ਼ਨ ਲਈ ਮੀਰਾਂ ਵਰਗੀਆਂ ਰਾਜਕੁਮਾਰੀਆਂ ਨੇ ਮਹਿਲਾਂ ਦੇ ਸੁਖ ਤਿਆਗੇ, ਵਜ਼ੀਰਾਂ ਨੇ ਵਜ਼ੀਰੀਆਂ ਤੇ ਫਕੀਰਾਂ ਨੇ ਫਕੀਰੀਆਂ ਕੁਰਬਾਨ ਕੀਤੀਆਂ।ਧਨੀਆਂ ਨੇ ਅਰਬਾਂ ਖਰਬਾਂ ਰੁਪਏ ਖਰਚ ਕਰਕੇ ਏਡੇ ਉੱਚੇ ਆਲੀਸ਼ਾਨ ਮੰਦਰ ਬਣਵਾਏ, ਕੀ ਉਹ ਸਾਰੇ ਹੀ ਮੂਰਖ ਸਨ?ਸੋ ਇਹਨਾਂ ਦਸ਼ਮ ਗ੍ਰੰਥ ਦੇ ਵਿਰੋਧੀਆਂ ਨੂੰ ਵੀ ਉਸ ਵ੍ਰਿੰਦਾਵਣ ਵਾਲੇ ਡੇਰੇ ਦੀ ਦੱਸ ਜ਼ਰੂਰ ਪਾਓ।ਉਹਨਾਂ ਦਾ ਪਤਾ ਹੈ ਕੁਟੀਆ ਦੁਸਟ ਸੁਧਾਰ, ਸ੍ਰੀ ਦਸਮ ਗ੍ਰੰਥ ਦਰਵਾਜ਼ਾ,ਗੁਰਸਿੱਖ ਗਲੀ,ਮੁਹੱਲਾ ਪ੍ਰੇਮ ਨਗਰ।ਬਿੰਦਰਾਬਣ। ਚਲੋ ਬਾਕੀ ਦੀਆਂ ਪਰਚੀਆਂ ਕੋਈ ਹੋਰ ਪੜ੍ਹਕੇ ਸੁਣਾ ਦੇਵੇਗਾ। ਮੈਂ ਤਾਂ ਆਪਣੀ ਪਹਿਲਾਂ ਵਾਲੀ ਬੇਨਤੀ ਉੱਪਰ ਹੀ ਆਉਂਦਾ ਹਾਂ ਕਿ ਮੈਨੂੰ ਵਿਅੰਗ ਕਰਨ ਦਾ ਜਾਂ ਲੜਨ ਦਾ ਕੋਈ ਸ਼ੌਕ ਨਹੀਂ।ਮੈਂ ਤਾਂ ਭਗਵਾਨ ਕ੍ਰਿਸ਼ਨ ਦਿਆਂ ਸ਼ਬਦਾਂ ਵਿੱਚ ਅਰਜ਼ ਕਰਨਾ ਚਾਹੁੰਦਾ ਹਾਂ :

**न बुदि्भेदं जनयेदखानाँ करमसंगिनाम।**
**जोशयेतसरव करमाणि विद्वान्युकत: समाचरन्।।**

(ਸ੍ਰੀ ਮਦਭਾਗਵਤ ਗੀਤਾ,ਅਧਿਆਏ ੩,ਸ਼ਲੋਕ ੨੬)

ਜਿਸਦਾ ਅਰਥ ਹੈ ਕਿ ਵਿਦਵਾਨ ਲੋਕ ਭੋਲੀ ਭਾਲੀ ਅਤੇ ਸ਼ਰਧਾਲੂ ਜਨਤਾ ਦੇ ਮਨਾਂ ਵਿੱਚ ਆਪਣੇ ਬੁੱਧੀ ਜਾਲ ਦੇ ਬਾਣ ਨਾ ਮਾਰਨ ਕਿਉਂਕਿ ਉਹ ਵਿਚਾਰੇ ਤਾਂ ਪਿੱਛੇ ਲੱਗਣ ਜਾਣਦੇ ਹਨ।"ਇਸ ਲਈ ਸਿਆਣੇ ਸੱਜਣਾਂ ਨੂੰ ਚਾਹੀਦਾ ਹੈ ਕਿ ਪਰਮ ਤੱਤ ਦਾ ਅੰਦਰੂਨੀ ਗਿਆਨ ਹੋ ਜਾਣ ਉਪਰੰਤ ਵੀ ਉਹ ਆਪ ਵੀ ਸਤਿ ਕਰਮ ਕਰਦੇ ਰਹਿਣ ਤੇ ਬਾਕੀ ਸੰਗਤਾਂ ਨੂੰ ਵੀ ਉਹਨਾਂ ਦੀ ਸ਼ਰਧਾ ਅਨੁਸਾਰ ਚੱਲਣ ਦੇਣ"।ਸੋ ਇਸ ਵੇਲੇ ਸਿੱਖ ਕੌਮ ਨੂੰ ਸਾਂਝੇ, ਸਰਲ ਚਿੱਤ, ਕਥਨੀ ਕਰਨੀ ਦੇ ਸੂਰੇ, ਸੁਹਿਰਦ, ਸਰਵ ਗੁਣ ਸੰਪੰਨ, ਦੂਰ ਅੰਦੇਸ਼, ਸੁਲਝੇ ਹੋਏ ਆਗੂਆਂ ਦੀ ਲੋੜ ਹੈ।ਇਸ ਵੇਲੇ ਸਾਰੇ ਸੰਸਾਰ ਦੀਆਂ ਅੱਖਾਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਾਲੇ ਪਾਸੇ ਲੱਗੀਆਂ ਹੋਈਆਂ ਹਨ।ਇਸ ਲਈ ਇਹ ਆਪਸ ਵਿੱਚ ਗਾਲੋ ਗਾਲੀ ਹੋਣ ਨਾਲੋਂ ਗੁਰੂ ਨਾਨਕ ਅਤੇ ਕਲਗੀਆਂ ਵਾਲੇ ਸਰਬੰਸ ਦਾਨੀ ਦਸਮੇਸ਼ ਪਿਤਾ ਦੀ ਚੜ੍ਹਦੀ ਕਲਾ ਬਾਰੇ ਸੋਚੇ।ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਾਨਵ ਪਿਆਰ ਦਾ, ਭਾਈਚਾਰਕ ਬਰਾਬਰੀ, ਵਿਸ਼ਵ ਦੇ ਭਲੇ ਦਾ ਸੰਦੇਸ਼, ਦੁਨੀਆਂ ਤੱਕ ਕਿਵੇਂ ਪਹੁੰਚੇ ਇਹ ਉਪਰਾਲਾ ਕਰਨਾ ਚਾਹੀਦਾ ਹੈ।ਕਹਾਵਤ ਹੈ ਕਿ ਕੱਤੇ ਦੇ ਮਹੀਨੇ

ਜਿਮੀਦਾਰਾਂ ਨੇ ਆਪਣੀ ਮਰੀ ਮਾਂ ਭੜੋਲੇ ਵਿੱਚ ਬੰਦ ਕਰ ਦਿੱਤੀ ਸੀ ਕਿ ਹੁਣ ਬੀਜ ਬਿਜਾਈ ਦਾ ਮੌਕਾ ਹੈ। ਮਾਈ ਦਾ ਮਰਨਾ ਵਿਹਲੇ ਵੇਲੇ ਕਰਾਂਗੇ। ਸੋ ਪਿਆਰੇ ਪ੍ਰੋਫੈਸਰ ਸਾਹਿਬ! ਸਿੰਘ ਸਾਹਿਬ! ਖਾਲਸਾ ਸਾਹਿਬ ਜੀਓ !ਦਾਸਾਂ ਦੀ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਜੇ ਤੁਹਾਡੇ ਉੱਪਰ ਸਾਡੀ ਕੋਈ ਤਰਕ ਕੰਮ ਨਹੀਂ ਕਰਦੀ ਤਾਂ ਸਾਨੂੰ ਅਨਜਾਣ ਸਮਝ ਕੇ ਹੀ ਤਰਸ ਕਰ ਲਵੋ। ਇਸ ਵੇਲੇ ਇਹ ਮਾਰੂ ਰਾਗ ਦਾ ਵੇਲਾ ਨਹੀਂ। ਤੁਸੀਂ ਤਾਂ ਸੰਗੀਤ ਦੇ ਸਿਆਣੇ ਹੋ ਸੰਗੀਤ ਨਾਲ ਤਾਂ ਗੁਣੀਆਂ ਨੇ ਮਸਤ ਹਾਥੀ ਕੀਲੇ ਹਨ।ਸ਼ੇਰਾਂ ਦੇ ਗਲਾਂ ਵਿੱਚ ਹਾਰ ਪਾਏ ਹਨ।ਕੋਈ ਅਜਿਹੇ ਸੁਰ ਲੱਭੋ ਕਿਸੇ ਰੱਬੀ ਰਬਾਬ ਦੇ, ਏਨੇ ਮਿੱਠੇ ਤਾਲ ਤਰਾਨੇ ਸਪਰਸ਼ ਕਰੋ ਕਿ ਉਸ ਸੰਗੀਤ ਨਾਲ ਸਾਰਾ ਵਿਸ਼ਵ ਪਿਆਰ ਨਾਲ ਭਰ ਜਾਵੇ।ਸਾਰੀ ਨਗਰੀ ਹੀ ਸੁੰਨ ਮਸੁੰਨ ਹੋ ਜਾਵੇ।

ਕਿਉਂਕਿ ਜੋ ਲੋਕ ਧਰਮ ਦੀ ਕਲਾ ਨੂੰ ਜਾਣ ਜਾਂਦੇ ਹਨ।ਅੰਡ, ਪਿੰਡ, ਵਾਦ ਸਿਧਾਂਤ ਦਾ ਗਿਆਨ ਹੋ ਜਾਂਦਾ ਹੈ। ਜਿਹੜੇ ਸਮਝ ਲੈਂਦੇ ਹਨ ਕਿ ਜੋ ਪਿੰਡ ਸਰੀਰ ਵਿੱਚ ਵਿਆਪਕ ਹੈ ਉਹ ਹੀ ਬ੍ਰਹਿਮੰਡ ਭਾਵ ਸਾਰੇ ਵਿਸ਼ਵ ਵਿੱਚ ਵਿਆਪਕ ਹੈ।ਇਹ ਆਤਮਾ ਦੀ ਜਾਗਤ ਜੋਤ ਨੂੰ ਜਿਹੜੇ ਜਾਣ ਜਾਂਦੇ ਹਨ ਉਹਨਾਂ ਦੀ ਕਲਮ ਦਾ ਤੇ ਕਲਾਮ ਦਾ ਅਸਰ ਸੰਸਾਰ ਵਿਆਪੀ ਹੁੰਦਾ ਹੈ।ਭਾਈ ਗੁਰਦਾਸ ਵਰਗੇ ਗੁਰਮੁਖ ਮਹਾਂਪੁਰਖਾਂ ਵਿੱਚ ਏਹੋ ਹੀ ਅਧਿਆਤਮ ਸੋਝੀ ਸੀ ਕਿ ਕਾਸ਼ੀ ਵਰਗੀ ਵਿੱਦਿਆ ਨਗਰੀ ਵਿੱਚ ਵੀ ਉਹਨਾਂ ਨੇ ਆਪਣੇ ਨਾਮ ਦਾ ਡੰਕਾ ਵਜਵਾਇਆ ਸੀ।ਓਥੋਂ ਦੇ ਰਾਜੇ ਨੂੰ ਗੁਰੂ ਘਰ ਦਾ ਸੇਵਕ ਬਣਾਇਆ। ਇਸ ਲਈ ਆਪ ਜੀ ਤੋਂ ਵੀ ਅਸੀਂ ਏਹੋ ਹੀ ਉਮੀਦ ਰੱਖਦੇ ਹਾਂ।ਕਿਉਂਕਿ ਤੁਹਾਡੇ ਬਚਨਾਂ ਵਿੱਚ ਬਹੁਤ ਬਲ ਹੈ।ਜਦੋਂ ਤੁਸੀਂ ਸਤਿਗੁਰਾਂ ਦੀ ਹਜ਼ੂਰੀ ਵਿੱਚ ਬੈਠ ਕੇ ਕੀਰਤਨ ਕਰਦੇ ਹੋ ਤਾਂ ਹਜ਼ਾਰਾਂ ਲੱਖਾਂ ਦੀ ਗਿਣਤੀ ਵਿੱਚ ਬੈਠੀ ਸੰਗਤ ਕੀਲੀ ਜਾਂਦੀ ਹੈ।ਸ਼ਾਇਦ ਆਪ ਜੀ ਨੂੰ ਚੇਤੇ ਹੋਵੇ ਜਦੋਂ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਭਰਾ ਕੈਪਟਨ ਜਗਜੀਤ ਸਿੰਘ ਰੋਡੇ ਦੇ ਅੰਤਿਮ ਸ਼ਰਧਾਂਜਲੀ ਸਮਾਗਮ ਵਿੱਚ ਆਪ ਬੋਲੇ ਸੀ ਤਾਂ ਓਥੇ ਆਪਜੀ ਨੇ ਕੀਰਤਨ ਕਰਦਿਆਂ ਦਸਮ ਗ੍ਰੰਥ ਦੇ ਹੀ ਇੱਕ ਸਵੈਯੇ ਦਾ ਗਾਇਨ ਕੀਤਾ ਸੀ।

"ਹੇ ਰਵਿ ਹੇ ਸਸਿ ਹੇ ਕਰੁਣਾ ਨਿਧਿ, ਮੇਰੀ ਅਬੈ ਬਿਨਤੀ ਸੁਨ ਲੀਜੈ"

ਇਸਦੀ ਵਿਆਖਿਆ ਕਰਦਿਆਂ ਆਪ ਨੇ ਚੰਦਰਮਾ ਦੀ ਸ਼ੀਤਲਤਾ ਤੇ ਸੂਰਜ ਦੀ ਤੇਜ਼ੀ ਨੂੰ ਲੈ ਕੇ ਸਿੱਖ ਪੰਥ ਦੇ ਅੰਦਰੂਨੀ ਸਿਧਾਂਤ ਨੂੰ ਸਮਝਾਇਆ ਸੀ ਕਿ ਖਾਲਸਾ ਸੂਰਜ ਵੀ ਹੈ ਕਿਉਂਕਿ ਇਹ ਸਿਪਾਹੀ ਹੈ।ਇਹ ਚੰਦਰਮਾ ਰੂਪ ਵੀ ਹੈ ਕਿਉਂਕਿ ਇਹ ਸੰਤ ਹੈ। ਉਸ ਵੇਲੇ ਆਪ ਜੀ ਨੇ ਸੰਸਾਰ ਦੇ ਦੋ ਰੰਗੇਪਣ ਦਾ ਨਕਸ਼ਾ ਖਿੱਚਦਿਆਂ ਸੁੱਖ-ਦੁਖ, ਮਾਨ-ਅਪਮਾਨ, ਧੁੱਪ-ਛਾਂ, ਦਿਨ-ਰਾਤ, ਜੀਵਨ-ਮਰਨ, ਜਸ-ਅਪਜਸ, ਹਾਨੀ ਲਾਭ, ਚੰਗਾ-ਮਾੜਾ, ਗੁਰਮੁਖ-ਮਨਮੁੱਖ, ਉਚ-ਨੀਚ, ਗਰੀਬ-ਅਮੀਰ, ਸੱਜਣ-ਦੁਰਜਨ, ਆਦਿ ਦੇ ਉਦਾਹਰਣ ਦੇ ਕੇ ਬਹੁਤ ਹੀ ਅਦਭੁਤ ਨਜ਼ਾਰਾ ਸਿਰਜਿਆ ਸੀ।ਅਗਲੀ ਵਿਆਖਿਆ ਕਰਦਿਆਂ ਖਾਲਸੇ ਦੇ

ਦਯਾ ਅਤੇ ਸੂਰਬੀਰਤਾ ਆਦਿ ਗੁਣਾਂ ਦਾ ਉਹ ਅਲੰਕਾਰ ਬੰਨ੍ਹਿਆ ਸੀ ਕਿ ਸਾਰੀ ਸੰਗਤ ਮੰਤਰ ਮੁਗਧ ਹੋ ਕੇ ਆਪ ਜੀ ਦੇ ਵਿਚਾਰਾਂ ਤੋਂ ਵਾਰਨੇ ਬਲਿਹਾਰਨੇ ਜਾ ਰਹੀ ਸੀ। ਏਸੇ ਤਰ੍ਹਾਂ ਦੀ ਵਿਆਖਿਆ ਆਪ ਜੀ ਨੇ ਇੱਕ ਵਾਰ ਨਾਨਕਸਰ ਵਿਖੇ ਸਤਿਸੰਗਤ ਦੀ ਮਹਿਮਾ ਕਰਦਿਆਂ ਕੀਤੀ ਸੀ। ਜਿਸਦੀ ਰਿਕਾਰਡਿੰਗ ਨਿਊ ਉੱਤਮ ਭੰਡਾਰ ਨਾਨਕਸਰ ਵਾਲਿਆਂ ਨੇ ਕੀਤੀ ਸੀ ਤੇ ਉਹਨਾਂ ਪਾਸੋਂ ਅੱਜ ਵੀ ਉਸਦੀ ਕੈਸਟ ਮਿਲਦੀ ਹੈ। ਉਸ ਵੇਲੇ ਆਪ ਜੀ ਨੇ ਭਗਤ ਰਵਿਦਾਸ ਜੀ ਦਾ ਸ਼ਬਦ ਪੜ੍ਹਿਆ ਸੀ:-

"ਆਸਾ॥ ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏਹੈਗੰਧ ਸੁਗੰਧ ਨਿਵਾਸਾ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ॥
ਹਮ ਅਉਗਨ ਤੁਮ੍ ਉਪਕਾਰੀ॥੧॥ ਰਹਾਉ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥ ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥ (ਪੰਨਾ ੪੮੬)

ਉਸ ਵੇਲੇ ਆਪ ਜੀ ਨੇ ਆਖਿਆ ਸੀ ਕਿ ਇੱਕ ਉਹ ਮੱਖੀਆਂ ਹਨ ਜਿਹੜੀਆਂ ਕਿਸੇ ਨੂੰ ਕੁਝ ਨਹੀਂ ਕਹਿੰਦੀਆਂ ਪਰ ਲੋਕ ਉਹਨਾਂ ਨੂੰ ਪਸੰਦ ਨਹੀ ਕਰਦੇ। ਬਲਕਿ ਉਡਾਉਂਦੇ, ਭਜਾਉਂਦੇ ਤੇ ਮਾਰਦੇ ਹਨ। ਇੱਕ ਦੂਜੀਆਂ ਮੱਖੀਆਂ ਹਨ ਜਿੰਨ੍ਹਾਂ ਨੂੰ ਮਧੂ ਮੱਖੀਆਂ ਆਖਿਆ ਜਾਂਦਾ ਹੈ। ਜਿੰਨ੍ਹਾਂ ਦਾ ਡੰਗ ਕਾਫੀ ਤਿੱਖਾ ਤੇ ਦਰਦ ਦੇਣ ਵਾਲਾ ਹੁੰਦਾ ਹੈ। ਪਰ ਲੋਕ ਉਹਨਾਂ ਨੂੰ ਪਾਲਦੇ ਹਨ। ਸਰਕਾਰਾਂ ਉਹਨਾਂ ਦੇ ਫਾਰਮ ਬਣਾਉਣ ਉੱਪਰ ਪੈਸਾ ਖਰਚ ਕਰਦੀਆਂ ਹਨ। ਉਹ ਇਸ ਲਈ ਕਿ ਉਹਨਾਂ ਪਾਸ ਡੰਗ ਹੋਣ ਦੇ ਨਾਲ ਨਾਲ ਬਹੁਤ ਮਿੱਠਾ ਸ਼ਹਿਦ ਵੀ ਹੈ। ਦੂਜਾ ਉਹ ਇੱਕ ਘਰ ਵਿੱਚ ਰਹਿੰਦੀਆਂ ਹਨ ਤੇ ਓਥੇ ਵੀ ਏਨੇ ਪਿਆਰ ਨਾਲ ਕਿ ਇੱਕ ਛੱਤੇ ਉੱਪਰ ਹਜ਼ਾਰਾਂ ਦੀ ਤਾਦਾਦ ਵਿੱਚ ਇੱਕਠੀਆਂ ਮਿਲ ਬੈਠਦੀਆਂ ਹਨ। ਇੱਕ ਦੂਜੀ ਦੇ ਉੱਪਰ ਵੀ ਚੜ੍ਹਕੇ ਬਹਿ ਜਾਂਦੀਆਂ ਹਨ ਪਰ ਕਮਾਲ ਦੀ ਗੱਲ ਇਹ ਹੈ ਕਿ ਉਹ ਆਪਸ ਵਿੱਚ ਡੰਗ ਨਹੀਂ ਮਾਰਦੀਆਂ। ਇਕੱਲੀ ਇਕੱਲੀ ਮੱਖੀ ਸੈਂਕੜੇ ਫੁੱਲਾਂ ਉੱਪਰ ਬੈਠ ਕੇ, ਦਿਨ ਭਰ ਘੁੰਮ ਕੇ, ਉਸ ਥਾਂ ਲਿਆ ਕੇ ਸ਼ਹਿਦ ਦੇ ਭੰਡਾਰ ਵਿੱਚ ਹਿੱਸਾ ਪਾਉਂਦੀਆਂ ਹਨ। ਕਿਸਨੇ ਕਿੰਨਾ ਸ਼ਹਿਦ ਲਿਆਂਦਾ, ਕਿੱਥੋਂ ਲੇ ਕੇ ਆਂਦਾ ਜਾਂ ਨਾ ਲੈ ਕੇ ਆਂਦਾ ਇਸਦੀ ਕੋਈ ਵਿਚਾਰ ਨਹੀਂ ਕੀਤੀ ਜਾਂਦੀ। ਇਕੱਠਾ ਕਰਨ ਵਾਸਤੇ ਉਪਰਾਲਾ ਅੱਡ ਅੱਡ ਕਰਨਾ ਹੈ ਤੇ ਖਾਣਾ ਮਿਲਕੇ ਹੈ। ਇਸੇ ਤਰ੍ਹਾਂ ਸਿੱਖ ਨੂੰ ਗੁਰਬਾਣੀ ਉਪਦੇਸ਼ ਕਰਦੀ ਹੈ ਕਿ ਤੁਸੀਂ ਮਿਲ ਬੈਠਣ ਦਾ, ਭਾਈਚਾਰ ਦਾ, ਸੰਗਤ ਕਰਨ ਦਾ ਵੱਲ ਮਧੂਮੱਖੀਆਂ ਤੋਂ ਸਿੱਖੋ। ਇਸ ਪ੍ਰਕਾਰ ਦਾ ਉਪਦੇਸ਼ ਆਪ ਜੀ ਨੇ ਉਸ ਵੇਲੇ ਕੀਤਾ ਸੀ। ਕਿਸੇ ਇੱਕ ਸਿੰਘ ਨਾਲ ਤੁਹਾਡੀ ਤੂੰ ਤੜੱਕ ਵੀ ਹੋਈ ਸੀ ਤੇ ਉਸਦਾ ਜਵਾਬ ਵੀ ਆਪ ਨੇ ਕਾਫ਼ੀ ਤਸੱਲੀ ਬਖਸ਼ ਦਿੱਤਾ ਸੀ। ਪਰ ਕਿੱਡੇ ਦੁੱਖ

ਦੀ ਗੱਲ ਹੈ ਕਿ ਉਹ ਸਿਧਾਂਤ ਅੱਜ ਤੁਸੀਂ ਆਪ ਭੁੱਲੇ ਬੈਠੇ ਹੋਂ। ਤੁਸੀਂ ਉਸ ਵੇਲੇ ਕਿਹਾ ਸੀ ਕਿ ਜੇ ਆਪਸ ਵਿੱਚ ਹੀ ਆਪਾਂ ਡੰਗ ਚਲਾਉਂਦੇ ਰਹੇ ਤਾਂ ਕਾਰਜ ਕੋਈ ਨਹੀਂ ਨੇਪਰੇ ਚੜ੍ਹਨਾ।ਮਨੋਰਥ ਉੱਕਾ ਹੀ ਨਹੀਂ ਪੂਰੇ ਹੋਣੇ।ਪਰ ਅੱਜ ਸਭ ਤੋਂ ਤਿੱਖਾ ਡੰਗ ਤੁਹਾਡੇ ਵੱਲੋਂ ਚਲਾਇਆ ਜਾ ਰਿਹਾ ਹੈ। ਮਧੂਮੱਖੀਆਂ ਦੀ ਵਿਆਖਿਆ ਕਰਦੇ ਆਪ ਇੱਕ ਦੋ ਨੁਕਤੇ ਭੁੱਲ ਗਏ ਜੋ ਦਾਸ ਅਰਜ਼ ਕਰਦਾ ਹੈ।ਪਹਿਲਾ ਇਹ ਕਿ ਮੱਖੀਆਂ ਫੁੱਲਾਂ ਦੀ ਖੁਸ਼ਬੂ ਨੂੰ, ਰਸ ਨੂੰ ਪ੍ਰਾਪਤ ਤਾਂ ਮੁੱਖ ਰਾਹੀਂ ਕਰਦੀਆਂ ਹਨ ਤੇ ਉਸਦਾ ਤਿਆਗ ਗੁਦਾ ਰਾਹੀਂ ਹੁੰਦਾ ਹੈ ਅਰਥਾਤ ਜਿਸ ਸ਼ਹਿਦ ਦੀ ਮਿਠਾਸ ਦੀ ਸੱਚਾਈ ਨੂੰ, ਮਧੁਰਤਾ ਨੂੰ, ਉਸਦੀ ਗੁਣਵੱਤਾ ਨੂੰ, ਗੁਰਬਾਣੀ ਸਵੀਕਾਰ ਕਰਦੀ ਹੈ।ਵੈਦਿਕ ਸ਼ਾਸਤਰ ਅਨੇਕ ਰੋਗਾਂ ਦਾ ਨਾਸ਼ਕ ਦੱਸਦਾ ਹੈ।ਉਹ ਮਧੂਮੱਖੀਆਂ ਦੀ ਲੈਟਰੀਨ(ਪੁਰੀਸ਼) ਟੱਟੀ ਹੈ।ਜ਼ਰਾ ਵਿਚਾਰ ਕੇ ਵੇਖੋ ਕਿ ਜਿਸਦਾ ਮੰਦਰਾਂ ਵਿੱਚ ਵੀ ਭੋਗ ਲੱਗਦਾ ਹੈ ਉਸ ਪਦਾਰਥ ਦੀ ਉੱਤਪੱਤੀ ਕਿਵੇਂ ਹੁੰਦੀ ਹੈ।ਇੱਕ ਪਾਸੇ ਤਾਂ ਇਹ ਸ਼ਹਿਦ ਹੈ ਤੇ ਦੂਜੇ ਬੰਨੇ ਦਸ਼ਮੇਸ਼ ਦੀ ਕਲਮ 'ਚੋਂ ਨਿੱਕਲਿਆ ਸ੍ਰੀ ਦਸਮ ਗ੍ਰੰਥ ਰੂਪੀ ਮਧੂ ਹੈ। ਜਿਸਨੂੰ ਹੁਣ ਤੱਕ ਉਦਾਸੀ, ਨਿਰਮਲੇ, ਨਿਹੰਗ, ਨਾਮਧਾਰੀ, ਸੁਥਰੇ, ਸੇਵਾਪੰਥੀ, ਸਹਿਜਧਾਰੀ ਤੇ ਅੰਮ੍ਰਿਤਧਾਰੀ ਸਾਰੇ ਹੀ ਗੁਰੂ ਨਾਨਕ ਨਾਮ ਲੇਵਾ ਅਤੀ ਪਿਆਰ ਸਹਿਤ ਛਕਦੇ ਰਹੇ। ਪਰ ਉਸ ਵਿੱਚੋਂ ਅੱਜ ਤੁਹਾਨੂੰ ਇਕੱਲਿਆਂ ਨੂੰ ਬਦਬੂ ਕਿਵੇਂ ਆਉਣ ਲੱਗ ਪਈ? ਕਦੇ ਕਿਸੇ ਮੱਖੀ ਨੇ ਵੀ ਆਖਿਆ ਹੈ ਕਿ ਸ਼ਹਿਦ ਭਾਂਵੇਂ ਕਿਤਨਾ ਹੀ ਸਵਾਦ ਹੈ, ਕਿਤਨਾ ਹੀ ਮਿੱਠਾ ਹੈ ਪਰ ਕਿਉਂਕਿ ਇਸਦੀ ਉਤਪਾਦਨ ਪ੍ਰਣਾਲੀ ਠੀਕ ਨਹੀ ਇਸ ਲਈ ਇਸਨੂੰ ਮੈਂ ਨਹੀ ਖਾਂਦੀ। ਪਰ ਤੁਸੀਂ ਇੱਕ ਉੱਤਮ ਕੋਟੀ ਦੇ ਸਾਹਿਤ ਸੰਗੀਤ ਕਲਾ ਦੇ ਜਾਣੂੰ ਅੱਜ ਦਸਮ ਬਾਣੀ ਨੂੰ ਦਸ਼ਮੇਸ਼ ਦੀ ਕ੍ਰਿਤ ਮੰਨਣ ਤੋਂ ਹੀ ਮੁੱਕਰ ਰਹੇ ਹੋ। ਆਖਿਰ ਇਸ ਅੰਮ੍ਰਿਤ ਤੁੱਲ ਸ਼ਹਿਦ ਵਿੱਚ ਤੁਹਾਨੂੰ ਦੋਸ਼ ਕਿਵੇਂ ਦਿਸਣ ਲੱਗ ਪਏ।ਜਦੋਂ ਕਿ ਦਸਮ ਬਾਣੀ ਦੇ ਗੁੱਝੇ ਭੇਤਾਂ ਦਾ ਸਭ ਤੋਂ ਵੱਧ ਗਿਆਨ ਤੁਹਾਨੂੰ ਹੋਣਾ ਚਾਹੀਦਾ ਸੀ ਕਿਉਂਕਿ ਤੁਸੀਂ ਉਸ ਵਿਚਲੇ ਸ਼ਬਦ ਨਾਦ,ਸ਼ਬਦ ਧੁਨੀ ਤੇ ਉਸਦੀ ਸੰਗੀਤ ਆਤਮਿਕਤਾ ਨੂੰ ਵਧੇਰੇ ਜਾਣਸਕਦੇ ਹੋਂ।ਕਿਤਨੀ ਹੈਰਾਨਗੀ ਦੀ ਗੱਲ ਹੈ ਕਿ ਜਦੋਂ ਕੋਈ ਉਹਨਾਂ ਮਧੂਮੱਖੀਆਂ ਦੇ ਮੁਸ਼ਕਿਲ ਨਾਲ ਇਕੱਠੇ ਕੀਤੇ ਸ਼ਹਿਦ ਨੂੰ ਲੋਭੀ ਜਾਂ ਲਾਲਚੀ ਬਾਹਰੋਂ ਆਕੇ ਖੋਹਣਾ,ਚੋਣਾ ਚਾਹੁੰਦਾ ਹੈ ਤਾਂ ਉਹ ਇੱਕ ਜੁੱਟ ਹੋ ਕੇ ਉਸਦੇ ਪਿੱਛੇ ਪੈ ਜਾਂਦੀਆਂ ਹਨ।ਪੰਜਾਬ ਵਿੱਚ ਕਹਾਵਤਾਂ ਬਣੀਆਂ ਹੋਈਆਂ ਹਨ ਕਿ ਉਹ ਤਾਂ ਸਾਡੇ ਪਿੱਛੇ ਡੂੰਮਣੇ ਮਖਿਆਲ ਵਾਂਗੂੰ ਪੈ ਨਿੱਕਲੇ। ਪਰ ਅੱਜ ਤੁਸੀਂ ਉਸ ਸਾਡੇ ਕੀਮਤੀ ਸ਼ਹਿਦ ਦੀ ਰਾਖੀ ਕਰਨ ਵਾਲੇ ਜੱਥੇ ਦੇ ਆਗੂ ਹੋਣ ਦੀ ਬਜਾਇ ਉਲਟਾ ਇਹ ਭਾਸ਼ਣ ਦੇ ਰਹੇ ਹੋਂ ਕਿ ਇਹ ਤਾਂ ਸਾਡਾ ਸ਼ਹਿਦ ਹੀ ਨਹੀਂ।ਇਸ ਨਾਲੋਂ ਵੱਧ ਮੰਦੇ ਭਾਗ ਹੋਰ ਕੀ ਹੋ ਸਕਦੇ ਹਨ ਕਿ ਉਲਟੀ ਵਾੜ ਹੀ ਖੇਤ ਨੂੰ ਖਾਣ ਲੱਗ ਪਵੇ।ਰਾਖੇ ਹੀ ਉਜਾੜੂ ਹੋ ਜਾਣ।ਪਹਿਰੇਦਾਰ ਚੋਰਾਂ ਦੇ ਯਾਰ ਬਣ ਜਾਣ।ਵਿਰੋਧੀ ਤਾਂ ਚਾਹੁੰਦੇ ਹੀ ਇਹ ਹਨ ਕਿ ਪਹਿਲਾਂ ਤੁਹਾਡੇ ਗ੍ਰੰਥਾਂ ਵਿੱਚ ਸ਼ੰਕਾਵਾਂ ਪੈਦਾ ਕੀਤੀਆਂ ਜਾਣ, ਫਿਰ ਤਖ਼ਤਾਂ ਦੀ ਮਹੱਤਤਾ ਘਟਾਈ ਜਾਵੇ।ਤੇ ਸਭ ਤੋਂ ਖ਼ਾਲਸੇ

ਦੀ ਵੱਡੀ ਤਾਕਤ ਅੰਮ੍ਰਿਤ ਬਾਰੇ ਹੀ ਸ਼ੰਕਾ ਉਤਪੰਨ ਕੀਤੀ ਜਾਵੇ।ਮੈਂ ਇੱਕ ਵਾਰ ਨਹੀਂ ਅਨੇਕਾਂ ਵਾਰ ਸੋਚਿਆ ਹੈ ਕਿ ਵਰਤਮਾਨ ਸਿੱਖ ਰਹਿਤ ਮਰਿਯਾਦਾ ਦੇ ਵਿੱਚ ਜਦੋਂ ਪਖਿਆਨ ਚਰਿੱਤਰਾਂ ਦੇ ੪੦੪ ਚਰਿੱਤਰ ਦੇ ਅਖੀਰ ਵਿੱਚ ਆਈ ਬਾਣੀ 'ਚੌਪਈ ਸਾਹਿਬ' ਨੂੰ ਪੰਥ ਨੇ ਗੁਰਬਾਣੀ ਮੰਨ ਲਿਆ, ਰਾਮਾਵਤਾਰ ਦੇ 'ਪਾਂਇ ਗਹੇ ਜਬ ਤੇ ਤੁਮਰੇ' ਤੇ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਨੂੰ ਅਰਦਾਸ ਦੇ ਆਰੰਭ ਵਿੱਚ ਸਵੀਕਾਰ ਕਰ ਲਿਆ ਤਾਂ ਹੁਣ ਫਿਰ ਸ਼ੰਕਾ ਵਾਲੀ ਕਿਹੜੀ ਗੱਲ ਰਹਿ ਗਈ।ਇਸ ਲਈ ਇਹਨਾਂ ਕੱਚੇ -ਪਿੱਲਿਆਂ ਦੀ ਕਿਸੇ ਗੱਲ ਉੱਪਰ ਕੋਈ ਯਕੀਨ ਨਾ ਕਰੋ।ਇਹ ਸਭ ਬਰਸਾਤੀ ਨਾਲੇ ਤੇ ਵਰਖਾ ਰੁੱਤ ਦੇ ਡੱਡੂ ਹਨ ਇਹਨਾਂ ਵਾਸਤੇ ਹੀ ਨੀਤੀ ਗ੍ਰੰਥਾਂ ਵਿੱਚ ਅਗਲਿਆਂ ਨੇ ਮਸਲੇ ਘੜੇ ਹਨ ਕਿ ਇੱਕ ਵਾਰੀ ਚਾਰ ਪੈਰਾਂ ਵਾਲੇ ਜਾਨਵਰਾਂ ਦਾ ਅਤੇ ਉੱਡਣ ਵਾਲੇ ਪੰਛੀਆਂ ਦਾ ਇਹ ਰੌਲਾ ਪੈ ਗਿਆ ਸੀ ਕਿ ਸ੍ਰੇਸ਼ਠ ਕੌਣ ਹੈ?ਵਿਚਾਰ ਦਾ ਪੱਖ ਜਦੋਂ ਪਸ਼ੂਆਂ ਵਾਲੇ ਪਾਸੇ ਭਾਰੀ ਹੁੰਦਾ ਲੱਗਿਆ ਤਾਂ ਚਮਗਿੱਦੜ ਚੋਰੀ ਉੱਠਕੇ ਉਹਨਾਂ ਵਿੱਚ ਜਾ ਮਿਲੇ ਕਿ ਅਸੀਂ ਤਾਂ ਚਾਰ ਪਾਏ ਹਾਂ ਤੇ ਤੁਹਾਡੀ ਬੰਸ ਦੇ ਰਤਨ ਹਾਂ ਪਰ ਜਦੋਂ ਪੱਲੜਾ ਪੰਛੀਆਂ ਦਾ ਭਾਰੀ ਹੁੰਦਾ ਜਾਪਿਆ ਤਾਂ ਉੱਡ ਕੇ ਉਹਨਾਂ ਵੱਲ ਜਾ ਬੈਠੇ ਕਿ ਅਸੀਂ ਤਾਂ ਭੇਤ ਲੈਣ ਗਏ ਸੀ ਭਾਈਚਾਰਾ ਤਾਂ ਸਾਡਾ ਆਪ ਜੀ ਨਾਲ ਹੀ ਹੈ ਪਰ ਰੱਬ ਦੀ ਮਰਜ਼ੀ ਅਜਿਹੀ ਬਣੀ ਕਿ ਪਸ਼ੂਆਂ ਤੇ ਪੰਛੀਆਂ ਦਾ ਸਮਝੌਤਾ ਹੋ ਗਿਆ।ਇਕੱਠੇ ਭੋਜਨ ਕਰਨ ਦਾ ਪ੍ਰੋਗਰਾਮ ਬਣ ਗਿਆ।ਸ਼ਾਕਾਹਾਰੀ ਹੰਸ, ਸਾਰਸ,ਤੋਤੇ ਕਬੂਤਰ,ਗਊਆਂ ਮ੍ਰਿਗ ਹਾਥੀ ਇੱਕ ਪਾਸੇ ਤੇ ਮਾਸਾਹਾਰੀ ਸ਼ਿਕਰੇ ਬਾਜ਼, ਸ਼ੇਰ ਗਿੱਦੜ,ਆਦਿ ਇੱਕ ਪਾਸੇ।ਪਰ ਚਮਗਿੱਦੜ ਜਦੋਂ ਪਸ਼ੂਆਂ ਵਾਲੇ ਪਾਸੇ ਗਏ ਤਾਂ ਸਿੰਘ ਹੁਰਾਂ ਨੇ ਭਬਕ ਮਾਰਕੇ ਆਖਿਆ 'ਪਾੜਕੇ ਖਾਜਾਂਗੇ ਜੇ ਏਧਰ ਬੈਠੇ ਤਾਂ ਤੁਸੀਂ ਤਾਂ ਦੋਗਲੇ ਹੋ ਓਏ!' ਉਹਨਾਂ ਨੇ ਪੰਛੀਆਂ ਦੀ ਪੰਗਤ ਵਿੱਚ ਸ਼ਿਰਕਤ ਕੀਤੀ ਤਾਂ ਬਾਜ਼ ਗਿਰਝਾਂ ਤੇ ਸ਼ਿਕਰੇ ਪੈ ਨਿੱਕਲੇ ਕਿ ਹੱਡੀਆਂ ਵੀ ਨਹੀਂ ਭਾਲੀਆਂ ਥਿਆਉਣੀਆਂ ਜੇ ਏਧਰ ਝਾਕੇ ਤਾਂ ਤੁਹਾਡਾ ਕੁਪੱਤਿਓ ਕੋਈ ਦੀਨ ਈਮਾਨ ਵੀ ਹੈ? ਇਸ ਲਈ ਆਪਣੇ ਪਿਤਾ ਪੁਰਖੀ ਰਾਹ ਨੂੰ ਪਿਆਰਿਓ ਨਾ ਤਿਆਗੋ।

ਹੁਣ ਜ਼ਰਾ ਮਧੂਮੱਖੀਆਂ ਵਾਲੇ ਪ੍ਰਸੰਗ ਨੂੰ ਹੀ ਥੋੜ੍ਹਾ ਹੋਰ ਵਿਸਥਾਰ ਨਾਲ ਵਿਚਾਰਦੇ ਹਾਂ ਕਿ ਮਧੂ ਮੱਖੀਆਂ ਵੀ ਤਿੰਨ ਪ੍ਰਕਾਰ ਦੀਆਂ ਹਨ।ਡੂੰਮਣੀਆਂ, ਫਾਰਮੀ ਤੇ ਦੇਸੀ।ਡੂੰਮਣੀਆਂ ਦਾ ਆਕਾਰ ਵੱਡਾ, ਏਕਤਾ ਵੱਧ, ਛੱਤਾ ਲੰਬਾ ਚੌੜਾ, ਸ਼ਹਿਦ ਜ਼ਿਆਦਾ,ਡੰਗ ਖਤਰਨਾਕ। ਪਰ ਉਹਨਾਂ ਦੇ ਸ਼ਹਿਦ ਵਿੱਚ ਵੈਦਾਂ ਹਕੀਮਾਂ ਨੇ ਗੁਣ ਘੱਟ ਮੰਨੇ ਹਨ। ਜੇ ਲੋਕਾਂ ਨੂੰ ਪੁੱਛੀਏ ਤਾਂ ਉਹਨਾਂ ਦਾ ਉੱਤਰ ਹੋਵੇਗਾ ਪਤਾ ਨਹੀ ਕਿਉਂ?ਪਰ ਦਾਸ ਦੀ ਜਾਣਕਾਰੀ ਅਨੁਸਾਰ ਡੂੰਮਣੇ ਮਖਿਆਲ ਦੀਆਂ ਮੱਖੀਆਂ ਫੁੱਲਾਂ ਨਾਲੋਂ ਰੁੱਖਾਂ ਬ੍ਰਿਖਾਂ ਤੇ ਦੂਜੀਆਂ ਬਨਸਪਤੀਆਂ ਉੱਤੇ ਵੱਧ ਬੈਠਦੀਆਂ ਹਨ। ਜਿਸ ਕਰਕੇ ਉਹਨਾਂ ਦਾ ਸ਼ਹਿਦ ਪਤਲਾ, ਮਾਤਰਾ ਵਿੱਚ ਜ਼ਿਆਦਾ, ਪਰ ਗੁਣਵਾਨ ਘੱਟ ਹੁੰਦਾ ਹੈ।ਦੂਜੀ ਕਿਸਮ ਹੈ ਫਾਰਮ ਵਾਲੀਆਂ ਦੀ।ਉਹਨਾਂ ਵਿਚਾਰੀਆਂ ਨੂੰ ਦੂਰੋਂ ਦੁਰਾਡੇ ਫੁੱਲਾਂ ਉੱਪਰ ਜਾਣ ਦਾ ਤਾਂ ਸਮਾਂ ਹੀ ਨਹੀਂ ਮਿਲਦਾ।

ਫਾਰਮਾਂ ਵਾਲੇ ਉਹਨਾਂ ਦੇ ਵੱਸਣ ਰਹਿਣ ਦੇ ਥਾਂ ਉੱਪਰ ਹੀ ਗੰਦਾ ਗੁੜ, ਸੜੇ ਬਲੇ ਗੰਨਿਆਂ ਦਾ ਰੌਹ, ਹਲਵਾਈਆਂ ਦੀਆਂ ਬੇਕਾਰ ਹੋਈਆਂ ਮਠਿਆਈਆਂ ਤੇ ਸਸਤੇ ਭਾਅ ਦੀ ਘੋਲੀ ਹੋਈ ਖੰਡ ਤੇ ਦੁਨੀਆਂ ਬਰ ਦੇ ਬੇਹੇ ਤਬੇਹੇ, ਗਲੇ ਪਲੇ ਫਲ ਆਦਿ ਉੱਥੇ ਸੁੱਟ ਦਿੰਦੇ ਹਨ। ਜਿੱਥੋਂ ਬੈਠ ਕੇ ਉਹ ਵਿਚਾਰੀਆਂ ਢਿੱਡ ਭਰਦੀਆਂ ਹਨ ਤੇ ਫਿਰ ਉਹੋ ਜਿਹੇ ਹੀ ਗੁਣ ਉਹਨਾਂ ਦੇ ਸ਼ਹਿਦ ਵਿੱਚ ਮਿਲਦੇ ਹਨ। ਤੀਜੀ ਕਿਸਮ ਹੈ ਦੇਸੀ ਮੱਖੀਆਂ ਦੀ। ਜਿੰਨ੍ਹਾਂ ਦਾ ਅਕਾਰ ਛੋਟਾ ਹੁੰਦਾ ਹੈ, ਗਿਣਤੀ ਵਿੱਚ ਵੀ ਘੱਟ ਹੁੰਦੀਆਂ ਹਨ, ਛੱਤਾ ਵੀ ਬਹੁਤਾ ਵੱਡਾ ਨਹੀਂ ਹੁੰਦਾ ਤੇ ਉਸ ਵਿੱਚੋਂ ੨੦੦ ਗ੍ਰਾਮ ਤੋਂ ਵੱਧ ਸ਼ਹਿਦ ਵੀ ਨਹੀਂ ਨਿੱਕਲਦਾ। ਪਰ ਉਹ ਗੁਣਕਾਰੀ ਬਹੁਤ ਹੁੰਦਾ ਹੈ। ਕਿਉਂਕਿ ਇੱਕ ਤਾਂ ਸਿਵਾਏ ਫੁੱਲ ਤੋਂ ਉਹ ਹੋਰ ਕਿੱਧਰੋਂ ਰਸ ਲੈਂਦੀਆਂ ਹੀ ਨਹੀਂ। ਫਿਰ ਉਹਨਾਂ ਦੀ ਪਵਿੱਤਰਤਾ ਪਸੰਦਗੀ ਦਾ ਆਲਮ ਇਹ ਹੈ ਕਿ ਨਲਕੇ ਜਾਂ ਟੂਟੀ ਵਿੱਚੋਂ ਹੇਠਾਂ ਡਿੱਗੇ ਪਾਣੀ ਉੱਪਰ ਬੈਠਣ ਦੀ ਬਜਾਇ ਟੂਟੀ ਜਾਂ ਪਾਈਪ ਦੇ ਮੂੰਹ ਵਿੱਚੋਂ ਨਿੱਕਲ ਰਹੇ ਪਾਣੀ ਨੂੰ ਮੂੰਹ ਲਾਕੇ ਪੀਣਗੀਆਂ। ਫਿਰ ਉਹਨਾਂ ਦੀ ਤਬੀਅਤ ਆਜ਼ਾਦ ਹੁੰਦੀ ਹੈ। ਉਹ ਕਿਸੇ ਦੀਆਂ ਗੁਲਾਮ ਨਹੀਂ ਹੁੰਦੀਆਂ। ਉਹਨਾਂ ਦਾ ਸੁਭਾਅ ਸੰਗਾਊ ਹੁੰਦਾ ਹੈ। ਆਪਣਾ ਘਰ ਉਹ ਪਰਦੇ ਵਿੱਚ ਬਣਾਉਂਦੀਆਂ ਹਨ। ਉਹਨਾਂ ਦੇ ਛੱਤੇ ਤੱਕ ਕਿਸੇ ਦਾ ਜਲਦੀ ਹੱਥ ਨਹੀਂ ਪਹੁੰਚ ਸਕਦਾ। ਉਹ ਬਹੁਤ ਹੀ ਬਿੱਖੜੇ ਤੇ ਬਿਖਮ ਅਸਥਾਨ ਉੱਪਰ ਆਪਣਾ ਵਾਸਾ ਰੱਖਦੀਆਂ ਹਨ। ਸੋ ਇਹੋ ਉਦਾਹਰਣ ਅੱਜ ਸਾਡੇ ਧਾਰਮਿਕ ਆਗੂਆਂ ਉੱਪਰ ਲਾਗੂ ਹੁੰਦਾ ਹੈ ਉਹ ਭਾਂਵੇਂ ਕਥਾ ਵਾਚਕ ਹਨ,ਜਾਂ ਕੀਰਤਨੀਏ। ਉਹਨਾਂ ਵਿੱਚੋਂ ਕੁਝ ਸੱਜਣ ਡੂੰਮਣੇ ਮਖਿਆਲ ਵਾਂਗੂੰ ਇੱਕ ਖਾਸ ਵਰਗ ਨਾਲ ਸੰਬੰਧ ਰੱਖਦੇ ਹਨ। ਉਹਨਾਂ ਦੀ ਸ਼ਨਾਖਤ ਉਹਨਾਂ ਦੀਆਂ ਲੰਬੀਆਂ ਕਾਰਾਂ, ਅੰਗਰੇਜ਼ੀ ਰਾਇਫਲਾਂ,ਤੇ ਚਟਕੀਲੇ ਮਟਕੀਲੇ ਚਾਟੜਿਆਂ ਤੋਂ ਹੋ ਜਾਂਦੀ ਹੈ। ਜਿਹੜੇ ਉਹਨਾਂ ਦੇ ਅੱਗੇ ਪਿੱਛੇ ਇਉਂ ਘੇਰਾ ਘੱਤ ਕੇ ਤੁਰਦੇ ਹਨ ਜਿਵੇਂ ਮੇਲੇ ਵਿੱਚੋਂ ਕੋਈ ਸੋਹਣੀ ਬੀਬੀ ਲੁਕੋ ਕੇ ਲੰਘਾਈਦੀ ਹੈ। ਦੂਜੇ ਉਪਦੇਸ਼ਕ ਹਨ ਫਾਰਮੀ ਮਧੂਮੱਖੀਆਂ ਵਰਗੇ। ਉਹ ਵੇਖਣ ਵਿੱਚ ਤਾਂ ਭਾਵੇਂ ਧਾਰਮਿਕ ਲੋਕ ਹੀ ਪ੍ਰਤੀਤ ਹੁੰਦੇ ਹਨ ਪਰ ਉਹਨਾਂ ਦਾ ਕੋਈ ਦੀਨ ਈਮਾਨ,ਧਰਮ ਧਤਾ,ਸਿਧਾਂਤ ਪੱਖ,ਸੋਚ ਆਚਰਣ,ਸੁੱਚ ਸੰਜਮ ਜਾਂ ਨਿੱਤਨੇਮ ਨਹੀਂ ਹੁੰਦਾ। ਉਹਨਾਂ ਦੀ ਜਾਤ ਪੱਤ, ਕੁਲ ਗੋਤ,ਗੁਰ ਗਿਆਨ ਸਭ ਕੁਝ ਪੈਸਾ, ਪਦਵੀ ਜਾਂ ਚੌਧਰ ਹੁੰਦਾ ਹੈ। ਇਹਨਾਂ ਲਈ ਤੇ ਆਪਣੇ ਵੱਡੇ ਡੇਰੇ, ਠਾਠ ਤੇ ਆਸ਼ਰਮ ਲਈ ਉਹ ਕਿਸੇ ਹੱਦ ਤੱਕ ਵੀ ਗਿਰ ਸਕਦੇ ਹਨ। ਕਿਉਂਕਿ ਉਹਨਾਂ ਦਾ ਸੰਬੰਧ ਫਾਰਮੀ ਮੱਖੀਆਂ ਨਾਲ ਹੈ। ਤੀਜੀ ਕਿਸਮ ਹੈ ਉਹਨਾਂ ਗੁਰਸਿੱਖ ਗੁਰਮਤਿ ਖੋਜੀ, ਸੱਚ ਦੇ ਆਸ਼ਿਕਾਂ ਤੇ ਉਪਾਸਕਾਂ ਦੀ। ਜਿੰਨ੍ਹਾਂ ਨੂੰ ਲੋਕ ਬਹੁਤ ਘੱਟ ਜਾਣਦੇ ਹਨ ਤੇ ਉਹ ਵੀ ਲੁਕਾਈ ਨਾਲ ਕੋਈ ਖਾਸ ਸੰਬੰਧ ਨਹੀਂ ਰੱਖਦੇ। ਉਹ ਕਦੇ ਵੀ ਸਬਰ, ਸ਼ੁਕਰ, ਸਿਮਰਨ, ਸੰਤੋਖ, ਸਦਾਚਾਰ,ਸੱਚ,ਸੁੱਚ,ਸੰਜਮ ਆਦਿ ਸ਼ੁਭ ਗੁਣਾਂ ਦਾ ਦਾਮਨ ਨਹੀਂ ਛੱਡਦੇ। ਉਹਨਾਂ ਦੀ ਆਪਣੇ ਇਸ਼ਟ ਗੁਰੂ ਉੱਪਰ ਪੂਰੀ ਸ਼ਰਧਾ, ਹਿਰਦਾ ਆਕਾਸ਼ ਵਾਂਗੂੰ ਨਿਰਮਲ, ਇਰਾਦੇ ਪਹਾੜਾਂ ਵਰਗੇ,ਗੰਭੀਰਤਾ ਸਮੁੰਦਰਾਂ ਸਮਾਨ,ਦਯਾ ਦਾਨ

ਤੇ ਧੀਰਜ ਦੇ ਮੁਜੱਸਮੇ, ਹੱਕ ਸੱਚ ਉੱਪਰ ਪਹਿਰਾ ਦੇਣ ਵਾਲੇ, ਗੁਰੂ ਅਤੇ ਗੁਰਬਾਣੀ ਦੇ ਪੱਕੇ ਧਾਰਨੀ ਹੁੰਦੇ ਹਨ। ਪਰ ਇਹਨਾਂ ਦੇਸੀ ਕਿਸਮ ਦੇ ਫੱਕੜਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ। ਇਹਨਾਂ ਪਾਸੋਂ ਨਾਮ ਰੂਪੀ ਸ਼ਹਿਦ ਪ੍ਰਾਪਤ ਕਰਨਾ ਵੀ ਕੋਈ ਸੌਖਾ ਕੰਮ ਨਹੀਂ। ਕਿਉਂਕਿ ਇਹਨਾਂ ਵਾਸਤੇ ਗੁਰਬਾਣੀ ਦਾ ਕਥਨ ਹੈ:-

ਗਉੜੀ ਮਹਲਾ ੧॥ ਬੋਲਹਿ ਸਾਚੁ ਮਿਥਿਆ ਨਹੀ ਰਾਈ॥
ਚਾਲਹਿ ਗੁਰਮੁਖਿ ਹੁਕਮਿ ਰਜਾਈ॥
ਰਹਹਿ ਅਤੀਤ ਸਚੇ ਸਰਣਾਈ॥ (ਪੰਨਾ ੨੨੭)

ਅਤੇ

"ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥
(ਪੰਨਾ ੯੩੮)"

ਤੇ ਇੱਕ ਪੰਜਾਬੀ ਦਾ ਅਦੀਬ ਲਿਖਦਾ ਹੈ

"ਚਿੱਪੀ, ਕੰਬਲੀ ਨਾਲ ਪ੍ਰੀਤ ਡਾਢੀ, ਨਹੀਂ ਹੋਂਵਦੀ ਹੋਰ ਜਾਗੀਰ ਕੋਲੇ।
ਝਿੜਕ ਦੇਂਵਦੇ ਰਾਜਿਆਂ ਰਾਣਿਆਂ ਨੂੰ, ਦੇਕੇ ਪਿਆਰ ਬਿਠਾਂਵਦੇ ਕੀਰ ਕੋਲੇ॥"

ਦਾਸ ਦੀਆਂ ਦੋ ਲਾਈਨਾਂ ਹਨ:

"ਈਨ ਕਦੇ ਨਹੀਂ ਮੰਨਦੇ ਉਹ ਜ਼ਾਲਿਮ ਜ਼ਰਵਾਣਿਆਂ ਦੀ।
ਲੇਕਿਨ ਫੜ੍ਹਦੇ ਪਿਆਰ ਨਾਲ ਬਾਂਹ ਨੀਚ ਨਿਤਾਣਿਆਂ ਦੀ॥
ਬ੍ਰਹਮਦੇਵ ਉਹ ਗੁਰਮੁਖ ਗਾਡੀ ਰਾਹ ਚਲਾਉਂਦੇ ਨੇ।
ਇਹੋ ਜਿਹੇ ਇਨਸਾਨ ਜਗਤ ਦੀ ਸ਼ਾਨ ਵਧਾਉਂਦੇ ਨੇ॥"

ਪਰ ਅਫਸੋਸ ਇਸ ਗੱਲ ਦਾ ਹੈ ਕਿ ਇਸ ਕਿਸਮ ਦੀਆਂ ਮਧੂ ਮੱਖੀਆਂ ਅੱਜ ਕੱਲ੍ਹ ਪੰਜਾਬ ਵਿੱਚ ਬਹੁਤ ਘੱਟ ਹਨ। ਕਿਉਂਕਿ ਇਹਨਾਂ ਦੇ ਵਸਣ ਯੋਗ ਗਹਿਰੇ ਬਣ, ਨਰਮੇ ਕਪਾਹ ਦੀਆਂ ਛਟੀਆਂ ਦੇ ਢੇਰ, ਛੱਪਰਾਂ ਕੁੱਲੀਆਂ ਤੇ ਗੁੰਮਟਾਂ ਦੇ ਪਿਛਵਾੜੇ, ਸੰਘਣੀਆਂ ਝਿੜੀਆਂ, ਉੱਚੇ ਟਿੱਬੇ, ਜੰਗਲਾਂ ਵਿੱਚ ਵਸੇ ਡੇਰੇ ਤੇ ਮਠ ਹੁਣ ਪੰਜਾਬ ਵਿੱਚ ਕਿਧਰੇ ਵੀ ਨਹੀਂ ਮਿਲਦੇ ਤਾਂ ਫਿਰ ਮਧੂ ਮੱਖੀਆਂ ਵੀ ਕਿਨਾਰੇ ਕਰ ਗਈਆਂ। ਇਹਨਾਂ ਦਾ ਸ਼ਹਿਦ ਕਦੇ ਕਦੇ ਕਿਸੇ ਮਾਹੀ ਪਾਲੀ ਪਾਸੋਂ ਸਿਫਾਰਿਸ਼ ਕਰਕੇ ਛਟਾਂਕ ਦੋ ਛਟਾਂਕ ਭਾਵੇਂ ਮਿਲ ਜਾਵੇ ਨਹੀਂ ਤਾਂ ਨਹੀਂ। ਇਹੋ ਹਾਲ ਇਸ ਕਿਸਮ ਦੇ ਬ੍ਰਹਮਦਰਸ਼ੀ, ਬ੍ਰਹਮ ਅਨੁਭਵੀ ਮਹਾਤਮਾ ਦਾ ਹੈ। ਇਹ ਪੰਜ ਦਰਿਆਵਾਂ ਦੀ ਧਰਤੀ ਦਾ ਵਾਤਾਵਰਣ ਹੁਣ ਉਹਨਾਂ ਦੇ ਅਨੁਕੂਲ ਵੀ ਨਹੀਂ ਰਿਹਾ। "ਮਾਹੌਲ ਖਰਾਬ ਹੈ"। ਕਹਿੰਦੇ ਹਨ ਸਾਉਣ ਦੇ ਮਹੀਨੇ ਕੋਇਲਾਂ ਬੋਲਣਾ ਛੱਡ ਜਾਂਦੀਆਂ ਹਨ। ਕਿਸੇ ਕੌਇਲ ਨੂੰ ਕਿਸੇ ਗੁਣੀ ਨੇ ਪੁੱਛਿਆ ਕਿ ਬਸੰਤ ਰੁੱਤ ਵਿੱਚ ਤਾਂ ਤੂੰ ਰਾਗ ਤਰਾਨੇ ਛੇੜ ਕੇ ਸਾਰੇ ਜੰਗਲ ਬੇਲੇ ਨੂੰ ਸੰਗੀਤਮਯ ਕਰਦੀ ਰਹੀ ਤੇ ਹੁਣ ਵਰਖਾ ਦੀ ਰੁੱਤ ਵਿੱਚ ਤੈਨੂੰ ਕੀ ਹੋ ਗਿਆ ਤਾਂ ਉਸਨੇ ਅੱਗੋਂ ਆਖਿਆ :-

"ਪਾਵਸ ਰੁੱਤ ਕੇ ਆਉਣ ਤੇ ਕੋਕਿਲ ਹੋ ਗਈ ਮੌਣ।
ਦਾਦੁਰ ਵਕਤਾ ਬਣ ਗਏ ਹਮਰੀ ਸੁਨਤਾ ਕੌਣ॥"

ਭਾਵ ਕੋਇਲ ਨੇ ਆਖਿਆ ਕਿ ਸਾਉਣ ਵਿੱਚ ਡੱਡੂਆਂ ਦੀ ਟਰਾਂ-ਟਰਾਂ ਦੀ ਭੈਰਵੀ ਛਿੜ ਪੈਂਦੀ ਹੈ ਇਸ ਲਈ ਅਸੀਂ ਇਸ ਰੁੱਤੇ ਚੁੱਪ ਰਹਿਣ ਵਿੱਚ ਹੀ ਭਲਾ ਮਹਿਸੂਸ ਕੀਤਾ ਫਿਰ ਮਧੂ ਮੱਖੀਆਂ ਦੀ ਇੱਕ ਹੋਰ ਖਾਸੀਅਤ ਜਾਂ ਵਿਸ਼ੇਸ਼ਤਾ ਹੈ ਕਿ ਉਹਨਾਂ ਦੀ ਇੱਕ ਰਾਣੀ ਮੱਖੀ ਹੁੰਦੀ ਹੈ। ਜਿਸਦੇ ਪਿੱਛੇ ਉਹ ਸਾਰੀਆਂ ਹੀ ਲੱਗ ਤੁਰਦੀਆਂ ਹਨ। ਸਿੱਖ ਕੌਮ ਦਾ ਦੁਖਾਂਤ ਹੁਣ ਇਹ ਵੀ ਹੈ ਕਿ ਜਿਸ ਨਾਲ ਵੀ ਗੱਲ ਕਰਦੇ ਹਾਂ ਉਸਦਾ ਉੱਤਰ ਮਿਲਦਾ ਹੈ ਕਿ "ਰਾਣੀ ਮੱਖੀ ਤਾਂ ਮੈਂ ਹਾਂ ਹੋਰਾਂ ਦੇ ਪਿੱਛੇ ਕਿਉਂ ਤੁਰੇ ਫਿਰਦੇ ਹੋ'?

ਬਾਕੀ ਮਧੂ ਮੱਖੀ ਦਾ ਤੇ ਮਧੂ ਦਾ ਦ੍ਰਿਸ਼ਟਾਂਤ ਗੁਰਬਾਣੀ ਵਿੱਚ ਹੋਰ ਵੀ ਅਨੇਕ ਥਾਂਵੀਂ ਆਉਂਦਾ ਹੈ। ਪਰ ਇਥੇ ਅਸੀਂ ਭਗਤ ਕਬੀਰ ਜੀ ਦਾ ਇੱਕ ਸ਼ਲੋਕ ਸੰਗਤ ਦੀ ਭੇਟ ਕਰਨਾ ਚਾਹਾਂਗੇ।

" ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ॥
ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥ " (ਪੰਨਾ ੧੩੭੩)

ਭਾਵ ਮਧੂਕਰ ਦੀ ਬਿਰਤੀ ਸਰਵਸ੍ਰੇਸ਼ਠ ਬਿਰਤੀ ਹੈ ਧਰਮ ਦੇ ਖੋਜੀਆਂ, ਲੇਖਕਾਂ,ਪ੍ਰਚਾਰਕਾਂ ਤੇ ਸਾਧਕਾਂ ਲਈ। ਕਿਉਂਕਿ ਜਿਵੇਂ ਮਧੂਮੱਖੀ ਇੱਕ ਫੁੱਲ ਦੀ ਬਜਾਇ ਹਰ ਪ੍ਰਕਾਰ ਦੇ ਮਹਿੰਗੇ ਸਸਤੇ, ਸੋਹਣੇ ਕੁਸੋਹਣੇ, ਔਖੇ ਥਾਂ ਲੱਗੇ ਤੇ ਸੌਖੇ ਥਾਂ ਉਗਮੇ, ਹਰ ਥਾਂ ਦੇ ਫੁੱਲ ਦਾ ਰਸ ਗ੍ਰਹਿਣ ਕਰਦੀਆਂ ਹਨ। ਇਸੇ ਪ੍ਰਕਾਰ ਹੱਕ ਦੇ ਮੁਤਲਾਸ਼ੀ ਤੇ ਸੱਤ ਦੇ ਸੰਸ਼ੋਧਕ ਜਾਂ ਗਿਆਨ ਦੇ ਗਵੇਸ਼ਕ, ਤੱਤ ਦਰਸ਼ੀ ਵਿਦਵਾਨ ਵੀ ਸਾਰੇ ਧਰਮਾਂ, ਧਰਮ ਗ੍ਰੰਥਾਂ ਤੇ ਸੰਸਕ੍ਰਿਤੀਆਂ ਤੋਂ ਉਪਦੇਸ਼ ਗ੍ਰਹਿਣ ਕਰਦੇ ਹਨ। ਸਤਿ ਵਸਤੂ ਜਾਂ ਸਾਰ ਵਸਤੂ ਉਹਨਾਂ ਨੂੰ ਜਿੱਥੋਂ ਵੀ ਪ੍ਰਾਪਤ ਹੁੰਦੀ ਹੈ ਉਹ ਉਸਨੂੰ ਉਸ ਥਾਂ ਤੋਂ ਪ੍ਰਾਪਤ ਕਰਨ ਲੱਗਿਆਂ ਕੋਈ ਸੰਕੋਚ ਨਹੀਂ ਕਰਦੇ। ਜਿਸਦਾ ਸਭ ਤੋਂ ਵੱਡਾ ਉਦਾਹਰਣ ਗੁਰਬਾਣੀ ਹੈ। ਸਾਡੇ ਸਤਿਗੁਰੂ ਹਨ। ਜਿੰਨ੍ਹਾਂ ਨੂੰ ਪ੍ਰਕਾਂਡ ਪੰਡਿਤ, ਮਹਾਨ ਕਵੀ ਤੇ ਸੰਗੀਤ ਵੇਤਾ ਜੈ ਦੇਵ, ਕੋਮਲ ਭਾਵਾਂ ਦੇ ਸਵਾਮੀ, ਛੀਂਬੇ ਜਾਤੀ ਵਿੱਚੋਂ ਭਗਤ ਨਾਮਦੇਵ ਨਿਮਰਤਾ ਅਤੇ ਕਟਾਕਸ਼ ਪ੍ਰਧਾਨ ਰਚਨਾ ਦੇ ਰਚਨਾਹਾਰ ਭਗਤ ਰਵਿਦਾਸ। ਤਰਕ ਪ੍ਰਧਾਨ ਭਾਵ ਇੱਕ ਸਰਜਨ ਦੀ ਸੋਚ ਰੱਖਣ ਵਾਲੇ ਨਿਰਗੁਣੀਆ ਧਾਰਾ ਦੇ ਮੋਢੀ ਕਬੀਰ ਸਾਹਿਬ। ਇਸਲਾਮ ਦੇ ਸਤਿ ਸਿਧਾਂਤ ਦੇ ਉਪਾਸਕ, ਮੁਸਲਮਾਨ ਅਤੇ ਸੂਫੀ ਦਰਵੇਸ਼ ਬਾਬਾ ਫਰੀਦ। ਸਿੱਧੀ ਸਾਦੀ ਅਤੇ ਜੱਟ ਕੀ ਬੋਲੀ ਵਿੱਚ ਗੱਲ ਕਰਨ ਵਾਲੇ ਜੱਟ ਭਗਤ ਧੰਨਾ ਜੀ। ਸਭ ਇੱਕ ਸਮਾਨ ਜਾਪਦੇ ਹਨ। ਜਿਸਦੀ ਵਿਚਾਰ ਵੀ ਆਪ ਨੇ ਜਗਤ ਲਈ ਕਲਿਆਣਕਾਰੀ ਸਮਝੀ ਓਸੇ ਨੂੰ ਹੀ ਸਵੀਕਾਰ ਕਰ ਲਿਆ। ਉਹਨਾਂ ਨੇ ਹਿੰਦੂਆਂ ਨੂੰ ਅੰਨ੍ਹੇ ਤੇ ਤੁਰਕਾਂ ਨੂੰ ਕਾਣੇ, ਬ੍ਰਾਹਮਣਾਂ ਨੂੰ ਪੰਡੀਏ ਜਾਂ ਆਨ ਬਾਟ ਨਾ ਆਉਣ ਵਾਲੇ ਆਖਣ ਵਾਲੇ ਸਾਰੇ ਸਤਿਪੁਰਖਾਂ ਦੇ ਸ਼ਬਦਾਂ ਦੇ ਅੰਦਰੂਨੀ ਭਾਵ ਨੂੰ ਸਮਝਿਆ ਹੈ। ਜੇ ਕਿਧਰੇ ਕੋਈ ਭਾਵ ਅਸ਼ਲੀਲਤਾ ਵਾਲੇ ਪਾਸੇ ਵੀ ਜਾਂਦਾ ਹੈ ਜਿਵੇਂ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੭੭ ਉੱਪਰ ਭਗਤ ਕਬੀਰ ਜੀ ਦਾ ਸ਼ਬਦ ਹੈ :

"ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ"

ਆਦਿ ਅਪਨਾਉਣ ਤੋਂ ਵੀ ਆਪ ਜੀ ਨੇ ਕੋਈ ਗੁਰੇਜ਼ ਨਹੀਂ ਕੀਤਾ।

ਠੀਕ ਏਸੇ ਵਿਧੀ ਨੂੰ ਦਸਮ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਅਪਣਾਇਆ ਹੈ ਉਹਨਾਂ ਨੇ ਪ੍ਰਾਣੀ ਮਾਤਰ ਨੂੰ ਤੇ ਵਿਸ਼ੇਸ਼ ਕਰਕੇ ਆਪਣੇ ਖਾਲਸਾ ਸਮਾਜ ਨੂੰ ਸੱਚ ਦ੍ਰਿੜਾਉਣ ਵਾਸਤੇ, ਝੂਠ ਨੂੰ, ਕੂੜ ਕੁਫਰ ਤੇ ਕੁਸੱਤ ਨੂੰ ਨੰਗਿਆਂ ਕਰਨ ਵਾਸਤੇ ਜਿੱਥੋਂ ਵੀ ਕੋਈ ਵਿਧੀ ਹੱਥ ਲੱਗੀ ਓਥੋਂ ਹੀ ਉਸਨੂੰ ਆਪਣਾ ਰੰਗ ਦੇ ਕੇ ਆਪ ਜੀ ਨੇ ਸੰਸਾਰ ਦੇ ਰਾਹ ਰੌਸ਼ਨ ਕਰਨ ਦੇ ਉਪਰਾਲੇ ਕੀਤੇ ਹਨ।ਕੋਈ ਸਮੱਗਰੀ ਪੁਰਾਣਾਂ ਵਿੱਚੋਂ, ਕੁਝ ਇਤਿਹਾਸ 'ਚੋਂ, ਨੀਤੀ ਗ੍ਰੰਥ ਗੀਤਾ, ਉਪਨਿਸ਼ਦ, ਅਲਿਫ ਲੈਲਾ ਦੇ ਕਿੱਸੇ, ਸਾਮੀ ਸਹਿਤ ਇਸਲਾਮੀ ਕਥਾ ਕਹਾਣੀਆਂ ਵਿੱਚੋਂ। ਗੋਯਾ !ਹਰ ਪ੍ਰਕਾਰ ਦੀ ਫੁਲਵਾੜੀ ਦੇ ਫੁੱਲਾਂ ਦਾ ਰਸ ਕੱਢਕੇ ਉਹਨਾਂ ਨੇ ਸਾਡੇ ਵਾਸਤੇ ਇੱਕ ਜਗਤ ਵਿੱਲਖਣ ਮਧੂਸ਼ਾਲਾ ਸਿਰਜੀ ਹੈ।ਜਿਸਦਾ ਅਨੰਦ ਆਪ ਵਰਗੇ ਸੂਕਸ਼ਮ ਬੁੱਧੀ ਵਾਲੇ ਲੋਕ ਹੀ ਲੈ ਸਕਦੇ ਹਨ।ਪਰ ਸ੍ਰੀ ਦਸਮ ਗ੍ਰੰਥ ਸਾਹਿਬ ਵਰਗੇ ਸਰਵ ਉੱਤਮ, ਵਿਸ਼ਵ ਦੇ ਪੂਜਣ ਯੋਗ ਗ੍ਰੰਥ ਨੂੰ ਜੇ ਤੁਹਾਡੇ ਵਰਗੇ ਕੁਸ਼ਾਗਰ ਮਤੀ ਦੇ ਸੁਆਮੀ ਹੀ ਨਾ ਸਮਝਣਗੇ ਤੇ ਉਸ ਹਿੰਦੀ,ਪੰਜਾਬੀ,ਫਾਰਸੀ ਤੇ ਬ੍ਰਿਜ ਭਾਸ਼ਾ ਆਦਿ ਚਾਰਾ ਜ਼ੁਬਾਨਾਂ ਦੇ ਮਹਾਂਕਵੀ, ਸਾਹਿਬੇ ਕਮਾਲ ਦੀ ਬਾਣੀ ਨੂੰ ਸਮਝਣ,ਸਵੀਕਾਰਨ ਤੋਂ ਮੁਨਕਰ ਹੋ ਜਾਣਗੇ ਤਾਂ ਬਾਕੀ ਭੋਲੇ ਭੰਡਾਰੇ ਸਿੰਘਾਂ ਦਾ ਕੀ ਬਣੇਗਾ ?ਫਿਰ ਤਾਂ ਗੁਰ ਪ੍ਰਤਾਪ ਸੂਰਜ, ਪੰਥ ਪ੍ਰਕਾਸ਼, ਸਰਬ ਲੋਹ ਆਦਿ ਗੁਰਮਤਿ ਦਾ ਸਾਰਾ ਉੱਚ ਕੋਟੀ ਦਾ ਸਾਹਿਤ ਹੀ ਖਤਰੇ ਵਿੱਚ ਪੈ ਜਾਵੇਗਾ।ਇਸ ਲਈ ਜਿਵੇਂ ਮੈਂ ਮੁੱਢ ਵਿੱਚ ਹੀ ਅਰਜ਼ ਕੀਤੀ ਸੀ ਕਿ ਕਿਸੇ ਮਾਣਕ ਲਾਲ ਨੇ ਜ਼ੌਹਰੀ ਦੇ ਹੱਥਾਂ ਨਾਲੋਂ ਗਧੇ ਦੇ ਗਲ ਨੂੰ ਉੱਤਮ ਸਮਝਿਆ ਸੀ। ਉਸ ਤਰ੍ਹਾਂ ਦੇ ਜ਼ੌਹਰੀ ਘੱਟ ਤੋਂ ਘੱਟ ਤੁਸੀਂ ਤਾਂ ਨਾ ਬਣੋ।ਮੈਂ ਆਪਣੀ ਤੁੱਛ ਮੱਤ ਬੁੱਧ ਅਨੁਸਾਰ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੇ ਕਹਿਣ ਤੇ ਇੱਕ ਵਾਰ ਪਿਆਰਾ ਸਿੰਘ ਪਦਮ, ਗਿਆਨੀ ਹਰਬੰਸ ਸਿੰਘ ਚੰਡੀਗੜ੍ਹ ਵਾਲੇ, ਅਮਰਜੀਤ ਸਿੰਘ ਖੋਸਾ, ਕੰਵਰ ਅਜੀਤ ਸਿੰਘ, ਗਿਆਨੀ ਈਸ਼ਰ ਸਿੰਘ ਰੋਪੜ ਵਾਲੇ,ਡਾਕਟਰ ਜੋਧ ਸਿੰਘ ਆਦਿ ਸੱਜਣਾਂ ਦਾ ਸਾਹਿਤ ਜ਼ਰੂਰ ਪੜ੍ਹਕੇ ਵੇਖੋ।ਜੇ ਮੇਰੇ ਟੁੱਟੇ ਫੁੱਟੇ ਅੱਖਰ ਆਪ ਜੀ ਨੂੰ ਚੰਗੇ ਲੱਗਣ ਤਾਂ 'ਸ਼੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ' ਨਾਮ ਦੀ ਮੇਰੀ ਪੁਸਤਕ ਵੀ ਥੋੜ੍ਹੇ ਦਿਨਾਂ ਅੰਦਰ ਛਪ ਕੇ ਆਉਣ ਵਾਲੀ ਹੈ।ਮੈਂ ਆਪ ਜੀ ਨੂੰ ਭੇਟਾ ਕਰ ਦਿਆਂਗਾ।ਜੇ ਇਹਨਾਂ ਵਿੱਚੋਂ ਕੁੜ ਵੀ ਨਹੀਂ ਪੜ੍ਹਨਾ ਤਾਂ ਇੱਕ ਜਿਗਿਆਸੂ ਸਿੱਖ ਦੀ ਤਰ੍ਹਾਂ ਸ਼੍ਰੀ ਦਸ਼ਮ ਗ੍ਰੰਥ ਸਾਹਿਬ ਦੀ ਬਾਣੀ ਦਾ ਮੁੱਢੋਂ ਲੈ ਕੇ ਅਖੀਰ ਤੱਕ ਇੱਕ ਪਾਠ ਜ਼ਰੂਰ ਕਰੋ।ਕਿਉਂਕਿ ਮੈਨੂੰ ਸੰਦੇਹ ਹੈ ਕਿ ਆਪ ਜੀ ਨੇ ਛੋਟੀ ਉਮਰ ਵਿੱਚ ਸ਼ਾਇਦ ਕਦੇ ਦਸਮ ਬਾਣੀ ਦਾ ਸੰਪੂਰਨ ਪਾਠ ਕੀਤਾ ਹੋਵੇ ਪਰ ਹੁਣ ਜਦੋਂ ਆਪ ਜੀ ਦਾ ਅਖਬਾਰਾਂ ਵਿੱਚ ਤੇ ਹੋਰ ਸਾਧਨਾਂ ਰਾਹੀਂ ਇਹ ਵਿਚਾਰ ਸੁਣਿਆ ਕਿ ਜੇ ਜਾਪੁ ਸਾਹਿਬ ਅਤੇ ਅਕਾਲ ਉਸਤਤਿ ਨੂੰ ਦਸਮ ਗੁਰੂ ਜੀ ਦੀ ਬਾਣੀ ਮੰਨ ਲਈਏ ਤਾਂ

ਉਸ ਉੱਪਰ ਵੀ ਇੱਕ ਪੈਨਲ ਕਮੇਟੀ ਬਣਨੀ ਚਾਹੀਦੀ ਹੈ ਜਿਸਦਾ ਭਾਵ ਹੈ ਕਿ ਤੁਸੀਂ ਦੱਬਵੀਂ ਜ਼ੁਬਾਨ ਵਿੱਚ ਜਾਪੁ ਸਾਹਿਬ,ਅਕਾਲ ਉਸਤਤਿ ਅਤੇ ਸਵੈਯਾਂ ਆਦਿ ਨੂੰ ਦਸ਼ਮੇਸ਼ ਕ੍ਰਿਤ ਮੰਨਦੇ ਹੋਂ।ਪਰ ਅਕਾਲ ਉਸਤਤਿ ਦੇ ਛੰਦ ਅਤੇ ਉਹਨਾਂ ਦੀਆਂ ਪੰਗਤੀਆਂ ਜਾਪੁ ਸਾਹਿਬ ਦੇ ਛੰਦ ਤੇ ਉਹਨਾਂ ਦੀਆਂ ਪੰਗਤੀਆਂ ਜਦੋਂ ਹੋਰਾਂ ਬਾਣੀਆਂ ਨਾਲ ਮਿਲ ਜਾਂਦੀਆਂ ਹਨ ਤਾਂ ਤੁਹਾਡੇ ਵਿਚਾਰ ਦਾ ਫਿਰ ਕੀ ਅਰਥ ਸਮਝੀਏ।ਦੇਖੋ ਜਿਵੇਂ ਅਕਾਲ ਉਸਤਤਿ ਦੇ ਛੰਦ ੯੩ ਦੀ ਪੰਗਤੀ ਤੇ ਚਰਿੱਤਰ ੨੬੬ ਦੇ ਛੰਦ ੮੭ ਦੀ ਪੰਗਤੀ ਆਪਸ ਵਿੱਚ ਹੂ-ਬ-ਹੂ ਮਿਲਦੀਆਂ ਹਨ।ਉਦਾਹਰਣ:

ਨਹੀਂ ਜਾਨ ਜਾਈ ਕਛੂ ਰੂਪ ਰੇਖਾ(ਚਰਿੱਤਰ ੨੬੬,ਪੰਨਾ ੨੪੪,ਛੰਦ ੮੭)
ਨਹੀਂ ਜਾਨ ਜਾਈ ਕਛੂ ਰੂਪ ਰੇਖੰ(ਅਕਾਲ ਉਸਤਤਿ, ਪੰਨਾ ੫੬,ਛੰਦ ੯੩)

ਅੱਗੇ

ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ(ਅਕਾਲ ਉਸਤਤਿ ੫੮,ਛੰਦ ੧੦੧)
ਨ ਤਾਂ ਕੋ ਕੋਊ ਤਾਤ ਮਾਤਾ ਨ ਭਾਈ(ਚਰਿੱਤਰ ੨੬੬,ਪੰਨਾ ੨੪੪, ਛੰਦ ੮੮)

ਅਤੇ

ਨ ਤਾਂ ਕੋ ਕੋਈ ਤਾਤ ਮਾਤੰ ਨ ਭਾਯੰ(ਬਚਿੱਤਰ ਨਾਟਕ ਪੰਨਾ ੧੦੬,ਛੰਦ ੧੫)

ਹੋਰ ਵੇਖੋ:

ਨ ਪੁਤ੍ਰਾ ਨ ਪੋਤ੍ਰਾ ਨ ਦਾਯਾ ਨ ਦਾਈ(ਚਰਿੱਤਰ ੨੬੬, ਪੰਨਾ ੨੪੪,ਛੰਦ ੮੮)
ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ।(ਅਕਾਲ ਉਸਤਤਿ ਪੰਨਾ ੫੬,ਛੰਦ ੯੨)

ਜਾਂ :

ਕਹਾਂ ਕੈ ਬਖਾਨੋ ਕਹੇ ਮੋ ਨ ਆਵੈ।(ਅਕਾਲ ਉਸਤਤਿ ਪੰਨਾ ਛੰਦ ੯੩)
ਕਹਾਂ ਕੈ ਬਖਾਨੋ ਕਹੇ ਮੋ ਨ ਆਵੈ।(ਚਰਿੱਤਰ ੨੬੬,ਪੰਨਾ ੨੪੪ ਛੰਦ ੮੭ )
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ।(ਬਚਿੱਤਰ ਅਧਿਆਏ ੧,ਪੰਨਾ ਛੰਦ ੧੪)
ਕਹਾਂ ਨਾਮ ਤਾ ਕੋ ਕਹਾਂ ਕੈ ਕਹਾਵੈ।(ਚਰਿੱਤਰ ੨੬੬ ਪੰਨਾ ੨੪੪ ਛੰਦ ੮੭)

ਅੱਗੇ ਹੁਣ ਆਪ ਜੀ ਨੂੰ ਕੁਝ ਦੂਜੇ ਪਾਠ ਪੜ੍ਹਨ ਦੀ ਬੇਨਤੀ ਕਰਦੇ ਹਾਂ :-

ਕਹਾਂ ਬਾਸ ਤਾਂ ਕੋ ਫਿਰੈ ਕੌਨ ਭੇਖਾ।(ਚਰਿੱਤਰ ੨੬੬,ਪੰਨਾ ੨੪੪, ਛੰਦ ੮੭)
ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ।
(ਬਚਿੱਤਰ ਨਾਟਕ ਅਧਿਆਏ ੧ ਪੰਨਾ ੧੦੬ ਛੰਦ ੧੪)
ਕਹਾਂ ਬਾਸ ਤਾਂ ਕੋ ਫਿਰੈ ਕਉਨ ਭੇਖੰ।(ਅਕਾਲ ਉਸਤਤਿ ਪੰਨਾ ੫੬ ਛੰਦ ੯੩)
ਕਹਾਂ ਬਾਸੁ ਤਾਂ ਕੋ ਫਿਰੈ ਕਉਨ ਭੇਖੰ।
(ਗਿਆਨ ਪ੍ਰਬੋਧ ਪੰਨਾ ੩੩੬ ਛੰਦ ੬) ਆਦਿ

ਇਸ ਪ੍ਰਕਾਰ ਇਹਨਾਂ ਵਿਚਾਰਾਂ ਦਾ ਆਪਸ ਵਿੱਚ ਮਿਲਣਾ, ਬਾਣੀ ਦੀ ਇੱਕਸੁਰਤਾ, ਅੰਦਰਲਾ ਵਿਧਾਨ, ਨਿਰੂਪਣ ਸ਼ੈਲੀ, ਅਲੰਕਾਰਿਕ ਵਿਧਾ ਆਦਿ ਸਾਰੇ ਤੱਥ ਇਸ ਪਾਸੇ ਵੱਲ ਇਸ਼ਾਰਾ ਕਰਦੇ ਹਨ ਕਿ ਜੇ ਤੁਸੀਂ ਜਾਪੁ ਸਾਹਿਬ ਨੂੰ

ਤੇ ਅਕਾਲ ਉਸਤਤਿ ਨੂੰ ਕਲਗੀਧਰ ਦੀ ਬਾਣੀ ਮੰਨਦੇ ਹੋ ਤਾਂ ਤੁਸੀਂ ਦੂਜੀ ਰਚਨਾ ਤੋਂ ਮੁਨਕਰ ਨਹੀਂ ਹੋ ਸਕਦੇ। ਇਸ ਲਈ ਮੈਂ ਦੂਜੀ ਵਾਰੀ ਫਿਰ ਆਪ ਜੀ ਨੂੰ ਅਤੇ ਆਪ ਵਰਗੇ ਦਸਮ ਬਾਣੀ ਦੇ ਵਿਰੋਧੀ ਹੋਰਾਂ ਵੀਰਾਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਤੁਸੀਂ ਇੱਕ ਵਾਰੀ ਦਸਮ ਬਾਣੀ ਦਾ ਸੰਪੂਰਨ ਪਾਠ ਜ਼ਰੂਰ ਕਰਕੇ ਵੇਖੋ। ਹੋ ਸਕਦਾ ਹੈ ਕਿ ਬਾਜ਼ਾਂ ਵਾਲਾ, ਜਗਤ ਮਾਹੀ ਤੁਹਾਡੇ ਉਪਰ ਤਰੁੱਠ ਕੇ ਤੁਹਾਨੂੰ ਆਪਣੇ ਸ਼ਬਦ ਰੂਪ ਦੇ ਦਰਸ਼ਨ ਦੇ ਹੀ ਦੇਵੇ। ਮੇਰਾ ਵਿਸ਼ਵਾਸ ਹੈ ਕਿ ਉਹ ਬਹੁਤ ਹੀ ਦੀਨ ਦਿਆਲ ਹਨ। ਜ਼ਰੂਰ ਕ੍ਰਿਪਾ ਕਰਨਗੇ। ਆਪ ਇੱਕ ਵਾਰ ਸੱਚੇ ਮਨੋਂ ਉੱਦਮ ਕਰਕੇ ਵੇਖੋ। ਬਲਕਿ ਮੈਂ ਤਾਂ ਸਮੁੱਚੇ ਪੰਥ ਨੂੰ ਤੇ ਪੰਥਕ ਵਿਦਵਾਨਾਂ ਨੂੰ ਸਾਂਝੀ ਬੇਨਤੀ ਵੀ ਕਰਦਾ ਹਾਂ ਕਿ ਆਪਾਂ ਸਾਰੇ ਕਿਸੇ ਇੱਕ ਅਸਥਾਨ ਉੱਪਰ ਇਕੱਠੇ ਹੋਕੇ ਦਸਮ ਬਾਣੀ ਦਾ ਮਿਲਕੇ ਪਾਠ ਕਰੀਏ ਤਾਂ ਕਿ ਸੱਚ ਸਭ ਦੇ ਸਾਹਮਣੇ ਨਿੱਖਰ ਕੇ ਆ ਜਾਵੇ ਕਿ ਇਹ ਸਾਰਾ ਸ਼ਾਹਕਾਰ ਪੰਥ ਪਿਤਾ ਦਸ਼ਮੇਸ਼ ਪਾਤਸ਼ਾਹ ਦੀ ਕਲਮ 'ਚੋਂ ਹੀ ਉਤਪੰਨ ਹੋਇਆ ਹੈ।

# ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ

ਇਹ ਗ੍ਰੰਥ ਅਥ ਪਖਿਆਨ ਚਰਿੱਤ੍ਰ ਦੇ ਸਿਰਲੇਖ ਤੋਂ ਆਰੰਭ ਹੁੰਦਾ ਹੈ ਜੋ ਕਿ ਲਿਖਾਰੀਆਂ ਦੀ ਭੁੱਲ ਕਰਕੇ ਅਸ਼ੁੱਧ ਸ਼ਬਦ ਪ੍ਰਚਾਰਿਤ ਹੋਇਆ ਪ੍ਰਤੀਤ ਹੁੰਦਾ ਹੈ।ਅਸਲ ਵਿੱਚ ਇਹ ਸ਼ਬਦ ਅਥ ਚਰਿੱਤ੍ਰ ਉਪਾਖਿਆਨ ਜਾਂ ਚਰਿੱਤ੍ਰੋ ਪਖਿਆਨ ਹੋਣਾ ਚਾਹੀਦਾ ਹੈ।ਪਰ ਪੰਜਾਬੀ ਲਿਖਾਰੀਆਂ ਨੂੰ ਸੰਸਕ੍ਰਿਤ ਵਿਆਕਰਣ ਦੀ ਗੁਣ ਸੰਧੀ ਦੀ ਜਾਣਕਾਰੀ ਨਾ ਹੋਣ ਕਰਕੇ ਉਹਨਾਂ ਨੇ ਚਰਿੱਤ੍ਰ ਦੇ ਹੋੜੇ ਨੂੰ ਕੱਟ ਕੇ ਅੱਗੇ ਪਖਿਆਨ ਲਿਖਣਾ ਸ਼ੁਰੂ ਕਰ ਦਿੱਤਾ ਤੇ ਹੌਲੀ ਹੌਲੀ ਚਰਿੱਤ੍ਰ ਸ਼ਬਦ ਤੋਂ ਪਖਿਆਨ ਸ਼ਬਦ ਲਿਖ ਕੇ ਗ੍ਰੰਥ ਦੇ ਸਿਰਲੇਖ ਨੂੰ ਉੱਕਾ ਹੀ ਬਦਲ ਦਿੱਤਾ ਜਦੋਂਕਿ ਸ਼ੁੱਧ ਸ਼ਬਦ ਅਥ ਚਰਿੱਤ੍ਰੋ ਪਖਿਆਨ ਹੋਣਾ ਚਾਹੀਦਾ ਸੀ ਪਰ ਅਸੀਂ ਇਸ ਵਿਸ਼ੇ ਨੂੰ ਲੰਬਾ ਨਾ ਕਰਕੇ ਅਗਲੀ ਗੱਲ ਵੱਲ ਆਉਂਦੇ ਹਾਂ ਕਿ ਏਥੇ ਵਿਚਾਰ ਅਧੀਨ ਦੋ ਸ਼ਬਦ ਹਨ।ਉਪਾਖਿਆਨ ਤੇ ਚਰਿੱਤ੍ਰ।ਉਪਾਖਿਆਨ ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ ਜਿਸਦਾ ਸਦਾ ਸ਼ਿਵ ਬਾਵਨ ਆਪਟੇ ਨੇ ਆਪਣੀ ਕ੍ਰਿਤੀ ਸੰਸਕ੍ਰਿਤ ਹਿੰਦੀ ਕੋਸ਼ ਵਿੱਚ ਇਹ ਅਰਥ ਕੀਤਾ ਹੈ।ਛੋਟੀ ਕਥਾ ਭਾਵ ਕਵਿਤਾ ਜਾਂ ਵਾਰਤਿਕ ਵਿੱਚ ਬਿਆਨ ਕੀਤੀ ਜਾਣ ਵਾਲੀ ਛੋਟੀ ਕਹਾਣੀ ਜਿਸਨੂੰ ਅੱਜ ਕੱਲ੍ਹ ਦੀ ਪ੍ਰਚੱਲਿਤ ਭਾਸ਼ਾ ਵਿੱਚ ਅਸੀਂ ਮਿੰਨੀ ਜਾਂ ਨਿੱਕੀ ਕਹਾਣੀ ਵੀ ਕਹਿੰਦੇ ਹਾਂ।ਅੱਗੇ ਸ਼ਬਦ ਆਉਂਦਾ ਹੈ ਚਰਿੱਤ੍ਰ ਅਤੇ ਇਹ ਸ਼ਬਦ ਵੀ ਸੰਸਕ੍ਰਿਤ ਭਾਸ਼ਾ ਦਾ ਹੀ ਹੈ ਜਿਸਦਾ ਅਰਥ ਉਪਰੋਕਤ ਕੋਸ਼ ਵਿੱਚ ਇਉਂ ਲਿਖਿਆ ਹੈ।ਚਰ+ਇਤਰ।ਵਿਹਾਰ, ਆਦਤ,ਚਾਲ-ਚਲਨ, ਅਭਿਆਸ, ਕਿੱਤਾ, ਕਰਮ, ਅਨੁਸ਼ਠਾਨ,ਇਤਿਹਾਸ,ਜੀਵਨ ਚਰਿੱਤਰ, ਆਤਮ ਕਥਾ, ਬਿਰਤਾਂਤ, ਪ੍ਰਕਿਰਤੀ, ਸੁਭਾਅ, ਕਰਤੱਵ।

ਸੋ ਉਪਰੋਕਤ ਚਰਿੱਤ੍ਰ ਸ਼ਬਦ ਦੀ ਵਿਆਖਿਆ ਕਰਦਿਆਂ ਕੋਸ਼ਕਾਰ ਨੇ ਇਸਦਾ ਇੱਕ ਹੋਰ ਅਰਥ ਵੀ ਦਿੱਤਾ ਹੈ-' ਸਾਹਸ ਕਥਾ'। ਭਾਵ ਉਹ ਕਥਾ ਜਿਸ ਵਿੱਚ ਪਰੰਪਰਾਗਤ ਆਚਾਰ ਵਿਚਾਰ ਤੇ ਵਿਹਾਰ ਤੋਂ ਹਟ ਕੇ ਆਪਣੇ ਕਿਸੇ ਸੰਸਾਰੀ ਹਿਤ ਲਈ ਕਿਸੇ ਵੀ ਇਸਤਰੀ ਜਾਂ ਪੁਰਸ਼ ਦਾ ਅਤੀ ਕਿਰਤ ਕਰਮ ਕਰ ਗੁਜ਼ਰਨਾ। ਜਿਵੇਂ ਕਾਲੀ ਬੋਲੀ ਅੰਧਿਆਰੀ ਰਾਤ ਵਿੱਚ ਭਿਅੰਕਰ ਜੰਗਲਾਂ ਨੂੰ ਚੀਰਦੀ, ਸੱਪਾਂ ਦੇ ਸਿਰਾਂ ਉੱਪਰ ਪੈਰ ਰੱਖਦੀ ਕੋਈ ਸੋਹਣੀ ਦਰਿਆ ਤਰ ਕੇ ਆਪਣੇ ਮਹਿਬੂਬ ਮਹੀਵਾਲ ਨੂੰ ਜਾ ਮਿਲਦੀ ਹੈ।ਇਸੇ ਪ੍ਰਕਾਰ ਕੋਈ ਬਿਧੀ ਚੰਦ ਛੀਨਾ ਗੁਰੂ ਕਾ ਸੀਨਾ ਗੁਰੂ ਕੀ ਅਮਾਨਤ ਦਿਲਬਾਗ ਤੇ ਗੁਲਬਾਗ ਨਾਮ ਦੇ ਦੋ ਘੋੜਿਆਂ ਨੂੰ ਆਪਣੇ ਬੁੱਧੀ ਕੌਸ਼ਲ, ਬਾਹੂ ਬਲ, ਵਾਕ ਚਾਤੁਰੀ ਅਤੇ ਅੰਤਾਂ ਦੀ

ਅਭਿਨੈ ਕਲਾ ਨਾਲ ਲਾਹੌਰ ਦੇ ਸ਼ਾਹੀ ਕਿਲੇ ਦੀ ਉੱਚੀ ਫਸੀਲ ਤੋਂ ਛਾਲਾਂ ਮਰਵਾ ਕੇ ਕਿਵੇਂ ਛੱਠਮ ਪੀਰ ਗੁਰੂ ਹਰਗੋਬਿੰਦ ਦੇ ਚਰਨੀਂ ਆ ਭੇਟ ਕਰਦਾ ਹੈ ਜੋ ਕਿ ਸਾਹਸ ਕਲਾ ਦੀ ਇੱਕ ਉੱਤਮ ਮਿਸਾਲ ਹੈ। ਏਸੇ ਤਰ੍ਹਾਂ ਦੀ ਸਾਹਸ ਕਥਾ ਹੈ ਹਨੂਮਾਨ ਜੀ ਦਾ ਸੌ ਯੋਜਨ ਅਰਥਾਤ ਚਾਰ ਸੌ ਕੋਹ ਸਮੁੰਦਰ ਲੰਘ ਕੇ ਲੰਕਾ ਵਿੱਚੋਂ ਸੀਤਾ ਜੀ ਦੀ ਖੋਜ ਕਰਕੇ ਆਉਣਾ। ਭਾਰਤੀ ਵੀਰਾਂਗਣਾ ਅਤੇ ਸਿੱਖ ਕੌਮ ਦੀ ਸ਼ਾਨ ਬੀਬੀ ਭਾਗੋ ਦਾ ਵਿਦਾਵੇ ਵਾਲੇ ਚਾਲੀ ਸਿੰਘਾਂ ਨੂੰ ਨਾਲ ਲੈ ਕੇ ਮੁਕਤਸਰ ਦੇ ਰਣ ਤੱਤੇ ਵਿੱਚ ਦੁਸ਼ਮਣ ਦੀਆਂ ਭਾਜੜਾਂ ਪਾਉਣਾ ਵੀ ਇੱਕ ਸਾਹਸ ਕਥਾ ਹੈ। ਇਹੋ ਖੇਡ ਰਾਣੀ ਝਾਂਸੀ ਵੀ ਖੇਡਦੀ ਹੈ ਅਤੇ ਸੁੱਖਾ ਸਿੰਘ, ਮਹਿਤਾਬ ਸਿੰਘ ਹੁਰਾਂ ਦਾ ਨੰਬਰਦਾਰਾਂ ਦਾ ਭੇਸ ਧਾਰਕੇ ਮੱਸੇ ਰੰਗੜ ਨੂੰ ਮਾਮਲਾ ਦੇਣ ਦੇ ਬਹਾਨੇ ਬੋਰੀਆਂ ਵਿੱਚ ਠੀਕਰੀਆਂ ਪਾਕੇ ਉਸਦਾ ਸਿਰ ਝਟਕਾਉਣਾ ਚਰਿੱਤਰ ਅਤੇ ਸਾਹਸ ਕਥਾ ਦਾ ਉੱਤਮ ਨਮੂਨਾ ਹਨ। ਕਲਗੀਧਰ ਦਾ ਉੱਚ ਦਾ ਪੀਰ ਬਣਨਾ, ਜੋਗਾ ਸਿੰਘ ਨੂੰ ਕੁਮਾਰਗ ਤੋਂ ਰੋਕਣ ਲਈ ਵੇਸਵਾ ਦੇ ਕੋਠੇ ਦਾ ਦਰਬਾਨ ਬਣਨਾ ਆਦਿ ਸਾਰੀਆਂ ਕਹਾਣੀਆਂ ਚਰਿੱਤਰ ਅਖਵਾਉਂਦੀਆਂ ਹਨ। ਇਸੇ ਚਰਿੱਤ੍ਰ ਸ਼ਬਦ ਦੀ ਵਿਆਖਿਆ ਭਾਈ ਕਾਨ੍ਹ ਸਿੰਘ ਨਾਭਾ ਆਪਣੀ ਸੰਸਾਰ ਪ੍ਰਸਿੱਧ ਰਚਨਾ 'ਗੁਰੂ ਗਿਰਾ ਅਰਥ ਰਤਨਾਕਰ', 'ਇਨਸਾਈਕਲੋਪੀਡੀਆ ਇਨ ਸਿੱਖਇਜ਼ਮ' ਅਤੇ ਪ੍ਰਸਿੱਧ ਨਾਮ ਮਹਾਨ ਕੋਸ਼ ਵਿੱਚ ਇਉਂ ਕਰਦੇ ਹਨ-ਦਸਮ ਗ੍ਰੰਥ ਵਿੱਚ ਇਸਤਰੀਆਂ ਪੁਰਖਾਂ ਦੇ ਛਲ ਕਪਟ ਭਰੇ ਪ੍ਰਸੰਗ ਜਿਸ ਭਾਗ ਵਿੱਚ ਹਨ ਉਸਦੀ ਚਰਿੱਤ੍ਰ ਸੰਗਯਾ ਹੈ, ਪਰ ਪ੍ਰਸਿੱਧ ਨਾਮ ਚਰਿੱਤਰ ਹੀ ਹੈ।

ਚਰਿੱਤਰਾਂ ਦੀ ਗਿਣਤੀ ੪੦੪ ਹੈ ਪਰ ਸਿਲਸਿਲੇਵਾਰ ਲਿਖਣ ਵਿੱਚ ੪੦੫। ੩੨੫ ਵਾਂ ਚਰਿੱਤਰ ਲਿਖਿਆ ਗਿਆ ਪਰ ਉਸਦੇ ਅੰਤ ਵਿੱਚ ਇਤੀ ਸ੍ਰੀ ਲਿਖ ਕੇ ੩੨੫ਵਾਂ ਨੰਬਰ ਦਿੱਤਾ ਗਿਆ। ਇਸ ਪੋਥੀ ਦੀ ਭੂਮਿਕਾ ਵਿੱਚ ਲਿਖਿਆ ਹੋਇਆ ਹੈ ਕਿ ਰਾਜਾ ਚਿਤ੍ਰ ਸਿੰਘ ਦਾ ਰੂਪ ਵੇਖਕੇ ਇੱਕ ਅਪਸਰਾ ਮੋਹਿਤ ਹੋ ਗਈ ਉਸ ਨਾਲ ਸੰਬੰਧ ਜੋੜ ਕੇ ਹਨੂਵੰਤ ਸਿੰਘ ਨਾਮੀ ਮਨੋਹਰ ਪੁੱਤਰ ਪੈਦਾ ਕੀਤਾ। ਚਿਤ੍ਰ ਸਿੰਘ ਦੀ ਨਵੀਂ ਵਿਆਹੀ ਰਾਣੀ ਚਿਤ੍ਰਮਤੀ ਜੋ ਯੁਵਾ ਹਨੂਵੰਤ ਸਿੰਘ ਦਾ ਅਦਭੁੱਤ ਰੂਪ ਵੇਖਕੇ ਮੋਹਿਤ ਹੋ ਗਈ ਸੀ ਨੇ ਰਾਜਕੁਮਾਰ ਨੂੰ ਕੁਕਰਮ ਕਰਨ ਲਈ ਪ੍ਰੇਰਿਆ। ਪਰ ਧਰਮੀ ਹਨੂਵੰਤ ਸਿੰਘ ਨੇ ਆਪਣੀ ਮਤੇਈ ਨੂੰ ਰੁੱਖਾ ਜਵਾਬ ਦੇ ਦਿੱਤਾ। ਇਸ ਪੁਰ ਉਸਨੇ ਆਪਣੇ ਪਤੀ ਪਾਸ ਝੂਠੀਆਂ ਗੱਲਾਂ ਬਣਾ ਕੇ ਉਸਨੂੰ ਮਾਰੇ ਜਾਣ ਦਾ ਹੁਕਮ ਦਿਵਾ ਦਿੱਤਾ। ਰਾਜੇ ਦੇ ਸਿਆਣੇ ਮੰਤਰੀ ਨੇ ਆਪਣੇ ਸਵਾਮੀ ਨੂੰ ਚਲਾਕ ਇਸਤਰੀਆਂ ਦੇ ਕਪਟ ਭਰੇ ਅਨੇਕ ਚਰਿੱਤ੍ਰ ਸੁਣਾ ਕੇ ਰਾਜਕੁਮਾਰ ਵੱਲੋਂ ਸ਼ੱਕ ਦੂਰ ਕਰਨ ਦਾ ਯਤਨ ਕੀਤਾ। ਇਹਨਾਂ ਚਰਿੱਤਰਾਂ ਵਿੱਚ ਪੁਰਾਤਨ ਪੁਸਤਕਾਂ ਤੋਂ,ਵਹੀਦਾਨੇ ਦਾਨਿਸ਼ ਕਿਤਾਬ ਤੋਂ, ਮੁਗਲਾਂ ਦੀਆਂ ਖਾਨਦਾਨੀ ਕਹਾਣੀਆਂ ਤੋਂ, ਰਾਜਪੂਤਾਨੇ ਦੇ ਕਥਾ ਪ੍ਰਸੰਗਾਂ, ਪੰਜਾਬ ਦੇ ਕਿੱਸੇ ਕਹਾਣੀਆਂ ਕੁਝ ਆਪਣੇ ਤਜ਼ਰਬਿਆਂ ਤੋਂ ਚਰਿੱਤਰ ਲਏ ਗਏ ਹਨ। ਅਰ ਸਿਧਾਂਤ ਇਹ ਹੈ ਕਿ ਚਲਾਕ ਪਰ ਇਸਤਰੀਆਂ ਦੇ ਪੇਚਾਂ ਵਿੱਚ ਨਹੀਂ ਫਸਣਾ ਚਾਹੀਏ ਔਰ ਉਹਨਾਂ ਤੇ ਇਤਬਾਰ

ਕਰਕੇ ਆਪਣਾ ਸਰਵਨਾਸ਼ ਨਹੀ ਕਰ ਲੇਨਾ ਚਾਹੀਏ। ਇਸਤੋਂ ਇਹ ਸਿੱਟਾ ਨਹੀਂ ਕੱਢਣਾ ਚਾਹੀਏ ਕਿ ਆਪਣੀ ਧਰਮਪਤਨੀ ਤੇ ਯੋਗ ਇਸਤਰੀਆਂ ਤੇ ਵਿਸ਼ਵਾਸ ਕਰਨਾ ਅਯੋਗ ਹੈ। ਭਾਵ ਇਹ ਹੈ ਕਿ ਕਾਮ ਵੱਸ ਹੋ ਕੇ ਪਰ ਇਸਤਰੀਆਂ ਦੇ ਪੇਚ ਵਿੱਚ ਫਸ ਕੇ ਲੋਕ ਪ੍ਰਲੋਕ ਖੋ ਦੇਣਾ ਕੁਕਰਮ ਹੈ।

ਭਾਈ ਸਾਹਿਬ ਆਪਣੀ ਇਸ ਵਿਆਖਿਆ ਵਿੱਚ ਇਸ ਪੋਥੀ ਦਾ ਨਾਮ ਚਰਿਤ੍ਰੋ ਪਖਿਆਨ ਲਿਖਦੇ ਹਨ ਜਿਹੜਾ ਅਥ ਪਖਿਆਨ ਚਰਿਤ੍ਰ ਨਾਲੋਂ ਵੱਧ ਢੁਕਵਾਂ ਪ੍ਰਤੀਤ ਹੁੰਦਾ ਹੈ। ਕਿਉਂਕਿ ਅਥ ਸ਼ਬਦ ਤਾਂ ਕੇਵਲ ਪ੍ਰਮਾਤਮਾ ਵਾਚੀ ਜਾਂ ਮੰਗਲਵਾਚੀ ਹੁੰਦਾ ਹੈ ਉਸ ਨਾਲ ਅਗਲੇ ਸ਼ਬਦ ਦੀ ਸੰਧੀ ਕਰਨ ਦੀ ਪਰੰਪਰਾ ਨਹੀ ਹੈ। ਸੋ ਅਥ ਚਰਿਤ੍ਰੋਪਖਿਆਨ ਨਾਮ ਜਿਸਦਾ ਸ਼ੁੱਧ ਪ੍ਰਤੀਤ ਹੁੰਦਾ ਹੈ। ਪਰ ਪਖਿਆਨ ਸ਼ਬਦ ਵੱਧ ਪ੍ਰਸਿੱਧ ਹੋ ਗਿਆ ਹੈ ਲੇਕਿਨ ਅਸੀਂ ਇਸ ਨਾਂ ਦੀ ਬਹਿਸ ਵਿੱਚ ਨਾ ਪੈ ਕੇ ਆਪਣੇ ਅਸਲ ਮੁੱਦੇ ਵੱਲ ਆਉਂਦੇ ਹਾਂ ਕਿ ਇਹਨਾਂ ਚਰਿੱਤ੍ਰ ਪਖਿਆਨ ਦੀਆਂ ਕਥਾਵਾਂ ਨੂੰ ਕਹਾਣੀਆਂ, ਧਰਮ ਗਾਥਾ ਜਾਂ ਇਤਿਹਾਸਿਕ ਸਾਖੀਆਂ ਨਾ ਸਮਝ ਕੇ ਸਗੋਂ ਸਿੱਖਿਆ ਕਥਾਨਕ ਸਮਝ ਕੇ ਇਨ੍ਹਾਂ ਦੇ ਰਸ ਰਹੱਸ ਤੋਂ ਮਾਰਗ ਦਰਸ਼ਨ ਲੈਣਾ ਚਾਹੀਦਾ ਹੈ।

ਅਗਲੀ ਗੱਲ ਹੈ ਇਸ ਗ੍ਰੰਥ ਦੇ ਮੁੱਢ ਵਿੱਚ ਦੁਰਗਾ ਪ੍ਰਸ਼ੰਸਾ ਦੀ। ਪਰ ਜੇ ਉਸਨੂੰ ਵੀ ਖੋਜ ਪੂਰਨ ਅਤੇ ਗਹਿਰਾਈ ਦੀ ਨਜ਼ਰ ਨਾਲ ਵੇਖਿਆ ਜਾਵੇ ਤਾਂ ਸਤਿਗੁਰੂ ਕਿਸੇ ਇੱਕ ਦੁਰਗਾ ਰੂਪ ਧਾਰੀ ਦੇਵੀ ਦੀ ਪ੍ਰਸੰਸਾ ਨਾ ਕਰਕੇ ਕਿਸੇ ਅਨੰਤ ਅਨੰਤ ਮਹਾਨ ਸ਼ਕਤੀ ਨੂੰ ਧਿਆਉਂਦੇ ਤੇ ਸਿਮਰਦੇ ਪ੍ਰਤੀਤ ਹੁੰਦੇ ਹਨ ਉਸ ਵਿੱਚ ਬੀਰ ਰਸ ਜਾਂ ਰੁੱਦਰ ਰਸ ਪ੍ਰਧਾਨ ਵਿਧੀ ਨੂੰ ਅਪਣਾ ਕੇ ਚੱਲੇ ਹਨ। ਮਹਾਨ ਸ਼ਕਤੀ ਦਾ ਆਰਾਧਨ ਕਰਦੇ ਹੋਏ ਹਜ਼ੂਰ ਲਿਖਦੇ ਹਨ ਕਿ ਤੂੰ ਹੀ ਨਰ ਸ਼ਿੰਘ ਅਵਤਾਰ ਧਾਰਨ ਕਰਕੇ ਹਰਨਾਖਸ਼ ਨੂੰ ਮਾਰਿਆ ਸੀ, ਕੁਕਰਮੀ ਰਾਜੇ ਛੱਤ੍ਰੀਆਂ ਦਾ ਵਿਨਾਸ਼ ਕਰਨ ਵਾਸਤੇ ਤੂੰ ਹੀ ਬ੍ਰਾਹਮਣ ਘਰ ਪੈਦਾ ਹੋ ਕੇ ਪਰਸ਼ਰਾਮ ਦਾ ਰੂਪ ਧਾਰਨ ਕਰਦੀ ਹੈਂ, ਬ੍ਰਾਹ ਰੂਪ ਧਾਰਨ ਕਰਕੇ ਭੂਮਾਸੁਰ ਨੂੰ ਮਾਰਕੇ, ਪ੍ਰਿਥਵੀ ਨੂੰ ਆਪਣਿਆਂ ਦੰਦਾਂ ਉੱਪਰ ਚੁੱਕ ਕੇ ਬਾਹਰ ਲੈ ਕੇ ਆਉਣ ਵਾਲੀ ਵੀ ਤੂੰ ਹੀ ਹੈਂ ਅਤੇ ਧਰਮ ਵਿਰੁੱਧ ਹਿੰਸਕ ਰੂਪ ਧਾਰਨ ਕਰਕੇ ਆਪਸ ਵਿੱਚ ਹੀ ਲੜਨ ਮਰਨ ਵਾਲੇ ਬੀਰ ਛਤ੍ਰੀਆਂ ਨੂੰ ਉਸ ਵਿਨਾਸ਼ਕਾਰੀ ਰਾਹ ਤੋਂ ਰੋਕਣ ਲਈ ਅਤੇ ਜੀਭ ਦਾ ਸੁਆਦ ਪੂਰਾ ਕਰਨ ਹਿੱਤ ਪਸ਼ੂਆਂ ਦੀ ਬਲੀ ਦੇਣ ਵਾਲੇ ਬ੍ਰਾਹਮਣਾਂ ਦੇ ਪਾਖੰਡ ਦੇ ਪਾਜ ਉਖਾੜਣ ਵਾਲੇ ਸ਼ਾਂਤ ਰੂਪ ਗੌਤਮ ਬੁੱਧ ਦਾ ਅਵਤਾਰ ਵੀ ਤੂੰ ਹੀ ਹੈਂ। ਪਰ ਇਸ ਵਿਲੱਖਣ ਸ਼ਕਤੀ ਨੂੰ ਔਰਤ ਰੂਪ ਵਿੱਚ ਸੰਬੋਧਨ ਕਰਦੇ ਕਰਦੇ ਸਤਿਗੁਰ ਛੰਦ ਨੰਬਰ: ੪੭ ਵਿੱਚ ਅਚਾਨਕ ਸੰਬੋਧਨ ਪੁਰਖ ਵਾਚੀ ਅਰਥਾਤ ਪੁਲਿੰਗ ਦਾ ਕਰ ਦਿੰਦੇ ਹਨ ਅਤੇ ਅਧਿਆਏ ਦੀ ਸਮਾਪਤੀ ਵਿੱਚ ਸਪੱਸ਼ਟ ਹੀ ਦੁਰਗਾ ਦੇ ਇਸਤਰੀ ਰੂਪ ਨੂੰ ਛੱਡ ਕੇ ਆਪਣੇ ਪਿਆਰੇ ਨਿਰੰਕਾਰ ਦੀ ਪ੍ਰਸੰਸਾ ਇਉਂ ਕਰਦੇ ਹਨ ਕਿ ਮੈਂ ਤੇਰਾ ਆਸਰਾ ਲੈ ਕੇ ਪਹਿਲਾਂ ਤੇਰੀ ਸ਼ਕਤੀ ਦੀ ਉਸਤਤਿ ਕਰਕੇ ਫਿਰ ਇਨ੍ਹਾਂ ਅਤਿ ਗੁਹਜ ਤ੍ਰਿਯਾ ਚਰਿਤਰਾਂ ਦਾ ਵਰਣਨ ਕਰਦਾ ਹਾਂ ਜਿਹਨਾਂ ਨੂੰ

ਸਮਝਣਾ ਏਨਾ ਔਖਾ ਹੈ ਕਿ ਜਿਵੇਂ ਸਿੱਪੀ ਵਿੱਚ ਬੰਦ ਮੋਤੀ ਦੀ ਸ਼ਨਾਖਤ ਨਹੀਂ ਹੋ ਸਕਦੀ ਕਿ ਇਸ ਸਿੱਪ ਦੇ ਵਿੱਚ ਮੋਤੀ ਹੈ ਜਾਂ ਨਹੀਂ ਜੇ ਹੈ ਤਾਂ ਕਿਸ ਕਿਸਮ ਦਾ ਹੈ ਉਨ੍ਹਾਂ ਦੀ ਗਿਣਤੀ ਕਿਤਨੀ ਹੈ ?ਇਸੇ ਪ੍ਰਕਾਰ ਗਰਭ ਵਿੱਚ ਪਲ ਰਹੇ ਬੱਚੇ ਦਾ ਪਤਾ ਨਹੀਂ ਹੁੰਦਾ ਕਿ ਉਹ ਲੜਕਾ ਹੈ ਜਾਂ ਲੜਕੀ। ਰਾਜਿਆਂ ਦੇ ਮਨ ਦੀ ਅਵਸਥਾ ਦਾ ਗਿਆਨ ਨਹੀਂ ਹੋ ਸਕਦਾ ਕਿਉਂਕਿ ਬੁੱਧੀ ਦਾ ਤ੍ਰਿਗੁਣ ਆਤਮਕ ਰੂਪ ਹੋਣ ਕਰਕੇ ਮਨ ਵਿੱਚ ਰਾਜਸੀ, ਸਾਤਵਕੀ ਤੇ ਤਾਮਸੀ ਭਾਵ ਕਦੋਂ ਆ ਜਾਣ ਕੁਝ ਨਹੀਂ ਕਹਿ ਸਕਦੇ ਅਰਥਾਤ ਰਾਜੇ ਕਿਸੇ ਨੂੰ ਕਦੋਂ ਦੰਡ ਦੇ ਦੇਣ ਤੇ ਕਦੋਂ ਜਾਗੀਰਾਂ ਬਖ਼ਸ਼ ਦੇਣ ਕੋਈ ਪਤਾ ਨਹੀਂ ਲੱਗਦਾ ਅਤੇ ਚੌਥੀ ਮਿਸਾਲ ਮਹਾਰਾਜ ਇਸਤਰੀਆਂ ਦੀ ਦਿੰਦੇ ਹਨ ਭਾਵ ਸਿੱਪ ਦਾ ਮੋਤੀ, ਗਰਭ ਦਾ ਬੱਚਾ, ਰਾਜਿਆਂ ਦਾ ਕ੍ਰੋਧ ਜਾਂ ਖ਼ੁਸ਼ੀ ਅਤੇ ਔਰਤ ਦਾ ਚਾਲਚਲਣ ਇਨ੍ਹਾਂ ਚਾਰ ਗੱਲਾਂ ਦਾ ਪਤਾ ਲਾਉਣਾ ਅਤਿਅੰਤ ਕਠਿਨ ਹੈ।

"ਅਰਘ,ਗਰਭ, ਨ੍ਰਿਪ, ਤ੍ਰੀਯਨ ਕੇ ਭੇਦ ਨਾ ਪਾਯੋ ਜਾਇ।
ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੂੰ ਬਨਾਇ॥ ਛੰਦ ੪੪॥

ਫਿਰ ਕਮਾਲ ਦੀ ਗੱਲ ਇਹ ਹੈ ਕਿ ਅਗਲੇ ਦੋ ਛੰਦਾਂ ਵਿੱਚ ਸੱਚੇ ਪਾਤਸ਼ਾਹ ਨਿਰੰਕਾਰ ਅਤੇ ਦੁਰਗਾ ਦੋਹਾਂ ਨੂੰ ਪਹਿਲਾਂ ਮਨੌਣ ਤੇ ਧਿਆਉਣ ਦਾ ਜ਼ਿਕਰ ਕਰਦੇ ਕਰਦੇ ਆਪਣੇ ਪਿਆਰੇ ਅਕਾਲ ਪੁਰਖ ਨੂੰ ਸੰਬੋਧਿਤ ਹੁੰਦਿਆਂ ਲਿਖਦੇ ਹਨ ਕਿ ਮੈਂ ਸਭ ਤੋਂ ਪਹਿਲਾਂ ਤੁਹਾਨੂੰ ਮਨਾ ਕੇ ਅਤੇ ਤੁਹਾਥੋਂ ਹੀ ਬੁੱਧੀ ਬਲ ਪ੍ਰਾਪਤ ਕਰਕੇ ਇਹ ਗ੍ਰੰਥ ਲਿਖਣਾ ਆਰੰਭ ਕਰਦਾ ਹਾਂ ਅਤੇ ਨਾਲ ਕਵੀ ਜਨਾਂ ਨੂੰ ਬੇਨਤੀ ਕਰਦਾ ਹਾਂ ਕਿ ਮੇਰਾ ਕਵਿਤਾ ਗਿਆਨ ਥੋੜ੍ਹਾ ਹੋਣ ਕਰਕੇ ਕ੍ਰਿਪਾ ਪੂਰਵਕ ਮੇਰਾ ਮਜ਼ਾਕ ਨਾ ਉਡਾਇਓ ਅਤੇ ਅਗਲੇ ਦੋਹੇ ਵਿੱਚ ਭਗਵਤੀ ਨੂੰ ਆਖਦੇ ਹਨ ਕਿ ਮੈਂ ਤੈਨੂੰ ਧਿਆ ਕੇ ਇਹ ਕਾਵਿ ਪ੍ਰਬੰਧ ਰਚਨ ਲੱਗਿਆ ਹਾਂ ਤਾਂਕਿ ਤੂੰ ਕਵਿਤਾ ਦੀ ਨਦੀ ਬਣਕੇ ਮੇਰੇ ਹਿਰਦੇ ਵਿੱਚ ਕਾਵਿ ਲਹਿਰੀਆਂ ਉਤਪੰਨ ਕਰ।ਧੰਨ ਹਨ ਮੇਰੇ ਚੋਜੀ ਪ੍ਰੀਤਮ! ਵੀਰ ਰਸ ਦਾ ਭਿਆਨਕ ਵਰਣਨ ਕਰਦਿਆਂ ਕਿਵੇਂ ਕਰੁਣਾ ਸ਼ਾਂਤ ਅਤੇ ਅਧਿਆਤਮ ਵਾਦ ਵਾਲੇ ਪਾਸੇ ਆ ਜਾਂਦੇ ਹਨ।ਇਹ ਕਮਾਲ ਉਹਨਾਂ ਨੂੰ ਹੀ ਬਣ ਆਉਂਦਾ ਹੈ।ਫਿਰ ਇਹ ਵੀ ਯਾਦ ਕਰਨ ਯੋਗ ਹੈ ਕਿ ਇਨ੍ਹਾਂ ਚਰਿੱਤ੍ਰਾਂ ਨੂੰ ਸ਼ਕਤੀ ਦੀ ਮਹਿਮਾ ਤੋਂ ਸ਼ੁਰੂ ਕਰਕੇ ਅਕਾਲ ਪੁਰਖ ਦੀ ਉਪਮਾ ਉੱਪਰ ਜਾ ਕੇ ਸਮਾਪਤ ਕਰਦੇ ਹਨ।ਹੋਰ ਵੀ ਵਿਸਮਾਦੀ ਨਜ਼ਾਰਾ ਪੇਸ਼ ਕਰਦੇ ਹਨ ਕਿ ੪੦੪ ਚਰਿਤ੍ਰਾਂ ਦਾ ਵਰਣਨ ਕਰਦਿਆਂ ਅਖੀਰਲੇ ਚਰਿੱਤਰ ਦੇ ਛੰਦ ਵੀ ੪੦੪ ਹੀ ਹਨ ਅਤੇ ਪੰਜਵਾਂ ਛੰਦ ਸਮਾਪਤੀ ਦੀ ਤਾਰੀਖ ਦਾ ਹੈ ਜਿਵੇਂ ਮੁੱਢ ਵਿੱਚ ਦੁਰਗਾ ਦੀ ਪ੍ਰਸ਼ੰਸਾ ਤੋਂ ਬਾਅਦ ਪਰਮਪਿਤਾ ਪ੍ਰਮਾਤਮਾ ਨੂੰ ਸਿਮਰਿਆ ਹੈ ਇਸੇ ਤਰ੍ਹਾਂ ਸਮਾਪਤੀ ਵੇਲੇ ਵੀ ਮਹਾਂਸ਼ਕਤੀ ਦਾ ਨਾਮ ਲੈ ਕੇ ਉਹਨਾਂ ਸਾਰੀਆਂ ਸ਼ਕਤੀਆਂ ਦੇ ਸਵਾਮੀ ਦੀ ਦਇਆਲਤਾ ਨੂੰ ਮੁੱਖ ਰੱਖਿਆ ਗਿਆ ਹੈ।ਜਿਵੇਂ ਚਰਿੱਤ੍ਰਾਂ ਦੇ ਅਖੀਰ ਵਿੱਚ ਆਉਂਦਾ ਹੈ।"ਕ੍ਰਿਪਾ ਕਰੀ ਹਮ ਪਰ ਜਗ ਮਾਤਾ"।

ਸੋ ਇਸ ਜਗਤ ਵਿਲੱਖਣ ਰਚਨਾ ਦੇ ਆਰੰਭ ਵਿੱਚ ਸ਼ਿਵ ਸ਼ਕਤੀ ਦੇ

ਖੇਲ ਨੂੰ ਦਰਸਾ ਕੇ ਸਾਹਿਬ ਅਗਲਾ ਗ੍ਰੰਥ ਰਚਨ ਦੀ ਲੀਲ੍ਹਾ ਆਰੰਭ ਕਰਦੇ ਹਨ।

ਜੇ ਗੁਰੂ ਸਾਹਿਬ ਦਾ ਮਨੋਰਥ ਨਿਰੋਲ ਦੁਰਗਾ ਦੀ ਉਸਤਤਿ ਕਰਨਾ ਹੁੰਦਾ ਤਾਂ ਉਨ੍ਹਾਂ ਦੇ ਹੀ ਨੈਨ ਨਕਸ਼, ਰੰਗ ਰੂਪ, ਸ਼ਸਤਰ ਅਲੰਕਾਰ, ਹਾਵ ਭਾਵ, ਸਰੂਪ ਸੁੰਦਰਤਾ ਆਦਿ ਦਾ ਵਰਣਨ ਕਰਦੇ।ਪਰ ਮਹਾਰਾਜ ਤਾਂ ਆਰੰਭ ਵਿੱਚ ਖੜਗਧਾਰੀ, ਦਾਤਰੀ, ਤੀਰ, ਤਲਵਾਰ, ਕਾਤੀ, ਕਟਾਰੀ, ਹਲੱਬੀ, ਜੁਨੱਬੀ, ਮਗਰਵੀ ਅਤੇ ਜੋਗ ਮਾਇਆ, ਵਾਕ ਬਰਨੀ ਆਦਿ ਨਾਵਾਂ ਨਾਲ ਕਿਸੇ ਜਗਤ ਪ੍ਰਵਰਤਕ ਸ਼ਕਤੀ ਨੂੰ ਯਾਦ ਕਰ ਰਹੇ ਹਨ।ਇਸ ਲਈ ਹਿੰਦੂ ਸੋਚ ਪ੍ਰਧਾਨ ਜੋ ਦੇਵੀ ਸੰਸਾਰ ਵਿੱਚ ਪੂਜੀ ਜਾਂਦੀ ਹੈ ਉਸ ਵਾਲੇ ਪਾਸੇ ਉੱਕਾ ਹੀ ਕੋਈ ਇਸ਼ਾਰਾ ਨਹੀਂ।ਸੋ ਜੇ ਉਹਨਾਂ ਦਾ ਨਜ਼ਰੀਆ ਰਵਾਇਤੀ ਦੁਰਗਾ ਪੂਜਨ ਦਾ ਹੁੰਦਾ ਤਾਂ ਉਨ੍ਹਾਂ ਨੇ ਅਨੰਦਪੁਰ ਸਾਹਿਬ ਲੋਹਗੜ੍ਹ ਦਾ ਕਿਲਾ ਬਣਵਾਉਣ ਦੀ ਬਜਾਇ ਦੁਰਗਾ ਦੇ ਮੰਦਰ ਦੀ ਸਥਾਪਨਾ ਕਰਨੀ ਸੀ।

ਫਿਰ ਚਰਿੱਤ੍ਰ ੪੦੪ ਦਾ ਇਹ ਪਾਠ ਕਰਕੇ ਦੇਖੋ ਕਿ ਦੈਂਤ ਗਣਾਂ ਦਾ ਯੁੱਧ ਮਹਾਂਕਾਲ ਨਾਲ ਹੋ ਰਿਹਾ ਹੈ ਪਰ ਉਸੇ ਹੀ ਮਹਾਂਕਾਲ ਨੂੰ ਉਸੇ ਹੀ ਪ੍ਰਸੰਗ ਵਿੱਚ ਦਸਮ ਗੁਰੂ ਕਾਲੀ ਕਰਕੇ ਸੰਬੋਧਨ ਕਰਦੇ ਹਨ ਜਿੱਥੋਂ ਇਹ ਸਿੱਧ ਹੁੰਦਾ ਹੈ ਕਿ ਉਹ ਕਾਲੀ ਨੂੰ ਮਹਾਂਕਾਲ ਦੀ ਸ਼ਕਤੀ ਹੀ ਮੰਨਦੇ ਹਨ ਭਾਵ ਉਹਨਾਂ ਦੀ ਕਾਲੀ ਲੋਕ ਪ੍ਰਸਿੱਧ ਦੁਰਗਾ ਦੇਵੀ ਨਹੀਂ ਸਗੋਂ ਜਗਤ ਦੀ ਸਿਰਜਣਾ ਕਰਨ ਵਾਲੀ ਮਹਾਂਮਾਇਆ ਜਾਂ ਸ਼ਕਤੀ ਹੈ ਜਿਵੇਂ ਕਿ 'ਸ਼ਿਵ ਸ਼ਕਤੀ ਕਾ ਖੇਲ ਰਚਾਇਆ' ਆਦਿ ਪੰਗਤੀਆਂ ਪਵਿੱਤਰ ਗੁਰਬਾਣੀ ਵਿੱਚ ਵੀ ਆਉਂਦੀਆਂ ਹਨ ਜ਼ਰਾ ਦਸਮ ਗ੍ਰੰਥ ਵਿੱਚੋਂ ਹੇਠ ਲਿਖੀਆਂ ਵੀਰ ਰਸ ਭਰਪੂਰ ਪੰਗਤੀਆਂ ਪੜ੍ਹ ਕੇ ਦੇਖੋ।

"ਦਾਨਵ ਮਹਾ ਕੋਪ ਕਰ ਢੂਕੇ।ਮਾਰਹਿ ਮਰ ਦਸੋਦਿਸਿ ਕੂਕੇ।
ਦੇ ਦੇ ਢੋਲ ਮ੍ਰਿਦੰਗ ਨਗਾਰੇ।ਕਾਢਿ ਦਾਂਤਿ ਅਰਿ ਡਰਾਰੇ।
ਚਾਹਤ ਮਹਾਕਾਲ ਕਹ ਮਾਰੋ।ਮਹਾ ਮੂਰਖ ਨਹਿ ਕਰਤ ਬਿਚਾਰੋ।
ਜਿਨ ਸਭ ਜਗ ਕਾ ਕਰਾ ਪਸਾਰਾ।ਤਾਹਿ ਚਾਹਤ ਤੇ ਮੂੜ ਸੰਘਾਰਾ।
ਠੋਕਿ ਠੋਕਿ ਭੁਜ ਦੰਡਨ ਜੋਧਾ।ਧਾਵਤ ਮਹਾਕਾਲਿ ਪਰ ਕ੍ਰੋਧਾ।
ਬੀਸ ਪਦਮ ਦਾਨਵ ਤਵ ਭਯੋ।ਨਾਸ਼ ਕਰਨ ਕਾਲੀ ਕੋ ਧਯੋ।
(ਛੰਦ ਨੰ:੭੫-੭੭)

ਹੁਣ ਉਹਨਾਂ ਖਰੜ ਗਿਆਨੀਆਂ ਨੂੰ ਕੀ ਆਖੀਏ ਜੋ ਸ਼ਬਦ ਦੀ ਧੁਨੀ, ਅਭਿਧਾ ਸ਼ਕਤੀ, ਲਕਸ਼ਣਾਂ ਆਦਿ ਨੂੰ ਸਮਝਦੇ ਹੀ ਨਹੀਂ ਜਾਂ ਉਹਨਾਂ ਨੂੰ ਗਿਆਨ ਹੀ ਨਹੀਂ।ਸੋਝੀਵਾਨ ਗੁਰਸਿੱਖ ਤਾਂ ਇਸ ਬਾਤ ਨੂੰ ਭਲੀ ਭਾਂਤ ਜਾਣਦੇ ਹਨ ਕਿ ਦਸਮ ਗੁਰੂ ਆਪਣੇ ਸਿਧਾਂਤ ਦੇ ਪੱਖ ਤੋਂ ਸਦਾ ਹੀ ਸੁਚੇਤ ਰਹੇ ਹਨ।ਉਹਨਾ ਨੇ ਦਸਮ ਗ੍ਰੰਥ ਵਿੱਚ ਇੱਕ ਥਾਂ ਨਹੀਂ ਕਈ ਥਾਵੀਂ ਇਹ ਸਪੱਸ਼ਟ ਕੀਤਾ ਹੈ ਕਿ ਮੈਂ ਸਿਵਾਏ ਸਤਿ,ਚਿੱਤ ਆਨੰਦ ਸਰੂਪ, ਪਰਮ ਸ਼ਕਤੀਮਾਨ, ਸਰਬਕਲਾ ਨਿਧਾਨ, ਖੜਗਕੇਤ ਪਰਮਾਤਮ ਦੇਵ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦਾ।'ਕਿਸਨ ਬਿਸਨ ਕਬਹੂੰ ਨਹਿ ਧਿਆਊ॥ਜਾਂ ਕਾਨ ਸੁਨੇ ਪਹਿਚਾਨ ਨ ਤਿਨ ਸੋ(ਕ੍ਰਿਸ਼ਨ

ਅਵਤਾਰ ਪੰਨਾ ੩੧੦)ਜਬਨ ਕਾਲ ਸਭ ਜਗਤ ਬਨਾਯੋ॥ਦੇਵ ਦੈਤ ਜਛਨ ਉਪਜਾਯੋ।ਆਦਿ ਅੰਤ ਏਕੈ ਅਵਤਾਰਾ॥ਸੋਈ ਗੁਰੂ ਸਮਝਿਓਹ ਹਮਾਰਾ॥ਕਬਿਓ ਬਾਚ ਬੇਨਤੀ ਚੌਪਈ ਪੰਨਾ੧੩੮)

ਏਸੇ ਤਰ੍ਹਾਂ ਦੁਰਗਾ ਬਾਰੇ ਵੀ ਉਹਨਾਂ ਦੀ ਸਪੱਸ਼ਟ ਧਾਰਨਾ ਹੈ ਕਿ ਦੁਰਗਾ ਵੀ ਕਰਤਾਰ ਦੀ ਕ੍ਰਿਤ ਹੈ ਸਿਰਜਣਹਾਰ ਦੀ ਸਿਰਜਣਾ ਹੈ।ਜਿਸ ਪ੍ਰਭੂ ਨੇ ਸੰਪੂਰਨ ਸੰਸਾਰ ਸਾਜਿਆ ਹੈ ਉਹਨਾਂ ਨੇ ਹੀ ਦੁਰਗਾ ਨੂੰ ਉਤਪੰਨ ਕੀਤਾ ਹੈ।"ਤੈਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸ਼ ਕਰਾਇਆ"(ਵਾਰ ਸ੍ਰੀ ਭਗਉਤੀ ਜੀ ਕੀ)

"ਕਾਲ ਤੂ ਹੀ ਕਾਲੀ ਤੂ ਹੀ ਤੂ ਹੀ ਤੇਗ ਅਰੁ ਤੀਰ।
ਤੂ ਹੀ ਨਿਸ਼ਾਨੀ ਜੀਤ ਕੀ ਆਜ ਤੂ ਹੀ ਜਗਬੀਰ॥

(ਸ੍ਰੀ ਸ਼ਸਤਰਨਾਮਾ ਮਾਲਾ ਮਹਾਂਪੁਰਾਣ)

ਇਸ ਪ੍ਰਕਾਰ ਸਿੱਧ ਇਹ ਹੁੰਦਾ ਹੈ ਕਿ ਦਸਮ ਪਿਤਾ ਆਪਣੇ ਇਸ਼ਟ ਦੇਵ ਮਹਾਕਾਲ ਨੂੰ ਹੀ ਅਨੇਕਾਂ ਰੂਪਾਂ ਵਿੱਚ ਸਿਮਰਦੇ ਹਨ।ਨਾ ਕਿ ਉਹ ਕਿਸੇ ਦੁਰਗਾ ਦੀਆਂ ਭੇਟਾ ਗਾਉਣ ਵਾਲੇ ਦੇਵੀ ਭਗਤ ਪੁਜਾਰੀ ਹਨ।ਖਾਲਸਾ ਜੀ !ਸਮਝੋ, ਸੋਚੋ, ਆਪਣੇ ਵਿਰਸੇ ਦੀ ਸੰਭਾਲ ਕਰੋ, ਹੀਰਿਆਂ ਦੇ ਹਾਰਾਂ ਨੂੰ ਪੱਥਰ ਸਮਝ ਕੇ ਨਾ ਸੁੱਟੋ।ਜਿਸਨੂੰ ਤੁਸੀਂ ਬੁੱਧੀਮਾਨੀ ਜਾਂ ਵਿਦਵਾਨੀ ਕਹਿੰਦੇ ਹੋ ਉਹ ਨਿਰਾ ਫੂਹੜਪੁਣਾ ਹੈ।ਵਿਰੋਧੀ ਸਾਡਾ ਮਜ਼ਾਕ ਉਡਾਉਂਦੇ ਹਨ।

ਦਸ਼ਮੇਸ਼ ਜੀ ਦੀ ਬਾਣੀ ਨੂੰ ਗਹੁ ਨਾਲ ਪੜ੍ਹਨ ਵਾਲੇ ਖੋਜੀ ਸੱਜਣ ਜਾਣਦੇ ਹਨ ਕਿ ਹਜ਼ੂਰ ਨੇ ਉਸ ਵੇਲੇ ਦੀ ਲੋਹੜਿਆਂ ਦੀ ਡਰੀ, ਸਹਿਮੀ, ਮੁਗਲਾਂ ਦੇ ਅੱਤਿਆਚਾਰ ਤੋਂ ਭੈ ਭੀਤ ਹੋਈ ਹਿੰਦੁਸਤਾਨੀ ਜਨਤਾ ਵਿੱਚ ਵੀਰਤਾ, ਗੰਭੀਰਤਾ ਅਤੇ ਚੜ੍ਹਦੀ ਕਲਾ ਦੀ ਰੂਹ ਫੂਕਣ ਵਾਸਤੇ ਧਰਮ ਯੁੱਧ ਦਾ ਉਤਸ਼ਾਹ,ਚਾਅ, ਉਮਾਹ ਪੈਦਾ ਕਰਨ ਵਾਸਤੇ ਇਹਨਾਂ ਪ੍ਰਚੱਲਿਤ ਦੇਵੀ ਦੇਵਤਿਆਂ ਦਾ ਅਤਿਸੁੰਦਰ ਅਲੰਕਾਰਕ ਸ਼ਬਦਾਵਲੀ ਵਿੱਚ ਜੋਸ਼ ਪੂਰਨ ਵਰਣਨ ਕੀਤਾ ਹੈ ਅਤੇ ਨਾਲ ਹੀ ਦ੍ਰਿੜ ਕਰਾਇਆ ਕਿ ਜਿਸਨੂੰ ਹਿੰਦੀ ਦੇ ਬਿਹਾਰੀ, ਕੇਸ਼ਵ, ਭਿਖਾਰੀ ਦਾਸ ਆਦਿ ਕਵੀਆਂ ਨੇ ਇੱਕ ਭੋਗ ਸਮੱਗਰੀ ਵਜੋਂ ਸ਼ਿੰਗਾਰੀ ਨਾਇਕਾ ਬਣਾ ਕੇ ਪੇਸ਼ ਕੀਤਾ ਹੈ ਉਹੀ ਔਰਤ ਜਦੋਂ ਇੱਕ ਵੀਰਾਂਗਨਾ ਦਾ ਰੂਪ ਧਾਰਨ ਕਰਦੀ ਹੈ ਤਾਂ ਕਿਵੇਂ ਪਲਾਂ ਛਿਣਾਂ ਵਿੱਚ ਦੇਵਤਿਆਂ ਦੇ ਰਾਜੇ ਇੰਦਰ ਨੂੰ ਉਸਦੇ ਹਾਰੇ ਹੋਏ ਸੁਰਗਾਂ ਦੇ ਤਖ਼ਤ ਵਾਪਸ ਲੈ ਕੇ ਦਿੰਦੀ ਹੈ।ਹਜ਼ੂਰ ਦੇ ਚਰਿੱਤ੍ਰੋ ਪਖਿਆਨ ਤੇ ਸ਼ੰਕਾ ਕਰਨ ਵਾਲੇ ਸੱਜਣ ਇਹ ਗੱਲ ਪਤਾ ਨਹੀਂ ਕਿਉਂ ਭੁੱਲ ਜਾਂਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਾਂ ਔਰਤ ਨੂੰ ਮੁਗਧਾ, ਨਵੋਢਾ,ਪਰੌੜਾ, ਰਾਤਰੀ ਅਭਿਸਾਰਿਕਾ, ਦਿਨ ਅਭਿਸਾਰਿਕਾ, ਚੰਦਰਚਾਂਦਨੀ ਅਭਿਸਾਰਿਕਾ, ਨਗਰ ਵਧੂ ਆਦਿ ਅਪਮਾਨਜਨਕ ਰੂਪਾਂ ਵਿੱਚੋਂ ਉਭਾਰਕੇ ਇਸਤਰੀ ਨੂੰ ਇੱਕ ਮਹਾਨ, ਬਲਵਾਨ ਵੀਰ ਨਾਇਕਾ ਵਜੋਂ ਸਥਾਪਿਤ ਕਰਕੇ ਅਤੇ ਚੰਡਕਾ ਜਾਂ ਦੁਰਗਾ ਦਾ ਰੂਪ ਦੇ ਕੇ ਨਾਰੀ ਜਾਤੀ ਉੱਪਰ ਉਹ ਉਪਕਾਰ ਕੀਤਾ ਹੈ ਜਿਸਦਾ ਵਰਨਣ ਅੱਖਰਾਂ ਵਿੱਚ ਹੋ ਹੀ ਨਹੀਂ ਸਕਦਾ।ਜਿਸਨੂੰ ਅਖੌਤੀ ਆਲੋਚਕ ਅਸ਼ਲੀਲਤਾ ਆਖਦੇ ਹਨ ਉਸ ਦਲਦਲ

ਵਿੱਚੋਂ ਔਰਤ ਨੂੰ ਕੱਢਣ ਵਾਸਤੇ ਹੀ ਦਸ਼ਮੇਸ਼ ਨੇ ਮਹਾਨ ਦਇਆਲਤਾ ਭਰਿਆ ਉੱਦਮ ਕੀਤਾ ਹੈ। ਪੂਜਕ ਤਾਂ ਉਹ ਸਿਰਫ ਮਹਾਂਕਾਲ ਜਾਂ ਮਹਾਂਜੋਤ ਦੇ ਹੀ ਹਨ ਕਿਉਂਕਿ ਹੇਠ ਲਿਖੇ ਪਦ ਦੱਸਦੇ ਹਨ ਕਿ ਉਹ ਕਿਸ ਮਹਾਨ ਸੱਤਾ ਦੀ ਉਸਤਤਿ ਕਰਕੇ ਚਰਿਤ੍ਰੋਂ ਪਖਿਆਨ ਦੇ ਪਹਿਲੇ ਚਰਿਤ੍ਰ ਨੂੰ ਸਮਾਪਤ ਕਰਦੇ ਹਨ।

**ਸਵੈਯਾ**

"ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੌ।
ਭੂਲ ਛਿਮੋ ਹਮਰੀ ਪ੍ਰਭੂ ਆਪੁ ਨ ਭੂਲਨਹਾਰ ਕਹੂੰ ਕੋਊ ਮੋ ਸੌ॥
ਸੇਵ ਕਰੈ ਤੁਮਰੀ ਤਿਨਕੇ ਛਿਨ ਮੈ ਧਨ ਲਾਗਤ ਧਾਮ ਭਰੋ ਸੌ।
ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੌ॥
ਖੰਡਿ ਅਖੰਡਨ ਖੰਡ ਕੈ ਚੰਡਿ ਸੁ ਮੁੰਡ ਰਹੇ ਛਿਤਮੰਡਲ ਮਾਂਹੀ।
ਦੰਡਿ ਅਦੰਡਨ ਕੌ ਭੁਜ ਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ॥
ਥਾਪਿ ਅਖੰਡਲ ਕੌ ਸੁਰ ਮੰਡਲ ਨਾਦ ਸੁਨਯੋ ਬ੍ਰਹਮੰਡ ਮਹਾ ਹੀ।
ਕੂਰ ਕੁਵੰਡਲ ਕੋ ਰਨ ਮੰਡਲ ਤੋ ਸਮ ਸੂਰ ਕੋਊ ਕਹੂੰ ਨਾਹੀ॥

ਅਰਥਾਤ ਹੇ ਕ੍ਰਿਪਾ ਦੇ ਸਾਗਰ ਮੈਂ ਤਾਂ ਇੱਕ ਤਿਣਕਾ ਹਾਂ ਪਰ ਤੁਸੀਂ ਮੇਰੇ ਤੇ ਮੇਹਰ ਕਰ ਦਿਉ ਮੇਰੇ ਜਿਹਾ ਗਰੀਬ ਕੋਈ ਨਹੀਂ। ਪਰ ਤੁਹਾਡੇ ਜਿਹਾ ਗਰੀਬ ਨਿਵਾਜ ਵੀ ਕੋਈ ਨਹੀਂ। ਹੇ ਪ੍ਰਭੂ ਮੇਰੀਆਂ ਭੁੱਲਾਂ ਨੂੰ ਮੁਆਫ ਕਰ ਦਿਉ। ਜਿਹੜਾ ਸੇਵਾ ਸਿਮ੍ਰਤੀ ਕਰਦਾ ਹੈ ਉਹਦਾ ਘਰ ਧਨ ਨਾਲ ਭਰ ਜਾਂਦਾ ਹੈ। ਇਸ ਕਲਿਯੁਗ ਵਿੱਚ ਐ ਕਾਲ ਰੂਪੀ ਦੇਵਾਂ ਦੇ ਦੇਵ ਮੈਨੂੰ ਤੇਰੀਆਂ ਬਾਹਵਾਂ ਦਾ ਬਹੁਤ ਭਾਰੀ ਭਰੋਸਾ ਹੈ। ਵੇਖੋ ਨਵਿਓਂ ਆਲੋਚਕੋ! ਸਾਹਿਬੇ ਕਮਾਲ ਦੀ ਏਥੇ ਕਾਵਿ ਚਮਤਕਾਰੀ ਵੱਲ ਧਿਆਨ ਦਿਉ। "ਛਿਨ ਮੈ ਧਨ ਲਾਗਤ ਧਾਮ ਭਰੋ ਸੌ" ਅਤੇ ਦੂਜੀ ਪੰਗਤੀ ਦੇ ਅੰਤ ਵਿੱਚ ਵੀ ਇਹੋ ਤੁਕਾਂਤ "ਭਾਰੀ ਭੁਜਾਨ ਕੋ ਭਾਰੀ ਭਰੋ ਸੌ"। ਹੁਣ ਵੇਖੋ ਜਿਸਨੂੰ ਸ਼ਬਦਾਂ ਦੀ ਸੰਧੀ ਦਾ ਗਿਆਨ ਨਹੀਂ ਉਹ ਦੋਹੀਂ ਥਾਂਈਂ ਪਾਠ 'ਭਰੋਸੌ' ਹੀ ਕਰੇਗਾ। ਜਿਸਦਾ ਅਰਥ ਵਿਸ਼ਵਾਸ ਜਾਂ ਆਸਰਾ ਹੁੰਦਾ ਹੈ ਪਰ ਇਉਂ ਕਰਨ ਨਾਲ ਪੁਨਰ ਉਕਤੀ ਦੋਸ਼ ਵੀ ਆਉਂਦਾ ਹੈ ਤੇ ਅਰਥ ਦਾ ਅਨਰਥ ਵੀ ਹੋ ਜਾਂਦਾ ਹੈ ਕਿਉਂਕਿ ਪਹਿਲੇ ਪਦ ਦਾ ਸ਼ੁੱਧ ਪਾਠ ਹੈ 'ਭਰੋ- ਸੌ' ਅਰਥਾਤ ਭਰਿਆਂ ਵਰਗਾ, ਭਰਿਆ ਗਿਆ ਜਾਂ ਭਰਨ ਯੋਗ ਅਤੇ ਦੂਜੇ ਦਾ ਇਕੱਠਾ ਪਾਠ ਹੈ 'ਭਰੋਸੌ' ਭਾਵ ਓਟ -ਆਸਰਾ। ਇਹ ਸ਼ਬਦ ਚਾਤੁਰੀ, ਵਿਲੱਖਣ ਅਨੁਪ੍ਰਾਸ ਯੋਜਨਾ ਅਤੇ ਆਪਣੇ ਅਸਲੀ ਇਸ਼ਟ ਮਨੋਰਥ ਨੂੰ ਇਸ ਪ੍ਰਕਾਰ ਸਪੱਸ਼ਟ ਉਸ ਸੰਤ ਸਿਪਾਹੀ, ਜਗਤ ਮਾਹੀ ਤੋਂ ਬਿਨਾਂ ਹੋਰ ਕੌਣ ਕਰ ਸਕਦਾ ਹੈ। ਫਿਰ ਇਹੋ ਛੰਦ ਕ੍ਰਿਸ਼ਨਾਵਤਾਰ ਦੀ ਸਮਾਪਤੀ ਉੱਪਰ ਵੀ ਆਉਂਦਾ ਹੈ।

ਜਿੰਨ੍ਹਾਂ ਨੂੰ ਕੋਈ ਨਹੀਂ ਦੰਡ ਸਕਦਾ ਸੀ ਅਜਿਹੇ ਦੈਂਤ ਕੱਟੇ ਹੋਏ ਜੰਗ ਦੇ ਮੈਦਾਨ ਵਿੱਚ ਲੇਟੇ ਰਹਿ ਗਏ ਸੀ। ਜਿੰਨ੍ਹਾਂ ਨੇ ਦੇਵਲੋਕ ਤੇ ਵੀ ਕਬਜ਼ਾ ਜਮਾ ਲਿਆ ਸੀ। ਜਿੰਨ੍ਹਾਂ ਦਾ ਹੁਕਮ ਤਿੰਨਾਂ ਲੋਕਾਂ ਵਿੱਚ ਚੱਲਦਾ ਸੀ ਪਰ ਤੇਰੇ ਬਲ ਅੱਗੇ

ਸਾਰੇ ਢਹਿ ਢੇਰੀ ਹੋ ਗਏ। ਸੋ ਇਸ ਪ੍ਰਕਾਰ ਆਪਣੇ ਪਿਆਰੇ ਪ੍ਰਭੂ ਦੇ ਕਿਸੇ ਅਕੱਥ, ਅਗੰਮ ਪ੍ਰੇਮ ਸਮੁੰਦਰ ਵਿੱਚ ਲਿਵਲੀਨ ਸ਼ਹਿਨਸ਼ਾਹ ਇੱਥੇ ਪਹਿਲੇ ਚਰਿੱਤਰ ਜੋ ਕਿ ਮੰਗਲ ਆਤਮਕ ਹੈ ਦੀ ਸਮਾਪਤੀ ਕਰ ਦਿੰਦੇ ਹਨ।

**************************************

ਦੂਜਾ ਚਰਿੱਤ੍ਰ:-

ਚਿੱਤਰ ਸੇਨ ਇੱਕ ਅਤਿਅੰਤ ਸੁੰਦਰ, ਬਲਵਾਨ, ਗੁਣਸ਼ੀਲ, ਸਰਬ ਕਲਾ ਗਿਆਤਾ ਸੂਰਬੀਰ ਰਾਜਾ ਸੀ। ਚਿਤ੍ਰਵਤੀ ਨਗਰੀ ਵਿੱਚ ਉਹ ਰਾਜ ਕਰਦਾ ਸੀ। ਉਸਦੇ
ਖਜ਼ਾਨੇ ਹੀਰਿਆਂ, ਮੋਤੀਆਂ, ਰਤਨ ਜਵਾਹਰ ਸੋਨੇ ਚਾਂਦੀ ਅਤੇ ਹੋਰ ਦਿੱਬ ਸਮੱਗਰੀ ਨਾਲ ਭਰੇ ਹੋਏ ਸੀ। ਪਹਾੜਾਂ ਵਰਗੇ ਉੱਚੇ ਹਾਥੀ, ਮਿਰਗਾਂ ਸਮਾਨ ਚੰਚਲ ਘੋੜੇ, ਰਥ, ਬੱਘੀਆਂ, ਬਹਾਦਰ ਸੈਨਾਪਤੀ ਅਤੇ ਚਤੁਰੰਗਨੀ ਸੈਨਾ ਉਸਦੇ ਰਾਜ ਦੀ ਸ਼ੋਭਾ ਵਧਾਉਂਦੇ ਸਨ। ਇਸ ਰਾਜੇ ਨੂੰ ਪ੍ਰਮਾਤਮਾ ਨੇ ਖੂਬਸੂਰਤੀ ਇਤਨੀ ਬਖਸ਼ੀ ਕਿ ਜੋ ਵੀ ਕੋਈ ਦੇਵ ਕੰਨਿਆ, ਨਾਗ ਸੁੰਦ੍ਰੀ,ਜੱਖਣੀ, ਜਿੰਨਣੀ, ਹੂਰ ਪਰੀ ਉਸ ਨੂੰ ਵੇਖ ਲੈਂਦੀ ਸੀ ਉਸਦੇ ਰੂਪ ਜਾਲ ਵਿੱਚ ਬੁਰੀ ਤਰ੍ਹਾਂ ਫਸ ਜਾਂਦੀ ਸੀ ਅਤੇ ਇੱਕ ਦਿਨ ਉਸਨੂੰ ਸਵਰਗਾਂ ਦੀ ਕਿਸੇ ਅਤਿਅੰਤ ਸੁੰਦਰ ਅਪੱਸਰਾ ਨੇ ਵੇਖ ਲਿਆ ਤੇ ਉਹ ਉਸਦੇ ਹੁਸਨ ਜਮਾਲ ਉੱਪਰ ਇਉਂ ਮੋਹਿਤ ਹੋ ਗਈ ਜਿਵੇਂ ਭੰਵਰਾ ਖਿੜੇ ਹੋਏ ਕਮਲ ਫੁੱਲ ਉੱਪਰ ਲਟਬੌਰਾ ਹੋ ਜਾਂਦਾ ਹੈ ਅਤੇ ਉਸ ਪ੍ਰੇਮ ਦੀ ਪੱਟੀ ਅਪਸਰਾ ਨੇ ਪ੍ਰੇਮ ਪੀੜਾ ਵਿੱਚ ਪੈ ਕੇ ਆਪਣੀ ਇੱਕ ਨਿਕਟਵਰਤੀ ਸਖੀ ਨੂੰ ਆਖਿਆ ਕਿ ਤੂੰ ਇਸ ਰਾਜੇ ਪਾਸ ਜਾ ਕੇ ਮੇਰਾ ਪ੍ਰੇਮ ਨਿਵੇਦਨ ਕਰ ਅਤੇ ਨਾਲ ਇਹ ਵੀ ਕਹਿ ਦੇਵੀਂ ਕਿ ਜੇ ਉਸਨੇ ਮੈਨੂੰ ਨਾਂਹ ਕਰ ਦਿੱਤੀ ਤਾਂ ਮੈਂ ਕਾਲ ਕੂਟ ਹਲਾਹਲ ਜ਼ਹਿਰ ਨਾਲ ਜਾਂ ਪੇਟ ਵਿੱਚ ਕਟਾਰ ਮਾਰ ਕੇ ਆਪਣੀ ਜੀਵਨ ਲੀਲ੍ਹਾ ਸਮਾਪਤ ਕਰ ਦਿਆਂਗੀ। ਦੂਤੀ ਨੇ ਜਦ ਰਾਜੇ ਨੂੰ ਆਕੇ ਉਸਦੀ ਇਹ ਦਸ਼ਾ ਦੱਸੀ ਤਾਂ ਰਾਜਾ ਵੀ ਉਸ ਪਦਮਣੀ ਪਰੀ ਦਾ ਰੰਗ ਰੂਪ, ਨਖਰਾ, ਨਾਜ਼, ਨਜ਼ਾਕਤ ਦੇਖ ਕੇ ਤੁਰੰਤ ਉਸ ਵੱਲ ਖਿੱਚਿਆ ਗਿਆ ਤੇ ਸ਼ਾਸਤਰ ਦੀ ਮਰਿਯਾਦਾ ਅਨੁਸਾਰ ਉਸਨੇ ਉਸ ਪਰੀ ਨਾਲ ਵਿਆਹ ਰਚਾ ਲਿਆ।

ਦੋਹਾਂ ਨੇ ਮਿਲਕੇ ਰੰਗੀਨ ਮਹਿਲਾਂ ਵਿੱਚ ਸੱਜੀਆਂ ਮਹਿਫਲਾਂ ਬਾਗਾਂ ਤੇ ਬਹਾਰਾਂ ਕਮਲਾਂ ਨਾਲ ਭਰੇ ਸਰੋਵਰਾਂ ਵਿੱਚ ਅਨੇਕਾਂ ਪ੍ਰਕਾਰ ਦੇ ਪ੍ਰੇਮ ਵਿਹਾਰ ਕੀਤੇ ਅਤੇ ਜੀਵਨ ਦਾ ਭਰਪੂਰ ਸੁੱਖ ਮਾਣਿਆ। ਇਸ ਚਲਦੇ ਸਿਲਸਿਲੇ ਵਿੱਚ ਉਸ ਅਪਸਰਾ ਦੇ ਪੇਟੋਂ ਇੱਕ ਕਾਮਦੇਵ ਸਮਾਨ ਅਦਭੁੱਤ ਰੂਪਵਾਨ ਬੱਚੇ ਨੇ ਜਨਮ ਧਾਰਨ ਕੀਤਾ। ਜਿਸਦਾ ਨਾਮ ਉਹਨਾਂ ਨੇ ਹਨੂਵੰਤ ਰੱਖਿਆ। ਪਰ ਆਪਣੇ ਚੰਚਲ ਸੁਭਾਅ ਦੇ ਕਾਰਨ ਅਪਸਰਾ ਨੇ ਜਦੋਂ ਰਾਜੇ ਦੀ ਜਵਾਨੀ ਵਿੱਚ ਮਾਮੂਲੀ ਜਿਹਾ ਢਿੱਲਾਪਣ ਦੇਖਿਆ ਤਾਂ ਉਹ ਜਾਦੂਗਰਨੀ ਉਸਨੂੰ ਬ੍ਰਿਹਾ ਦੇ ਬਾਣਾਂ ਨਾਲ ਬਿੰਨ੍ਹ ਕੇ ਸੁਰਗਾਂ ਨੂੰ ਤੁਰਦੀ ਲੱਗੀ। ਰਾਜਾ ਕੁਝ ਦਿਨ ਤਾਂ ਖੂਬ ਤੜਪਿਆ ਉਪਰੰਤ ਉਸਨੇ ਆਪਣੇ ਚਤੁਰ ਵੀਰ ਬਹਾਦੁਰ ਵਿਦਵਾਨ ਮਿੱਤਰਾਂ ਸੇਵਕਾਂ ਨੂੰ ਉਸ ਪਰੀ ਤੋਂ ਵੀ

ਵੱਧ ਸੁੰਦਰ ਕਿਸੇ ਇਸਤਰੀ ਰਤਨ ਦੀ ਖੋਜ ਵਿੱਚ ਭੇਜਿਆ ਅਤੇ ਜਲਦੀ ਹੀ ਉਹਨਾਂ ਨੂੰ ਉੜੀਸਾ ਦੇਸ ਦੀ ਰਾਜਕੁਮਾਰੀ ਮਿਲ ਗਈ ਜੋ ਕਿ ਰੰਗ ਰੂਪ ਕਰਕੇ ਤਾਂ ਉਸ ਪਦਮਣੀ ਪਰੀ ਸਮਾਨ ਹੀ ਸੀ ਪਰ ਕਲਾ ਕੌਸ਼ਲ ਤੇ ਗੁਣ ਉਸ ਵਿੱਚ ਉਸ ਪਰੀ ਨਾਲੋਂ ਵੀ ਵੱਧ ਸੀ।ਲੇਕਿਨ ਉਸਦੇ ਪਿਤਾ ਨੇ ਚਿੱਤਰਸੇਨ ਨੂੰ ਰਵਾਇਤੀ ਢੰਗ ਨਾਲ ਕੰਨਿਆਂ ਦਾਨ ਕਰਨ ਤੋਂ ਨਾਂਹ ਕਰ ਦਿੱਤੀ।ਬੱਸ ਫੇਰ ਕੀ ਸੀ ਰਾਜੇ ਨੇ ਹਾਥੀ ਸਵਾਰ, ਘੋੜੇ ਅਤੇ ਰਥਾਂ ਉੱਪਰ ਚੜ੍ਹ ਕੇ ਲੜਨ ਵਾਲੇ ਅਤੇ ਪੈਦਲ ਚਲ ਕੇ ਦੁਸ਼ਮਣ ਦੇ ਦੰਦ ਖੱਟੇ ਕਰਨ ਵਾਲੇ ਆਪਣੇ ਬਹਾਦਰ ਸੈਨਿਕਾਂ ਨੂੰ ਹੁਕਮ ਦਿੱਤਾ ਕਿ ਉੜੀਸਾ ਦੇ ਰਾਜੇ ਉੱਪਰ ਤੱਤਕਾਲ ਚੜ੍ਹਾਈ ਕੀਤੀ ਜਾਵੇ ਅਤੇ ਨੌਜਾਵਨ ਰਾਜਕੁਮਾਰ ਹਨੂਵੰਤ ਨੂੰ ਉਸ ਵਿਸ਼ਾਲ ਸੈਨਾ ਦਾ ਸੈਨਾਪਤੀ ਨਿਯੁਕਤ ਕੀਤਾ ਗਿਆ ਅਤੇ ਆਪ ਰਾਜਾ ਕੱਜਲਗਿਰੀ ਭਾਵ ਸੁਰਮੇ ਦੇ ਪਹਾੜ ਵਰਗੇ ਹਾਥੀ ਦੀ ਅੰਬਾਰੀ ਵਿੱਚ ਬਰਛਾ ਲੈ ਕੇ ਬੈਠ ਗਿਆ।

ਅੱਗੋ ਇਸੇ ਪ੍ਰਕਾਰ ਦੀ ਯੁੱਧ ਰਚਨਾ ਉੜੀਆ ਦੇ ਰਾਜੇ ਨੇ ਵੀ ਕਰ ਲਈ ਦੋਵੇਂ ਦਲ ਆਹਮੋ ਸਾਹਮਣੇ ਹੋਏ।ਮਾਰੂ ਵੱਜਿਆ, ਨਗਾਰੇ ਖੜਕੇ, ਰਣਸਿੰਘੇ, ਗੋ ਮੁੱਖ, ਧੌਂਸੇ, ਰਣਭੇਰੀਆਂ ਵੱਜੀਆਂ, ਅਸਮਾਨ ਗੂੰਜਿਆ, ਚੰਡੀਆਂ ਚਮਕੀਆਂ ਅਤੇ ਦਲਾਂ ਦੇ ਮੁਕਾਬਲੇ ਸ਼ੁਰੂ ਹੋ ਗਏ।ਪਰ ਰਾਜਕੁਮਾਰ ਹਨੂਵੰਤ ਦੀ ਕਮਾਂਡ ਹੇਠਾਂ ਲੜ ਰਹੀ ਚਿਤਰਸੈਨ ਦੀ ਸੈਨਾਨੇ ਦੁਸ਼ਮਣ ਦੇ ਉਹ ਦੰਦ ਖੱਟੇ ਕੀਤੇ ਕਿ ਕਿਸੇ ਦੇ ਸਿਰ ਨਾਲ ਧੜ ਨਹੀ ਰਿਹਾ, ਕੋਈ ਬਾਜੂ ਗਵਾ ਬੈਠਾ,ਕਿਸੇ ਦੀਆਂ ਲੱਤਾਂ ਗਈਆਂ ਤੇ ਕਈ ਖੱਖੜੀਆਂ ਵਾਂਗ ਸਾਰੇ ਹੀ ਚੀਰੇ ਗਏ।ਇਸ ਜੰਗ ਨਦੀ ਵਿੱਚ ਤਰਬੂਜਾਂ ਸਮਾਨ ਯੋਧਿਆਂ ਦੀਆਂ ਲਾਸ਼ਾਂ ਤਰਨ ਲੱਗ ਪਈਆਂ।ਅਤੇ ਖਿਨਾ ਪਲਾਂ ਵਿੱਚ ਹੀ ਸਾਰੀ ਧਰਤੀ ਲਹੂ ਨਾਲ ਭਿੱਜ ਗਈ।ਮਿੱਝ ਮਾਸ ਦੇ ਚਿੱਕੜ ਗੋਡੇ ਗੋਡੇ ਚੜ੍ਹ ਗਏ, ਗਿਰਝਾਂ ਤੇ ਗਿੱਦੜ ਕਾਂ ਅਤੇ ਕਰੌਂਚ ਸੂਰਬੀਰਾਂ ਦੇ ਮਾਸਾਂ ਦੀਆਂ ਬੋਟੀਆਂ ਲੈ ਕੇ ਅਸਮਾਨਾਂ ਵਿੱਚ ਉੱਡ ਰਹੇ ਹਨ।ਕਲਜੋਗਣੀਆਂ ਲਹੂ ਦੇ ਖੱਪਰ ਪੀਂਦੀਆਂ ਤੇ ਨੱਚਦੀਆਂ ਹਨ।ਪ੍ਰੇਤ ਹੱਸਦੇ ਹਨ, ਭੂਤਨੀਆਂ ਅੱਖ ਮਟੱਕੇ ਕਰਦੀਆਂ ਹਨ ਤੇ ਭੈਰਵ ਡਕਾਰ ਮਾਰ ਮਾਰ ਕੇ ਜਿਮੀਂ ਅਸਮਾਨ ਗੁੰਜਾਰ ਰਹੇ ਹਨ ਅਤੇ ਇਸ ਪ੍ਰਕਾਰ ਸੈਨਾਪਤੀ ਹਨੂਵੰਤ ਦੀ ਜਿੱਤ ਹੋ ਜਾਂਦੀ ਹੈ।ਜਿਵੇਂ ਬੇਹੇ ਖਰਬੂਜੇ ਆਪਣੇ ਆਪ ਹੀ ਫਿੱਸ ਜਾਂਦੇ ਹਨ ਤੇ ਕੱਚੇ ਘੜਿਆਂ ਨੂੰ ਤੋੜਨ ਲਈ ਕੋਈ ਮਿਹਨਤ ਨਹੀਂ ਕਰਨੀ ਪੈਂਦੀ ਇਸੇ ਪ੍ਰਕਾਰ ਚਿਤਰਸੈਨ ਦੀ ਸੈਨਾ ਨੂੰ ਥੋੜ੍ਹਾ ਬਹੁਤ ਉੱਦਮ ਕਰਨ ਨਾਲ ਹੀ ਫਤਹਿ ਹੱਥ ਲੱਗ ਜਾਂਦੀ ਹੈ ਇਸ ਦਾ ਸੁੰਦਰ ਵਰਣਨ ਇਉਂ ਕੀਤਾ ਹੈ।

"ਹਾਕਿ ਹਜਾਰ ਹਿਮਾਲਯ ਸੋ ਹਲ ਕਾਹਨਿ ਕੈ ਹਠਵਾਰਨ ਹੂੰਕੇ।
ਹਿੰਮਤਿ ਬਾਂਧਿ ਹਿਰੌਲਹਿ ਲੌਂ ਕਰ ਲੈ ਹਥਿਆਰ ਹਹਾ ਕਹਿ ਢੂਕੇ॥
ਹਾਲਿ ਉਠਿਯੋ ਗਿਰ ਹੇਮ ਹਲਾਚਲ ਹੇਰਤ ਲੋਗ ਹਰੀ ਹਰ ਜੂ ਕੇ॥
ਹਾਰਿ ਗਿਰੇ ਬਿਨੁ ਹਾਰੇ ਰਹੇ ਅਰੁ ਹਾਥਿ ਲਗੇ ਅਰਿ ਹਾਸੀ ਹਨੂੰ ਕੇ॥੧੫॥"

ਜਿਵੇਂ ਕਿ ਉਸ ਵੇਲੇ ਦੇ ਰਿਵਾਜ ਸੀ ਉੜੀਆਂ ਨਰੇਸ਼ ਸੈਨਾ ਸਮੇਤ ਹਰ

ਗਿਆ ਤੇ ਮਰ ਗਿਆ। ਰਾਜਕੁਮਾਰੀ ਨਾਲ ਚਿਤਰਸੈਨ ਦਾ ਵਿਆਹ ਹੋ ਗਿਆ ਪਰ ਰਾਜ ਕੰਨਿਆ ਨੇ ਚਿਤਰਸੇਨ ਦੇ ਘਰ ਆ ਕੇ ਜੀ ਨਾ ਲਾਇਆ ਉਸਨੂੰ ਪੜ੍ਹਾਉਣ ਵਾਸਤੇ ਰਾਜੇ ਨੇ ਇੱਕ ਬ੍ਰਾਹਮਣ ਦੀ ਡਿਊਟੀ ਲਾਈ ਪਰ ਇੱਕ ਮਹੀਨਾ ਮਗਜ਼ਪੱਚੀ ਕਰਨ ਉੱਪਰ ਵੀ ਪੰਡਿਤ ਜੀ ਦੇ ਨਮੋਸ਼ੀ ਹੀ ਹੱਥ ਲੱਗੀ। ਰਾਣੀ ਨੇ ਆਪਣੇ ਅਧਿਆਪਕ ਨਾਲ ਜ਼ੁਬਾਨ ਹੀ ਨਹੀਂ ਸਾਂਝੀ ਕੀਤੀ, ਅੱਖ ਭਰ ਕੇ ਨਹੀਂ ਦੇਖਿਆ ਤੇ ਮੂੰਹ ਤੱਕ ਨਹੀਂ ਖੋਲ੍ਹਿਆ। ਇੱਕ ਦਿਨ ਚਿਤਰਸੇਨ ਨੇ ਰਾਣੀ ਨੂੰ ਸਮਝਾਉਣ ਲਈ ਤੇ ਸਹੀ ਰਾਹ ਰਸਤੇ ਉੱਪਰ ਲਿਆਉਣ ਲਈ ਹਨੂਵੰਤ ਨੂੰ ਪੰਡਿਤ ਨਾਲ ਭੇਜਿਆ। ਅੱਗੇ ਰਾਣੀ ਚਿਤਰਮਤੀ ਨੇ ਬ੍ਰਾਹਮਣ ਨੂੰ ਤਾਂ ਵਾਪਸ ਮੁੜਨ ਦਾ ਇਸ਼ਾਰਾ ਕਰ ਦਿੱਤਾ ਤੇ ਰਾਜਕੁਮਾਰ ਨੂੰ ਅੰਦਰ ਮੰਦਰ ਵਿੱਚ ਲੈ ਗਈ। ਹੱਥ ਜੋੜ ਕੇ ਹਨੂਵੰਤ ਨੂੰ ਆਖਿਆ ਕਿ ਦੁਸ਼ਮਣਾਂ, ਮੇਰੇ ਚਿੱਤ ਦਿਆ ਚੋਰਾ,ਖਤਰਨਾਕ ਜਾਦੂਗਰਾ,ਤੂੰ ਮੇਰਾ ਸਭ ਕੁਝ ਲੁੱਟ ਲਿਆ, ਮੈਂ ਪਾਣੀ ਤੋਂ ਬਗੈਰ ਮੱਛੀ ਸਮਾਨ ਤੇਰੀਆਂ ਮੁਹੱਬਤਾਂ ਦੇ ਮਾਰੂਥਲ ਵਿੱਚ ਸੜ ਬਲ ਰਹੀ ਹਾਂ। ਆ ਮੇਰੇ ਗਲ ਲੱਗ ਜਾ, ਬਚਾ ਲੈ ਮੈਨੂੰ। ਇਹਨਾਂ ਕਾਮ ਦਿਆਂ ਲਾਂਬੂਆਂ ਤੋਂ। ਤਿਆਗ ਸੰਸਾਰੀ ਲੋਕ ਲਾਜ ਨੂੰ ਲੈ ਲੈ ਰਸ ਖਿੜੀਆਂ ਹੋਈਆਂ ਕਲੀਆਂ ਦਾ। ਕੋਈ ਦਿਲ ਵਿੱਚ ਡਰ ਨਾ ਰੱਖ ਉਸ ਬੁੱਢੇ ਰਾਜੇ ਦਾ। ਪਰ ਧਰਮੀ ਰਾਜਕੁਮਾਰ ਨੇ ਮਹਾਰਾਣੀ ਦੀ ਇਹ ਇਹ ਨਾਜ਼ਾਇਜ਼ ਗੱਲ ਮੰਨਣ ਤੋਂ ਕੋਰੀ ਨਾਂਹ ਕਰ ਦਿੱਤੀ। ਚੱਤਰਮਤੀ ਨੇ ਬਹੁਤ ਸਾਮ, ਦਾਮ, ਛਲ, ਕਪਟ, ਉਕਤੀਆਂ-ਜੁਗਤੀਆਂ ਵਰਤੀਆਂ। ਪਰ ਸਭ ਬੇਕਾਰ ਗਈਆਂ। ਰਾਜਪੁੱਤਰ ਟੱਸ ਤੋਂ ਮੱਸ ਨਾ ਹੋਇਆ। ਅਤੇ ਅੰਤ ਸਿੱਟਾ ਉਹੀ ਨਿੱਕਲਿਆ ਜਿਹੜਾ ਇਹਨਾਂ ਕਹਾਣੀਆਂ ਦਾ ਨਿੱਕਲਦਾ ਹੁੰਦਾ ਹੈ। ਰਾਣੀ ਨੇ ਆਪਣਾ ਅਪਮਾਨ ਸਮਝ ਕੇ ਹਨੂਵੰਤ ਨੂੰ ਉਸਦੇ ਕੀਤੇ ਦੀ ਸਜ਼ਾ ਦੇਣ ਲਈ ਰਾਜੇ ਦੇ ਪਾਸ ਸ਼ਿਕਾਇਤ ਕੀਤੀ। ਕਪੜੇ ਫਟੇ ਹੋਏ, ਗੱਲ੍ਹਾਂ ਉੱਪਰ ਘਰੂੰਡ ਵੱਢੇ ਹੋਏ, ਨੱਕ ਉੱਪਰ ਨੌਂਹਾਂ ਦੇ ਜ਼ਖਮ, ਛਾਤੀਆਂ ਵਲੂੰਧਰੀਆਂ ਹੋਈਆਂ, ਜਦੋਂ ਰਾਜੇ ਨੇ ਇਸ ਕਾਰੇ ਵਰਤਾਰੇ ਦਾ ਕਾਰਨ ਪੁੱਛਿਆ ਤਾਂ ਉੱਤਰ ਇਹ ਦਿੱਤਾ ਕਿ ਇਹ ਤੇਰੇ ਬਹਾਦਰ, ਧਰਮੀ ਤੇ ਲਾਇਕ ਪੁੱਤ ਦੀ ਕਰਤੂਤ ਹੈ। ਉਸਨੇ ਧਰਮ ਨੂੰ ਦਰ ਕਿਨਾਰ ਕਰਕੇ ਮਾਂ ਪੁੱਤ ਦੇ ਰਿਸ਼ਤੇ ਨੂੰ ਭੁੱਲ ਕੇ ਕਾਮ ਦੇ ਆਵੇਗ ਵਿੱਚ ਅੰਨ੍ਹਾ ਹੋ ਕੇ ਤੁਹਾਡੀ ਇਸ ਦਾਸੀ ਦੀ ਇਹ ਦਸ਼ਾ ਕਰ ਦਿੱਤੀ ਹੈ। ਇਹ ਸੁਣਕੇ ਰਾਜਾ ਕ੍ਰੋਧ ਨਾਲ ਅੱਗ ਬਬੂਲਾ ਹੋ ਉੱਠਿਆ। ਉਸਨੇ ਘ੍ਰਿਨਾ ਅਤੇ ਨਫਰਤ ਨਾਲ ਭਰਕੇ ਹਨੂਵੰਤ ਸਿੰਘ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ। ਪਰ ਸਿਆਣੇ ਸੁਲਝੇ ਤੇ ਸੁਘੜ ਨੀਤੀਵਾਨ ਮੰਤਰੀਆਂ ਨੇ ਰਾਜੇ ਨੂੰ ਇਹ ਕੁਕਰਮ ਕਰਨ ਤੋਂ ਇਹ ਕਹਿ ਕੇ ਰੋਕਿਆ ਕਿ ਜਿਵੇਂ ਤੁਸੀਂ ਚਾਹੁੰਦੇ ਹੋ ਕਰੋ ਭਾਵੇਂ ਉਵੇਂ ਹੀ ਪਰ ਇਸ ਮਾਮਲੇ ਵਿੱਚ ਜਲਦੀ ਨਹੀਂ ਕਰਨੀ ਚਾਹੀਦੀ ਕਿਉਂਕਿ ਰਾਜਨ! ਔਰਤਾਂ ਚੰਚਲਹਾਰੀਆਂ ਹੁੰਦੀਆਂ ਹਨ। ਇਨ੍ਹਾਂ ਦੇ ਹੁਸਨ ਜਾਲ ਵਿੱਚ ਤੇ ਸ਼ਬਦਾਂ ਦੇ ਚੱਕਰ ਵਿੱਚ ਵੱਡੇ ਵੱਡੇ ਖੱਬੀ ਖਾਨ ਪੀੜੇ ਜਾਂਦੇ ਹਨ। ਸੋ ਸਾਥੋਂ ਪਹਿਲਾਂ ਔਰਤ ਦੇ ਕੁਝ ਦੰਭ, ਛਲ, ਕਪਟ ਅਤੇ ਪਾਖੰਡ ਦੇ ਕਿੱਸੇ ਸੁਣ ਲਵੋ ਫਿਰ ਕੋਈ ਅਗਲੀ ਕਾਰਵਾਈ ਕਰਨਾ ਕਿਉਂਕਿ

ਗੁਜ਼ਰ ਚੁੱਕੇ ਪਾਣੀ ਤੇ ਬੀਤੇ ਸਮੇਂ ਪਿੱਛੋਂ ਹੱਥ ਨਹੀਂ ਆਇਆ ਕਰਦੇ। ਬੱਸ ਏਥੇ ਆ ਕੇ ਸਾਹਿਬ ਦੂਜਾ ਚਰਿੱਤਰ ਸਮਾਪਤ ਕਰ ਦਿੰਦੇ ਹਨ।

ਵਿਵੇਚਨ:-

ਹੁਣ ਅਸੀਂ ਇਸ ਕਹਾਣੀ ਦੀ ਵਿਵੇਚਨਾਂ ਵੱਲ ਆਉਂਦੇ ਹਾਂ ਕਿ ਇਸ ਵਿੱਚ ਉਪਦੇਸ਼ ਆਤਮਕ ਅੰਸ਼ ਕਿਹੜੇ ਕਿਹੜੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਜਦੋਂ ਮਨੁੱਖ ਦੇ ਪਾਸ ਜਵਾਨੀ, ਬਲ, ਹੁਸਨ, ਪਦਵੀ, ਧਨ, ਦੌਲਤ, ਤੰਦਰੁਸਤੀ ਅਤੇ ਹੋਰ ਸੰਸਾਰੀ ਸਾਧਨ ਸਮੱਗਰੀ ਮੌਜੂਦ ਹੁੰਦੀ ਹੈ ਤਾਂ ਉਸ ਵੇਲੇ ਉਸਦੇ ਸਾਰੇ ਹੀ ਮਿੱਤਰ ਬਣ ਬਣ ਕੇ ਬੈਠਦੇ ਹਨ। ਜਿਵੇਂ ਕਿ ਰਾਜੇ ਚਿਤ੍ਰਸੇਨ ਦੇ ਲੁਭਾਵਣੇ ਰੂਪ ਉੱਪਰ ਅਰਸ਼ਾਂ ਦੀ ਪਰੀ ਵੀ ਆਸ਼ਕ ਹੋ ਗਈ ਪਰ ਜਦੋਂ ਉਸਦੇ ਜਿਸਮ ਵਿੱਚ ਜਵਾਨੀ ਦੀ ਉਹ ਰੜਕ ਨਾ ਰਹੀ ਤਾਂ ਪਰੀ ਨੇ ਉਸਤੋਂ ਪਰ੍ਹੇ ਹਟਣ ਵਿੱਚ ਕੋਈ ਦੇਰ ਨਾ ਲਾਈ। ਸਿੱਖਿਆ ਇਹ ਮਿਲੀ ਕਿ ਔਰਤ ਸਿਰਫ ਆਦਮੀ ਦੀ ਪਦਵੀ, ਧਨ, ਦੌਲਤ ਜਾਂ ਕੁਲਸ਼ੀਲ ਨਹੀਂ ਵੇਖਦੀ ਉਸਨੂੰ ਮਨੁੱਖ ਦਾ ਜਿਸਮਾਨੀ ਬਲ ਸਭ ਤੋਂ ਪਹਿਲਾਂ ਚਾਹੀਦਾ ਹੈ। ਪਰ ਰਾਜੇ ਨੇ ਇਸ ਨੁਕਤੇ ਨੂੰ ਨਾ ਸਮਝਿਆ ਤੇ ਉਸਨੇ ਦੂਜੀ ਸ਼ਾਦੀ ਦਾ ਬਾਨਣੂੰ ਬੰਨ੍ਹਣਾ ਆਰੰਭ ਲਿਆ। ਉੜੀਸਾ ਦੇ ਰਾਜੇ ਨੇ ਵੀ ਉਸਦਾ ਬੁਢਾਪਾ ਦੇਖ ਕੇ ਹੀ ਆਪਣੀ ਕੁਮਾਰੀ ਕੰਨਿਆ ਦੇਣ ਤੋਂ ਨਾਂਹ ਕੀਤੀ ਸੀ ਪਰ ਉਹ ਭਲਾ ਪੁਰਖ ਤਾਂ ਵੀ ਨਾ ਸਮਝਿਆ। ਫਿਰ ਸ਼ੁਰੂ ਹੁੰਦਾ ਹੈ ਭਿਅੰਕਰ ਸੰਗਰਾਮ, ਜਿੱਥੋਂ ਸਾਹਿਬ ਇਹੋ ਸਿੱਧ ਕਰਦੇ ਹਨ ਕਿ ਇਸ ਦੁਨੀਆਂ ਵਿੱਚ ਮੰਗਿਆਂ ਕੁਝ ਨਹੀਂ ਮਿਲਦਾ ਜੋ ਕੁਝ ਪ੍ਰਾਪਤ ਕਰਨਾ ਹੈ ਤੁਸੀਂ ਖ਼ੁਦ ਕਰਨਾ ਹੈ ਆਪਣੇ ਬਾਜੂਆਂ ਦੇ ਬਲ ਨਾਲ। ਬੁੱਧੀ ਦੀ ਕੁਸ਼ਲਤਾ ਅਤੇ ਰਾਜਨੀਤੀ ਦੇ ਦਾਅ ਪੇਚ ਵਰਤ ਕੇ ਮੰਜ਼ਲੇ ਮਕਸੂਦ ਤੇ ਪਹੁੰਚਣਾ ਹੈ। ਕਿਉਂਕਿ ਧਰਮ ਯੁੱਧ ਦੇ ਚਾਅ ਨੂੰ ਉਤਸ਼ਾਹਿਤ ਰੱਖਣਾ ਵੀ ਦਸ਼ਮੇਸ਼ ਜੀ ਦਾ ਮੁੱਖ ਨਿਸ਼ਾਨਾ ਸੀ ਇਸ ਲਈ ਜਿੱਥੋਂ ਵੀ ਸੰਘਰਸ਼ ਨੂੰ ਥਾਂ ਮਿਲਦਾ ਉਸਨੂੰ ਸਾਹਿਬ ਹੱਥੋਂ ਨਹੀ ਜਾਣ ਦਿੰਦੇ ਸਨ। ਫਿਰ ਰਾਣੀ ਚਿਤਰਮਤੀ ਦੀ ਉਦਾਸੀ ਨੇ ਵੀ ਇਹੀ ਸਿੱਧ ਕੀਤਾ ਕਿ ਜੋ ਕੁਝ ਰਾਜੇ ਨੇ ਕਰਮ ਕੀਤਾ ਉਹ ਉਚਿਤ ਨਹੀਂ। ਪਰ ਉਸਦੀ ਇਸ ਕਾਮ ਲਾਲਸਾ ਦਾ ਸਿੱਟਾ ਭੁਗਤਣਾ ਪਿਆ ਉਸਦੀ ਸੰਤਾਨ ਨੂੰ। ਮੈਂ ਇਸ ਪੱਖ ਨਾਲ ਉੱਕਾ ਹੀ ਸਹਿਮਤ ਨਹੀਂ ਕਿ ਦੋਸ਼ੀ ਔਰਤ ਨੂੰ ਹੀ ਮੰਨਿਆ ਜਾਵੇ ਜਦੋਂ ਕੋਈ ਬਾਤ ਵਿਗੜਦੀ ਹੈ ਤਾਂ ਉਸਦੇ ਸਾਰੇ ਹੀ ਪੱਖ ਵੇਖਣੇ ਪੈਂਦੇ ਹਨ। ਇਸ ਕਰਕੇ ਇਸ ਚਰਿੱਤ੍ਰ ਦਾ ਸਾਰ-ਅੰਸ਼ ਅਸੀਂ ਇਹੀ ਸਮਝਦੇ ਹਾਂ ਕਿ ਬੁਢਾਪੇ ਵਿੱਚ ਵਿਸ਼ੇ ਵਾਸਨਾ ਦਾ ਤਿਆਗ ਕਰਕੇ ਮਨੁੱਖ ਨੂੰ ਸਤਿਸੰਗ,ਭਗਵਾਨ ਦਾ ਭਜਨ,ਪੁੰਨ ਦਾਨ,ਤੀਰਥ ਯਾਤਰਾ, ਗਰੀਬਾਂ -ਅਨਾਥਾਂ ਦੀ ਸੇਵਾ ਤੇ ਲੁਕਾਈ ਦੇ ਭਲੇ ਹਿਤ ਆਪਣੇ ਬਲ, ਧਨ ਤੇ ਪਦਵੀ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਇਸ ਤੋਂ ਉਲਟ ਜੇ ਚਿਤਰਸੇਨ ਵਾਂਗ ਬੁੱਢਾ ਤੋਤਾ ਭੈਰਵੀ ਅਲਾਪੇਗਾ ਤਾਂ ਉਸਦਾ ਸਿੱਟਾ ਇਹੋ ਨਿੱਕਲੇਗਾ ਜੋ ਇਸ ਕਹਾਣੀ ਦੇ ਅੰਤ ਵਿੱਚ ਰੰਗ ਬੰਨ੍ਹਦਾ ਹੈ। ਸੋ ਸਾਹਿਬ ਸਾਨੂੰ ਸੁਚੇਤ ਕਰਦੇ ਹਨ ਕਿ ਹਰ ਇੱਕ ਚੀਜ਼ ਆਪਣੇ ਸਮੇਂ ਉੱਪਰ ਹੀ ਸ਼ੋਭਾ ਦਿੰਦੀ ਹੈ ਜਿਵੇਂ ਕਿ ਮੰਦੋਦਰੀ ਰਾਵਣ ਨੂੰ ਰਮਾਇਣ ਵਿੱਚ ਸਮਝਾਉਂਦੀ ਹੈ।

ਸੰਤ ਕਹਹੀਂ ਅਸ ਨੀਤੀ ਦਸ਼ਾਨਨ। ਚੌਥੇ ਪਨ ਜਾਈਐ ਨਿਰਪ ਕਾਨਨ॥"

ਭਾਵ ਹੇ ਲੰਕਾਪਤੀ ਰਾਵਣ ਸੰਤ ਮਹਾਂਪੁਰਖ ਇਸ ਸ਼ੁਭ ਨੀਤੀ ਦਾ ਉਪਦੇਸ਼ ਕਰਦੇ ਹਨ ਕਿ ਬੁਢਾਪਾ ਅਰੰਭ ਹੋਣ ਤੇ ਮਨੁੱਖ ਨੂੰ ਜੰਗਲਾਂ ਵਿੱਚ ਨਦੀਆਂ ਦੇ ਕਿਨਾਰੇ ਰਿਸ਼ੀ ਆਸ਼ਰਮਾਂ ਵਿੱਚ ਜਾ ਕੇ ਬ੍ਰਹਮ ਚਿੰਤਨ ਕਰਨਾ ਚਾਹੀਦਾ ਹੈ ਅਤੇ ਇਸੇ ਗੱਲ ਨੂੰ ਸਤਿਗੁਰੂ ਤੇਗ ਬਹਾਦੁਰ ਜੀ ਇਉਂ ਸਮਝਾਉਂਦੇ ਹਨ :

"ਬਿਰਧ ਭਇਆ ਸੂਝੈ ਨਹੀਂ ਕਾਲ ਪਹੁਚਿਓ ਆਨਿ।
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੇ ਭਗਵਾਨ॥"

ਅਤੇ

"ਸਿਰ ਕੰਪਿਓ ਪਗ ਡਗ ਮਗੈ ਨੈਨ ਜੋਤ ਤੇ ਹੀਨ।
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰ ਰਸ ਲੀਨ॥"

ਸਾਹਿਬ ਕ੍ਰਿਪਾ ਕਰਕੇ ਫੁਰਮਾਉਂਦੇ ਹਨ ਕਿ ਐ ਭੋਲੇ ਮਨੁੱਖ ਬਿਰਧ ਅਵਸਥਾ ਆਉਣ ਤੇ ਚੰਗੇ ਮਾੜੇ ਦੀ ਸੋਝੀ ਨਹੀਂ ਰਹਿੰਦੀ। ਜਪ ਤਪ ਨਹੀਂ ਹੁੰਦਾ, ਹਠ ਯੋਗ ਜਾਂ ਬ੍ਰਹਮ ਅਭਿਆਸ ਵੀ ਨਹੀਂ ਹੋਣਾ। ਕਿਉਂਕਿ ਜਦੋਂ ਸੀਸ ਉੱਪਰ ਕਾਲ ਨਗਾਰਾ ਆ ਵੱਜਦਾ ਹੈ ਤਾਂ ਸਿਵਾਏ ਡਰ ਭੈ ਅਤੇ ਪਛਤਾਵੇ ਦੇ ਕੁਝ ਵੀ ਯਾਦ ਨਹੀਂ ਰਹਿੰਦਾ ਇਸ ਲਈ ਅਜੇ ਵੀ ਵੇਲਾ ਹੈ ਕਿ ਬਉਰਾਪਨ ਤਿਆਗ ਕੇ ਭਗਵਾਨ ਦਾ ਭਜਨ ਕਰ ਲੈ ਕਿਤੇ ਤੇਰੇ ਨਾਲ ਵੀ ਉਕਤ ਰਾਜੇ ਵਾਲੀ ਖੇਡ ਨਾ ਵਰਤ ਜਾਵੇ।

ਇਸ ਸ਼ਲੋਕ ਵਿੱਚ ਨੌਂਵੇ ਸਤਿਗੁਰੂ ਨਾਨਕ ਮਨੁੱਖ ਦੀ ਲੋਲਪਤਾ ਤੋਂ ਹੈਰਾਨ ਹੁੰਦੇ ਹਨ ਅਤੇ ਆਖਦੇ ਹਨ ਕਿ ਜਿਸ ਵੇਲੇ ਇਸ ਦਾ ਸਿਰ ਕੰਬ ਰਿਹਾ ਹੈ, ਪੈਰ ਧਰਦਾ ਕਿਤੇ ਹੋਰ ਤੇ ਪੈਂਦੇ ਕਿਸੇ ਹੋਰ ਪਾਸੇ ਹਨ, ਨੇਤਰਾਂ ਵਿੱਚ ਉਹ ਪਹਿਲਾਂ ਵਾਲੀ ਚਮਕ -ਦਮਕ ਤੇ ਜੋਤ ਨਹੀਂ ਰਹਿੰਦੀ ਪਰ ਇਹ ਏਨਾ ਕਾਮ ਗ੍ਰਸਤ ਹੈ ਕਿ ਮਿਥਿਆ ਰਸਾਂ ਕਸਾਂ ਨੂੰ ਤਿਆਗ ਕੇ ਅੰਮ੍ਰਿਤ ਰੂਪੀ ਹਰੀ ਨਾਮ ਦਾ ਰਸ ਲੈਣ ਲਈ ਤਿਆਰ ਨਹੀਂ ਹੁੰਦਾ।

ਅੱਗੇ ਹਜ਼ੂਰ ਰਾਗ ਜੈਜਾਵੰਤੀ ਵਿੱਚ ਉਪਦੇਸ਼ਦੇ ਹਨ :-

"ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ।
ਨਾਨਕ ਜਨ ਕਹਿ ਪੁਕਾਰ ਅਉਸਰੁ ਬਿਹਾਤ ਹੈ॥"

ਭਾਵ ਹੇ ਪ੍ਰਾਣੀ ਵਿਸ਼ਿਆਂ ਨੂੰ ਖਤਰਨਾਕ ਵਿਹੁ ਸਮਝ ਕੇ ਤਿਆਗ ਦੇ ਅਤੇ ਅੰਮ੍ਰਿਤ ਮਈ ਸੰਜੀਵਨੀ ਬੂਟੀ ਪ੍ਰਭੂ ਦੇ ਜਸ ਨੂੰ ਹਿਰਦੇ ਵਿੱਚ ਧਾਰਨ ਕਰ ਲੈ ਕਿਉਂਕਿ ਅਨਮੋਲ ਸਮਾਂ ਤੇਰੇ ਹੱਥੋਂ ਬੀਤਿਆ ਜਾ ਰਿਹਾ ਹੈ "ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ॥"

ਇਹੀ ਪਹਿਲੇ ਪਾਤਸ਼ਾਹ ਸਮਝਾਉਂਦੇ ਹਨ ਕਿ ਵਿਸ਼ਿਆਂ ਦੇ ਭੋਗਣ ਨਾਲ ਤ੍ਰਿਪਤੀ ਤਾਂ ਕਦੇ ਹੋ ਹੀ ਨਹੀਂ ਸਕਦੀ। ਹੇ ਮੂਰਖ ਤੇਰੀ ਭੁੱਖ ਜੇ ਕਦੇ ਮਿਟੀ ਤਾਂ ਪੂਰਨ ਸਤਿਗੁਰੂ ਦੀ ਕ੍ਰਿਪਾ ਨਾਲ ਤੇ ਨਾਮ ਦੇ ਜਪਣ ਨਾਲ ਮਿਟੇਗੀ। ਅਗਲਾ ਹੁਕਮ ਹੈ :-

"ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥
ਜਿਉ ਪਾਵਕ ਈਧਨ ਨਹੀਂ ਧ੍ਰਾਪੈ ਬਿਨੁ ਹਰਿ ਕਹਾਂ ਅਘਾਈ॥ "
(ਅੰਗ ੬੭੨)

ਇਹ ਪੰਜਵੇਂ ਗੁਰੂ ਨਾਨਕ ਦ੍ਰਿੜਾਉਂਦੇ ਹਨ ਕਿ ਆਦਿ ਕਾਲ ਤੋਂ ਲੈ ਕੇ ਅੱਜ ਤੱਕ ਵਿਸ਼ਿਆਂ ਦੇ ਭੋਗਣ ਨਾਲ ਕਦੇ ਕਿਸੇ ਨੂੰ ਤ੍ਰਿਪਤੀ ਹੋਈ ਹੀ ਨਹੀਂ। ਜਿਵੇਂ ਹਵਨ ਕੁੰਡ ਵਿੱਚ ਬਲ ਰਹੀਆਂ ਲੱਕੜਾਂ ਉੱਪਰ ਜੇ ਹੋਰ ਲੱਕੜਾਂ ਸੁੱਟਾਂਗੇ ਤਾਂ ਅੱਗ ਵਧੇਗੀ। 'ਹਰਿ'ਸ਼ਬਦ ਦੇ ਏਥੇ ਦੋ ਅਰਥ ਹਨ। ਇੱਕ ਪਾਣੀ ਤੇ ਦੂਜਾ ਪ੍ਰਮਾਤਮਾ। ਜਿਵੇਂ ਲੱਕੜਾਂ ਦੀ ਅੱਗ 'ਹਰਿ' ਪਾਣੀ ਪਾਉਣ ਨਾਲ ਬੁਝਦੀ ਹੈ ਇਸੇ ਪ੍ਰਕਾਰ ਭੋਗਾਂ ਕਰਕੇ ਬਲਦੀ ਹੋਈ ਅੱਗ ਹਰੀ ਦੇ ਨਾਮ ਨਾਲ ਵਾਹਿਗੁਰੂ ਜੀ ਦੀ ਚਰਨ ਸ਼ਰਨ ਪੈਣ ਨਾਲ ਬੁਝਦੀ ਹੈ। ਮਹਾਰਾਜ, ਵਿਸ਼ਈ ਪੁਰਸ਼ ਨੂੰ ਜੂਏ ਵਿੱਚ ਧਨ ਹਾਰ ਕੇ ਪਛਤਾਵਾ ਕਰਨ ਵਾਲੇ ਜੁਆਰੀਏ ਸਮਾਨ ਸਮਝਦੇ ਹਨ ਉਸਦੇ ਦਿਨ ਤੇ ਰਾਤ ਵਿਅਰਥ ਹੀ ਚਲੇ ਜਾਂਦੇ ਹਨ ਉਹ ਆਪਣੀ ਹਉਮੈ ਭਾਵ ਅਹੰਕਾਰ ਗ੍ਰਸਤ ਬੁੱਧੀ ਨਾਲ ਆਪਣਾ ਕੀਮਤੀ ਜਨਮ ਹੀ ਨਸ਼ਟ ਕਰ ਲੈਂਦਾ ਹੈ।

'ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ॥ '

ਅੱਗੇ ਭਗਤ ਸ਼੍ਰੋਮਣੀ ਕਬੀਰ ਜੀ ਅਜਿਹੇ ਸਾਰੇ ਪ੍ਰਾਣੀਆਂ ਨੂੰ ਹੀ ਜੁਆਰੀਆਂ ਦੀ ਸੰਗਯਾ ਦਿੰਦੇ ਹਨ ਜਿਹੜੇ ਸ਼ੁਭ ਗੁਣਾਂ ਨੂੰ ਤਿਆਗ ਕੇ ਔਗੁਣ ਰੂਪੀ ਵਿਸ਼ਿਆਂ ਦੇ ਜਾਲ ਵਿੱਚ ਫਸ ਜਾਂਦੇ ਹਨ।

"ਕਹਿ ਕਬੀਰ ਕਿਛੁ ਗੁਨੁ ਬੀਚਾਰ।
ਚਲੇ ਜੁਆਰੀ ਦੁਇ ਹਥੁ ਝਾਰਿ॥ (੧੧੫੨ ਅੰਗ)

ਸੋ ਮੰਗਲਾਚਰਣ ਵਜੋਂ ਪਹਿਲੇ ਚਰਿੱਤਰ ਨੂੰ ਸਮਾਪਤ ਕਰਕੇ ਦੂਜੇ ਵਿੱਚ ਜੋ ਕਿ ਅਸਲ ਵਿੱਚ ਪਹਿਲੀ ਚਰਿਤ੍ਰ ਕਥਾ ਹੈ ਮਹਾਰਾਜ ਉਪਦੇਸ਼ ਹੀ ਇਹ ਕਰਦੇ ਹਨ ਕਿ ਪ੍ਰਮੇਸ਼ਵਰ ਨੂੰ ਭੁੱਲ ਕੇ, ਰੋਗ ਸੋਗ ਸਹੇੜਨ ਨਾਲੋਂ ਕਈ ਗੁਣਾਂ ਚੰਗਾ ਹੈ ਜੇ ਜੀਵ ਆਪਣੇ ਪਿਆਰੇ ਪ੍ਰਭੂ ਨਾਲ ਸੱਚਾ ਪ੍ਰੇਮ ਪਾ ਲਵੇ। ਇਸ ਉਪਰੋਕਤ ਚਰਿੱਤਰ ਦੇ ਵਿਚਾਰਾਂ ਨੂੰ ਪੜ੍ਹਕੇ ਕੌਣ ਕਹਿ ਸਕਦਾ ਹੈ ਕਿ ਸਾਨੂੰ ਇਹਨਾਂ ਚਰਿੱਤਰਾਂ ਵਿੱਚੋਂ ਕੋਈ ਵੀ ਸ਼ੁਭ ਉਪਦੇਸ਼ ਨਹੀਂ ਮਿਲਦਾ।

ਦੂਜੇ ਦਿਨ ਰਾਜਾ ਚਿਤ੍ਰਸੇਨ ਆਪਣੇ ਪੁੱਤਰ ਹਨੂਵੰਤ ਨੂੰ ਜੇਲਖਾਨੇ ਵਿੱਚੋਂ ਫਿਰ ਦਰਬਾਰ ਵਿੱਚ ਬੁਲਾਉਂਦਾ ਹੈ ਤੇ ਉਸਦੇ ਪੱਖ ਵਿੱਚ ਕੋਈ ਹੋਰ ਦਲੀਲ ਦੇਣ ਲਈ ਆਪਣੇ ਵਜ਼ੀਰ ਨੂੰ ਆਖਦਾ ਹੈ ਹੁਕਮ ਮਿਲਣ ਤੇ ਚਤੁਰ ਨੀਤੀ ਨਿਪੁੰਨ ਅਤੇ ਸੁਲਝਿਆ ਹੋਇਆ ਵਿਦਵਾਨ ਵਕਤਾ ਵਜ਼ੀਰ ਅਰਜ਼ ਕਰਦਾ ਹੈ ਕਿ ਕਾਲਪੀ ਨਾਮਕ ਸ਼ਹਿਰ ਵਿੱਚ ਮ੍ਰਿਗਚਕਸ਼ਮਤੀ ਨਾਮਕ ਅਤਿਅੰਤ ਸੁੰਦਰ ਔਰਤ ਰਹਿੰਦੀ ਸੀ। ਭਰ ਜਵਾਨ,ਸੁਡੌਲ ਸ਼ਰੀਰ, ਤਿੱਖੇ ਨੈਣ ਨਕਸ਼,ਗੋਰਾ ਰੰਗ ਅਤੇ ਮੂਰਤੀਮਾਨ ਕਾਮ ਨਦੀ ਹੀ ਪ੍ਰਤੀਤ ਹੁੰਦੀ ਸੀ। ਸਵਰਗ ਦੀਆਂ ਅਪੱਛਰਾਂ ਉਸਦੇ ਹੁਸਨ ਅੱਗੇ ਫਿੱਕੀਆਂ ਪੈਂਦੀਆਂ ਸਨ ਅਤੇ ਪੁੰਨਿਆਂ ਦਾ ਚੰਦ ਉਸਦੀ ਸ਼ੋਭਾ ਦੇ ਸਾਹਮਣੇ

ਆਪਣੀ ਚਾਂਦਨੀ ਦੀ ਚਮਕ ਨੂੰ ਮੰਦ ਪੈਂਦੀ ਮਹਿਸੂਸ ਕਰਦਾ ਸੀ। ਉਸ ਸੁੰਦਰੀ ਦੇ ਦੋ ਮਿੱਤਰ ਸਨ। ਇੱਕ ਮੋਟਾ, ਅੰਗਾਂ ਦਾ ਢਿੱਲਾ, ਉਮਰ ਦੇ ਪੱਖੋਂ ਬੁੱਢਾ, ਲੱਤਾਂ ਪਤਲੀਆਂ, ਵੱਡੇ ਢਿੱਡ ਵਾਲਾ ਬੇਢੰਗਾ,ਕਾਲੇ ਰੰਗ ਦਾ ਇਨਸਾਨ ਸੀ। ਦੂਜਾ ਇਕਹਿਰੇ ਸਰੀਰ ਦਾ, ਗਠੇ ਹੋਏ ਅੰਗਾਂ ਵਾਲਾ, ਚੁਸਤ ਦਰੁਸਤ, ਗੌਰ ਵਰਨ, ਰੜਕ ਮੜਕ ਵਾਲਾ ਨੌਜਵਾਨ ਸੁੰਦਰ ਗੱਭਰੂ ਸੀ। ਉਹਨਾਂ ਦੋਹਾਂ ਵਿੱਚੋਂ ਮ੍ਰਿਗਨੈਣੀ ਦੋ ਨੰਬਰ ਦੇ ਮਹਿਬੂਬ ਨੂੰ ਵੱਧ ਚਾਹੁੰਦੀ-ਹੰਢਾਉਂਦੀ ਸੀ ਜੋ ਕਿ ਸੁਭਾਵਿਕ ਵੀ ਹੈ। ਇੱਕ ਨੰਬਰ ਵਾਲੇ ਭੱਬੂਨਾਥ ਨਾਲ ਉਹ ਪ੍ਰਸੰਨ ਨਹੀਂ ਸੀ। ਜੇਕਰ ਮਜ਼ਬੂਰੀ ਵੱਸ ਮਿਲਣਾ ਵੀ ਪੈਂਦਾ ਤਾਂ ਉਹ ਉਸ ਨਾਲ ਘ੍ਰਿਣਾ,ਨਫਰਤ,ਗਿਲਾਨੀ,ਅਤੇ ਪਛਤਾਵੇ ਨਾਲ ਭਰਕੇ ਮਿਲਦੀ ਸੀ। ਇੱਕ ਦਿਨ ਅਚਾਨਕ ਘਟਨਾ ਘਟੀ ਕਿ ਜਦੋਂ ਉਹ ਆਪਣੇ ਖੂਬਸੂਰਤ ਜਵਾਨ ਦੋਸਤ ਨਾਲ ਰੰਗਰਲੀਆਂ ਮਾਣ ਰਹੀ ਸੀ ਤਾਂ ਉੱਪਰੋਂ ਉਸਦਾ ਮੋਟਾ ਮਿੱਤਰ ਆ ਧਮਕਿਆ ਉਸਦੇ ਪੈਰਾਂ ਦਾ ਖੜਕਾ ਸੁਣਕੇ ਉਸ ਚਲਾਕ ਮੋਮੋਠਗਣੀ ਨੇ ਆਪਣੇ ਛੈਲ ਛਬੀਲੇ ਮਿੱਤਰ ਨੂੰ ਕਿਸੇ ਖੂੰਜੇ ਲੁਕਾ ਦਿੱਤਾ ਤੇ ਆਪ ਉੱਬੜਵਾਹੇ ਉੱਠ ਕੇ ਉਸ ਮੋਟੇ ਮਿੱਤਰ ਨੂੰ ਬਹੁਤ ਹੀ ਗਰਮਜੋਸ਼ੀ ਨਾਲ ਮਿਲੀ। ਪਰ ਉਸਨੇ ਉਸਦੇ ਉਲਝੇ ਹੋਏ ਵਾਲ,ਬਸਤਰਾਂ ਵਿੱਚ ਪਏ ਵਟ ਤੇ ਉਸਦੀ ਕਾਮ ਕ੍ਰੀੜਾ ਵਿੱਚ ਅਸਤ ਵਿਅਸਤ ਹੋਈ ਹਾਲਤ ਨੂੰ ਦੇਖ ਕੇ ਪੁੱਛਿਆ ਕਿ ਇਹ ਤੂੰ ਕੀ ਹਾਲ ਬਣਾ ਰੱਖਿਆ ਹੈ? ਤਾਂ ਉਸਨੇ ਆਖਿਆ ਕਿ ਮੈਂ ਤੁਹਾਡੇ ਚਮਕਦੇ ਜਲਾਲ ਅਤੇ ਹੁਸਨ ਜਮਾਲ ਨੂੰ ਵੇਖ ਕੇ ਪ੍ਰੇਮ ਦੀ ਮਸਤੀ ਵਿੱਚ ਮਸਤ ਹੋ ਕੇ ਲਟਬੌਰੀ ਪਾਗਲ ਹੋ ਗਈ ਹਾਂ। ਕੀ ਕਰਾਂ ਵੈਰੀਆ ਤੂੰ ਸੋਹਣਾ ਸੁਨੱਖਾ ਹੀ ਇਤਨਾ ਹੈਂ ਕਿ ਕੋਈ ਵੀ ਮਾਣ ਮੱਤੀ ਤੈਨੂੰ ਵੇਖ ਕੇ ਆਪਾ ਭੁੱਲ ਸਕਦੀ ਹੈ। ਫਿਰ ਮੈਂ ਤਾਂ ਹਾਂ ਹੀ ਤੇਰੇ ਸਾਹਾਂ ਦੀ ਦੀਵਾਨੀ। ਇਹ ਜਿਹੜੇ ਤੂੰ ਮੇਰੇ ਅਸਤ ਵਿਅਸਤ ਖੁੱਲ੍ਹੇ ਕੇਸ ਵੇਖਦਾ ਹੈਂ ਤੇ ਕੱਪੜਿਆਂ ਵਿੱਚ ਪਏ ਵਿੰਗ ਵਲ ਤੱਕਦਾ ਹੈਂ ਅਤੇ ਨਰ ਨਾਰੀ ਮਿਲਾਪ ਦੀਆਂ ਪ੍ਰਿਥਵੀ ਨੂੰ ਅਲੰਕਰਿਤ ਕਰਦੀਆਂ ਨਿਸ਼ਾਨੀਆਂ ਵੇਖ ਵੇਖ ਕੇ ਸ਼ੰਕਾ ਗ੍ਰਸਤ ਹੋ ਰਿਹਾ ਹੈਂ ਇਹ ਤੇਰੇ ਹੀ ਵਿਯੋਗ ਵਿੱਚ ਸੁੰਨੀ ਸੇਜ ਉੱਪਰ ਇਕੱਲੀ ਦੇ ਪਾਸੇ ਮਾਰ ਮਾਰ ਕੇ ਤੜਪਣ ਅਤੇ ਤੇਰੇ ਨਾਲ ਸੁਪਨ ਮਿਲਾਪ ਦੇ ਲੱਛਣ ਹਨ। ਇਸ ਕਥਾ ਉੱਪਰ ਟਿੱਪਣੀ ਕਰਦੇ ਸਤਿਗੁਰੂ ਕਹਿੰਦੇ ਹਨ ਕਿ ਉਸ ਮਹਾਂਮੂੜ ਪਸ਼ੂ ਨੇ ਉਸ ਚੰਚਲਾ ਦੇ ਚਾਲਾਕੀ ਭਰਪੂਰ ਚਰਿੱਤਰ ਨੂੰ ਨਹੀਂ ਸਮਝਿਆ ਤੇ ਉਸਦੇ ਵਾਕ ਜਾਲ ਵਿੱਚ ਫਸ ਕੇ ਠੱਗਿਆ ਗਿਆ। ਏਥੇ :-

"ਫੂਲਿ ਗਯੋ ਪਸੁ ਬਾਤ ਸੁਨਿ ਨਿਜੁ ਸੁਭ ਮਾਨੈ ਅੰਗ।
ਮੋਹਿ ਨਿਰਖਿ ਛਬਿ ਬਾਲ ਕੋ ਛਿਤ ਪਰ ਗਿਰਯੋ ਅਨੰਗ॥

(ਚਰਿੱਤ੍ਰ ੩ ਛੰਦ ੧੩)

ਵਿਵੇਚਨ:-ਇਥੇ ਤੀਜਾ ਚਰਿੱਤਰ ਸਮਾਪਤ ਹੋ ਜਾਂਦਾ ਹੈ ਜਿਸਤੋਂ ਇਹ ਸਿੱਖਿਆ ਮਿਲਦੀ ਹੈ ਕਿ ਤੁਹਾਡੇ ਧਨ ਪਦਵੀ ਆਦਿ ਕਿਸੇ ਦੁਨਿਆਵੀ ਗੁਣ ਨੂੰ ਵੇਖ ਕੇ ਔਰਤ ਤੁਹਾਡਾ ਬਣਾਉਟੀ ਸਾਥ ਤਾਂ ਦੇ ਸਕਦੀ ਹੈ ਪਰ ਉਹ ਆਪਣੇ ਅੰਦਰਲਾ ਪਿਆਰ ਕਿਸੇ ਨੌਜਵਾਨ ਖੂਬਸੂਰਤ ਅਤੇ ਮਨਭਾਉਂਦੇ ਮਿੱਤਰ ਨੂੰ ਹੀ ਦੇ

ਸਕਦੀ ਹੈ। ਇਸ ਲਈ ਉਹਨਾਂ ਲੋਕਾਂ ਨੂੰ ਔਰਤ ਤੋਂ ਪ੍ਰਹੇਜ਼ ਹੀ ਰੱਖਣਾ ਚਾਹੀਦਾ ਹੈ ਜਿੰਨ੍ਹਾਂ ਦੀ ਜਵਾਨੀ ਢਲ ਚੁੱਕੀ ਹੈ ਜਾਂ ਜਿਸਮ ਦੀ ਸੁਡੌਲਤਾ ਨਹੀਂ ਰਹੀ। ਸਰੀਰ ਕਿਸੇ ਰੋਗ ਨਾਲ ਗ੍ਰੱਸਿਆ ਰਹਿਣ ਲੱਗ ਪਿਆ, ਅੰਗ ਢਿੱਲੇ ਪੈ ਗਏ ਤੇ ਜਿਸਮ ਦੀ ਪਹਿਲਾਂ ਵਾਲੀ ਚੜ੍ਹਦੀ ਕਲਾ ਨਹੀਂ ਰਹੀ। ਇਸ ਪ੍ਰਕਾਰ ਦੇ ਰੋਗੀ, ਸੋਗੀ, ਬਲ, ਗੁਣਹੀਣ ਬੰਦੇ ਜੇ ਇਸ਼ਕੀਆ ਮਿਜ਼ਾਜ਼ ਪਾਲਣਗੇ ਤਾਂ ਉਹਨਾਂ ਦੀ ਹਾਲਤ ਉਹੀ ਹੋਵੇਗੀ ਜੋ ਉੱਪਰ ਲਿਖੇ ਮੋਟੇ ਆਦਮੀ ਦੀ ਹੋਈ ਹੈ। ਇੱਥੇ ਭਗਤ ਬੇਣੀ ਜੀ ਦੀਆਂ ਇਹ ਪੰਗਤੀਆਂ ਪੜ੍ਹਨ ਯੋਗ ਹਨ।

"ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ।
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾਂ ਕਾਮੁ ਪਵਸਿ ਮਧਾਣੀ।
ਤਾ ਤੇ ਬਿਖੇ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ।
ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥ "

(ਪੰਨਾ ੯੩)

ਭਾਵ ਬੁਢਾਪਾ ਆਉਣ ਤੇ ਸਿਰ ਦਾੜ੍ਹੀ ਦੇ ਵਾਲ ਕਮਲਾਂ ਵਾਂਗ ਚਿੱਟੇ ਹੋ ਜਾਂਦੇ ਹਨ ਅਤੇ ਬੋਲਣ ਵੇਲੇ ਬਾਣੀ ਏਨੀ ਮੱਧਮ ਧੀਮੀ ਜਾਂ ਮੰਦ ਪੈ ਜਾਂਦੀ ਹੈ ਕਿ ਇਉਂ ਜਾਪਦਾ ਹੈ ਜਿਵੇਂ ਕੋਈ ਆਦਮੀ ਖੂਹ ਵਿੱਚ ਵੜ ਕੇ ਬੋਲਦਾ ਹੈ। ਅੱਖਾਂ ਵਿੱਚੋਂ ਹਰ ਵੇਲੇ ਪਾਣੀ ਵਗਦਾ ਹੈ। ਸਰੀਰ ਦਾ ਬਲ ਘਟ ਜਾਂਦਾ ਹੈ। ਵਿਅਕਤੀ ਮੱਤ ਬੁੱਧ ਤੋਂ ਹੀਨ ਹੋ ਜਾਂਦਾ ਹੈ। ਪਰ ਕਾਮ ਦੀ ਵਾਸਨਾ ਫਿਰ ਵੀ ਉਸਦੇ ਅੰਦਰਲੇ ਮਨ ਨੂੰ ਤੇ ਬੁੱਧੀ ਦੇ ਵਿਚਾਰਾਂ ਨੂੰ ਇਉਂ ਰਿੜਕਦੀ ਹੈ ਜਿਵੇਂ ਮਧਾਣੀ ਨਾਲ ਦੁੱਧ ਦਾ ਮੰਥਨ ਕੀਤਾ ਜਾਂਦਾ ਹੈ। ਅੰਤ੍ਰਾਕਰਣ ਜਾਂ ਮੱਤ ਵਿੱਚ ਵਿਸ਼ੇ ਭੋਗਣ ਦੀ ਅਜਿਹੀ ਅੱਗ ਬਲਦੀ ਹੈ ਜਿਸ ਨਾਲ ਸਰੀਰ ਰੂਪੀ ਕਮਲ ਮੁਰਝਾ ਜਾਂਦਾ ਹੈ। ਪਰ ਮਨੁੱਖ ਅਵਿਨਾਸ਼ੀ ਪਰਮੇਸ਼ਵਰ ਨੂੰ ਭੁੱਲ ਕੇ ਇਸ ਪਛਤਾਵੇ ਵਿੱਚ ਹੀ ਲੱਗਿਆ ਰਹਿੰਦਾ ਹੈ ਕਿ ਕਾਸ਼!ਮੈਂ ਅੱਜ ਵੀ ਜਵਾਨ ਹੁੰਦਾ ਉਹੀ ਕਜਰਾਰੇ ਨੈਣ,ਕੁੰਢੀਆਂ ਮੁੱਛਾਂ,ਮੋਤੀਆਂ ਵਰਗੇ ਦੰਦ,ਮੜਕਦਾਰ ਤੋਰ ਤੇ ਗਰਜਵੀਂ ਅਵਾਜ਼ ਵਾਲੀ ਬਾਣੀ ਹੁੰਦੀ ਪਰ ਇਹ ਸੋਚਾਂ ਸਿਰਫ ਸੋਚਾਂ ਹੀ ਰਹਿ ਜਾਂਦੀਆਂ ਹਨ। ਇਸ ਕਾਮ ਵਿੱਚ ਅੰਨ੍ਹੇ ਹੋਏ ਮਨਮੁੱਖ ਮਨੁੱਖ ਨੂੰ ਸਿਵਾਏ ਪਛਤਾਵੇ ਦੇ ਹੋਰ ਕੁਝ ਨਹੀਂ ਹੱਥ ਲੱਗਦਾ। ਦੂਜਾ ਉਪਦੇਸ਼ ਭਗਤ ਭੀਖਨ ਜੀ ਦਾ ਹੈ:-

"ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ।
ਰੂਧਾ ਕੰਠੁ ਸਬਦ ਨਹੀ ਉਚਰੈ ਅਬਕਿਆ ਕਰਹਿ ਪ੍ਰਾਨੀ॥

(ਪੰਨਾ ੬੫੯)

ਭਗਤ ਜੀ ਵਿਸ਼ੇ ਵਾਸਨਾ ਵਿੱਚ ਗ੍ਰਸੇ ਪ੍ਰਾਣੀ ਨੂੰ ਉਪਦੇਸ਼ ਕਰਦੇ ਹਨ ਕਿ ਹੇ ਜੀਵ! ਤੇਰੀਆਂ ਅੱਖਾਂ ਵਿੱਚੋਂ ਲਗਾਤਾਰ ਪਾਣੀ ਵਗ ਰਿਹਾ ਹੈ ਜਿਸਮ ਕਮਜ਼ੋਰ ਹੋ ਗਿਆ। ਦਾੜ੍ਹੀ ਅਤੇ ਸੀਸ ਦੇ ਵਾਲ ਦੁੱਧ ਸਮਾਨ ਚਿੱਟੇ ਹੋ ਗਏ ਹਨ। ਕੰਠ ਵਿੱਚ ਕਫ਼ ਦਾ ਘੋਰੜੂ ਹਰ ਵੇਲੇ ਵੱਜਣ ਕਰਕੇ ਸ਼ਬਦ ਮੁੱਖੋਂ ਸਾਫ਼ ਸਪੱਸ਼ਟ ਨਹੀਂ ਨਿੱਕਲਦੇ। ਪਰ ਜ਼ਰਾ ਸੋਚ ਕੇ ਵੇਖ ਅਜਿਹੀ ਅਵਸਥਾ ਹੋ ਜਾਣ ਤੇ ਵੀ ਤੂੰ ਚਿੰਤਨ

ਅੱਜ ਵੀ ਵਿਸ਼ੇ ਵਾਸਨਾ ਦਾ ਹੀ ਕਰਦਾ ਹੈਂ। ਜਦੋਂ ਕਿ ਤੈਨੂੰ ਚਾਹੀਦਾ ਹੈ ਕਿ ਤੂੰ ਹਰ ਪਾਸਿਓਂ ਮਨ ਮੈਂਗਲ ਨੂੰ ਮੋੜ ਕੇ ਮਾਧੋ ਮੁਕੰਦ, ਮਧੂ ਸੂਦਨ ਵਾਹਿਗੁਰੂ ਵਾਲੇ ਪਾਸੇ ਲਾਵੇਂ। ਜਗਤ ਪ੍ਰਸਿੱਧ ਵਿਦਵਾਨ ਸ਼੍ਰੀ ਸ਼ੰਕਰਾਚਾਰੀਆ ਜੀ ਦਾ ਕਥਨ ਵੀ ਇੱਥੇ ਪੜ੍ਹਨ ਯੋਗ ਹੈ ਭਾਵ ਅੰਗ ਗਲ ਗਏ, ਸਿਰ ਦੇ ਵਾਲ ਸਫੈਦ ਹੋ ਗਏ, ਮੂੰਹ ਵਿੱਚ ਦੰਦ ਨਹੀਂ, ਉਹ ਕੇਵਲ ਖਾਲੀ ਪੋਪਲਾ ਜਾਂ ਆਲਾ ਦਿਸਦਾ ਹੈ, ਬੁਢਾਪਾ ਆ ਪਹੁੰਚਿਆ, ਲਾਠੀ ਦੇ ਸਹਾਰੇ ਤੁਰਦਾ ਹੈ ਪਰ ਆਸ਼ਾ ਡਾਇਨ ਜਿਸਮ ਦਾ ਪਿੱਛਾ ਅਜੇ ਵੀ ਨਹੀਂ ਛੱਡਦੀ।

"ਅੰਗਮ ਗਲਿਤਮ ਪਲਿਤਮ ਮੁੰਡਮ।
ਦਸ਼ਨ ਵਿਹੀਨਮ ਜਾਤਮ ਤੁੰਡਮ॥
ਵ੍ਰਿਧੋ ਯਾਤੀ ਗ੍ਰਿਹੀਤਵਾ ਦੰਡਮ।
ਤਦਪੀ ਨ ਮੰਚੀ-ਆਸ਼ਾਪਿੰਡਮ॥ (ਚਰਪਟ ਪੰਜਰਿਕਾ ਸ਼ਲੋਕ ਤੀਜਾ) "

ਸੋ ਰਾਜੇ ਚਿਤ੍ਰਸੇਨ ਦੇ ਬੁੱਧੀਮਾਨ ਵਜ਼ੀਰ ਉਸਨੂੰ ਸਮਝਾਉਂਦੇ ਹਨ ਕਿ ਮਹਾਰਾਜ ਤੁਹਾਡਾ ਬੁਢਾਪਾ ਹੀ ਇਸ ਸਾਰੇ ਝਗੜੇ ਦਾ ਮੂਲ ਕਾਰਨ ਹੈ ਕਿਉਂਕਿ ਚਿਤ੍ਰਮਤੀ ਦਾ ਹਾਣ ਪ੍ਰਵਾਨ ਰਾਜਕੁਮਾਰ ਹਨੂਵੰਤ ਹੈ ਨਾ ਕਿ ਤੁਸੀਂ। ਇਸ ਲਈ ਦਸਮ ਬਾਣੀ ਦੇ ਆਲੋਚਕਾਂ ਨੂੰ ਹਜ਼ੂਰ ਦੇ ਇਹਨਾਂ ਗਹਿਰ ਗੰਭੀਰ ਅਧਿਆਤਮਿਕ ਇਸ਼ਾਰਿਆਂ ਵੱਲ ਗੌਰ ਕਰਕੇ ਵੇਖਣਾ ਚਾਹੀਦਾ ਹੈ ਕਿ ਉਹਨਾਂ ਨੇ ਸਾਡੇ ਉੱਪਰ ਕਿੱਡਾ ਵੱਡਾ ਉਪਕਾਰ ਕੀਤਾ ਹੈ।

ਚੌਥਾ:-ਚੌਥੇ ਚਰਿੱਤ੍ਰ ਦੀ ਗਾਥਾ ਬੜੀ ਸੰਖੇਪ ਵਾਲੀ ਪਰ ਗੂੜ੍ਹੇ ਉਪਦੇਸ਼ ਨਾਲ ਭਰੀ ਅਤੇ ਰਹੱਸ ਆਤਮਿਕ ਹੈ ਕਿ ਇੱਕ ਮਹਾਂਨੰਦ ਮੁਰਦਾਰ ਨਾਮ ਦੇ ਕਮਜ਼ੋਰ ਇੱਕ ਅੱਖੋਂ ਕਾਣੇ ਤੇ ਬੁੱਢੇ ਆਦਮੀ ਦੀ ਬਹੁਤ ਹੀ ਸੁੰਦਰ, ਰੂਪਵਾਨ ਪਰ ਚਰਿੱਤ੍ਰਹੀਣ ਇਸਤਰੀ ਸੀ। ਜਿਸਨੂੰ ਅਤਿਅੰਤ ਕਲੇਸ਼ਣ, ਕਲਹ-ਪ੍ਰਿਆ ਹੋਣ ਕਰਕੇ ਲੋਕ ਘੁਰਕਣੀ ਆਖਦੇ ਸਨ। ਉਸ ਛਿਨਾਲ ਔਰਤ ਦੇ ਪਾਸ ਊਚ ਨੀਚ ਛੋਟੇ ਵੱਡੇ ਹਰ ਪ੍ਰਕਾਰ ਦੇ ਵਿਭਚਾਰੀ ਮਰਦ ਪਹੁੰਚਦੇ ਸਨ। ਇੱਕ ਦਿਨ ਉਹ ਆਪਣੇ ਕਿਸੇ ਪ੍ਰੇਮੀ ਨਾਲ ਅਨੰਦ ਰੰਗ ਮਾਣ ਰਹੀ ਸੀ ਕਿ ਉੱਤੋਂ ਮਹਾਂਨੰਦ ਆ ਗਿਆ ਉਸਨੇ ਆਪਣੇ ਮਿੱਤਰ ਨੂੰ ਇੱਕ ਪਾਸੇ ਛੁਪਣ ਦਾ ਇਸ਼ਾਰਾ ਕਰਕੇ ਭੱਜਕੇ ਜਾ ਕੇ ਮਹਾਂਨੰਦ ਨੂੰ ਪਹਿਲਾਂ ਗਲਵੱਕੜੀ ਪਾਈ ਤੇ ਫਿਰ ਹੱਥਾਂ ਨਾਲ ਉਸਦੇ ਦੋਵੇਂ ਕੰਨਾਂ ਨੂੰ ਢੱਕ ਲਿਆ ਤੇ ਚੁੰਮਣ ਦੇ ਬਹਾਨੇ ਜਿਸ ਅੱਖੋਂ ਉਸਨੂੰ ਦਿਸਦਾ ਸੀ ਉਹ ਢਕ ਲਈ ਅਤੇ ਉਸਦੇ ਇਸ ਨਾਟਕ ਨੂੰ ਵੇਖ ਕੇ ਉਥੇ ਪਹਿਲਾਂ ਹਾਜ਼ਰ ਕਾਮੀ ਪੁਰਸ਼ ਤੁਰਦਾ ਲੱਗਿਆ। ਉਸ ਚਾਲਾਕ ਚੰਚਲਾ ਨੇ ਮਹਾਂਨੰਦ ਨੂੰ ਕੁਝ ਨਾ ਸੁਨਣ ਦਿੱਤਾ ਤੇ ਨਾ ਹੀ ਵੇਖਣ ਦਾ ਅਵਸਰ ਦਿੱਤਾ ਉਲਟਾ ਉਸਨੂੰ ਫੁਸਲਾ ਕੇ ਤੇ ਵਡਿਆ ਕੇ ਆਖਣ ਲੱਗੀ ਹਾਏ ਵੇ ਛੈਲ ਛਬੀਲਿਆ ਗੱਭਰੂਆ! ਅੱਜ ਤਾਂ ਵੈਰੀਆ ਤੂੰ ਆਪਣੇ ਰੂਪ ਦੇ ਤੇਜ਼ ਨਾਲ ਤੇ ਕਾਮ ਦਿਆਂ ਬਾਣਾਂ ਨਾਲ ਮੇਰਾ ਰੋਮ ਰੋਮ ਹੀ ਵਿੰਨ੍ਹ ਦਿੱਤਾ। ਮੈਂ ਕੁਰਬਾਨ ਜਾਵਾਂ। ਹੈਰਾਨ ਨਾ ਹੋਵੀਂ ਮੈਂ ਅੱਜ ਤੇਰੇ ਹੁਸਨ ਦੀ ਚੜ੍ਹਤ ਵੇਖ ਆਪਣੇ ਆਪ ਨੂੰ ਰੋਕ ਨਹੀਂ ਸਕੀ ਤੇ ਕਮਲਿਆਂ ਵਾਂਗੂੰ ਤੈਨੂੰ ਆ ਚਿੰਬੜੀ। ਗੁਰੂ ਜੀ

ਫੁਰਮਾਉਂਦੇ ਹਨ ਕਿ ਮੂਰਖ ਮਹਾਂਨੰਦ ਆਪਣੀ ਝੂਠੀ ਵਡਿਆਈ ਸੁਣਕੇ ਫੁੱਲ ਕੇ ਕੁੱਪਾ ਬਣ ਗਿਆ।ਪਰ ਉਸ ਚੰਚਲਾ ਦੀ ਕਪਟ ਭਰੀ ਚਾਲ ਨੂੰ ਨਾ ਸਮਝ ਸਕਿਆ।

ਵਿਵੇਚਨ:-ਸਿਧਾਂਤ ਇਸ ਕਹਾਣੀ ਦਾ ਵੀ ਪਹਿਲਾਂ ਵਾਲਾ ਹੀ ਹੈ ਕਿ ਔਰਤ ਤੰਦਰੁਸਤ ਅਤੇ ਨੌਜਵਾਨ ਮਨੁੱਖ ਨੂੰ ਹੀ ਪਸੰਦ ਕਰਦੀ ਹੈ ਨਾ ਕਿ ਰੋਗੀ ਸੋਗੀ ਤੇ ਕਿਸੇ ਬਲਹੀਣ ਬ੍ਰਿਧ ਮਨੁੱਖ ਨੂੰ।ਉਂਝ ਵੀ ਇਸ ਨੂੰ ਚੰਚਲਾ ਦਾ ਨਾਮ ਦਿੱਤਾ ਹੀ ਤਾਂ ਹੈ ਕਿ ਇਹ ਇੱਕੋ ਸਮੇਂ ਭਾਵੇਂ ਅਨੇਕ ਮਰਦਾਂ ਨਾਲ ਸੰਬੰਧ ਸਥਾਪਿਤ ਤਾਂ ਕਰ ਸਕਦੀ ਹੈ ਪਰ ਇਸਦੇ ਦਿਲ ਨੂੰ ਸਮਝਣਾ ਬਹੁਤ ਔਖਾ ਹੈ ਕਿਉਂਕਿ ਔਰਤ ਆਪਣਾ ਅੰਦਰਲਾ ਪਿਆਰ ਕਿਸਨੂੰ ਅਰਪਣ ਕਰਦੀ ਹੈ ਕੋਈ ਨਹੀਂ ਜਾਣ ਸਕਦਾ।ਮਹਾਂਭਾਰਤ ਦੀ ਮਹਾਨ ਨਾਇਕਾ ਦਰੌਪਦੀ ਦੀ ਕਥਾ ਪ੍ਰਸਿੱਧ ਹੈ ਕਿ ਜਦੋਂ ਪਾਂਡਵ ਸੁਰਗ ਨੂੰ ਚਾਲੇ ਪਾਉਂਦੇ ਹਨ ਤੇ ਰਾਹ ਵਿੱਚ ਉਹਨਾਂ ਦੇ ਬਰਫ ਨਾਲ ਵਾਰੀ ਵਾਰੀ ਸਰੀਰ ਗਲਦੇ ਹਨ ਤਾਂ ਉਹ ਦੇਹੀ ਸਹਿਤ ਭਾਵ ਸਦੇਹ ਸੁਰਗ ਨਾ ਪਹੁੰਚਣ ਦਾ ਅਤੇ ਹਿਮਾਲਿਆ ਵਿੱਚ ਗਲ ਜਾਣ ਦਾ ਕਾਰਨ ਧਰਮ ਪੁੱਤਰ ਯੁਧਿਸ਼ਟਰ ਨੂੰ ਪੁੱਛਦੇ ਹਨ ਤਾਂ ਉਹ ਸਭ ਨੂੰ ਉਹਨਾਂ ਦੇ ਨੈਤਿਕ ਦੋਸ਼ ਦੱਸਦੇ ਹਨ।ਜਦੋਂ ਦਰੋਪਦੀ ਦਾ ਸਰੀਰ ਗਲਨ ਲੱਗਿਆ ਤਾਂ ਉਸਨੇ ਧਰਮ ਪੁੱਤਰ ਨੂੰ ਪੁੱਛਿਆ ਕਿ ਮਹਾਰਾਜ ਮੈਂ ਤਾਂ ਆਪਣੇ ਧਰਮ ਉੱਪਰ ਸਦਾ ਦ੍ਰਿੜ ਰਹੀ ਹਾਂ ਮੇਰੇ ਉੱਪਰ ਭਗਵਾਨ ਸ਼੍ਰੀ ਕ੍ਰਿਸ਼ਨ ਦੀ ਵੀ ਕ੍ਰਿਪਾ ਬਣੀ ਰਹੀ ਹੈ ਤਾਂ ਫਿਰ ਮੇਰੇ ਗਲ ਜਾਣ ਦਾ ਕੀ ਕਾਰਨ ਹੈ?ਤਾਂ ਉਹਨਾਂ ਨੇ ਆਖਿਆ ਕਿ ਹੇ ਪੰਚਾਲੀ ਭਾਵੇਂ ਸਾਡੀ ਮਾਂ ਦੀ ਆਗਿਆ ਅਨੁਸਾਰ ਤੂੰ ਸਾਨੂੰ ਪੰਜਾਂ ਨੂੰ ਹੀ ਪਤੀ ਮੰਨਦੀ ਸੀ ਅਤੇ ਇੱਕ ਸਾਲ ਤੱਕ ਸਾਡੇ ਵਿੱਚੋਂ ਇੱਕ ਨਾਲ ਰਹਿੰਦੀ ਸੀ ਪਰ ਹਿਰਦੇ ਤੋਂ ਤੂੰ ਅਰਜੁਨ ਨੂੰ ਹੀ ਚਾਹੁੰਦੀ ਸੀ। ਸੋ ਦੇਹ ਕਰਕੇ ਤੂੰ ਭਾਂਵੇ ਕੋਈ ਪਾਪ ਨਹੀਂ ਕੀਤਾ ਪਰ ਮਨਸਾ ਦੇ ਪਾਪ ਦਾ ਦੋਸ਼ ਤੈਨੂੰ ਅੱਜ ਲੈ ਬੈਠਾ ਇਸ ਲਈ ਹਜ਼ੂਰ ਉਪਦੇਸ਼ ਕਰਦੇ ਹਨ ਕਿ ਔਰਤ ਦੇ ਪ੍ਰੇਮ ਪ੍ਰਦਾਨ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ। ਫਾਰਸੀ ਦਾ ਮਸ਼ਹੂਰ ਅਦੀਬ ਮੀਂਆਂ ਸ਼ੇਖ ਸ਼ਾਅਦੀ ਆਪਣੀ ਪ੍ਰਸਿੱਧ ਕ੍ਰਿਤੀ 'ਗੁਲਿਸਤਾਂ ਬੋਸਤਾਂ' ਵਿੱਚ ਲਿਖਦਾ ਹੈ ਕਿ ਔਰਤ ਇੱਕ ਬਾਉਲੀ ਭਾਵ ਪੌੜੀਆਂ ਵਾਲੇ ਖੂਹ ਵਰਗੀ ਵਸਤੂ ਹੈ ਜਿਸ ਵਿੱਚੋਂ ਕੋਈ ਬਾਹਰ ਖੜ੍ਹਾ ਡੋਲ ਨਾਲ ਪਾਣੀ ਕੱਢ ਕੇ ਉਸਨੂੰ ਇਸ਼ਨਾਨ ਪਾਨ ਲਈ ਵਰਤਦਾ ਹੈ, ਕੋਈ ਉਸਦੇ ਕਿਨਾਰੇ ਉੱਪਰ ਨਹਾਉਣ, ਧੋਣ ਦਾ ਆਨੰਦ ਲੈਂਦਾ ਹੈ ਅਤੇ ਕੋਈ ਉਸਦੇ ਐਨ ਵਿਚਾਲੇ ਜਾਕੇ ਟੁੱਭੀ ਮਾਰ ਕੇ ਲੁਤਫ਼ ਅੰਦੋਜ਼ ਭਾਵ ਪ੍ਰੇਮ ਅਨੰਦ ਵਿੱਚ ਮਸਤ ਹੁੰਦਾ ਹੈ। ਅਰਥਾਤ ਔਰਤ ਦੇ ਪਿਆਰ ਨੂੰ ਮੁਕੰਮਲ ਹਾਸਿਲ ਕਰਨਾ ਬਹੁਤ ਔਖਾ ਹੈ। ਦੂਜੀ ਗੱਲ ਅੰਗਰੇਜ਼ੀ ਦਾ ਪ੍ਰਸਿੱਧ ਲਿਖਾਰੀ 'ਨੀਤਸ਼ੇ' ਲਿਖਦਾ ਹੈ ਕਿ ਔਰਤ ਇੱਕ ਸੰਗੀਤਮਈ ਬੀਣਾ ਹੈ। ਇਹ ਇੱਕ ਵਿਸ਼ਾਲ ਨਦੀ ਹੈ ਤੇ ਜਾਂ ਇੱਕ ਭਿਅੰਕਰ ਨਾਗਿਨ।ਅਤੇ ਹਿੰਦੀ ਦਾ ਸ਼ਿੰਗਾਰ ਰਸ ਦਾ ਸਿਰਮੌਰ ਕਵੀ ਬਿਹਾਰੀ ਆਪਣੇ ਇੱਕ ਦੋਹੇ ਵਿੱਚ ਕਹਿੰਦਾ ਹੈ

"ਅਮੀ ਹਲਾਹਲ ਮਦ ਭਰੇ ਸ਼ਵੇਤ ਨੈਨ ਰਤਨਾਰ।
ਜੀਅਤ ਮਰਤ ਝੁਕ ਝੁਕ ਪਰਤ ਜਿਹਿ ਚਿਤਵਤ ਇੱਕ ਵਾਰ॥ "

ਭਾਵ ਔਰਤ ਦੇ ਨੈਨਾਂ ਵਿੱਚੋਂ ਇੱਕੋ ਵੇਲੇ ਅੰਮ੍ਰਿਤ, ਜ਼ਹਿਰ ਅਤੇ ਸ਼ਰਾਬ ਦੀ ਵਰਖਾ ਹੁੰਦੀ ਹੈ। ਭਾਵ ਜਦੋਂ ਉਹ ਇੱਕ ਪਤੀਵਰਤਾ, ਸਤੀ ਇਸਤਰੀ ਦੀ ਦ੍ਰਿਸ਼ਟੀ ਨਾਲ ਵੇਖਦੀ ਹੈ ਤਾਂ ਸਾਵਿੱਤਰੀ ਵਾਂਗੂੰ ਸੱਤਿਆਵਾਨ ਸਮਾਨ ਆਪਣੇ ਪਤੀਆਂ ਨੂੰ ਮੁਰਦਿਆਂ ਤੋਂ ਜਿੰਦੇ ਕਰ ਲੈਂਦੀ ਹੈ।ਭਾਵ ਯਮ ਰਾਜ ਤੱਕ ਨਾਲ ਟਕਰਾ ਜਾਂਦੀ ਹੈ।ਅਤੇ ਜਦੋਂ ਕ੍ਰੋਧ ਵੱਸ ਵ੍ਰਿੰਦਾ, ਸੀਤਾ ਤੇ ਦ੍ਰੌਪਦੀ ਵਾਂਗੂੰ ਝਾਕਦੀ ਹੈ ਤਾਂ ਵਿਸ਼ਨੂੰ ਵਰਗਿਆਂ ਨੂੰ ਪੱਥਰ, ਰਾਵਣ ਜੈਸੇ ਚੱਕਰਵਰਤੀਆਂ ਦਾ ਸਰਵਨਾਸ਼ ਤੇ ਕੌਰਵਾਂ ਤੇ ਕ੍ਰੀਚਕਾਂ ਨੂੰ ਨੇਸਤੋ ਨਾਬੂਦ ਕਰ ਦਿੰਦੀ ਹੈ।ਅਤੇ ਓਹੀ ਨਾਰੀ ਜਦੋਂ ਪ੍ਰੇਮ ਭਰੀ ਚਿਤਵਨ ਨਾਲ ਵੇਖਦੀ ਹੈ ਤਾਂ ਪਤਾ ਨਹੀਂ ਕਿਤਨੇ ਰਾਂਝਿਆਂ, ਮਹੀਵਾਲਾਂ, ਮਜਨੂਆਂ ਤੇ ਫਰਹਾਦਾਂ ਨੂੰ ਪ੍ਰੇਮ ਵਿਭੋਰ ਕਰਕੇ ਦੀਵਾਨੇ, ਮਸਤਾਨੇ ਤੇ ਪ੍ਰਵਾਨੇ ਆਸ਼ਿਕ ਬਣਾ ਦਿੰਦੀ ਹੈ।

ਇਸ ਲਈ ਇਸ ਅਤਿ ਗੁੰਝਲਦਾਰ ਪਹੇਲੀ ਤੋਂ ਬਚਣ ਵਿੱਚ ਹੀ ਭਲਾ ਹੈ।

ਪੰਜਵਾਂ:-ਚੌਥੇ ਦਿਨ ਦਰਬਾਰ ਦੀ ਸਮਾਪਤੀ ਉਪਰੰਤ ਰਾਜਾ ਰਾਜਕੁਮਾਰ ਹਨੂਵੰਤ ਨੂੰ ਫਿਰ ਜੇਲ੍ਹ ਵਿੱਚ ਭੇਜ ਦਿੰਦਾ ਹੈ ਅਤੇ ਪੰਜਵੇਂ ਦਿਨ ਦੀ ਸਭਾ ਵਿੱਚ ਰਾਜਕੁਮਾਰ ਨੂੰ ਫਿਰ ਹਾਜ਼ਿਰ ਕਰਨ ਦਾ ਹੁਕਮ ਦਿੰਦਾ ਹੈ।ਜਦੋਂ ਸਰਕਾਰੀ ਬੰਦੇ ਰਾਜਕੁਮਾਰ ਨੂੰ ਹੱਥਕੜੀਆਂ ਲਾ ਕੇ ਲੈ ਆਏ ਤਾਂ ਰਾਜੇ ਨੇ ਵਜ਼ੀਰ ਨੂੰ ਆਪਣਾ ਪੱਖ ਪੇਸ਼ ਕਰਨ ਲਈ ਫਿਰ ਹੁਕਮ ਦਿੱਤਾ ਅਤੇ ਵਜ਼ੀਰ ਨੇ ਚੌਥੀ ਕਹਾਣੀ ਇਸਤਰੀਆਂ ਦੇ ਛਲ ਦੀ ਇਉਂ ਸੁਣਾਈ ਕਿ ਕਿਸੇ ਜੰਗਲ ਵਿੱਚ ਕੋਈ ਤੰਤਰ ਮੰਤਰ ਗਿਆਤਾ ਪਾਖੰਡੀ ਦੰਭੀ ਜੋਗੀ ਰਹਿੰਦਾ ਸੀ।ਉਸਨੇ ਨਾਲ ਲੱਗਦੇ ਸ਼ਹਿਰ ਵਿੱਚ ਇੱਕ ਕਾਸਿਕਾਰ ਨਾਮ ਦੇ ਸੇਠ ਦੀ ਲੜਕੀ ਨੂੰ ਆਪਣੇ ਸ਼ਬਦ ਜਾਲ ਨਾਲ ਸੰਮੋਹਿਤ ਕਰਕੇ ਜੰਗਲ ਵਿੱਚ ਲੈ ਆਂਦਾ ਤੇ ਉਸਦੇ ਜਾਦੂ ਦੀ ਕੀਲ ਵਿੱਚ ਬੱਝੀ ਉਸ ਸੁੰਦਰ ਕੰਨਿਆਂ ਨੇ ਜੋਗੀ ਦਾ ਕੋਈ ਵਿਰੋਧ ਨਾ ਕੀਤਾ।ਸਗੋਂ ਭੋਗ ਵਿਲਾਸ ਕਰਨ ਵੇਲੇ ਉਸਦਾ ਭਰਵਾਂ ਸਾਥ ਦਿੱਤਾ।ਜੋਗੀ ਆਪਣੀ ਸਫਲਤਾ ਤੇ ਇੱਕ ਨਿਹਾਇਤ ਖੂਬਸੂਰਤ ਨਵਜੋਬਨਾ ਇਸਤਰੀ ਨੂੰ ਪਾਕੇ ਅਤਿਅੰਤ ਪ੍ਰਸੰਨ ਰਹਿਣ ਲੱਗ ਪਿਆ।ਉਸਨੇ ਇੱਕ ਵੱਡੇ ਆਕਾਰ ਵਾਲੇ ਦਰੱਖਤ ਨੂੰ ਮੁੱਢ ਵਿੱਚੋਂ ਵੱਢ ਕੇ ਉਸ ਅੰਦਰ ਇੱਕ ਗੁਪਤ ਕੁਟੀਆ ਬਣਾਈ ਹੋਈ ਸੀ।ਉਸਦੀ ਝੌਂਪੜੀ ਦਾ ਕੁਝ ਹਿੱਸਾ ਦਰੱਖਤ ਦੇ ਅੰਦਰ ਸੀ ਅਤੇ ਬਾਕੀ ਉਸਨੇ ਸਰਕੰਡੇ ਦਾ ਸਹਾਰਾ ਲੈ ਕੇ ਬਹੁਤ ਹੀ ਵਧੀਆ ਝੌਂਪੜੀ ਬਣਾਈ ਹੋਈ ਸੀ।ਉਸ ਲੜਕੀ ਦਾ ਨਾਮ ਸਹਿਜ ਕਲਾ ਸੀ।ਜੋਗੀ ਰੋਜ਼ਾਨਾ ਭਿਖਿਆ ਨੂੰ ਜਾਣ ਲੱਗਿਆ ਉਸ ਲੜਕੀ ਨੂੰ ਕੁਟੀਆ ਦੇ ਅੰਦਰ ਵਾੜ ਕੇ ਕੁਟੀਆ ਦਾ ਗੇਟ ਅੰਦਰੋਂ ਹੀ ਲਾਉਣ ਦੀ ਹਦਾਇਤ ਦੇ ਜਾਂਦਾ ਸੀ ਅਤੇ ਵਾਪਸੀ ਉੱਪਰ ਆਕੇ ਇੱਕ ਸ਼ਬਦ ਗਾਉਂਦਾ ਸੀ ਜਿਸਦਾ ਭਾਵ ਸੀ ਰਾਜ ਕਲਾ ਨਸ਼ਟ ਹੋ ਗਈ ਪਰ ਸਹਿਜ ਕਲਾ ਦਾ ਕੁਝ ਨਹੀਂ ਵਿਗੜਿਆ।ਇਸ ਗੱਲ ਨੂੰ ਬੰਸਰੀ ਵਿੱਚ ਗਾ ਕੇ ਫਿਰ ਉਹ ਵਿਸ਼ੇਸ਼ ਕਿਸਮ ਦੀ ਤਾੜੀ ਮਾਰਦਾ ਸੀ ਜੋ

ਉਸਦੇ ਆਉਣ ਦਾ ਸਹੀ ਸੰਕੇਤ ਸੀ।ਪਰ ਇੱਕ ਦਿਨ ਜਦੋਂ ਉਹ ਰੋਟੀ ਮੰਗਣ ਗਿਆ ਤਾਂ ਉੱਥੋਂ ਦੇ ਰਾਜਕੁਮਾਰ ਨੇ ਉਸਨੂੰ ਵੇਖਿਆ ਤੇ ਜੋਗੀ ਉੱਪਰ ਸ਼ੱਕ ਪੈਣ ਤੇ ਰਾਜੇ ਦੇ ਲੜਕੇ ਨੇ ਉਸਦਾ ਪਿੱਛਾ ਕੀਤਾ ਆਖਿਰ ਦੋਵੇਂ ਉੱਥੇ ਆ ਪਹੁੰਚੇ ਜਿੱਥੇ ਜੋਗੀ ਦੀ ਕੁਟੀਆ ਬਣਾਈ ਹੋਈ ਸੀ। ਜਦੋਂ ਜੋਗੀ ਨੇ ਬੰਸਰੀ ਦੀ ਧੁਨ ਛੇੜ ਕੇ ਤਾੜੀ ਵਜਾਈ ਤਾਂ ਸਹਿਜ ਕਲਾ ਨੇ ਝੱਟ ਦਰਵਾਜ਼ਾ ਖੋਲ੍ਹ ਦਿੱਤਾ।ਰਾਜਕੁਮਾਰ ਇਹ ਸਾਰਾ ਦ੍ਰਿਸ਼ ਨੇੜ ਦੇ ਇੱਕ ਦਰੱਖਤ ਉਪਰ ਬੈਠਾ ਦੇਖ ਰਿਹਾ ਸੀ।ਅਗਲੇ ਦਿਨ ਜਦੋਂ ਜੋਗੀ ਭਿਕਸ਼ਾ ਕਰਨ ਆਇਆ ਤਾਂ ਰਾਜਕੁਮਾਰ ਨੇ ਉਹੀ ਧੁਨ ਰਾਗਣੀ ਦੀ ਵਜਾ ਕੇ ਅਤੇ ਤਾੜੀ ਦੇ ਕੇ ਸਹਿਜ ਕਲਾ ਤੋਂ ਦਰਵਾਜ਼ਾ ਖੁਲਵਾ ਲਿਆ ਜਦੋਂ ਦੋਹਾਂ ਨੇ ਇੱਕ ਦੂਜੇ ਨੂੰ ਤੱਕਿਆ,ਨੈਣਾਂ ਦੇ ਤੀਰ ਚੱਲੇ, ਦੋਹਾਂ ਦੇ ਹਿਰਦੇ ਵਿੰਨ੍ਹੇ ਗਏ, ਦੂਰੀਆਂ ਦੂਰ ਹੋਈਆਂ, ਗਲਵੱਕੜੀਆਂ ਪਈਆਂ ਤੇ ਕਾਮਦੇਵ ਹੋਰੀਂ ਆਪਣਾ ਕੰਮ ਕਰ ਗਏ ਭਾਵ ਸੰਸਾਰੀ ਲੀਲ੍ਹਾ ਸ਼ੁਰੂ ਹੋ ਗਈ।ਉਪਰੰਤ ਦੋਹਾਂ ਨੇ ਜੋਗੀ ਦਾ ਖਾਣ ਪੀਣ ਦਾ ਮਾਲ ਖੂਬ ਛਕਿਆ।ਨੌਜਵਾਨ,ਬਲਵਾਨ ਤੇ ਸੁੰਦਰ ਰਾਜਕੁਮਾਰ ਦਾ ਸਾਥ ਪਾਕੇ ਸਹਿਜ ਕਲਾ ਲੁੱਟੀ ਪੁੱਟੀ ਗਈ ਤੇ ਆਖਣ ਲੱਗੀ ਕਿ ਜਿਤਨੀ ਜਲਦੀ ਹੋ ਸਕੇ ਮੈਨੂੰ ਇੱਥੋਂ ਕੱਢਕੇ ਲੈ ਚੱਲੋ।ਮੈਂ ਤੁਹਾਡੀ ਚਰਨ ਦਾਸੀ ਬਣਕੇ ਰਹਾਂਗੀ।ਰਾਜਕੁਮਾਰ ਨੂੰ ਵੀ ਸਹਿਜ ਕਲਾ ਹਿਰਦੇ ਤੋਂ ਭਾ ਗਈ।ਤੇ ਉਹ ਉਸਨੂੰ ਲੈ ਕੇ ਸਾਲਪੁਰ ਨਾਮਕ ਸ਼ਹਿਰ ਨੂੰ ਚਲਾ ਗਿਆ।ਚਰਿੱਤ੍ਰ ਦੇ ਅਖੀਰ ਵਿੱਚ ਦਸ਼ਮੇਸ਼ ਲਿਖਦੇ ਹਨ ਕਿ ਉੱਤਮ ਵਸਤੂ ਨੂੰ ਪ੍ਰਾਪਤ ਕਰਕੇ ਘਟੀਆ ਚੀਜ਼ ਨੂੰ ਕੌਣ ਪਸੰਦ ਕਰਦਾ ਹੈ।ਸਿਆਣੇ ਦੀ ਸੰਗਤ ਮਿਲਣ ਤੇ ਮੂਰਖ ਨੂੰ ਤਿਆਗਣਾ ਹੀ ਯੋਗ ਹੈ।ਧਨਵਾਨ, ਚਤੁਰ,ਨੌਜਵਾਨ,ਮਨੁੱਖ ਨੂੰ ਪ੍ਰਾਪਤ ਕਰਕੇ ਕੋਈ ਵੀ ਇਸਤਰੀ ਬ੍ਰਿਧ,ਕਰੂਪ,ਨਿਰਧਨ ਅਤੇ ਮੂਰਖ ਕੋਲ ਕਿਉਂ ਜਾਵੇਗੀ।

"ਅੜਿੱਲ:-ਭਲੋ ਹੇਰਿ ਕਰਿ ਬੁਰੋ ਨ ਕਬਹੁ ਨਿਹਾਰਿਯੈ।
ਚਤੁਰ ਪੁਰਖੁ ਕੋ ਪਾਇ ਨ ਮੂਰਖ ਚਿਤਾਰਿਯੈ॥
ਧਨੀ ਚਤੁਰ ਅਰੁ ਤਰੁਨ ਤਰੁਕਿ ਜੋ ਪਾਇ ਹੈ।
ਹੋ ਬਿਰਧ ਕਰੂਪ ਨਿਰਧਨ ਜੜ ਪੈ ਕਯੋ ਜਾਇ ਹੈ॥

(ਚਰਿੱਤ੍ਰ ੫ ਛੰਦ ੧੫)

ਵਿਵੇਚਨ:-ਇਸ ਕਥਾਨਿਕ ਨੂੰ ਵਿਚਾਰਦਿਆਂ ਸਾਰ ਤੱਤ ਇਹ ਲੱਭਦਾ ਹੈ ਕਿ ਠੱਗੀ ਆਖਿਰ ਠੱਗੀ ਹੁੰਦੀ ਹੈ।ਜੋਗੀ ਪਾਸ ਹੁਸਨ, ਜਵਾਨੀ, ਪੈਸਾ, ਪਦਵੀ, ਘਰ, ਜਾਇਦਾਦ,ਰੰਗ, ਰੂਪ, ਮਾਣ ਸਨਮਾਨ ਕੁਝ ਵੀ ਨਹੀਂ ਸੀ ਉਹ ਕੇਵਲ ਹਿਪਨੋਟਿਜ਼ਮ ਜਾਣਦਾ ਸੀ।ਜਿਸਨੂੰ ਅਸੀਂ ਸੰਮੋਹਨ ਕਹਿੰਦੇ ਹਾਂ ਅਤੇ ਜਦੋਂ ਰਾਜਕੁਮਾਰ ਨੂੰ ਮਿਲਕੇ ਸਹਿਜ ਕਲਾ ਸੰਮੋਹਨ ਮੁਕਤ ਹੋਈ ਤਾਂ ਉਸਨੇ ਤੁਰੰਤ ਉਸ ਮੂਰਖ ਜੋਗੀ ਨੂੰ ਤਿਆਗ ਦਿੱਤਾ।ਭਾਵ ਦੁਨੀਆਂ ਵਿੱਚ ਹਰ ਪ੍ਰਾਣੀ ਕਿਸੇ ਨਾ ਕਿਸੇ ਮੋਹ ਮਾਇਆ ਦੇ ਜਾਲ ਵਿੱਚ ਫਸਿਆ ਹੋਇਆ ਹੀ ਘੁੰਮ ਰਿਹਾ ਹੈ।ਜਦੋਂ ਜਿਸਨੂੰ ਜਿੱਥੇ ਪੂਰਨ ਸਤਿਗੁਰੂ ਦੀ ਕ੍ਰਿਪਾ ਪ੍ਰਾਪਤ ਹੋ ਗਈ, ਗੁਰਬਾਣੀ ਦੀ ਪਵਿੱਤਰ ਧੁਨ ਕੰਨਾਂ ਵਿੱਚ ਗੂੰਜੀ ਤਾਂ ਉਸਨੇ ਤੁਰੰਤ ਇਸ ਸੰਸਾਰ ਦੇ ਛਲ ਕਪਟ ਤੇ ਠਗੌਰੀ ਨੂੰ

ਭੁੱਲ ਕੇ ਪਰਮ ਪੁਰਖ ਪਰਮਾਤਮ ਦੇਵ ਦੀ ਅਖੰਡ ਸੁਖਦਾਤਾ ਗੋਦ ਵਿੱਚ ਜਾ ਬਿਰਾਜਨਾ ਹੈ। ਜਦੋਂ ਉਸਨੂੰ ਇਹ ਪਤਾ ਲੱਗ ਗਿਆ ਕਿ ਇਹ ਠੱਗੀ ਹੈ, ਗੰਧਰਬ ਨਗਰ ਹੈ। ਮਾਰਵਾੜ ਰਾਜਸਥਾਨ ਦੇ ਵੀਰਾਨ ਰੇਤ ਦੇ ਟਿੱਬਿਆਂ ਉੱਪਰ ਪੈ ਰਹੀਆਂ ਸੂਰਜ ਦੀਆਂ ਤੇਜ਼ ਕਿਰਨਾਂ ਵੱਡੇ ਵੱਡੇ ਦਰਿਆ ਵਗਣ ਦਾ ਭਰਮ ਪੈਦਾ ਕਰਦੀਆਂ ਹਨ ਤਾਂ ਓਦੋਂ ਉਸਨੂੰ ਇਹ ਪਤਾ ਚੱਲ ਜਾਂਦਾ ਹੈ ਕਿ ਇਹਨਾਂ ਲੁਭਾਵਣੀਆਂ ਸੰਸਾਰੀ ਸੁੱਖ ਲਹਿਰੀਆਂ ਦੀ ਕੋਈ ਸੱਚਾਈ ਨਹੀਂ ਇਹ ਓਸੇ ਤਰ੍ਹਾਂ ਹੀ ਝੂਠੀਆਂ, ਮਿੱਥਿਆ ਤੇ ਮਨ ਭਰਮਾਊ ਤਰੰਗਾਂ ਹੀ ਹਨ ਜਿਵੇਂ ਉਪਰੋਕਤ ਮਾਰੂਥਲ ਦੀਆਂ ਲਹਿਰਾਂ ਦੇ ਭਰਮ ਦਾ ਜ਼ਿਕਰ ਆਇਆ ਹੈ। ਤਾਂ ਉਸਦਾਮਿਰਗਾਂ ਵਾਂਗ ਜਲ ਭਾਲਣ ਦਾ ਭਰਮ ਨਸ਼ਟ ਹੋ ਜਾਂਦਾ ਹੈ। ਇਸ ਪ੍ਰਥਾਇ ਸਤਿਗੁਰੂ ਪੰਚਮ ਪਾਤਸ਼ਾਹ ਦੇ ਦੋ ਸ਼ਬਦ ਪੜ੍ਹਣ ਯੋਗ ਹਨ।

"ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ॥
ਤਤਹ ਕੁਟੰਬ ਮੋਹ ਮਿਥ੍ਹਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ॥ "

"ਕੇਦਾਰਾ ਮਹਲਾ ੫॥
ਹਰਿ ਬਿਨੁ ਜਨਮੁ ਅਕਾਰਥ ਜਾਤ॥
ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ॥ ਰਹਾਉ॥
ਧਨੁ ਜੋਬਨੁ ਸੰਪੈ ਸੁਖ ਭੋੁਗਵੈ ਸੰਗਿ ਨ ਨਿਬਹਤ ਮਾਤ॥
ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ॥ ੧॥
ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ॥
ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ॥ ੨॥ ੫॥੭॥"

ਏਸੇ ਗੱਲ ਨੂੰ ਭਗਤ ਸ਼ਿਰੋਮਣੀ ਕਬੀਰ ਜੀ ਫੁਰਮਾਉਂਦੇ ਹਨ, ਕਿਸਦਾ ਪੁੱਤਰ,ਕਿਸਦਾ ਪਿਤਾ,ਕੌਣ ਮਰਿਆ,ਕਿਸਨੂੰ ਰੋਇਆ,ਕੌਣ ਰੋਇਆ ਸਭ ਮਾਇਆ ਹੈ। ਠੱਗ ਬੂਟੀ ਦਾ ਭਰਮ ਪੂਰਨ ਭਰਮਾਊ ਹੈ। ਪਰਮਾਤਮਾ ਦੇ ਵਿਜੋਗ ਕਰਕੇ ਉਸ ਮਾਇਆ ਰੂਪੀ ਜਾਦੂਗਰਨੀ ਦਾ ਅਸਰ ਪੈ ਗਿਆ। ਜੇ ਗੌਰ ਕਰਕੇ ਵੇਖਿਆ ਜਾਵੇ ਤਾਂ ਕਿਹੜਾ ਪਤੀ,ਕੌਣ ਪਤੀ,ਕੁਝ ਵੀ ਸੱਚ ਨਹੀਂ। ਸਭ ਸੰਜੋਗ ਦੀਆਂ ਗੱਲਾਂ ਹਨ। ਚਾਰ ਦਿਨਾਂ ਦਾ ਮੇਲਾ ਹੈ। ਪਰ ਮੈਂ ਇਸ ਠੱਗ ਬੂਟੀ ਦੀ ਅਸਲੀਅਤ ਨੂੰ ਜਾਣ ਗਿਆ ਹਾਂ। ਇਸ ਲਈ ਇਸ ਮੋਹ ਦੇ ਡਰਾਮੇ ਦਾ ਮੇਰੇ ਅੱਗੋਂ ਹੁਣ ਪਰਦਾ ਉੱਠ ਗਿਆ ਹੈ। ਠੱਗ ਬੂਟੀ ਦੀ ਠੱਗੀ ਖ਼ਤਮ ਹੋ ਗਈ।

"ਕਉਨੁ ਕੋ ਪੂਤੁ ਪਿਤਾ ਕੋ ਕਾ ਕੋ॥
ਕਉਨੁ ਮਰੈ ਕੋ ਦੇਇ ਸੰਤਾਪੋ॥ ੧॥
ਹਰਿ ਠਗ ਜਗ ਕਉ ਠਗਉਰੀ ਲਾਈ॥
ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ॥ ੧॥ ਰਹਾਉ॥
ਕਉਨ ਕੋ ਪੁਰਖੁ ਕਉਨ ਕੀ ਨਾਰੀ॥
ਇਆ ਤਤ ਲੇਹੁ ਸਰੀਰ ਬਿਚਾਰੀ॥ ੨॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ॥
ਗਈ ਠਗਉਰੀ ਠਗੁ ਪਹਿਚਾਨਿਆ॥ "(ਪੰਨਾ ੩੩੧)

ਏਹੋ ਗੱਲ ਭਗਵਾਨ ਸ੍ਰੀ ਕ੍ਰਿਸ਼ਨ ਅਰਜੁਨ ਨੂੰ ਗੀਤਾ ਵਿੱਚ ਕਹਿੰਦੇ ਹਨ ਕਿ ਇਸ ਤਿੰਨ ਗੁਣਾਂ ਵਾਲੀ ਮਾਇਆ ਨੂੰ ਤਰਨਾ ਬਹੁਤ ਮੁਸ਼ਕਿਲ ਹੈ। ਪਰ ਜੋ ਪ੍ਰਾਣੀ ਉਸ ਮਾਇਆ ਪਤੀ ਦੀ ਸ਼ਰਨ ਵਿੱਚ ਚਲੇ ਜਾਂਦੇ ਹਨ ਉਹ ਇਸ ਮਾਇਆ ਨੂੰ ਤਰ ਜਾਂਦੇ ਹਨ।

"ਦੈਵੀ ਹਯੇਸ਼ਾ ਗੁਣ ਮਯੀ ਮਮ ਮਾਯਾ ਦੁਰੱਤਯਾ।
ਮਾਮੇਵ ਪ੍ਰਪਦਯੰਤੇ ਮਾਯਾ ਮੇਤਾਂ ਤਰੰਤੀ ਤੇ॥

(ਸ੍ਰੀ ਮਦ ਭਾਗਵਤ ਗੀਤਾ ਅ:੭,ਸ਼ਲੋਕ,੧੪)

ਵੇਖੋ ਭਗਤ ਰਵੀਦਾਸ ਜੀ ਕਿਵੇਂ ਬੇਨਤੀ ਕਰ ਰਹੇ ਹਨ ਕਿ ਹੇ ਪ੍ਰਭੂ !ਮੈਂ ਆਪਣਾ ਮਨ ਮਾਇਆ ਦੇ ਹੱਥ ਵੇਚ ਬੈਠਾ। ਮੇਰਾ ਇਸਦੇ ਸਾਹਮਣੇ ਹੁਣ ਕੋਈ ਜ਼ੋਰ ਨਹੀਂ ਚੱਲਦਾ। ਹੇ ਸਵਾਮੀ ਤੁਸੀਂ ਜਗਤ ਦੇ ਪਤੀ ਕਹਾਉਂਦੇ ਹੋਂ ਤੇ ਅਸੀਂ ਕਲਜੁਗੀ ਵਿਸ਼ਈ ਜੀਵ ਹਾਂ। ਇਹਨਾਂ ਪੰਜ ਦੁਸ਼ਟਾਂ ਕਾਮ, ਕ੍ਰੋਧ,ਲੋਭ,ਮੋਹ,ਹੰਕਾਰ ਨੇ ਮੇਰਾ ਮਨ ਏਨਾ ਵਿਗਾੜ ਦਿੱਤਾ ਕਿ ਹੁਣ ਇਹ ਕਿਸੇ ਪਲ ਤੁਹਾਡੀ ਯਾਦ ਹੀ ਨਹੀਂ ਆਉਣ ਦਿੰਦੇ। ਜਿੱਧਰ ਵੀ ਵੇਖਦੇ ਹਾਂ ਦੁੱਖਾਂ ਦੇ ਪਹਾੜ ਹੀ ਨਜ਼ਰੀਂ ਪੈਂਦੇ ਹਨ। ਪਰ ਮਨ ਅਜਿਹਾ ਵਿਗੜਿਆ ਹੋਇਆ ਬੇਈਮਾਨ ਹੈ ਕਿ ਅਜੇ ਵੀ ਸਮਝਦਾ ਨਹੀਂ। ਵੇਦ ਕੁਰਾਨ ਗੀਤਾ ਆਦਿ ਧਾਰਮਿਕ ਗ੍ਰੰਥ ਵੀ ਪੁਕਾਰ ਪੁਕਾਰ ਕੇ ਕਹਿ ਰਹੇ ਹਨ ਗਵਾਹੀਆਂ ਦੇ ਰਹੇ ਹਨ ਕਿ ਸਭ ਝੂਠ ਹੈ, ਬਿਨਸਨਹਾਰ ਹੈ, ਮਿਥਿਆ ਹੈ। ਗੌਤਮ ਪਤਨੀ ਅਹਿੱਲਿਆ ਦੇ ਰੂਪ ਜਾਲ ਵਿੱਚ ਫਸਿਆ ਹਜ਼ਾਰਾਂ ਯੋਨੀਆਂ ਅਰਥਾਤ ਭਗ ਚਿੰਨ੍ਹਾਂ ਵਾਲਾ ਇੰਦਰ ਅਤੇ ਹੋਰ ਵੀ ਰਿਸ਼ੀ ਮੁਨੀ ਇਹ ਸਾਰੇ ਕਾਮ ਨੂੰ ਹਾਰੇ ਹਨ। ਇਸ ਦੁਸਟ ਕਾਮਦੇਵ ਦੇ ਭਿਅੰਕਰ ਵਾਰਾਂ ਨੇ ਮੈਨੂੰ ਬਹੁਤ ਦੁੱਖ ਦਿੱਤਾ ਹੈ। ਪਰ ਇਸ ਅਤਿਅੰਤ ਨਿਰਲੱਜ ਮਨ ਦਾ ਕੀ ਇਲਾਜ ਕਰੀਏ ਜਿਹੜਾ ਅਜੇ ਵੀ ਇਹਨਾਂ ਵਿਕਾਰਾਂ ਨੂੰ ਤਿਆਗਣਾ ਨਹੀਂ ਚਾਹੁੰਦਾ। ਮੈਂ ਤਾਂ ਇੱਕੋ ਇੱਕ ਰਸਤਾ ਤੇਰੀ ਸ਼ਰਨ ਦਾ ਲੱਭਿਆ ਹੈ ਕਿ ਤੂੰ ਉਮਾਪਤਿ ਸਵਾਮੀ ਮਹਾਂਦੇਵ ਸ਼ਿਵਜੀ ਵਾਂਗੂੰ ਮੇਰੀ ਸਹਾਇਤਾ ਕਰਕੇ ਇਸ ਮਹਾਂਦੈਂਤ ਕਾਮ ਨੂੰ ਮੇਰੇ ਅੰਦਰੋਂ ਭਸਮ ਹੀ ਕਰ ਦੇ ।

ਜੈਤਸਰੀ ਬਾਣੀ ਭਗਤਾ ਕੀ ੧ਓ ਸਤਿਗੁਰ ਪ੍ਰਸਾਦਿ॥

ਨਾਥ ਕਛੂਅ ਨ ਜਾਨਉ॥
ਮਨੁ ਮਾਇਆ ਕੈ ਹਾਥਿ ਬਿਕਾਨਉ॥੧॥ ਰਹਾਉ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥
ਹਮ ਕਹੀਅਤ ਕਲਿਜੁਗ ਕੇ ਕਾਮੀ॥੧॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥੨॥
ਜਤ ਦੇਖਉ ਤਤ ਦੁਖ ਕੀ ਰਾਸੀ॥
ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ॥੩॥
ਗੋਤਮ ਨਾਰਿ ਉਮਾਪਤਿ ਸ੍ਵਾਮੀ॥

ਸੀਸੁ ਧਰਨਿ ਸਹਸ ਭਗ ਗਾਂਮੀ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ॥
ਬਡੋ ਨਿਲਾਜੁ ਅਜਹੂ ਨਹੀ ਹਾਰਿਓ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ॥
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥ ੬॥ ੧॥ (ਪੰਨਾ ੭੧੦)

ਇਸ ਪ੍ਰਕਾਰ ਜਿੰਨ੍ਹਾਂ ਨੂੰ ਉਸ ਉਸਤਾਦਾਂ ਦੇ ਉਸਤਾਦ ਬਾਜ਼ੀਗਰ ਦੀ ਬਾਜ਼ੀ ਦੀ ਸਮਝ ਪੈ ਜਾਂਦੀ ਹੈ। ਉਹਨਾਂ ਦਾ ਸੰਮੋਹਨ ਟੁੱਟ ਜਾਂਦਾ ਹੈ। ਉਹ ਸਹਿਜ ਕਲਾ ਵਾਂਗੂੰ ਸਹਿਜ ਅਵਸਥਾ ਨੂੰ ਪ੍ਰਾਪਤ ਹੋਏ। ਰਾਜਕੁਮਾਰ ਰੂਪੀ ਪਰਮਾਤਮ ਦੇਵ ਨਾਲ ਮਿਲਕੇ ਉਸ ਪਰਮ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ। ਉਹਨਾਂ ਦੇ ਅੱਗੇ ਤੁਲਸੀ ਦਾਸ ਜੀ ਦੇ ਕਥਨ ਮੁਤਾਬਿਕ ਛਲ ਵਿੱਚ ਬਣੇ ਮਹਾਂਮੁਨੀ ਦੈਂਤ ਕਾਲਨੇਮੀ, ਕਪਟ ਨਾਲ ਦੇਵ ਸਰੂਪ ਧਾਰਨ ਵਾਲੇ ਅਸੁਰ ਰਾਹੂ ਅਤੇ ਪਾਖੰਡ ਪੂਰਨ ਢੰਗ ਨਾਲ ਸਾਧੂ ਦਾ ਰੂਪ ਬਣਾਉਣ ਵਾਲੇ ਰਾਕਸ਼ਸ ਰਾਜ ਰਾਵਣ ਵਾਂਗੂੰ ਇਹ ਕਾਮ, ਕ੍ਰੋਧ ਅਤੇ ਮੋਹ ਆਦਿਕ ਠੱਗ, ਚੋਰ ਆਪਣੇ ਅਸਲੀ ਰੂਪ ਵਿੱਚ ਪ੍ਰਗਟ ਹੋ ਜਾਂਦੇ ਹਨ।

"ਉਘਰੇਹਿਂ ਅੰਤ ਨਾ ਹੋਂਹੀਂ ਨਿਬਾਹੂ। ਕਾਲ ਨੇਮੀ ਜਿਮਿ ਰਾਵਣ ਰਾਹੂ। (ਰਾਮ ਚਰਿਤ ਮਾਨਸ)"

ਜਿਸ ਤੋਂ ਸੁਚੇਤ ਹੋ ਕੇ ਉਹ ਪ੍ਰਭੂ ਪਿਆਰੇ ਇਸ ਮਾਇਆ ਨਗਰੀ ਦੇ ਸਿਨੇਮਾਘਰ ਦੇ ਝੂਠੇ ਪ੍ਰਪੰਚ ਨੂੰ ਤਿਆਗ ਕੇ ਉਸ ਵਿਸ਼ਵ ਦੇ ਸੂਤਰਧਾਰ ਮਹਾਂਜੋਤ ਦੇ ਰੰਗਾਂ ਵਿੱਚ ਲੀਨ ਹੋ ਜਾਂਦੇ ਹਨ ਅਤੇ ਬਾਕੀ ਵਿਤੰਡਾਵਾਦੀ ਲੋਕ ਇਸ ਝੂਠੇ ਸੰਸਾਰ ਦੇ ਮਿਥਿਆ ਨਾਟਕ ਵਿੱਚ ਉਲਝੇ ਹੋਏ ਇਸ ਦਸ਼ਮ ਦੀ ਮਹਾਨ ਬਾਣੀ ਨੂੰ ਕਵੀਆਂ ਦੀ ਬਾਣੀ ਹੈ, ਸਾਕਤਾਂ ਦੀ ਰਚਨਾ ਹੈ, ਅਸ਼ਲੀਲਤਾ ਹੈ ਆਦਿ ਬਕਬਾਦ ਕਰਦੇ ਕਰਦੇ ਜਨਮ ਗਵਾ ਦਿੰਦੇ ਹਨ। ਆਖਿਰ ਦੇਗ ਤੇਗ ਦੇ ਧਨੀ, ਕਲਮ ਦੇ ਸ਼ਾਹ ਅਸਵਾਰ ਕਲਗੀਧਰ ਦੀ ਗੱਲ ਨੂੰ ਸਮਝਣ ਵਾਸਤੇ ਉਸ ਪਰਾ ਪਰੱਗਿਆ ਭਾਵ ਸ਼ੁੱਧ ਬੁੱਧੀ ਦੀ ਲੋੜ ਵੀ ਤਾਂ ਹੈ।

ਛੇਵੇਂ ਦਿਨ ਦੀ ਕਾਰਵਾਈ ਦੌਰਾਨ ਬੁੱਧੀਮਾਨ ਮੰਤਰੀ ਨੇ ਰਾਜੇ ਨੂੰ ਇੱਕ ਹੋਰ ਚਤੁਰ, ਚਲਾਕ ਚੰਚਲਾ ਦਾ ਚਰਿੱਤਰ ਇਸ ਪ੍ਰਕਾਰ ਸੁਣਾਇਆ ਕਿ ਇੱਕ ਨਖ਼ਰੇ, ਨਾਜ਼,ਨਜ਼ਾਕਤ ਨਾਲ ਭਰੀ ਸੁਘੜ ਸੁੰਦਰ ਰਕਾਨ ਜੱਟੀ ਦਾ ਵਿਆਹ ਇੱਕ ਮੂਰਖ ਜੱਟ ਨਾਲ ਹੋ ਗਿਆ। ਜਿਸ ਤੋਂ ਉਹ ਸੰਤੁਸ਼ਟ ਨਹੀਂ ਸੀ। ਪਰ ਜਿਵੇਂ ਕਿਵੇਂ ਕਰਕੇ,ਮਨ ਮਸੋਸ ਕੇ ਉਹ ਚੰਚਲਹਾਰੀ ਵਕਤ ਗੁਜ਼ਾਰੀ ਕਰ ਰਹੀ ਸੀ। ਪਰ ਇੱਕ ਦਿਨ ਅਚਾਨਕ ਲੰਗ-ਚਲਾਲਾ ਸ਼ਹਿਰ ਦੇ ਇੱਕ ਮਧੂਕਰ ਸ਼ਾਹ ਨਾਮ ਦੇ ਰਾਜੇ ਨਾਲ ਉਸ ਮਾਨਮੱਤੀ ਦੇ ਨੈਣ ਲੜ ਗਏ। ਇੱਕ ਦਿਨ ਰਾਜਾ ਜਦੋਂ ਸ਼ਿਕਾਰ ਖੇਡ ਰਿਹਾ ਸੀ ਉਸ ਵੇਲੇ ਉਸ ਮਾਨਮੱਤੀ ਨੇ ਰਾਜੇ ਨੂੰ ਆਪਣੇ ਘਰ ਚੱਲਣ ਲਈ ਕਿਹਾ। ਘਰ ਪਹੁੰਚ ਕੇ ਉਹਨਾਂ ਨੇ ਖ਼ੂਬ ਰੰਗ ਮੇਲਾ ਮਨਾਇਆ, ਖਾਧਾ ਪੀਤਾ, ਹੱਸੇ ਖੇਡੇ ਤੇ ਪ੍ਰੇਮ ਪੀਂਘ ਦੇ ਹੁਲਾਰੇ ਲਏ। ਅਜੇ ਇਹ ਬਾਜ਼ੀ ਚੱਲ ਹੀ ਰਹੀ ਸੀ ਕਿ ਅਚਾਨਕ ਉੱਪਰੋਂ ਉਹ ਗੰਵਾਰ ਜੱਟ ਆਣ ਪਹੁੰਚਿਆ। ਰਾਜਾ ਭੈ ਭੀਤ ਹੋਣ ਲੱਗਿਆ ਤਾਂ ਉਸ

ਟੂਣੇਹਾਰੀ ਨੇ ਆਖਿਆ ਕਿ ਨਹੀਂ ਸੱਜਣ ਜੀ ਤੁਸੀਂ ਬਿਲਕੁਲ ਨਾ ਡਰੋ। ਤੁਸੀਂ ਹੁਣ ਇਸ ਬਾਂਦੀ ਦਾ ਚਮਤਕਾਰ ਦੇਖੋ ਕਿ ਜੱਟ ਦੇ ਸਿਰ ਉੱਪਰ ਪੈਰ ਰਖਵਾ ਕੇ ਕਿਵੇਂ ਮੈਂ ਆਪ ਜੀ ਨੂੰ ਵਿਦਾ ਕਰਦੀ ਹਾਂ ਤੁਸੀਂ ਜ਼ਰਾ ਉਸ ਕੋਨੇ ਵਿੱਚ ਬਣੀ ਕਣਕ ਵਾਲੀ ਖਾਰੀ ਵਿੱਚ ਛੁਪ ਜਾਓ। ਰਾਜੇ ਨੂੰ ਇਸ ਪ੍ਰਕਾਰ ਲੁਕੋ ਕੇ ਉਸਨੇ ਜਲਦੀ ਨਾਲ ਕੁੰਡਾ ਖੋਲ੍ਹ ਦਿੱਤਾ। ਜੱਟ ਦੇ ਗਲ ਨੂੰ ਲੱਗੀ, ਬਹੁਤ ਘੁੱਟ ਕੇ ਆਲਿੰਗਨ ਕੀਤਾ ਅਤੇ ਨਾਲੇ ਉੱਚੀ ਉੱਚੀ ਧਾਹਾਂ ਮਾਰ ਕੇ ਰੋਣ ਲੱਗ ਪਈ ਉਸਦੇ ਮੋਹ ਜਾਲ ਵਿੱਚ ਫਸੇ ਜੱਟ ਨੇ ਉਸਨੂੰ ਇਹ ਪੁੱਛਿਆ ਕਿ ਇਹ ਤੈਨੂੰ ਅੱਜ ਕੀ ਹੋ ਗਿਆ ਅੱਜ ਪਹਿਲੀ ਵਾਰ ਤਾਂ ਤੂੰ ਮੈਨੂੰ ਏਨੀ ਸ਼ਿੱਦਤ ਨਾਲ ਰੱਜ ਕੇ ਤੇ ਘੁੱਟ ਕੇ ਜੱਫੀ ਪਾ ਕੇ ਮਿਲੀ ਹੈ ਤੇ ਅੱਜ ਹੀ ਨਾਲ ਰੋ ਕਿਉਂ ਰਹੀ ਹੈਂ। ਉਹ ਜਾਦੂਗਰਨੀ ਅੱਗੋਂ ਬੋਲੀ, ਕੀ ਦੱਸਾਂ ਸੋਹਣਿਆਂ ਮੈਨੂੰ ਰਾਤ ਇੱਕ ਭਿਅੰਕਰ ਸੁਪਨਾ ਆਇਆ ਕਿ ਤੁਹਾਨੂੰ ਕਾਲੇ ਨਾਗ ਨੇ ਡੱਸ ਲਿਆ ਤੇ ਮੈਂ ਆਪਣੇ ਨਗਰ ਦੇ ਇੱਕ ਮਸ਼ਹੂਰ ਜੋਤਸ਼ੀ ਵਿਦਵਾਨ ਬ੍ਰਾਹਮਣ ਨੂੰ ਘਰ ਬੁਲਾ ਕੇ ਜਦੋਂ ਇਸਦਾ ਉਪਾਅ ਪੁੱਛਿਆ ਤਾਂ ਉਸਨੇ ਦੱਸਿਆ ਕਿ ਜੇ ਤੂੰ ਪਤੀਵਰਤਾ ਹੈ ਤਾਂ ਆਪਣੇ ਪਤੀ ਦੇ ਨਮਿਤ ਪਤੀ ਰੱਖਿਆ ਦਾ ਇਹ ਸ਼ਲੋਕ ਪੜ੍ਹ ਕੇ ਸਾਧਨਾ ਸਿੱਧੀ ਕਰ ਜਦੋਂ ਤੇਰਾ ਪ੍ਰਯੋਗ ਸ਼ੁੱਧ ਸੰਪੂਰਨ ਹੋ ਗਿਆ ਤਾਂ ਤੇਰੇ ਘਰ ਵਿੱਚ ਇੱਕ ਸੁੰਦਰ ਸੁਘੜ ਸਿਆਣਾ ਸੂਰਬੀਰ ਮਨੁੱਖ ਪੈਦਾ ਹੋਵੇਗਾ ਜੋ ਵੇਖਣ ਵਿੱਚ ਇੱਕ ਰਾਜਕੁਮਾਰ ਪ੍ਰਤੀਤ ਹੋਵੇਗਾ। ਤੂੰ ਉਸਦੇ ਪੁੱਛਣ ਤੇ ਉਸਨੂੰ ਇਹ ਆਖੀ ਕਿ ਹੇ ਪ੍ਰਾਣ ਦੇਵਤਾ ਤੂੰ ਆਪਣੇ ਪਵਿੱਤਰ ਚਰਨ ਮੇਰੇ ਪਤੀ ਦੇ ਸਿਰ ਉੱਪਰ ਰੱਖ ਤਾਂ ਕਿ ਇਸਦੇ ਉੱਪਰੋਂ ਮੌਤ ਦਾ ਸਾਇਆ ਟਲ ਜਾਵੇ। ਉਸਦੀ ਇਹ ਮਨਘੜਤ ਮਨੋਹਰ ਕਹਾਣੀ ਸੁਣ ਕੇ ਜੱਟ ਨੇ ਆਖਿਆ ਕਿ ਜਿਵੇਂ ਤੈਨੂੰ ਚੰਗਾ ਲੱਗਦਾ ਹੈ ਤੂੰ ਕਰ ਲੈ ਤਾਂ ਉਸਨੇ ਜ਼ਮੀਨ ਉੱਪਰ ਦੱਭ ਦਾ ਆਸਣ ਵਿਛਾ ਕੇ ਪਾਠ ਸ਼ੁਰੂ ਕੀਤਾ ਭਾਵੇਂ ਜੱਟ ਨੂੰ ਉੱਲੂ ਦਾ ਪੱਠਾ, ਮੂਰਖ, ਗਧਾ, ਬੇਵਕੂਫ, ਮਹਾਂਪਸ਼ੂ ਹੀ ਆਖੀ ਗਈ ਹੋਵੇ ਪਰ ਉਸ ਨੇ ਤਾਂ ਮਹਾਂ ਮ੍ਰਿਤੁੰਜਯ ਦਾ ਜਾਪ ਹੀ ਹੁੰਦਾ ਸਮਝਿਆ। ਪਾਖੰਡ ਪੂਰਾ ਹੋ ਜਾਣ ਤੇ ਉਸਨੇ ਬੇਨਤੀ ਕੀਤੀ ਕਿ ਹੇ ਪਰਮ ਪਿਤਾ ਪ੍ਰਮਾਤਮਾ ਜੇ ਤੁਸੀਂ ਮੈਨੂੰ ਮਨ, ਬਾਣੀ ਅਤੇ ਜਿਸਮ ਕਰਕੇ ਪਰਮ ਪਵਿੱਤਰ ਪਤੀਵਰਤਾ ਇਸਤਰੀ ਸਮਝਦੇ ਹੋ ਤਾਂ ਇੱਕ ਸੁੰਦਰ ਰਾਜਕੁਮਾਰ ਦੀ ਦੇਹ ਧਾਰ ਕੇ ਮੇਰੇ ਪਤੀ ਨੂੰ ਇਸ ਕਾਲਸਰਪ ਯੋਗ ਦੀ ਮਿਰਤੂ ਦਾਤਾ ਛਾਇਆ ਤੋਂ ਮੁਕਤ ਕਰਨ ਵਾਸਤੇ ਇਸਦੇ ਸਿਰ ਉੱਪਰ ਆਪਣਾ ਪਾਵਨ ਚਰਨ ਰੱਖ ਕੇ ਅੱਗੇ ਲੰਘ ਜਾਓ ਤੇ ਸਫ ਉੱਪਰ ਮੂਧੇ ਮੂੰਹ ਪਏ ਜੱਟ ਦੇ ਸਿਰ ਉੱਪਰ ਪੈਰ ਧਰ ਕੇ ਰਾਜੇ ਹੁਰੀਂ ਰਫੂ ਚੱਕਰ ਹੋ ਗਏ। ਏਥੇ ਆ ਕੇ ਇਹ ਚਰਿੱਤਰ ਸਮਾਪਤ ਹੋ ਜਾਂਦਾ ਹੈ।

ਵਿਵੇਚਨ:-ਸਤਿਗੁਰੂ ਸਮਾਜ ਦੇ ਇੱਕ ਤਰਕਹੀਣ ਤੇ ਪਰੰਪਰਾ ਵਾਦੀ ਰਿਵਾਜ ਉੱਪਰ ਚੋਟ ਕਰਦਿਆਂ ਲਿਖਦੇ ਹਨ ਕਿ ਕਿਸੇ ਨੂੰ ਵੀ ਆਪਣੇ ਪੈਸੇ ਬਚਾਉਣ ਲਈ ਜਾਂ ਆਪਣੀ ਧੀ ਦੇ ਚਰਿੱਤਰਹੀਣ ਹੋਣ ਦੇ ਡਰੋਂ ਅਥਵਾ ਕਿਸੇ ਲਾਲਚ ਵੱਸ ਅਯੋਗ ਵਿਅਕਤੀ ਨਾਲ ਕੰਨਿਆਂ ਨਹੀਂ ਪਰਨਾਉਣੀ ਚਾਹੀਦੀ। ਜੇ ਤੁਸੀਂ ਇਸ ਪ੍ਰਕਾਰ ਦੇ ਆਚਰਣ ਨਾਲ ਔਰਤ ਦੇ ਬੁਨਿਆਦੀ ਹੱਕਾਂ ਉੱਪਰ ਡਾਕਾ

ਮਾਰੋਗੇ, ਉਸਨੂੰ ਅਜੋੜ ਜੋੜ ਨਾਲ ਜੋੜੋਗੇ ਤਾਂ ਉਪਰੋਕਤ ਕਹਾਣੀ ਵਰਗੇ ਹੀ ਸਿੱਟੇ ਨਿੱਕਲਣਗੇ।ਇਸ ਲਈ ਹਰ ਇੱਕ ਸਿਆਣੇ ਮਾਂ-ਬਾਪ ਨੂੰ ਚਾਹੀਦਾ ਹੈ ਕਿ ਲੜਕੀ ਦਾ ਰਿਸ਼ਤਾ ਬਹੁਤ ਹੀ ਸੋਚ ਸਮਝ ਕੇ ਉਸਦੇ ਯੋਗ ਪਤੀ ਨਾਲ ਕਰਨਾ ਚਾਹੀਦਾ ਹੈ।ਇਸ ਪ੍ਰਕਾਰ ਦੀਆਂ ਕਹਾਣੀਆਂ ਅੱਜ ਵੀ ਸਾਡੇ ਸਮਾਜ ਦਾ ਬਹੁਤ ਘਿਨਾਉਣਾ ਹਿੱਸਾ ਬਣ ਰਹੀਆਂ ਹਨ।ਜਦੋਂ ਅਸੀਂ ਕਦੇ ਵਿਦੇਸ਼ਾਂ ਦੇ ਲਾਲਚ ਵੱਸ ਤੇ ਕਦੇ ਆਪਣੀ ਫੋਕੀ ਹਉਮੈ ਨੂੰ ਪੱਠੇ ਪਾਉਣ ਲਈ ਜਾਂ ਆਪਣੇ ਆਪ ਨੂੰ ਵੱਧ ਸਿਆਣਾ ਸਮਝ ਕੇ ਲੜਕੀ ਨੂੰ ਕਿਸੇ ਗਲਤ ਵਿਅਕਤੀ ਦੇ ਲੜ ਲਾ ਦਿੰਦੇ ਹਾਂ ਤਾਂ ਉਹ ਦੁਖੀ ਹੋਈਆਂ ਬੀਬੀਆਂ ਇਸ ਪ੍ਰਕਾਰ ਦੇ ਹੀ ਕਾਰੇ ਵਰਤਾਰੇ ਵਰਤਾਉਂਦੀਆਂ ਹਨ।ਪਵਿੱਤਰ ਗੁਰਬਾਣੀ ਵਿੱਚ ਵੀ ਜ਼ਿਕਰ ਆਉਂਦਾ ਹੈ ਕਿ ਜਦੋਂ ਪਹਿਲੇ ਸਤਿਗੁਰੂ ਜਿਗਿਆਸੂ ਨੂੰ ਨਵਜੋਬਨਾ ਇਸਤਰੀ ਦੇ ਅਸਥਾਨ ਉੱਪਰ ਖੜ੍ਹਾ ਕਰਦੇ ਹਨ ਤਾਂ ਉਸਦੇ ਪ੍ਰੀਤਮ ਪਿਆਰੇ ਪ੍ਰਭੂ ਦੇ ਸਰੂਪ ਦੀ ਕਲਪਨਾ ਇਉਂ ਕਰਦੇ ਹਨ ਕਿ ਹੇ ਪਿਆਰੇ ਤੇਰੇ ਨੈਣ ਤਿਰਛੇ,ਦੰਦ ਚਿੱਟੇ ਰਸ ਭਰੇ ਅਨਾਰ ਦਾਣੇ,ਤਿੱਖਾ ਨੱਕ,ਲੰਬੇ ਵਾਲ,ਕੰਚਨ ਦੀ ਕਾਇਆ ਭਾਵ ਸਿਉਨੇ ਦੀ ਘੜੀ ਮੂਰਤ ਹੈ ਅਤੇ ਇਸੇ ਤਰ੍ਹਾਂ ਇਸਤਰੀ ਵਾਸਤੇ ਵੀ ਬੰਕੇ ਲੋਇਣ ਦੰਤ ਰਸਾਲਾ,ਸੁਹਾਣੀ ਚਾਲ,ਕੋਕਿਲ ਦੇ ਸਮਾਨ ਮਿੱਠੀ ਬਾਣੀ, ਭਰੀ ਹੋਈ ਜਵਾਨੀ, ਮਦ ਮੱਤੇ ਹਾਥੀ ਵਰਗੀ ਮਸਤ ਚਾਲ,ਭਾਵ ਇਸਤਰੀ ਪੁਰਖ ਦੇ ਮਿਲਾਪ ਦੀ ਜੋ ਤਸਵੀਰ ਸਤਿਗੁਰਾਂ ਨੇ ਖਿੱਚੀ ਹੈ ਉਸਤੋਂ ਵੀ ਸਿੱਟਾ ਏਹੋ ਨਿੱਕਲਦਾ ਹੈ ਕਿ ਵਰ ਕੰਨਿਆਂ ਦੇ ਯੋਗ ਅਤੇ ਕੰਨਿਆ ਵਰ ਦੇ ਯੋਗ ਹੋਣੀ ਚਾਹੀਦੀ ਹੈ।

"ਤੇਰੇ ਬੰਕੇ ਲੋਇਣ ਦੰਤ ਰੀਸਾਲਾ॥
ਸੋਹਣੇ ਨਕ ਜਿਨ ਲੰਮੜੇ ਵਾਲਾ॥
ਕੰਚਨ ਕਾਇਆ ਸੁਇਨੇ ਕੀ ਢਾਲਾ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ॥
ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ॥
ਬੰਕੇ ਲੋਇਣ ਦੰਤ ਰੀਸਾਲਾ॥੭॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
ਕੁਹਕਨਿ ਕੋਕਿਲਾ ਤਰਲ ਜੁਆਣੀ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ॥
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ॥
ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
੮॥੨॥ (ਪੰਨਾ ੫੬੭)

ਕੀ ਕੀ ਲਿਖੀਏ?ਸਮਾਜਿਕ ਬੁਰਾਈਆਂ ਦੀ ਚੀਰ ਫਾੜ ਤੇ ਉਸਦੀ ਸਰਜਰੀ ਬਹੁਤ ਉੱਤਮ ਵਿਧੀ ਨਾਲ ਕਰਦੇ ਹਨ ਦਸ਼ਮੇਸ਼ ਪਾਤਸ਼ਾਹ।

ਨੋਟ:ਸੱਤਵਾਂ ਚਰਿੱਤਰ ਪਿਛਲੇ ਲੇਖ ਤਿਹਿ ਨਿੰਦਹਿ ਜਿਹ ਗੰਗਾ ਆਨੀ ਵਿੱਚ ਪੜ੍ਹੋ ਜੀ।

ਅੱਠਵਾਂ ਚਰਿੱਤਰ ਬੜਾ ਵਿਲੱਖਣ ਹੈ।ਇਸਦੀ ਕਥਾ ਦੇ ਅੰਸ਼ ਬੜੇ ਗਹਿਰੇ ਅਰਥ ਭਰਪੂਰ ਤੇ ਉਪਦੇਸ਼ ਆਤਮਿਕ ਹਨ।ਕਹਾਣੀ ਇਸ ਪ੍ਰਕਾਰ ਤੁਰਦੀ ਹੈ ਕਿ ਅਕਬਰਾ ਬਾਦ ਸ਼ਹਿਰ ਵਿੱਚ ਇੱਕ ਅਨੁਰਾਗਮਤੀ ਨਾਮ ਕਰਕੇ ਬਾਰ ਇਸਤਰੀ ਭਾਵ ਗਨਿਕਾ ਰਹਿੰਦੀ ਸੀ।ਜਿਸਨੂੰ ਰਾਗ ਰੀਤ,ਜੰਤਰ,ਮੰਤਰ,ਕਾਮ ਦੇ ਅਨੰਗ ਰੰਗ ਅਤੇ ਸੰਗੀਤ ਦੇ ਤਾਣ ਤਰੰਗ ਦੇ ਨਾਲ ਨਾਲ ਮਿੱਥਿਆ ਮਾਇਆ ਜਾਲ ਦਾ ਵੀ ਗੂੜ੍ਹ ਗਿਆਨ ਪ੍ਰਾਪਤ ਸੀ।ਉਹ ਕਾਮ ਕ੍ਰੀੜਾ ਦੇ ਕੁੰਡ ਵਿੱਚ ਗਰਕ ਰਹਿਣ ਵਾਲੀ ਚਾਲਬਾਜ਼ ਔਰਤ, ਅੱਤ ਦਰਜੇ ਦੀ ਚੰਚਲ ਅਤੇ ਨਿਰਲੱਜ ਸੀ।ਉਸਦੇ ਹਿਰਦੇ ਵਿੱਚ ਛਲ ਕਪਟ ਨਿਰਦਇਅਤਾ ਆਦਿ ਦੁਰਗੁਣ ਕੁੱਟ ਕੁੱਟ ਕੇ ਭਰੇ ਸੀ।ਉਸਦੇ ਪ੍ਰੇਮੀ ਸੀ ਤਾਂ ਭਾਵੇਂ ਅਣਗਿਣਤ ਪਰ ਉਚੇਚੇ ਤੌਰ ਤੇ ਉਹ ਆਪਣੇ ਚਾਰ ਮਰਦ ਮਿੱਤਰਾਂ ਨੂੰ ਵੱਧ ਮਹੱਤਵ ਦਿੰਦੀ ਸੀ।ਉਹ ਸਨ, ਸੱਯਦ, ਸ਼ੇਖ਼, ਮੁਗਲ ਅਤੇ ਪਠਾਨ ਜਾਤੀ ਦੇ ਮੁਸਲਮਾਨ ਭਾਈ।ਇਹ ਚਾਰੇ ਉਸਦੇ ਪਾਸ ਨੰਬਰਵਾਰ ਪਹੁੰਚਦੇ ਸਨ ਪਰ ਉਹਨਾਂ ਨੂੰ ਇੱਕ ਦੂਜੇ ਦਾ ਭੇਦ ਨਹੀਂ ਸੀ।ਹਰ ਇੱਕ ਇਹੋ ਹੀ ਸਮਝਦਾ ਸੀ ਕਿ ਮੈਂ ਇਕੱਲਾ ਹੀ ਇਸਦੇ ਦਿਲ ਦਾ ਜਾਨੀ ਤੇ ਪ੍ਰਾਣ ਪਿਆਰਾ ਹਾਂ।ਉਹਨਾਂ ਦੀ ਆਮਦ ਸਵੇਰ ਤੋਂ ਸ਼ੁਰੂ ਹੁੰਦੀ ਹੈ।ਪਹਿਲੇ ਪਹਿਰ ਸੱਯਦ, ਦੂਜੇ ਸ਼ੇਖ,ਤੀਜੇ ਮੁਗਲ,ਅਤੇ ਚੌਥੇ ਪਠਾਨ ਪਹੁੰਚਦਾ ਸੀ।ਪਰ ਇੱਕ ਦਿਨ ਮਾਮਲਾ ਅਜਿਹਾ ਗੁੜ ਗੋਬਰ ਹੋਇਆ ਕਿ ਪਠਾਨ ਹੋਰੀਂ ਪਹਿਲਾਂ ਪਹੁੰਚ ਗਏ।ਅਨੁਰਾਗ ਮਤੀ ਨੇ ਉਸ ਨਾਲ ਅਜੇ ਅਨੁਰਾਗ ਲੀਲ੍ਹਾ ਸ਼ੁਰੂ ਹੀ ਕਰਨੀ ਸੀ ਕਿ ਉੱਪਰੋਂ ਸੱਯਦ ਹੁਰੀਂ ਆ ਧਮਕੇ।ਉਸਨੇ ਪਠਾਨ ਪੁੱਤਰ ਨੂੰ ਜਲਦੀ ਜਲਦੀ ਸਮਝਾ ਕੇ ਅਤੇ ਖ਼ੁਸ਼ ਕਰਕੇ ਮੰਜੇ ਦੇ ਹੇਠਾਂ ਪੈਣ ਲਈ ਆਖ ਦਿੱਤਾ ਤੇ ਆਪ ਸੱਯਦ ਦੀ ਆਉ ਭਗਤ ਵਿੱਚ ਲੱਗ ਗਈ।ਪਰ ਅੱਜ ਤਾਂ ਬਾਜ਼ੀਗਰਾਂ ਦੇ ਵੀ ਵੱਡੇ ਬਾਜ਼ੀਗਰ ਨਿਰੰਕਾਰ ਨੂੰ ਕੋਈ ਹੋਰ ਹੀ ਬਾਜ਼ੀ ਮਨਜ਼ੂਰ ਸੀ ਕਿ ਤੁਰੰਤ ਸ਼ੇਖ ਜੀ ਆ ਪਧਾਰੇ।ਅਨੁਰਾਗ ਮਤੀ ਨੇ ਸੱਯਦ ਨੂੰ ਤੂੜੀ ਵਾਲੇ ਕੋਠੇ ਵਿੱਚ ਬੰਦ ਕਰਕੇ ਪੂਰੀ ਗਰਮ ਜੋਸ਼ੀ ਨਾਲ ਸ਼ੇਖ ਜੀ ਦਾ ਮਾਣ ਸਤਿਕਾਰ ਤੇ ਇਸਤਿਕਬਾਲ ਕਰਨਾ ਸ਼ੁਰੂ ਕਰ ਦਿੱਤਾ ਪਰ ਅਜੇ ਸਾਹਿਬ ਸਲਾਮ ਹੀ ਹੋਈ ਸੀ ਕਿ ਮੁਗਲ ਸਰਕਾਰ ਨੇ ਆ ਦਰਸ਼ਨ ਦਿੱਤੇ ਅਤੇ ਉਸ ਸ਼ਤਰੰਜ ਦੀ ਖਿਡਾਰਣ ਨੇ ਤੁਰੰਤ ਸ਼ੇਖ ਨੂੰ ਪੁਰਾਣੇ ਬੋਰੇ ਤੇ ਕੰਬਲਾਂ ਵਿੱਚ ਲੁਕਣ ਲਈ ਅਰਜ਼ ਕਰ ਦਿੱਤੀ ਤੇ ਮੁਗਲ ਨੂੰ ਬਨਾਰਸੀ ਪਾਨ ਲਗਾ ਕੇ ਦੇਣ ਲੱਗ ਪਈ।ਲੇਕਿਨ ਰੰਗ ਵਿੱਚ ਭੰਗ ਪਾਉਣ ਵਾਲੇ ਵੀ ਆਪਣੀ ਚਾਲ ਤੋਂ ਕਦੋਂ ਖੁੰਝਦੇ ਹਨ।ਉਹਨਾਂ ਨੇ ਇਸ ਭੈਰਵੀ ਚੱਕਰ ਦੀ ਗੁਪਤ ਸੂਚਨਾ ਕੋਤਵਾਲੀ ਜਾ ਕੇ ਦੇ ਦਿੱਤੀ।ਸਿਰ ਉੱਪਰ ਕੁੱਲੇਦਾਰ ਪਗੜੀ ਤੇ ਮੁੱਛਾਂ ਨੂੰ ਵਟ ਦੇ ਕੇ ਨਾਲ ਕੜਕਦਾਰ ਤੇ ਮੜਕਦਾਰ ਸਿਪਾਹੀ ਲੈ ਕੇ ਕੋਤਵਾਲ ਨੇ ਅਨੁਰਾਗਮਤੀ ਦੀ ਹਵੇਲੀ ਨੂੰ ਆ ਘੇਰਾ ਘੱਤਿਆ ਤੇ ਉਸਨੇ ਵਕਤ ਦੀ ਨਜ਼ਾਕਤ ਦਾ ਵਾਸਤਾ ਪਾ ਕੇ ਮੁਗਲ ਬੱਚੇ ਨੂੰ ਵੀ ਦਾਣਿਆਂ

ਵਾਲੀ ਖਾੜੀ ਵਿੱਚ ਭਾਵ ਕੋਠੀ ਵਿੱਚ ਵੜ ਕੇ ਛੁਪਣ ਦੀ ਸਲਾਹ ਦਿੱਤੀ ਅਤੇ ਆਪ ਇੱਕ ਨੇਕ ਬਖ਼ਤ ਬੀਬੀ ਵਾਂਗੂੰ ਸਾਫ਼ ਸਫ਼ਾਫ਼ ਬਸਤਰ ਪਹਿਨ ਕੇ ਆਪਣੀ ਹਵੇਲੀ ਨੂੰ ਆਪਣੇ ਹੱਥੀਂ ਆਪ ਹੀ ਅੱਗ ਲਗਾ ਕੇ ਬਾਹਰ ਆ ਕੇ ਸਿੜ੍ਹੀ ਸਿਆਪਾ ਸ਼ੁਰੂ ਕਰ ਦਿੱਤਾ ਕਿ ਵੇਖੋ ਵੇ ਲੋਕੋ !ਮੈਂ ਲੁੱਟੀ ਗਈ ਪੁੱਟੀ ਗਈ ਮੇਰਾ ਸਾਰਾ ਕੁਝ ਸੜ ਕੇ ਸੁਆਹ ਹੋ ਗਿਆ।ਬੇੜਾ ਗਰਕ ਹੋਵੇ ਇਸ ਕੋਤਵਾਲ ਦਾ ਜਿਸਦੇ ਆਉਣ ਨਾਲ ਮੇਰਾ ਗਰੀਬਣੀ ਦਾ ਸਭ ਕੁਝ ਸੜ ਕੇ ਸੁਆਹ ਹੋ ਗਿਆ ਤੇ ਅਗਨੀ ਕਾਂਡ ਦੇ ਵਿੱਚ ਹੀ ਉਹ ਚਾਰੇ ਆਸ਼ਿਕ ਵੀ ਸ਼ਮ੍ਹਾ ਉੱਪਰ ਪ੍ਰਵਾਨਿਆਂ ਵਾਂਗ ਸੜ ਭੁੱਜ ਕੇ ਅਗਲੇ ਨਰਕਾਂ ਦੀ ਅੱਗ ਵਿੱਚ ਸੜਨ ਲਈ ਏਥੋਂ ਦੇ ਨਰਕਾਂ ਦੀ ਸਜ਼ਾ ਕੱਟ ਕੇ ਤੁਰਦੇ ਬਣੇ।ਠੀਕ ਉਸੇ ਤਰ੍ਹਾਂ ਜਿਵੇਂ ਖ਼ਤਰਨਾਕ ਅਪਰਾਧੀਆਂ ਦੀ ਜੇਲ ਬਦਲਣ ਵੇਲੇ ਉਹਨਾਂ ਨੂੰ ਪਹਿਲਾਂ ਨਾਲੋਂ ਵੱਧ ਦੰਡ ਦੇਣ ਵਾਲੇ ਜੇਲ ਖਾਨੇ ਵਿੱਚ ਭੇਜਿਆ ਜਾਂਦਾ ਹੈ।ਏਥੇ ਇਹ ਚਰਿੱਤ੍ਰ ਸਮਾਪਤ ਹੋ ਜਾਂਦਾ ਹੈ।

ਵਿਵੇਚਨ:-ਧੰਨ ਹਨ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇ ਧੰਨ ਹੈ ਉਹਨਾਂ ਦੀ ਜਗਤ ਵਿੱਲਖਣ ਕਾਵਿ ਪ੍ਰਤਿਭਾ, ਕਲਾ ਕੁਸ਼ਲਤਾ ਅਤੇ ਬਚਨ ਚਾਤੁਰੀ।ਜਿਵੇਂ ਕਿ ਇਸ ਚਰਿੱਤ੍ਰ ਵਿੱਚੋਂ ਭਿੰਨ ਭਿੰਨ ਭਾਵ ਅਭਿਵਿਅਕਤ ਹੁੰਦੇ ਹਨ।ਉਹਨਾਂ ਨੂੰ ਸਮਝ ਕੇ ਅਤੇ ਉਸੇ ਕਲਮ ਦੇ ਧਨੀ ਦੀ ਕ੍ਰਿਪਾ ਨਾਲ ਜਦੋਂ ਕਿਸੇ ਗੁੱਝੇ ਭੇਦ ਦਾ ਪਤਾ ਚੱਲਦਾ ਹੈ ਤਾਂ ਮਨ ਬੁੱਧ ਹੈਰਾਨ ਹੋ ਜਾਂਦੇ ਹਨ।ਵੇਖੋ ਅਨੁਰਾਗਮਤੀ ਦਾ ਅਰਥ ਹੈ ਵਿਸ਼ਿਆਂ ਵਿੱਚ ਆਸਕਤ ਬੁੱਧੀ ਅਤੇ ਉਸਦੇ ਪਾਸ ਪਹਿਲਾਂ ਕੌਣ ਜਾਂਦਾ ਹੈ- ਸੱਯਦ।ਇਸ ਵੰਸ਼ ਦੀ ਮੁਸਲਮਾਨਾਂ ਦੀ ਦੁਨੀਆਂ ਵਿੱਚ ਉਹ ਮਹੱਤਤਾ ਹੈ ਜੋ ਕਿਸੇ ਵੇਲੇ ਹਿੰਦੋਸਤਾਨ ਵਿੱਚ ਬ੍ਰਾਹਮਣ ਦੀ ਹੁੰਦੀ ਸੀ।ਭਾਵ ਕਾਮ ਨੂੰ ਰੋਕਣ ਦਾ ਪਹਿਲਾ ਤਜ਼ਰਬਾ ਬ੍ਰਾਹਮਣ ਰਿਸ਼ੀਆਂ ਨੇ ਕੀਤਾ।ਜਪ ਨਾਲ, ਤਪ ਨਾਲ,ਜਤ ਕਰ੍ਹਕੇ,ਸਤ ਕਰਕੇ, ਘੱਟ ਖਾ ਕੇ,ਥੋੜ੍ਹਾ ਸੌਂ ਕੇ।ਪਰ ਕਾਮ ਦੇ ਆਵੇਗ ਨੂੰ ਉਹ ਰੋਕ ਨਾ ਸਕੇ ਕਿਉਂਕਿ ਗੁਰਬਾਣੀ ਅਨੁਸਾਰ ਵਰਨੀਆਂ ਦੇ ਕੁੱਟਣ ਢਾਹੁਣ ਨਾਲ ਕਦੇ ਨਾਗ ਨਹੀਂ ਮਰਦੇ।ਅਤੇ ਇਹੋ ਜਿਹੇ ਹਠੀ ਰਿਖੀ ਮੁਨੀਆਂ ਦੇ ਆਚਰਣ ਭਰਸ਼ਟ ਹੋਣ ਦੀਆਂ ਅਨੇਕ ਕਥਾਵਾਂ ਪ੍ਰਚੱਲਿਤ ਹਨ।ਜਿਵੇਂ ਕਿ ਵਿਸ਼ਵਾਮਿਤੱਰ, ਪਰਾਸ਼ਰ ਅਤੇ ਸ਼ਿਰੰਗੀ ਰਿਖੀ ਆਦਿਕਾਂ ਦਾ ਨਾਮ ਲਿਆ ਜਾ ਸਕਦਾ ਹੈ।ਪਰ ਕੁਝ ਕੁ ਕਾਮਯਾਬ ਵੀ ਹੋਏ ਜਿੱਤਣ ਵਾਲਿਆਂ ਵਿੱਚ ਵਾਸਿਸ਼ਠ ਪੁੱਤਰ ਵਾਮਦੇਵ, ਮਹਾਂਮੁਨੀ ਸ਼ੁਕਦੇਵ, ਭਗਵਾਨ ਪਰਸ਼ੂਰਾਮ ਆਦਿ ਦੇ ਨਾਮ ਆਉਂਦੇ ਹਨ।ਪਰ ਹਾਰਨ ਵਾਲਿਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ।ਵੇਦਾਂਤ ਦੇ ਪ੍ਰਸਿੱਧ ਗ੍ਰੰਥ ਪ੍ਰਬੋਧ ਚੰਦਰ ਨਾਟਕ ਵਿੱਚ ਕਾਮ ਆਪਣੇ ਬਲ ਦਾ ਵਰਣਨ ਕਰਦਾ ਹੈ ਕਿ ਜਦੋਂ ਮੇਰੀ ਚੜ੍ਹਾਈ ਹੁੰਦੀ ਹੈ ਤਾਂ ਮੈਂ ਨੇਤਰਾਂ ਵਾਲਿਆਂ ਨੂੰ ਅੰਨ੍ਹੇ ਤੇ ਕੰਨਾਂ ਵਾਲਿਆਂ ਨੂੰ ਬੋਲੇ ਕਰ ਦਿੰਦਾ ਹਾਂ ਅਰਥਾਤ ਕਾਮੀ ਪੁਰਖ ਇਹ ਸੋਚਦਾ ਹੀ ਨਹੀਂ ਕਿ ਮੈਨੂੰ ਕੌਣ ਵੇਖ ਰਿਹਾ ਹੈ ਅਤੇ ਨਾ ਹੀ ਖ਼ਿਆਲ ਕਰਦਾ ਹੈ ਕਿ ਮੇਰੇ ਕਾਮ ਵਾਸਨਾ ਭਰੇ ਬੋਲਾਂ ਨੂੰ ਕੌਣ ਸੁਣ ਰਿਹਾ ਹੈ।ਅਤੇ ਫਿਰ ਕਾਮਦੇਵ ਕਹਿੰਦਾ ਹੈ ਕਿ ਮੇਰੇ ਆਗਮਨ ਉੱਪਰ ਵੱਡੇ ਵੱਡੇ ਧੀਰਜਵਾਨ ਅਧੀਰਜ ਹੋ ਜਾਂਦੇ ਹਨ ਅਤੇ ਵੱਡੇ

ਵੱਡੇ ਬੁੱਧੀਮਾਨ ਗਿਆਨੀ ਆਪਣਾ ਗਿਆਨ ਗਵਾ ਬੈਠਦੇ ਹਨ।ਨਾਲ ਹੀ ਉਹ ਇਹ ਵੀ ਕਹਿੰਦਾ ਹੈ ਕਿ ਜਿੰਨ੍ਹਾਂ ਦੇ ਹਿਰਦੇ ਵਿੱਚ ਮੈਂ ਪ੍ਰਵੇਸ਼ ਕਰ ਜਾਵਾਂ ਉਹਨਾਂ ਨੂੰ ਸੱਤ,ਅਸੱਤ ਅਤੇ ਚੰਗੇ ਮਾੜੇ ਦੀ ਕੋਈ ਪਹਿਚਾਣ ਨਹੀਂ ਰਹਿੰਦੀ।ਛੰਦ ਦੇ ਅੰਤ ਵਿੱਚ ਕਾਮ ਹੋਰੀਂ ਆਖਦੇ ਹਨ ਕਿ ਮੇਰੇ ਤਿੱਖੇ ਬਾਣਾਂ ਦੇ ਚੱਲ ਜਾਣ ਪਿੱਛੋਂ ਕਿਸੇ ਦਾ ਕੋਈ ਵੀ ਉਪਦੇਸ਼ ਵਿਸ਼ਈ ਪੁਰਸ਼ ਉੱਪਰ ਅਸਰ ਨਹੀਂ ਕਰਦਾ।ਉਸਦੇ ਪੜ੍ਹੇ ਹੋਏ ਵੇਦ, ਸ਼ਾਸਤਰ, ਗੀਤਾ ਗ੍ਰੰਥ ਸਾਰੇ ਹੀ ਉਸ ਵੇਲੇ ਪਤਾ ਹੀ ਨਹੀਂ ਚੱਲਦਾ ਕਿੱਧਰ ਨੂੰ ਖੰਭ ਲਾ ਕੇ ਉੱਡ ਜਾਂਦੇ ਹਨ।

"ਅੰਧ ਕਰੋ ਦਿਰਗਵੰਤਨ ਕੋ ਸ਼ਰੁਤੀ ਵੰਤਨ ਕੋ ਬਧਰੋ ਕਰ ਡਾਰੋਂ।ਧ੍ਰਿਤ ਵੰਤਨ ਕੋ ਸੁ ਅਧੀਰ ਕਰੋ,ਪੁਨ ਚਾਤੁਰ ਕੀ ਮਤੀ ਦੂਰ ਨਿਵਾਰੋ।ਹਿਤਕਾਰ ਨਾਹਿ ਪਿਖੇ ਕਬਹੀਂ ਜਿਨ ਕੈ ਉਰ ਭੀਤਰ ਮੈਂ ਪਗ ਧਾਰੋਂ।ਹਿਤ ਆਤਮ ਕੋ ਨ ਸੁਨੇ ਕਬਹੀਂ ਪੜਿਓ ਜਿਤਨੋ ਖਿਨ ਮਾਹਿ ਬਿਸਾਰੋ"।

ਏਸੇ ਕਰਕੇ ਹੀ ਪੰਜਵੇਂ ਸਤਿਗੁਰਾਂ ਨੇ ਕਾਮ ਨੂੰ ਨਰਕ ਦਾ ਵਿਸ਼ਰਾਮ ਆਖਿਆ ਹੈ।ਸੋ ਅਨੁਰਾਗਮਤੀ ਦੇ ਘਰ ਪਹਿਲਾਂ ਉਹ ਵਿਅਕਤੀ ਜਾਂਦਾ ਹੈ ਜਿਸਨੂੰ ਸਮਾਜ ਵਿੱਚ ਪਵਿੱਤਰ ਆਤਮਾ ਦੀ ਪਦਵੀ ਦਿੱਤੀ ਜਾਂਦੀ ਹੈ।ਸੱਯਦ ਉਹ ਕੌਮ ਹੈ ਜਿਸ ਵਿੱਚ ਬਾਬਾ ਬੁੱਲ੍ਹੇ ਸ਼ਾਹ ਵਰਗੇ ਦਰਵੇਸ਼ਾਂ ਫਕੀਰਾਂ ਨੇ ਜਨਮ ਲਿਆ।ਇਹਨਾਂ ਚਾਰ ਭੁੱਲੜਾਂ ਵਿੱਚੋਂ ਦੂਜੇ ਨੰਬਰ ਉੱਪਰ ਕੁਰਾਹੇ ਪਿਆ ਹੈ - ਸ਼ੇਖ਼।ਇਹ ਵੀ ਮੁਸਲਮਾਨ ਕੌਮ ਵਿੱਚ ਅਤੀ ਸਨਮਾਨ ਯੋਗ ਬਰਾਦਰੀ ਹੈ।ਜਿਸ ਵਿੱਚ ਬਾਬਾ ਫ਼ਰੀਦ ਵਰਗੇ ਕਥਨੀ ਕਰਨੀ ਦੇ ਪੂਰੇ ਸੂਰੇ ਬ੍ਰਹਮਗਿਆਨੀ ਮਹਾਂਪੁਰਖ ਹੋਏ।ਜਿੰਨ੍ਹਾ ਨੇ ਪ੍ਰਮਾਤਮਾ ਤੋਂ ਸਿਵਾਏ ਬੰਦਗੀ ਦੇ ਹੋਰ ਕੁਝ ਮੰਗਿਆ ਹੀ ਨਹੀਂ।ਜਿੰਨ੍ਹਾ ਨੇ ਇਹ ਕਹਿ ਕੇ ਨਿਮਰਤਾ ਦੀ ਹੱਦ ਕਰ ਦਿੱਤੀ ਕਿ ਲੋਕਾਂ ਵਿੱਚ ਦਰਵੇਸ਼ ਸਮਝਿਆ ਜਾਣ ਵਾਲਾ ਮੈਂ ਇੱਕ ਗੁਨਾਹਾਂ ਨਾਲ ਭਰਿਆ ਹੋਇਆ, ਕਾਲੇ ਕੱਪੜਿਆਂ ਵਿੱਚ ਲੁਕਿਆ ਹੋਇਆ ਤੇ ਕਾਲੇ ਕੰਮ ਕਰਨ ਵਾਲਾ ਭੇਖਧਾਰੀ ਸਾਧੂ ਹਾਂ।ਜਿੰਨ੍ਹਾਂ ਨੇ ਵਿਸ਼ੇ ਵਾਸਨਾ ਨੂੰ ਤੇ ਕਾਮ ਕ੍ਰੀੜਾ ਦੀਆਂ ਤਸਵੀਰਾਂ, ਆਚਰਣ ਹੀਣ ਔਰਤਾਂ ਨੂੰ ਖੰਡ ਵਿੱਚ ਲਿੱਬੜੀਆਂ ਵਿਹੁ ਦੀਆਂ ਗੰਦਲਾਂ ਆਖਿਆ।ਜਿੰਨ੍ਹਾਂ ਨੇ ਸਿਆਣਪ ਦਾ ਪੈਮਾਨਾ ਹੀ ਇਹ ਦੱਸਿਆ ਕਿ ਜੋ ਆਦਮੀ ਆਤਮ ਖੋਜੀ ਨਹੀਂ, ਸਵੈ ਪੜਚੋਲੀ ਨਹੀਂ ਉਹ ਕੋਈ ਕਿਤਾਬੀ ਗਿਆਨੀ ਤਾਂ ਹੋ ਸਕਦਾ ਹੈ ਪਰ ਉਹ ਬ੍ਰਹਮ ਗਿਆਨ ਸੰਪੰਨ ਬੁੱਧੀ ਦਾ ਸਵਾਮੀ ਨਹੀਂ ਹੋ ਸਕਦਾ।ਉਸਦੀ ਲਿਖਤ ਸਿਵਾਇ ਕਾਲੇ ਅੱਖਰਾਂ ਤੋਂ ਕੁਝ ਵੀ ਨਹੀਂ।

"ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ ੪॥੧॥"
"ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥"
"ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
ਇਕਿ ਰਾਹੇ ਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥ ੩੨॥"

"ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥ ੬॥"

ਇਹੋ ਜਿਹੀ ਉੱਚੀ ਸੁੱਚੀ ਕੁਲ ਹੈ ਸ਼ੇਖ਼ ਜਾਤੀ ਦੇ ਮੁਸਲਮਾਨਾਂ ਦੀ। ਇਸਲਾਮ ਵਿੱਚ ਇਹ ਇੱਕ ਅਮੀਰ ਅਕਲਮੰਦ ਤੇ ਵਿਉਪਾਰੀ ਵਰਗ ਮੰਨਿਆ ਜਾਂਦਾ ਹੈ। ਹਜ਼ੂਰ ਨੇ ਇਹਨਾਂ ਦਾ ਤਾਂ ਜ਼ਿਕਰ ਕੀਤਾ ਕਿ ਕਾਮ ਉੱਪਰ ਕਾਬੂ ਪਾਉਣ ਵਾਲੇ ਤਜ਼ਰਬੇਕਾਰਾਂ ਵਿੱਚ ਇੱਕ ਇਹੋ ਜਿਹਾ ਵਰਗ ਵੀ ਹੋਇਆ ਹੈ ਜਿਸਨੇ ਇਹ ਆਖਿਆ ਕਿ ਔਰਤ ਨੂੰ ਪਰਦੇ ਵਿੱਚ ਰੱਖੋ। ਚਾਰਦੀਵਾਰੀ ਤੋਂ ਬਾਹਰ ਨਾ ਜਾਣ ਦਿਉ। ਕਿਸੇ ਕੁਲ ਦੇ ਉੱਚ ਘਰਾਣੇ ਵਿੱਚ ਜਿਸ ਦਰਵਾਜਿਓਂ ਉਸਦਾ ਪ੍ਰਵੇਸ਼ ਹੋਇਆ ਹੈ ਉਸ ਵਿੱਚੋਂ ਉਸਦੀ ਅਰਥੀ ਤਾਂ ਨਿੱਕਲ ਸਕਦੀ ਹੈ ਪਰ ਉਹ ਕਠਪੁਤਲੀ ਜਿੰਦਾ ਘੁੰਮਣ ਫਿਰਨ ਦੀ ਆਜ਼ਾਦੀ ਪ੍ਰਾਪਤ ਨਹੀਂ ਕਰ ਸਕਦੀ। ਜਿੱਥੋਂ ਇਸਲਾਮ ਵਿੱਚ ਬੁਰਕੇ ਤੇ ਰਾਜਪੁਤਾਨੇ ਵਿੱਚ ਲੰਬੇ ਘੁੰਡ ਦੀ ਪਰੰਪਰਾ ਆਰੰਭ ਹੋਈ ਹੈ। ਪਰ ਜਿਸ ਚੀਜ਼ ਨੂੰ ਜਿਤਨਾ ਢਕਿਆ ਜਾਵੇ, ਲੁਕੋਇਆ ਜਾਵੇ,ਵੇਖਣ ਵਾਲਿਆਂ ਦੀ ਖਿੱਚ ਤੇ ਭੁੱਖ ਉਤਨੀ ਹੀ ਜ਼ਿਆਦਾ ਵਧਦੀ ਹੈ। ਇਸੇ ਪਰੰਪਰਾ ਨੂੰ ਸਹੀ ਸਾਬਤ ਕਰਨ ਵਾਸਤੇ ਹਿੰਦੂਆਂ ਵਿੱਚ ਅਨੇਕ ਵਿਆਹ ਅਤੇ ਇਸਲਾਮ ਵਿੱਚ ਚਾਰ ਨਿਕਾਹਾਂ ਨੂੰ ਜਾਇਜ਼ ਕਰਾਰ ਦਿੱਤਾ ਗਿਆ। ਹੋ ਸਕਦਾ ਹੈ ਇਸਤਰੀ ਅਤੇ ਪੁਰਖਾਂ ਦੀ ਲੁਕਾ ਛਿਪੀ ਤੇ ਚੋਰੀ ਮੇਲ ਮਿਲਾਪ ਦਾ ਆਰੰਭ ਇਸ ਪਰਦਾ ਗੀਰੀ ਵਿੱਚ ਹੀ ਬੱਝਿਆ ਹੋਵੇ। ਇੱਕ ਰਾਜੇ ਦਾ ਤਿੰਨ ਤਿੰਨ ਸੌ ਰਾਣੀਆਂ ਰੱਖ ਕੇ ਵੀ ਤ੍ਰਿਪਤ ਨਾ ਹੋਣਾ ਅਤੇ ਫਿਰ ਉਹਨਾਂ ਬਦਕਿਸਮਤ ਬੀਬੀਆਂ ਦਾ ਨੌਕਰਾਂ ਚਾਕਰਾਂ ਨਾਲ ਸੰਬੰਧ ਜੋੜਨਾ ਅਤੇ ਮਾਨ ਮਰਿਯਾਦਾ ਤੋੜ ਕੇ ਪਥ ਭਰਸ਼ਟ ਹੋਣ ਦਾ ਸਿਲਸਿਲਾ ਵੀ ਸ਼ਾਇਦ ਏਸੇ ਕਾਲ ਦੀ ਹੀ ਦੇਣ ਹੈ। ਤੀਜੇ ਸਥਾਨ ਉੱਪਰ ਕਹਾਣੀ ਦਾ ਪੁਰਖ ਪਾਤਰ ਮੁਗਲ ਭਾਵ ਰਾਜਸੀ ਸੱਤਾ ਦਾ ਸਵਾਮੀ ਹੈ। ਇਸਨੇ ਅਕਲ ਅਤੇ ਜਿਸਮ ਦੇ ਬਲ ਨਾਲ ਰਾਜ ਭਾਗ ਹਾਸਿਲ ਕੀਤਾ। ਕੂਟ ਨੀਤੀ, ਦੰਭ, ਛਲ ਅਤੇ ਮਿਥਿਆਚਾਰ ਹੀ ਜਿੰਨ੍ਹਾਂ ਦੀ ਤਾਕਤ ਦਾ ਬੀਜ਼ ਸੀ। ਇਹ ਉਹ ਭੂਤਰੇ ਹੋਏ ਲੋਕ ਸਨ ਜਿੰਨ੍ਹਾਂ ਨੇ ਤਲਵਾਰ ਦੀ ਵਰਤੋਂ ਕਰਦਿਆਂ ਕੋਈ ਊਚ ਨੀਚ, ਗਰੀਬ ਅਮੀਰ,ਪੀਰ -ਫਕੀਰ, ਚੰਗਾ- ਬੁਰਾ ਏਥੋਂ ਤੱਕ ਕਿ ਬੱਚਿਆਂ ਤੇ ਔਰਤਾਂ ਦਾ ਵੀ ਲਿਹਾਜ਼ ਨਾ ਕੀਤਾ। ਇਹਨਾਂ ਦੇ ਇਸ ਅੱਤਿਆਚਾਰ ਨੂੰ ਵੇਖ ਕੇ ਹੀ ਨਿਰੰਕਾਰੀ ਬਾਬੇ ਨੇ ਇਹਨਾਂ ਨੂੰ ਜਮਦੂਤ,ਜਰਵਾਣੇ,ਗਊਆਂ ਨੂੰ ਮਾਰਨ ਵਾਲੇ, ਭੁੱਖੇ ਸੀਂਹ ਤੇ ਪਾਪ ਦੀ ਜੰਞ ਦੇ ਆਗੂ ਆਖਿਆ ਹੈ। ਏਸੇ ਵਰਗ ਦੀ ਹੀ ਸੋਚ ਸੀ ਕਿ ਔਰਤ ਨੂੰ ਨੰਗਾ ਕਰ ਦਿੱਤਾ ਜਾਵੇ ਕੋਈ ਪਰਦਾ ਨਹੀਂ ਹੋਣਾ ਚਾਹੀਦਾ। ਹਿੰਦੀ ਦਾ ਰੀਤੀ ਕਾਲ, ਨਾਇਕ ਨਾਇਕਾ ਪ੍ਰਧਾਨ ਕਵਿਤਾ ਸਿਰਜਣ,ਨਖ਼ ਸ਼ਿਖ ਵਰਨਣ ਆਦਿ ਇਸ ਸਮੇਂ ਵਿੱਚ ਹੀ ਵਧਿਆ ਫੁੱਲਿਆ ਹੈ। ਜਦੋਂ ਔਰਤ ਨੂੰ ਅੱਯਾਸ਼ ਨਵਾਬਾਂ ਰਾਜਿਆਂ ਮਹਾਰਾਜਿਆਂ ਤੇ ਬਾਦਸ਼ਾਹਾਂ ਦੇ ਦਰਬਾਰਾਂ ਦੀ ਸ਼ਾਨ ਬਣਾਇਆ ਗਿਆ। ਸੂਰਬੀਰ, ਭਗਤ ਅਤੇ ਦਾਤਿਆਂ ਨੂੰ ਜਨਮ ਦੇਣ ਵਾਲੀ ਕੁੱਖ ਦਾ ਵਿਉਪਾਰ

ਕੀਤਾ। ਮਹਿਫਲਾਂ ਵਿੱਚ ਨਚਾਇਆ ਗਿਆ। ਕੋਠਿਆਂ ਉੱਪਰ ਬਿਠਾਇਆ ਗਿਆ ਭਾਵ ਆਚਰਣਹੀਨਤਾ ਦਾ ਨੰਗਾ ਨਾਚ ਹੋਇਆ। ਕੋਨਾਰਕ,ਖਜੂਰਾਹੋ ਤੇ ਜਗਨ ਨਾਥ ਦੇ ਮੰਦਰਾਂ ਦੀਆਂ ਕਾਮ ਕ੍ਰੀੜਾ ਵਿੱਚ ਸੰਲਗਨ ਮੂਰਤੀਆਂ ਏਸੇ ਯੁੱਗ ਦੀ ਹੀ ਦੇਣ ਹਨ। ਭਗਤੀ ਮਾਰਗ ਵਾਲੇ ਰਾਮ ਦੇ ਰਸ ਨੂੰ ਭੁੱਲ ਕੇ ਕਾਮ ਰਸ ਵੱਲ ਪ੍ਰਵਿਰਤ ਹੋ ਗਏ। ਦੇਵ ਦਾਸੀਆਂ, ਭੈਰਵੀ ਚੱਕਰਾਂ ਤੇ ਵਾਮ ਮਾਰਗਾਂ ਦੇ ਜਨਮ ਏਸੇ ਵੇਲੇ ਹੋਏ। ਮਦਿਰਾ, ਮਾਸ, ਮੈਥੁਨ ਆਦਿ ਦੀਆਂ ਮੱਕਾਰ ਫਿਲਾਸਫੀਆਂ ਇਸੇ ਯੁੱਗ ਵਿੱਚ ਪ੍ਰਚੱਲਿਤ ਹੋਈਆਂ। ਪੱਛਮ ਦਿਆਂ ਲੋਕਾਂ ਨੇ ਇਸੇ ਰਾਹ ਨੂੰ ਹੀ ਸੁਧਾਰਵਾਦੀ ਲਹਿਰ ਦੇ ਨਾਂ ਨਾਲ ਅਪਣਾਇਆ। ਉਹਨਾਂ ਦੇ ਪੱਬਾਂ ਕਲੱਬਾਂ ਦੀ ਘਿਨਾਉਣੀ ਤਸਵੀਰ ਇੱਥੋਂ ਹੀ ਕੈਨਵਸ ਤੇ ਆਉਂਦੀ ਹੈ। ਇਸਤਰੀ ਪੁਰਸ਼ਾਂ ਦਾ ਸਹਿਵਾਸ ਭਾਵ ਇਕੱਠਿਆਂ ਰਲ ਕੇ ਨੰਗੇ ਨੱਚਣਾ, ਸ਼ਰਾਬ ਪੀਣਾ, ਤੰਬਾਕੂ ਨੋਸ਼ੀ ਕਰਨਾ ਆਦਿ ਲੁੱਚੀ ਤੇ ਲੱਚਰ ਲੀਲ੍ਹਾ ਇਸੇ ਵੇਲੇ ਹੀ ਹੋਂਦ ਵਿੱਚ ਆਈ ਹੈ ਜੋ ਅੱਜ ਵਧ ਦਿਆਂ ਵਧਦਿਆਂ ਇੱਕ ਭਿਅੰਕਰ ਵਿਨਾਸ਼ਕਾਰੀ ਰੂਪ ਅਖਤਿਆਰ ਕਰ ਚੁੱਕੀ ਹੈ। ਜਿਸਦੇ ਪ੍ਰਭਾਵ ਤੋਂ ਸਾਰੇ ਸੰਸਾਰ ਨੂੰ ਸੱਭਿਅਤਾ ਸਿਖਾਉਣ ਵਾਲਾ ਧਰਮ ਗੁਰੂ ਭਾਰਤ ਵੀ ਨਹੀਂ ਬਚਿਆ। ਸੋ ਅਸੀਂ ਸਾਡੇ ਤੀਜੇ ਕਿਰਦਾਰ ਮੁਗਲ ਦੀ ਗੱਲ ਕਰ ਰਹੇ ਸੀ ਕਿ ਜਿੰਨ੍ਹਾਂ ਨੇ ਸੰਸਾਰ ਵਿੱਚ ਜਰ, ਜੋਰੂ ਤੇ ਜ਼ਮੀਨ ਨੂੰ ਹੀ ਸਭ ਕੁਝ ਮੰਨਿਆ। ਚੌਥਾ ਅੰਕ ਦਸ਼ਮੇਸ਼ ਪਠਾਨ ਨੂੰ ਦਿੰਦੇ ਹਨ। ਇਹ ਮੁਹੰਮਡਿਨ ਵਰਗ ਵਿੱਚ ਇੱਕ ਅਤਿ ਦਰਜੇ ਦਾ ਬਹਾਦੁਰ ਫਿਰਕਾ ਹੈ। ਜਿੰਨ੍ਹਾਂ ਦੀ ਸੂਰਬੀਰਤਾ, ਅਣਖ ਈਮਾਨਦਾਰੀ, ਫਰਜ ਸਨਾਸੀ, ਰਵਾਦਾਰੀ, ਫਹਮਾ ਬਰਦਾਰੀ ਅਤੇ ਸਵਾਮੀ ਭਗਤੀ ਉਪਰ ਕੋਈ ਵੀ ਸ਼ੱਕ ਨਹੀਂ ਕਰ ਸਕਦਾ। ਪਠਾਨ ਆਪਣਾ ਸਿਰ ਤਾਂ ਦੇ ਦਿੰਦਾ ਹੈ ਪਰ ਬਚਨ ਨਹੀਂ ਹਾਰਦਾ। ਲੇਕਿਨ ਜਦੋਂ ਕਰਮ ਕਾਂਡੀ ਧਰਮ ਉਪਦੇਸ਼ਕ ਅਤੇ ਰਾਜਸੱਤਾ ਦੇ ਸਵਾਮੀ ਲੋਕ ਹੀ ਮੰਦੇ ਤੇ ਗਿਰੇ ਹੋਏ ਕਿਰਦਾਰ ਵਾਲੇ ਹੋ ਜਾਣ ਤਾਂ ਪਠਾਨ ਵੀ ਤਾਂ ਆਖਿਰ ਵਿਚਾਰਾ ਮਨੁੱਖ ਹੀ ਹੈ। ਫਿਰ ਜੇ ਉਹ ਆਪਣੇ ਸੂਰਬੀਰਤਾ, ਅੰਗ ਰੱਖਿਅਕ ਰਾਜਭਗਤੀ ਆਦਿ ਨੂੰ ਭੁੱਲ ਕੇ ਕਾਮ ਦੀ ਚਕਾਚੌਂਧ ਵਿੱਚ ਫਸ ਕੇ ਵਾਸਨਾ ਦੇ ਵਹਿਣ ਵਿੱਚ ਗਿਰਦਾ ਹੈ ਤਾਂ ਕੋਈ ਹੈਰਾਨਗੀ ਦੀ ਗੱਲ ਨਹੀਂ। ਜਦੋਂ ਸਵਾਮੀਆਂ, ਸਰਦਾਰਾਂ, ਚੌਧਰੀਆਂ ਤੇ ਠਾਕਰਾਂ ਦਾ ਹਾਲ ਮੰਦਾ ਹੈ ਤਾਂ ਚਾਕਰਾਂ ਤੋਂ ਭਲਮਾਣਸੀ ਦੀ ਉਮੀਦ ਕਿਵੇਂ ਕਰ ਸਕਦੇ ਹਾਂ। ਸੋ ਇਸ ਚਰਿਤ੍ਰ ਵਿੱਚ ਇਹ ਗੁਹਜ ਸੰਕੇਤ ਮਿਲਦਾ ਹੈ ਕਿ ਜਦੋਂ ਸਮਾਜ ਦੇ ਮੁੱਖ ਅੰਗ ਭਰੱਸ਼ਟ ਹੋ ਜਾਣ ਤਾਂ ਉਸਦੇ ਨਤੀਜੇ ਕੀ ਨਿੱਕਲਦੇ ਹਨ। ਜਿਵੇਂ ਕਿ ਇਸ ਕਹਾਣੀ ਦਾ ਅੰਤ ਦੱਸਦਾ ਹੈ ਕਿ ਉਪਰੋਕਤ ਚਾਰੇ ਵਿਅਕਤੀ ਅਨਿਆਈ ਮੌਤ ਮਰੇ। ਅੱਗ ਵਿੱਚ ਸੜੇ। ਇਸਲਾਮ ਦੇ ਮੁਤਾਬਿਕ ਜਿੰਦਾ ਅੱਗ ਵਿੱਚ ਜਲਨਾ ਬਹੁਤ ਵੱਡੇ ਪਾਪਾਂ ਦਾ ਪਰਿਣਾਮ ਹੈ ਜਿੰਨ੍ਹਾਂ ਨੂੰ ਏਥੇ ਪਹਿਲਾਂ ਕਾਮ ਦੀ ਅੱਗ ਨੇ ਸਾੜਿਆ ਤੇ ਫਿਰ ਦਿਸਦੀ ਅੱਗ ਨੇ ਭੁੰਨਿਆ। ਉਹਨਾਂ ਵਾਸਤੇ ਅੱਗੇ ਵੀ ਦੋਜਖ ਦੀ ਅੱਗ ਤਿਆਰ ਹੈ। ਇਸ ਚਰਿੱਤ੍ਰ ਵਿੱਚ ਇੱਕ ਹੋਰ ਇਸ਼ਾਰਾ ਮਿਲਦਾ ਹੈ ਕਿ ਕਾਮ ਵਾਸਨਾ ਦੇ ਗੁਲਾਮ ਚਾਰੇ ਆਦਮੀ ਮੁਸਲਮਾਨ ਹਨ, ਉਹਨਾਂ ਦਾ ਉੱਚ ਖਾਨਦਾਨਾਂ ਨਾਲ ਸੰਬੰਧ

ਹੈ ਅਤੇ ਉਹ ਚਾਰੇ ਪਹੁੰਚਦੇ ਹਨ ਇੱਕ ਹਿੰਦੂ ਇਸਤਰੀ ਅਨੁਰਾਗਮਤੀ ਦੇ ਘਰ। ਜਿੱਥੋਂ ਇਹ ਵੀ ਸ਼ੱਕ ਪੈਂਦਾ ਹੈ ਕਿ ਉਸ ਮੰਦਭਾਗਣ ਨਾਲ ਕਿਤੇ ਜਬਰ ਜਿਨਾਹ ਤਾਂ ਨਹੀਂ ਹੋ ਰਿਹਾ ਸੀ। ਉਹ ਕਿਸੇ ਜ਼ੁਲਮ ਦਾ ਸ਼ਿਕਾਰ ਤਾਂ ਨਹੀਂ ਹੋਈ। ਉਸ ਵੇਲੇ ਦੇ ਹਕੂਮਤ ਕਰਨ ਵਾਲੀ ਕੌਮ ਦੇ ਲੋਕਾਂ ਨੇ ਉਸਨੂੰ ਧੱਕੇ ਨਾਲ ਵੇਸਵਾ ਤਾਂ ਨਹੀਂ ਬਣਾਇਆ ਸੀ। ਹੋ ਸਕਦਾ ਹੈ ਉਹ ਬੀਬੀ ਹਿਰਦੇ ਤੋਂ ਆਚਰਣ ਭਰੱਸ਼ਟ ਹੋਣਾ ਨਾ ਚਾਹੁੰਦੀ ਹੋਵੇ ਪਰ ਉਸਨੂੰ ਹਾਲਾਤ ਨੇ ਇਹ ਕੁਝ ਕਰਨ ਲਈ ਮਜ਼ਬੂਰ ਕੀਤਾ ਹੋਵੇ। ਹੋ ਸਕਦਾ ਹੈ ਉਸਦੀਆਂ ਵੀ ਕੋਈ ਸੱਧਰਾਂ ਹੋਣ ਕਿ ਉਹ ਵੀ ਹੋਰ ਸੁਹਾਗਵੰਤੀਆਂ ਵਾਂਗੂੰ ਸੁਹਾਗ ਦਾ ਸੁਖ ਮਾਨਣਾ ਚਾਹੁੰਦੀ ਹੋਵੇ। ਉਸਦੀ ਇੱਛਾ ਵੀ ਘਰ ਬਾਰ ਵਸਾਉਣ ਦੀ ਅਤੇ ਗੋਦੀ ਵਿੱਚ ਲਾਲ ਖਿਡਾਉਣ ਦੀ ਹੋਵੇ। ਆਖਿਰ ਉਸਨੇ ਜੰਤਰ ਮੰਤਰ ਕਿਉਂ ਸਿੱਖੇ ? ਫਿਰ ਇਹ ਸੋਚਣਾ ਪਵੇਗਾ ਕਿ ਜਿਸ ਦਿਨ ਦੀ ਇਹ ਘਟਨਾ ਹੈ ਉਸ ਦਿਨ ਇਹਨਾਂ ਨੂੰ ਵਾਰੀ ਬਦਲ ਕੇ ਆਉਣ ਲਈ ਕਿਤੇ ਅਨੁਰਾਗਮਤੀ ਨੇ ਹੀ ਤਾਂ ਨਹੀਂ ਆਖਿਆ ਕਿਉਂ ਕਿ ਕਈ ਵਾਰ ਅਪਮਾਨਿਤ ਹੋ ਕੇ ਬਦਲੇ ਦੀ ਭਾਵਨਾ ਨਾਲ ਭਰਕੇ ਵੀ ਔਰਤ ਜ਼ਹਰੀਲੀ ਨਾਗਿਨ ਬਣ ਜਾਂਦੀ ਹੈ। ਇਹਨਾਂ ਚਾਰਾਂ ਨੂੰ ਇੱਕੋ ਸਮੇਂ ਡੰਗ ਮਾਰਕੇ ਤਬਾਹ ਕਰਨ ਦੀ ਯੋਜਨਾ ਸ਼ਾਇਦ ਅਨੁਰਾਗਮਤੀ ਨੇ ਹੀ ਬਣਾਈ ਹੋਵੇ। ਇਸ ਲਈ ਵਿਚਾਰ ਏਥੇ ਪਹੁੰਚਦੀ ਹੈ ਕਿ ਸਤਿਗੁਰੂ ਕਾਮ ਦੇ ਇਹਨਾਂ ਹੱਥਕੰਡਿਆਂ ਤੋਂ ਬਚਣ ਲਈ ਪ੍ਰੇਰਨਾ ਕਰਦੇ ਹਨ। ਜਿਸ ਨਜ਼ਰੀਏ ਤੋਂ ਵੀ ਉਕਤ ਚਰਿੱਤ੍ਰ ਨੂੰ ਵਾਚੀਏ ਅਰਥ ਏਹੋ ਹੀ ਨਿੱਕਲਦੇ ਹਨ ਕਿ ਇਸ ਕਾਇਆ ਨੂੰ ਗਾਲਣ ਵਾਲੇ ਕਾਮ ਕ੍ਰੋਧ ਤੋਂ ਬਚਣ ਵਿੱਚ ਹੀ ਭਲਾ ਹੈ।

" ਕਾਮੁ ਕ੍ਰੋਧੁ ਕਾਇਆ ਕਉ ਗਾਲੈ॥
ਜਿਉ ਕੰਚਨ ਸੋਹਾਗਾ ਢਾਲੈ॥ "

ਇਸ ਕਥਾ ਵਿੱਚੋਂ ਇੱਕ ਹੋਰ ਸੰਕੇਤ ਮਿਲਦਾ ਹੈ ਜਿਵੇਂ ਕਥਾ ਦੇ ਅੰਤ ਵਿੱਚ ਆਉਂਦਾ ਹੈ ਕਿ ਅਨੁਰਾਗਮਤੀ ਜੰਤਰ ਮੰਤਰ ਅਤੇ ਤੰਤਰਾਂ ਦੀ ਜਾਣਕਾਰ ਸੀ। ਉਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਉਸਦੇ ਚਾਰਾਂ ਮਿੱਤਰਾਂ ਦਾ ਆਪਣੇ ਮੁਕੱਰਰ ਸਮੇਂ ਤੋਂ ਅੱਗੇ ਪਿੱਛੇ ਆਉਣਾ ਸ਼ਾਇਦ ਉਸਦੀ ਮੰਤਰ ਸ਼ਕਤੀ ਦਾ ਹੀ ਚਮਤਕਾਰ ਸੀ। ਕਿਉਂਕਿ ਜ਼ੁਬਾਨੀ ਕਹਿ ਕੇ ਸਮਾਂ ਬਦਲਣ ਨਾਲ ਤਾਂ ਉਸਦੇ ਆਸ਼ਕਾਂ ਨੂੰ ਉਸ ਉਪਰ ਸ਼ੱਕ ਹੋ ਸਕਦਾ ਸੀ। ਇਸ ਲਈ ਵਕਤ ਤੋਂ ਅੱਗੇ ਪਿੱਛੇ ਕਰਨ ਲਈ ਉਹਨਾਂ ਦੀ ਬੁੱਧੀ ਭ੍ਰਸ਼ਟ ਕਰਨ ਦਾ ਕਾਰਨ ਹੋ ਸਕਦਾ ਹੈ ਉਸਦੀ ਮੰਤਰ ਸ਼ਕਤੀ ਹੀ ਹੋਵੇ। ਦੂਜੀ ਗੱਲ ਜਿਉਂਦੀ ਜਾਨ ਚੁੱਪ ਕਰਕੇ ਮੱਚਣਾ ਹਰ ਇੱਕ ਜੀਵ ਜੰਤੂ ਨੂੰ ਹੀ ਔਖਾ ਹੈ ਫਿਰ ਮਨੁੱਖ ਵਰਗੇ ਚੇਤੰਨ ਪ੍ਰਾਣੀ ਦਾ ਖ਼ਾਮੋਸ਼ੀ ਨਾਲ ਸੜ ਜਾਣਾ ਤਾਂ ਹੋਰ ਵੀ ਮੁਸ਼ਕਿਲ ਮਹਿਸੂਸ ਹੁੰਦਾ ਹੈ ਇਸ ਲਈ ਸੰਭਵ ਹੈ ਕਿ ਜਦੋਂ ਅਨੁਰਾਗਮਤੀ ਉਹਨਾਂ ਨੂੰ ਲੁਕਣ ਲਈ ਆਖਦੀ ਸੀ ਉਸ ਵੇਲੇ ਆਪਣੀ ਤੰਤਰ ਅਤੇ ਜੰਤਰ ਵਿੱਦਿਆ ਨਾਲ ਉਸ ਪਾਤਰ ਨੂੰ ਸੰਮੋਹਿਤ ਵੀ ਕਰ ਦਿੰਦੀ ਹੋਵੇ ਜਿਵੇਂ ਸਿਆਣਿਆਂ ਦਾ ਖ਼ਿਆਲ ਹੈ ਕਿ ਮੱਖੀ ਮੱਛਰ ਅਤੇ ਭਰਿੰਡ ਆਦਿਕਾਂ ਨੂੰ ਝਪਟ ਕੇ ਖਾ ਜਾਣੀ ਵਾਲੀ ਕਿਰਲੀ ਪਹਿਲਾਂ ਉਹਨਾਂ ਨੂੰ ਸੰਮੋਹਿਤ ਕਰਦੀ ਹੈ। ਸੋ

ਉਹਨਾਂ ਚਾਰ ਮੰਦ ਭਾਗਾਂ ਦਾ ਬਿਨ ਬੋਲਿਆਂ ਸੜ ਕੇ ਸੁਆਹ ਹੋਣਾ ਉਸਦੀ ਤੰਤਰ ਵਿੱਦਿਆ ਦਾ ਹੀ ਸਿੱਟਾ ਹੋ ਸਕਦਾ ਹੈ। ਬਹੁਤ ਹੀ ਗੁੱਝੀਆਂ ਰਮਜ਼ਾਂ ਹਨ ਗੁਰੂ ਦੇਵ ਦੀ ਰਚਨਾ ਵਿੱਚ!

ਇਸ ਕਥਾ ਵਿੱਚੋਂ ਇੱਕ ਹੋਰ ਭੇਤ ਉੱਘੜ ਕੇ ਸਾਹਮਣੇ ਆਉਂਦਾ ਹੈ ਕਿ ਉਸਨੇ ਉਹਨਾਂ ਚਾਰਾਂ ਨੂੰ ਕੋਤਵਾਲ ਦੇ ਹਵਾਲੇ ਕਿਉਂ ਨਾ ਕੀਤਾ, ਸਹੀ ਦੰਡ ਦਾ ਪਾਤਰ ਕਿਉਂ ਨਾ ਬਣਾਇਆ? ਇਸਦਾ ਪਹਿਲਾ ਉੱਤਰ ਇਹ ਹੈ ਕਿ ਇਉਂ ਕਰਨ ਨਾਲ ਉਹ ਖ਼ੁਦ ਵੀ ਬਦਨਾਮ ਹੁੰਦੀ ਸੀ। ਦੂਜੀ ਸ਼ੰਕਾ ਹੈ ਕਿ ਜੇ ਉਸਨੇ ਉਹਨਾਂ ਨੂੰ ਮਾਰਨਾ ਹੀ ਸੀ ਤਾਂ ਖਾਣੇ ਵਿੱਚ ਜ਼ਹਿਰ ਦੇ ਕੇ ਜਾਂ ਖੰਜਰ ਆਦਿ ਨਾਲ ਵੀ ਕਤਲ ਕਰ ਸਕਦੀ ਸੀ ਪਰ ਜਿਉਂਦੇ ਜੀਅ ਚਾਰਾਂ ਨੂੰ ਸਾੜਨ ਦੀ ਸਜ਼ਾ ਉਹਨੇ ਕਿਉਂ ਤਜ਼ਵੀਜ਼ ਕੀਤੀ? ਜਿਸਦਾ ਉੱਤਰ ਹੈ ਕਿ ਜਿਸ ਘ੍ਰਿਨਾ ਨਫ਼ਰਤ ਅਪਮਾਨ, ਗਿਲਾਨੀ ਅਤੇ ਬਦਲੇ ਦੀ ਅੱਗ ਵਿੱਚ ਉਹ ਖ਼ੁਦ ਰੋਜ਼ਾਨਾ ਤਿਲ ਤਿਲ ਕਰਕੇ ਸੜਦੀ ਬਲਦੀ ਸੀ ਉਸੇ ਅੱਗ ਦੀ ਭੇਟ ਹੀ ਆਪਣੇ ਦੁਸ਼ਮਣਾਂ ਨੂੰ ਕਰਨ ਵਿੱਚ ਉਸਨੇ ਸ਼ਾਂਤੀ ਮਹਿਸੂਸ ਕੀਤੀ ਕਿਉਂਕਿ ਅਪਮਾਨ ਦੀ ਅੱਗ ਵੀ ਕੋਈ ਘੱਟ ਦੁੱਖਦਾਇਕ ਨਹੀਂ ਹੁੰਦੀ।

ਦੂਜਾ ਪੁਰਾਤਨ ਗ੍ਰੰਥਾਂ ਦਾ ਉਪਦੇਸ਼ ਕਰਨ ਦਾ ਇੱਕ ਹੋਰ ਵਿਸ਼ੇਸ਼ ਢੰਗ ਹੈ ਜਿਸਨੂੰ ਅੰਨਯੋ ਉਕਤੀ ਜਾਂ ਵਿਅੰਗ ਚਿਤਰਕਾਰੀ ਦਾ ਸਿਧਾਂਤ ਆਖਿਆ ਜਾਂਦਾ ਹੈ। ਜਿਸਨੂੰ ਅੰਗਰੇਜ਼ੀ ਵਿੱਚ ਕਾਰਟੂਨਿਜ਼ਮ(ਛੳਰਟੋਣ.ਿਸਮ) ਵੀ ਆਖਿਆ ਜਾਂਦਾ ਹੈ। ਉਹ ਇਉਂ ਕਿ ਜਿਵੇਂ ਸਾਰੀ ਸ੍ਰਿਸ਼ਟੀ ਦੀ ਸਤਿਕਾਰ ਦੀ ਪਾਤਰ ਲਕਸ਼ਮੀ ਦੇਵੀ ਦਾ ਵਾਹਨ ਉੱਲੂ ਮੰਨਿਆ ਜਾਂਦਾ ਹੈ ਭਾਵ ਜਿਸ ਧਨ ਦੀ ਸਵਾਮਿਨੀ ਦੇਵੀ ਦੀ ਪੂਜਾ ਵੱਡੇ ਵੱਡੇ ਧਨ ਕੁਬੇਰ ਕਰਦੇ ਹਨ ਜਿਸਨੂੰ ਪ੍ਰਾਪਤ ਕਰਨ ਲਈ ਯੁੱਧ, ਵਿਉਪਾਰ, ਖੇਤੀ, ਨੌਕਰੀ, ਜੰਤਰ, ਮੰਤਰ, ਤੰਤਰ, ਛਲ ਕਪਟ, ਠੱਗੀ, ਚੋਰੀ ਆਦਿ ਅਨੇਕਾਂ ਢੰਗ ਦੁਨੀਆਂ ਵਰਤਦੀ ਹੈ। ਜਿਸਦੇ ਦਰਸ਼ਨ ਦੁਰਲਭ ਹਨ। ਉਸ ਏਡੀ ਵੱਡੀ ਮੰਨੀ ਪ੍ਰਮੰਨੀ ਸ਼ਕਤੀ ਦੀ ਸਵਾਰੀ ਵੇਦ ਵਿਆਸ ਨੇ ਉੱਲੂ ਵਰਗਾ ਨਖਿੱਧ ਜਾਨਵਰ ਨਿਸ਼ਚਿਤ ਕੀਤਾ ਹੈ। ਜਿਸਦਾ ਭਾਵ ਹੈ ਕਿ ਜੇ ਤੁਸੀਂ ਨਾਰਾਇਣ ਤੋਂ ਬਿਨਾਂ ਇਕੱਲੀ ਲੱਛਮੀ ਨੂੰ ਸੱਦਾ ਪੱਤਰ ਦੇਵੋਗੇ ਤਾਂ ਉਹ ਹਨੇਰਾ, ਉਜਾੜ, ਅਗਿਆਨ, ਵਿਨਾਸ਼, ਭਿਅੰਕਰ ਮੌਤ ਦਾ ਸੰਨਾਟਾ ਤੇ ਖੰਡਰ ਦਾ ਕਾਰਨ ਬਣ ਕੇ ਆਵੇਗੀ ਕਿਉਂਕਿ ਉੱਲੂ ਖੋਲਿਆਂ,ਵੀਰਾਨਿਆਂ, ਉਜੜੀਆਂ ਹਵੇਲੀਆਂ, ਬਰਬਾਦ ਕਿਲਿਆਂ, ਅੰਨ੍ਹੇ ਖੂਹਾਂ ਤੇ ਥੇਹ ਹੋਏ ਥਾਵਾਂ ਵਿੱਚ ਹੀ ਵਿਰਾਜਦਾ ਹੈ। ਲੱਛਮੀ ਉਸਦੀ ਸਵਾਰੀ ਕਰਦੀ ਹੈ ਪਰ ਜੇ ਤੁਸੀਂ ਵਿਸ਼ਨੂੰ ਸਹਿਤ ਬੁਲਾਉਂਗੇ ਤਾਂ ਉਹ ਗਰੁੜ ਉੱਪਰ ਅਸਵਾਰ ਹੋ ਕੇ ਰੌਸ਼ਨੀ, ਖੁਸ਼ੀ, ਸੁੱਖ, ਸੰਪੱਤੀ, ਖੇੜਾ, ਰੌਣਕਾਂ, ਦੀਵਾਲੀਆਂ ਆਦਿ ਉੱਤਮ ਵਾਤਾਵਰਨ ਨਾਲ ਪ੍ਰਗਟ ਹੋਵੇਗੀ। ਬੱਸ ਇਸੇ ਨੂੰ ਵਿਅੰਗ ਚਿੱਤਰਕਾਰੀ ਦਾ ਸਿਧਾਂਤ ਆਖਦੇ ਹਨ। ਇਹੋ ਤਰੀਕਾ ਗੁਰੂਦੇਵ ਨੇ ਉਪਰੋਕਤ ਚਰਿੱਤਰ ਵਿੱਚ ਵਰਤਿਆ ਹੈ ਉਹਨਾਂ ਨੇ ਇੱਕ ਰੂਪਕ ਬਣਾਇਆ ਹੈ ਕਿ ਅਨੁਰਾਗਮਤੀ ਵਿਦੇਸ਼ੀ ਆਕਰਮਣਕਾਰੀਆਂ ਦੀ ਗੁਲਾਮ ਹੋਈ ਭਾਰਤ ਭੂਮੀ

ਹੈ। ਸੱਯਦ,ਸ਼ੇਖ,ਮੁਗਲ ਤੇ ਪਠਾਣ ਵਿਦੇਸ਼ੀ ਹਮਲਾਵਰਾਂ ਦੇ ਕਬੀਲਿਆਂ ਦੇ ਨਾਂ ਹਨ ਅਰਥਾਤ ਧਾੜਵੀ ਤੇ ਲੁਟੇਰਿਆਂ ਦੇ ਗਿਰੋਹ। ਸ਼ਿਕਾਇਤ ਕਰਨ ਵਾਲੇ ਭਾਰਤ ਦੇ ਸੰਤ, ਭਗਤ ਅਤੇ ਧਾਰਮਿਕ ਲੋਕ ਹਨ। ਕੋਤਵਾਲੀ ਸੱਚਖੰਡ ਹੈ। ਕੋਤਵਾਲ ਦੇ ਸਥਾਨ ਉੱਪਰ ਕਲਗੀਧਰ ਖ਼ੁਦ ਖੜ੍ਹਦੇ ਹਨ ਅਤੇ ਅਗਨੀ ਕਾਂਡ ਕਰਨ ਵਾਲੀ ਹੈ ਉਹਨਾਂ ਦੀ ਸਾਜ਼ੀ ਖਗ ਖੰਡ ਬਿਹੰਡਨ ਕਰਤਾ ਪ੍ਰਚੰਡ ਖਾਲਸਾ ਫੌਜ। ਭਾਵ ਦੁਸ਼ਟਾਂ ਦੋਖੀਆਂ ਦੀ ਗ੍ਰਸੀ ਹੋਈ ਭਾਰਤ ਭੂਮੀ ਦੀ ਦਸ਼ਾ ਬੇਬੱਸ,ਬੇਪੱਤ ਬੇਆਬਰੂ ਅਬਲਾ ਅਨੁਰਾਗਮਤੀ ਵਰਗੀ ਹੈ ਅਤੇ ਉਸਦਾ ਕਲਿਆਣ ਕਰਨ ਵਾਸਤੇ ਜਿਹੜੀਆਂ ਅਵਤਾਰੀ ਸ਼ਕਤੀਆਂ ਆਈਆਂ ਉਸੇ ਪ੍ਰਸੰਗ ਨੂੰ ਇੱਕ ਨਵੇਂ ਕੈਨਵਸ ਵਿੱਚ ਦਸ਼ਮੇਸ਼ ਮੂਰਤੀਮਾਨ ਕਰਦੇ ਹਨ। ਕਿੱਥੋਂ ਤੱਕ ਦੱਸੀਏ ਪਿਆਰੇ ਖਾਲਸਾ ਜੀ !ਇਹ ਸਮੁੰਦਰਾਂ ਦੀ ਸੈਰ ਹੈ। ਇਹਨਾਂ ਮੋਤੀਆਂ ਨੂੰ ਕੋਈ ਮਰਜੀਵੜੇ ਹੰਸ ਹੀ ਚੁਗ ਸਕਦੇ ਹਨ। ਡੱਡਾਂ ਖਾਣੇ ਬਗਲਿਆਂ, ਵਿਸ਼ਟਾ ਪ੍ਰੇਮੀ ਕਾਗਾਂ ਦਾ ਭੋਜਨ ਇੱਥੋਂ ਨਹੀਂ ਮਿਲਣਾ। ਇਸ ਪਾਰਸ ਦੀ ਖੋਜ ਪਹਾੜਾਂ ਦੇ ਉੱਤਮ ਖਨਵਾਰੇ ਕਰ ਸਕਦੇ ਹਨ। ਜਿਵੇਂ ਨਾਗਾਂ ਵਿੱਚ ਲਿਪਟੇ ਉੱਤਮ ਬਾਵਨ ਚੰਦਨ ਨੂੰ ਕੋਈ ਉੱਤਮ ਬਨਸਪਤੀ ਵਿਗਿਆਨੀ ਹੀ ਖੋਜ ਸਕਦਾ ਹੈ। ਪਹਿਲਾਂ ਗੁਲਾਬ ਦੇ ਫੁੱਲ ਲੱਭਣੇ ਤੇ ਫਿਰ ਉਹਨਾਂ ਤੋਂ ਇਤਰ ਪੈਦਾ ਕਰਨੇ ਕੋਈ ਸੌਖਾ ਕੰਮ ਤਾਂ ਨਹੀਂ। ਉੱਠੋ!ਤਕੜੇ ਹੋਵੋ! ਗੁਰੂ ਦੀ ਗੋਦ ਵਿੱਚ ਸਮਾ ਕੇ ਮੁਰਦਿਆਂ ਵਾਂਗ ਮੁਰੀਦ ਬਣ ਕੇ ਇਸ ਬਾਣੀ ਦੇ ਰਹੱਸ ਨੂੰ ਸਮਝੋ ਤੇ ਨਾਲ ਇਹ ਵੀ ਸਮਝੋ ਕਿ ਇਸ ਕਾਮ ਦੀ ਨਦੀ ਨਾਲੀ ਨੂੰ ਤਰਨ ਵਾਸਤੇ ਸਾਡੇ ਗ੍ਰੰਥਾਂ ਵਿੱਚ ਇੱਕ ਹੋਰ ਵਿਧੀ ਵੀ ਹੈ। ਜਿਸਦਾ ਜ਼ਿਕਰ ਕਰਨਾ ਏਥੇ ਆਪ੍ਰਸਾਂਗਿਕ ਨਹੀਂ ਹੋਵੇਗਾ।

ਮਨ ਨੂੰ ਮੰਦੇ ਪਾਸਿਓਂ ਮੋੜਨ ਦੀ ਇੱਕ ਹੋਰ ਵਿਧੀ ਹੈ ਜਿਸਨੂੰ ਵਸਤੂ ਵਿਚਾਰ ਆਖਿਆ ਜਾਂਦਾ ਹੈ। ਜਿਸ ਰਾਹੀਂ ਅਸੀਂ ਮਨ ਨੂੰ ਤਾੜਨਾ ਕਰਦੇ ਹਾਂ ਕਿ ਜਿਸਨੂੰ ਤੂੰ ਸੋਨੇਦੇ ਘੜੇ ਜਾਂ ਸ਼੍ਰੀ ਫਲ ਸਮਝਦਾ ਹੈ ਉਹ ਔਰਤ ਦੇ ਸਤਨ ਸਿਰਫ ਦੋ ਮਾਸ ਦੀਆਂ ਗ੍ਰੰਥੀਆਂ ਭਾਵ ਗੰਢਾਂ ਹਨ ਅਤੇ ਜਿਹੜਾ ਤੈਨੂੰ ਹੋਠਾਂ ਦਾ ਅੰਮ੍ਰਿਤ ਭਾਸਦਾ ਹੈ ਉਹ ਗੰਦਾ ਥੁੱਕ ਹੈ। ਅਨਾਰ ਦੇ ਦਾਣੇ ਤੇ ਕਲੀਆਂ ਦੇ ਫੁੱਲ ਸਮਝੇ ਜਾਣ ਵਾਲੇ ਦੰਦ ਸਿਰਫ਼ ਨਿੱਕੀਆਂ ਨਿੱਕੀਆਂ ਹੱਡੀਆਂ ਹਨ। ਕੇਲ੍ਹਿਆਂ ਦੇ ਖੰਭਿਆ ਨਾਲੋਂ ਕੂਲੇ ਤੇ ਹਾਥੀ ਸੁੰਢ ਵਰਗੇ ਰੇਸ਼ਮ ਦੇ ਪੱਟ ਵਿੱਚ ਲੁਕੇ ਔਰਤ ਦੇ ਜਿਹੜੇ ਪੱਟ ਤੈਨੂੰ ਪੱਟ ਰਹੇ ਹਨ ਇਹ ਪਿਸ਼ਾਬ ਨਾਲ ਭਿੱਜੀਆਂ ਦੋ ਲੱਤਾਂ ਹਨ। ਹੋਰ ਕੁਝ ਨਹੀਂ। ਹੈਰਾਨਗੀ ਦੀ ਗੱਲ ਹੈ ਕਿ ਹੇ ਮੂਰਖ ਮਨਾਂ! ਜਿਸ ਨਿੰਦਨ ਯੋਗ ਚੀਜ਼ ਨੂੰ ਵੇਖ ਕੇ ਤੈਨੂੰ ਮੱਥੇ ਉੱਪਰ ਹੱਥ ਮਾਰਕੇ ਪਛਤਾਉਣਾ ਚਾਹੀਦਾ ਸੀ ਤੂੰ ਉਸਦੇ ਮਿੱਥਿਆ ਰੂਪ ਜਾਲ ਵਿੱਚ ਫਸ ਰਿਹਾ ਹੈ। ਭਰਥਰੀ ਹਰੀ ਦੇ ਪ੍ਰਸਿੱਧ ਗ੍ਰੰਥ ਵੈਰਾਗ ਸ਼ੱਤਕ ਦੇ ਗਿਆਰਵੇਂ ਅਧਿਆਇ ਦਾ ਇਹ ਦੂਜਾ ਕਬਿੱਤ ਪੜ੍ਹ ਕੇ ਦੇਖੋ:-

"ਮਾਸ ਗ੍ਰੰਥੀ ਕੁਚਨ ਕੋ ਕੰਚਨ ਕੇ ਕੁੰਭ ਕਹੈ ਸੋਮ ਸਮ ਮੁਖ ਕਫ ਧਾਮ ਕੋ ਉਚਾਰੇ ਹੈਂ।

ਚੰਪਾ ਕਲੀ ਕੇ ਸਮਾਨੇ ਦਾਰਮ ਦਾਨੇ ਭਾਨੇ ਹਾਡਨ ਦੀ ਦਾਂਤ ਪਾਂਤਿ ਕੋ ਦਿਵਾਨੇ ਸਾਰੇ ਹੈਂ॥

ਮੂੜ੍ਹ ਭੀਗੀ ਜੰਘਨ ਕੀ ਸੰਘਨੀ ਬਡਾਈ ਭਣੇ ਨਿੰਦਤ ਗਜੇਂਦ੍ਰ ਕਰ ਕੇਲਾ ਕੋ ਨਿਵਾਰੇ ਹੈਂ।
ਅਹੋ ਨਿੰਦ ਯੋਗ ਰੂਪ ਅੰਗਨਾ ਕੋ ਤਾਂ ਊਪ ਧੁਨੇ ਮਤਿਵਾਰੇ ਸੀਸ ਧੁਨੇ ਮਤਵਾਰੇ ਹੈਂ॥੨॥"

ਇਸ ਲਈ ਦਸਮ ਬਾਣੀ ਦੇ ਆਲੋਚਕ ਸੱਜਣਾਂ ਨੂੰ ਬੇਨਤੀ ਹੈ ਕਿ ਇਹਨਾਂ ਕਹਾਣੀਆਂ ਦੇ ਵਿਸ਼ਾ ਵਸਤੂ ਨੂੰ ਸਮਝੋ। ਇਹ ਸਾਰਾ ਉਪਦੇਸ਼ ਸਾਨੂੰ ਕਾਮ ਰਸ ਤੋਂ ਉਪਰਾਮ ਕਰਕੇ ਨਾਮ ਅਭਿਆਸ ਵਾਲੇ ਪਾਸੇ ਪ੍ਰੇਰਨਾ ਕਰਦਾ ਹੈ। ਕਿਉਂਕਿ ਬੀਜ ਰੂਪ ਵਿੱਚ ਕਾਮ ਇੱਕ ਬਹੁਤ ਹੀ ਸ਼ਕਤੀ ਮਾਨ ਤੱਤ ਹੈ। ਜਿਸਨੂੰ ਸਮਝਣ ਦੀ ਲੋੜ ਹੈ। ਉਸਦੇ ਵਰਤਣ ਦਾ ਸਹੀ ਢੰਗ ਆਉਣਾ ਚਾਹੀਦਾ ਹੈ। ਇਸਨੂੰ ਅਸੀਂ ਇੱਕ ਦਰਿਆ ਦੀ ਮਿਸਾਲ ਨਾਲ ਸਮਝ ਸਕਦੇ ਹਾਂ ਕਿ ਠਾਠਾਂ ਮਾਰਦੀ ਕਹਿਰਾਂ ਦੀ ਭਰੀ ਹੋਈ ਕਿਨਾਰੇ ਤੋੜਦੀ ਨਦੀ ਦਾ ਜਲ ਫਸਲਾਂ ਨੂੰ ਤਬਾਹ ਕਰ ਦਿੰਦਾ ਹੈ ਪਿੰਡਾਂ ਦੇ ਪਿੰਡ ਨਸ਼ਟ ਕਰ ਦਿੰਦਾ ਹੈ। ਪਰ ਜੇ ਉਸੇ ਜਲ ਨੂੰ ਕਿਸੇ ਵਿਉਂਤਬੰਦੀ ਵਿੱਚ ਲੈ ਲਈਏ ਤਾਂ ਉਸਤੋਂ ਬਿਜਲੀਆਂ ਪੈਦਾ ਹੋ ਸਕਦੀਆਂ ਹਨ। ਆਟਾ ਪੀਸਣ ਵਾਲੇ ਘਰਾਟ ਚੱਲਦੇ ਹਨ। ਨਹਿਰਾਂ ਕੱਸੀਆਂ ਅਤੇ ਖਾਲਾਂ ਆਦਿ ਰਾਹੀਂ ਖੇਤੀਆਂ ਸਰ ਸਬਜ਼ ਹੋ ਸਕਦੀਆਂ ਹਨ। ਬਲਕਿ ਹੁੰਦੀਆਂ ਹਨ। ਏਸੇ ਪ੍ਰਕਾਰ ਕਾਮ ਦੇ ਸਾਰੇ ਤਜ਼ਰਬੇ ਫੇਲ ਹੋਣ ਤੇ ਧੰਨ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ 'ਏਕਾ ਨਾਰੀ ਜਤੀ' ਦਾ ਸੰਕਲਪ ਦਿੱਤਾ। ਧਾਮ ਪੂਰਵਕ ਇਸ ਮਹਾਨ ਸ਼ਕਤੀ ਦਾ ਉਪਯੋਗ ਕਰਨ ਦੀ ਪ੍ਰੇਰਨਾ ਦਿੱਤੀ ਤੇ ਏਸੇ ਗੱਲ ਨੂੰ ਹੀ ਕਲਗੀਧਰ ਦ੍ਰਿੜ ਕਰਵਾਉਂਦੇ ਹਨ ਕਿ ਵਿਧੀ ਹੀਨ ਢੰਗ ਨਾਲ ਵਰਤਿਆ ਕਾਮ ਕਿਵੇਂ ਸਰਵਨਾਸ਼ ਦਾ ਕਾਰਨ ਬਣਦਾ ਹੈ ਤੇ ਗੁਰਮਤਿ ਦੀ ਸਹੀ ਜੁਗਤ ਨਾਲ ਇਸਤੇਮਾਲ ਕੀਤੀ ਇਹੀ ਕਾਮ ਸ਼ਕਤੀ ਸਾਡੇ ਵਿੱਚ ਦਾਤੇ,ਭਗਤ ਅਤੇ ਸੂਰਮੇ ਪੈਦਾ ਕਰਦੀ ਹੈ।

ਏਸੇ ਤਰ੍ਹਾਂ ਦਾ ਇੱਕ ਦੋਹਿਰਾ ਅਤੇ ਸਵੈਯਾ ਪ੍ਰਬੋਧ ਚੰਦਰ ਨਾਟਕ ਦੇ ਅੰਕ ਪੰਜ ਵਿੱਚ ਆਉਂਦੇ ਹਨ ਕਿ ਮਲ ਮੂਤਰ, ਮਾਸ, ਮਿੱਝ ਕਫ, ਥੁੱਕ ਨਾਲ ਭਰੇ ਹੋਏ ਭਾਂਡੇ ਦਾ ਨਾਂ ਇਸਤਰੀ ਹੈ। ਜਦੋਂ ਨੱਕ ਵਿੱਚੋਂ ਮੈਲ ਨਿੱਕਲਦੀ ਹੈ ਔਰ ਕੁਦਰਤੀ ਹੱਥ ਖਾਲੀ ਨਾ ਹੋਣ ਕਰਕੇ ਜਾਂ ਕੋਲ ਕੱਪੜਾ ਨਾ ਹੋਣ ਕਰਕੇ ਥੋੜ੍ਹੀ ਦੇਰ ਲਈ ਉਹ ਸਾਫ਼ ਨਾ ਹੋ ਸਕੇ ਤਾਂ ਜਿਸ ਔਰਤ ਦੇ ਮੁੱਖ ਨੂੰ ਮਨੁੱਖ ਚੰਦਰਮਾ ਕਹਿੰਦਾ ਹੈ ਉਸਨੂੰ ਹੀ ਉਸਦਾ ਵੇਖਣ ਨੂੰ ਜੀਅ ਨਹੀਂ ਕਰਦਾ। ਪਰ ਥੋੜ੍ਹੀ ਜਿਹੀ ਮੈਲ ਨੂੰ ਗਿਲਾਨੀ ਨਾਲ ਤੱਕਣ ਵਾਲਾ ਮਨੁੱਖ ਇਹ ਨਹੀਂ ਸਮਝਦਾ ਕਿ ਇਸਦੇ ਸਾਰੇ ਸਰੀਰ ਵਿੱਚ ਇਹੋ ਕੁਝ ਮਾਲ ਮਸਾਲਾ ਭਰਿਆ ਹੈ। ਜੇ ਇਸ ਉੱਪਰ ਢਾਈ ਮਾਸੇ ਚਮੜੀ ਦਾ ਪਰਦਾ ਨਾ ਚੜ੍ਹਿਆ ਹੁੰਦਾ ਤਾਂ ਇਸਨੂੰ ਖ਼ੂਨ ਨਾਲ ਲਿੱਬੜਿਆ ਮਾਸ ਦਾ ਗੋਲਾ ਸਮਝ ਕੇ ਕਾਂ,ਕੁੱਤੇ ਅਤੇ ਗਿਰਝਾਂ ਆਦਿ ਜਾਨਵਰ ਖਾ ਜਾਂਦੇ।

ਦੋਹਾ:- "ਸਰਵ ਓਰ ਸਰੋਣਿਤ ਮਿਲਿਓ ਆਮਖ ਪਿੰਡ ਨਿਹਾਰ।
ਪਰੇ ਸੁ ਵਾਯਸ ਚੀਲ ਬਹੁ ਕੋ ਕਰ ਸਕੇ ਨਿਵਾਰ॥"

**ਸਵੈਯਾ:-** "ਹੈ ਮਲ ਮੂਤ ਕਸੂਤ ਸਭੋ ਪੁਨ ਔਰ ਸਲੇਖਮ ਭਾਂਜਨ ਭਾਰੀ।

ਨਾਕ ਕੀ ਮੈਲ ਜਬੈ ਨਿਕਸੈ ਅਰ ਨਾਂਹਿ ਸੰਭਾਰ ਸਪੋਚ ਉਤਾਰੀ॥
ਤਉ ਮੁਖ ਚੰਦ ਕਹੇ ਜਹਿ ਕੋ ਵਹਿ ਨਾਹਿ ਨਿਹਾਰ ਸਕੇ ਤਬ ਨਾਰੀ।
ਪਿਖ ਰੰਚਕ ਮੈਲ ਗਲਾਨੀ ਕਰੇ ਸੱਠ ਜਾਨਤ ਨਾਹਿ ਏਹਾ ਕਛੁ ਸਾਰੀ॥"

ਸੋ ਅਸੀਂ ਜਿਗਿਆਸੂ, ਧਰਮੀ,ਅਤੇ ਮਨੁੱਖਤਾ ਦੀ ਰੱਖਿਆ ਹਿੱਤ ਦਸ਼ਮੇਸ਼ ਦੇ ਸਾਜੇ ਹੋਏ ਪਰਮ ਮਨੁੱਖ ਖ਼ਾਲਸੇ ਨੂੰ ਵਾਰ ਵਾਰ ਇਹੋ ਬੇਨਤੀਆਂ ਕਰਦੇ ਹਾਂ ਕਿ ਇਹਨਾਂ ਚਰਿੱਤਰੋਪਖਿਆਨ ਦੇ ਗੂੜ੍ਹ ਅਰਥਾਂ ਨੂੰ ਗਹਿਰਾਈ ਨਾਲ ਵਿਚਾਰ ਕੇ ਕਰਨੀ ਪ੍ਰਧਾਨ ਗੁਰਮੁਖਾਂ ਦੀ ਸੰਗਤ ਵਿੱਚ ਬੈਠ ਕੇ ਬ੍ਰਹਮਗਿਆਨੀ ਸਾਧੂਆਂ ਤੋਂ ਮਾਰਗ ਦਰਸ਼ਨ ਲੈ ਕੇ ਇਸ ਅਨੰਦ ਦੇ ਸਮੁੰਦਰ ਦੀਆਂ ਤਾਰੀਆਂ ਦਾ ਅਨੰਦ ਮਾਣੋ। ਕਿਉਂਕਿ ਇਹ ਜੋ ਪਰਮ ਅਨੰਦ ਹੈ ਇਹ ਇਹਨਾਂ ਕੁਤਰਕੀ ਆਲੋਚਕ ਮਨਮੁੱਖ ਨਿੰਦਕਾਂ ਦੀ ਕਲਮ ਵਿੱਚੋਂ ਨਹੀਂ ਲੱਭਣਾ ਇਹ ਮਹਾਨ ਅਤੇ ਅਖੰਡ ਸੁੱਖ ਰਾਗਾਂ ਰਤਨਾਂ ਦੇ ਪਰਿਵਾਰਾਂ ਨਾਲ ਸਜੀਆਂ ਉੱਚੀਆਂ ਸੁਰਤੀਆਂ ਬਿਰਤੀਆਂ ਰੂਪ ਪਰੀਆਂ ਦੇ ਸ਼ਬਦ ਗਾਇਨ ਪਰਮ ਸਤਿਗੁਰੂ ਦੀ ਪ੍ਰਾਪਤੀ ਮੇਹਰ ਅਤੇ ਦਇਆ ਦਾ ਸਦਕਾ ਉੱਤਮ ਕੋਟੀ ਦੇ ਸੰਤਾਂ ਦੀ ਸੰਗਤ ਵਿੱਚੋਂ ਹੀ ਮਿਲਣੇ ਹਨ। ਪੜ੍ਹ ਕੇ ਵੇਖੋ ਤੀਜੇ ਗੁਰੂ ਨਾਨਕ ਦਾ ਪਵਿੱਤਰ ਹੁਕਮ:

ਰਾਮਕਲੀ ਮਹਲਾ ੩ ਅਨੰਦੁ ੧ਓ ਸਤਿਗੁਰ ਪ੍ਰਸਾਦਿ॥
ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥ ੧॥

ਨੌਵਾਂ ਚਰਿੱਤ੍ਰ:-ਅੱਗੇ ਚਰਿੱਤ੍ਰ ਨੌ ਅਤੇ ਦਸ ਦੀ ਕਹਾਣੀ ਦੀ ਕਥਾ ਵਸਤੂ ਦੋਹਾਂ ਚਰਿੱਤ੍ਰਾਂ ਦੇ ਸਮਾਪਤ ਹੋਣ ਨਾਲ ਮੁੱਕਦੀ ਹੈ। ਕਥਾ ਦਾ ਆਰੰਭ ਲਾਹੌਰ ਸ਼ਹਿਰ ਦੀ ਇੱਕ ਸੇਠਾਨੀ ਦੀ ਖ਼ੂਬਸੂਰਤੀ ਤੋਂ ਹੁੰਦਾ ਹੈ। ਉਸ ਕਮਲ ਨੈਣੀ, ਲੋਹੜਿਆਂ ਦੇ ਰੰਗ ਰੂਪ ਦੀ ਮੂਰਤ ਹੁਸਨਪਰੀ ਦਾ ਨਾਮ ਸ੍ਰੀ ਜਗਜੋਤਿਮਤੀ ਹੈ। ਜਿਸਦੇ ਸਰੀਰ ਦੀ ਛਬਿ ਬਿਜਲੀ ਸਮਾਨ ਲਿਸ਼ਕਾਰੇ ਮਾਰਦੀ ਸੀ। ਸਾਉਣ ਭਾਦੋਂ ਦੇ ਮਹੀਨੇ ਦੀ ਚੜ੍ਹੀ ਹੋਈ ਨਦੀ ਦੇ ਸਮਾਨ ਜਿਸਦੀ ਸੁੰਦਰਤਾ ਵੱਡੇ ਵੱਡੇ ਪ੍ਰਹੇਜ਼ਗਾਰਾਂ ਦੇ ਧੀਰਜ ਦੇ ਬੰਨ੍ਹ ਤੋੜਦੀ ਸੀ। ਇੱਕ ਦਿਨ ਉਸ ਉੱਪਰ ਅਚਾਨਕ ਉੱਥੋਂ ਦੇ ਰਾਜੇ ਦੀ ਦ੍ਰਿਸ਼ਟੀ ਪੈ ਗਈ ਜੋ ਕਿ ਉਸਨੂੰ ਵੇਖਣ ਸਾਰ ਹੀ ਪੁਸ਼ਪ ਬਾਨ ਕਾਮ ਦੀ ਕਮਾਨ ਵਿੱਚੋਂ ਚੱਲੇ ਤਿੱਖੇ ਤੀਰਾਂ ਨਾਲ ਰੋਮ ਰੋਮ ਕਰਕੇ ਵਿੰਨ੍ਹਿਆ ਗਿਆ ਤੇ ਉਸਨੇ ਅਨੇਕ ਪ੍ਰਕਾਰ ਦੇ ਛਲ ਬਲ ਢੰਗ ਤਰੀਕੇ ਵਰਤ ਕੇ ਜਗਜੋਤਿਮਤੀ ਨੂੰ ਪ੍ਰਾਪਤ ਕਰ ਲਿਆ। ਪਰ ਜਦੋਂ ਉਸ ਮਾਨਾ ਮੱਤੀ ਮਿਜਾਜਣ ਨੇ ਨੌਜਵਾਨ, ਖ਼ੂਬਸੂਰਤ, ਕੋਮਲ ਕਲਾ ਦੇ ਗਿਆਤਾ, ਗਠੀਲੇ, ਫੁਰਤੀਲੇ ਚੁਸਤ ਅਤੇ ਦਰੁਸਤ ਰਾਜੇ ਦੀ ਸੰਗਤ ਦਾ ਸੁਖ ਮਾਣਿਆ ਤਾਂ ਉਸਨੂੰ ਵੀ ਢਿੱਲੜ, ਪੋਲ਼ੜ, ਥੁਲਥੁਲ ਕਰਦੇ ਪੇਟ ਵਾਲਾ, ਭਾਰੀ ਭਰਕਮ ਬਾਣੀਆਂ ਤੁਰੰਤ ਭੁੱਲ ਗਿਆ ਤੇ ਉਹ ਆਪਣੇ

ਇਸ ਸਰਵਗੁਣ ਸੰਪੰਨ ਪ੍ਰੇਮੀ ਨਾਲ ਕਾਮ ਕ੍ਰੀੜਾ ਰਚਣ ਰਚਾਉਣ ਵਿੱਚ ਮਸਤ ਹੋ ਗਈ।ਅਤੇ ਆਪਣੇ ਇਸ ਰਾਗ ਰੰਗ ਦੀ ਰਾਜ਼ਦਾਰ ਬਣਾਇਆ ਉਸਨੇ ਆਪਣੀ ਇੱਕ ਦਾਸੀ ਚਿੱਤਰਕਲਾ ਨੂੰ ਅਤੇ ਚਿੱਤਰਕਲਾ ਨੇ ਕੁਝ ਚਿਰ ਤਾਂ ਉਹਨਾਂ ਦੇ ਪ੍ਰੇਮ ਸੰਦੇਸ਼ੇ ਅਤੇ ਮਿਲਣੀਆਂ ਦੇ ਸਮੇਂ ਸਥਾਨ ਨਿਸ਼ਚਿਤ ਕਰਨ ਕਰਵਾਉਣ ਵਿੱਚ ਸਹਿਯੋਗ ਦਿੱਤਾ।ਪਰ ਉਹ ਇਹ ਸੇਵਾ ਲੰਬਾ ਸਮਾਂ ਨਾ ਨਿਭਾ ਸਕੀ।ਤੇ ਇੱਕ ਦਿਨ ਉਸਨੇ ਰਾਜੇ ਨੂੰ ਆਪਣੇ ਨਾਲ ਹੀ ਰਾਸ ਰਚਾਉਣ ਲਈ ਅਰਜ਼ ਕਰ ਦਿੱਤੀ।ਲੇਕਿਨ ਰਸ ਭਰੀ ਅੰਗੂਰਾਂ ਦੀ ਸ਼ਰਾਬ ਦਾ ਸ਼ੋਕੀਨ ਰਾਜਾ ਗੁੜ ਦੇ ਸ਼ਰਬਤ ਨੂੰ ਕਿਵੇਂ ਅਪਣਾ ਲੈਂਦਾ।ਉਸਨੇ ਗੋਲੀ ਨੂੰ ਉਸਦੀ ਔਕਾਦ ਵਿੱਚ ਰਹਿਣ ਲਈ ਆਖ ਕੇ ਚੁੱਪ ਕਰਾ ਦਿੱਤਾ।ਉੱਪਰੋਂ ਬਲਦੀ ਉੱਪਰ ਤੇਲ ਰਾਜੇ ਨੇ ਇਹ ਪਾਇਆ ਕਿ ਬਾਂਦੀ ਦੀ ਕਰਤੂਤ ਜਗਜੋਤਿਮਤੀ ਨੂੰ ਦੱਸ ਦਿੱਤੀ।ਅਰਥਾਤ ਮੂਰਖ ਰਾਜੇ ਨੇ ਕ੍ਰੋਧ ਭਰੀ ਨਾਗਿਨ ਦੀ ਜ਼ਹਿਰ ਵਿੱਚ ਹੋਰ ਵੀ ਵਾਧਾ ਕਰ ਦਿੱਤਾ।ਗੋਲੀ ਨੇ ਇਸ ਅਪਮਾਨ ਦਾ ਬਦਲਾ ਲੈਣ ਲਈ ਸੇਠਾਨੀ ਦੇ ਪਤੀ ਸੇਠ ਨੂੰ ਉਸਦੀ ਕਰਤੂਤ ਦੱਸ ਦਿੱਤੀ ਅਤੇ ਰਾਜੇ ਦੇ ਜਾਣ ਦਾ ਵੇਲਾ ਵੀ ਦੱਸ ਦਿੱਤਾ।ਗੋਲੀ ਦੀ ਗੱਲ ਸੁਣਕੇ ਅੱਗ ਬਬੂਲਾ ਹੋਇਆ ਸ਼ਾਹ ਜਦ ਘਰ ਪਹੁੰਚਿਆ ਤਾਂ ਉਸ ਚਾਲਾਕ ਚੰਚਲਾ ਨੇ ਘਰ ਦੇ ਖੂੰਜੇ ਵਿੱਚ ਪਈਆਂ ਵੱਡੀਆਂ ਵੱਡੀਆਂ ਸਫਾਵਾਂ ਦੇ ਪਿੱਛੇ ਰਾਜੇ ਨੂੰ ਲੁਕਾ ਦਿੱਤਾ ਅਤੇ ਆਪ ਪਤੀ ਦਾ ਗਰਮਜੋਸ਼ੀ ਨਾਲ ਸਤਿਕਾਰ ਕਰਨ ਲਈ ਨੱਠ ਕੇ ਦਰਵਾਜ਼ੇ ਉੱਪਰ ਪਹੁੰਚ ਗਈ।ਸ਼ਾਹ ਨੇ ਜ਼ੁਬਾਨੀ ਤਾਂ ਭਾਵੇਂ ਕੁਝ ਨਾ ਆਖਿਆ ਪਰ ਆਨੇ ਬਹਾਨੇ ਸਾਰੇ ਘਰ ਵਿੱਚ ਨਿਗ੍ਹਾ ਜ਼ਰੂਰ ਮਾਰੀ।ਜਦੋਂ ਕਿਧਰੇ ਵੀ ਕੁਝ ਨਾ ਲੱਭਾ ਤਾਂ ਉਸਨੇ ਬਾਂਦੀ ਦੀ ਬੇਵਕੂਫੀ ਜਾਣ ਕੇ ਆਪਣੀ ਪਤਨੀ ਨਾਲ ਪ੍ਰੇਮ ਲੀਲ੍ਹਾ ਸ਼ੁਰੂ ਕਰ ਲਈ। ਜਗਜੋਤਮਤੀ ਨੇ ਸ਼ਾਹ ਦੇ ਸਾਹਮਣੇ ਉਹ ਸਾਰੇ ਤਾਜ਼ੇ ਅਤੇ ਖੁਸ਼ਕ ਮੇਵੇ, ਸਵਾਦਿਸ਼ਟ ਮਿਸ਼ਠਾਨ ਲਿਆ ਕੇ ਪਰੋਸੇ ਜੋ ਉਸਨੇ ਆਪਣੇ ਯਾਰ ਰਾਜੇ ਲਈ ਉਚੇਚੇ ਤੌਰ ਤੇ ਮੰਗਵਾਏ ਸੀ।ਸ਼ਾਹ ਹੋਰੀਂ ਚਟਕਾਰੇ ਲੈ ਲੈ ਕੇ ਮਾਲ ਛਕ ਰਹੇ ਹਨ ਤੇ ਉਹ ਜਾਦੂਗਰਨੀ ਪਿਆਰ ਭਰੀਆਂ ਗੱਲਾਂ ਨਾਲ, ਅੱਖਾਂ ਦੇ ਇਸ਼ਾਰਿਆਂ ਨਾਲ ਤੇ ਅੰਗਾਂ ਦੇ ਸਪਰਸ਼ ਨਾਲ ਉਸ ਮੂਰਖ ਨੂੰ ਵਡਿਆ ਕੇ ਤੇ ਫੁਸਲਾ ਕੇ ਹੋਰ ਮੂਰਖ ਬਣਾ ਰਹੀ ਸੀ।ਜਦੋਂ ਸੇਠ ਹੁਰੀਂ ਪ੍ਰੇਮ ਦੇ ਰੰਗ ਵਿੱਚ ਚੰਗੀ ਤਰ੍ਹਾਂ ਰੰਗੇ ਗਏ ਤਾਂ ਜਗਜੋਤਿ ਨੇ ਆਖਿਆ ਕਿ ਤੁਹਾਡੇ ਹੋਰ ਗੁਣ, ਹੁਨਰ, ਕਲਾ ਕੌਸ਼ਲ ਇਸ ਦਾਸੀ ਨੇ ਬਹੁਤ ਵੇਖੇ ਹਨ ਪਰ ਹਜ਼ੂਰ ਦੀ ਨਿਸ਼ਾਨੇ ਬਾਜ਼ੀ ਕਦੇ ਨਹੀਂ ਵੇਖੀ।ਜ਼ਰਾ ਮੇਰੇ ਨਾਲ ਨਿਸ਼ਾਨਾ ਲਗਾਉਣ ਦੀ ਪ੍ਰਤੀਯੋਗਤਾ ਦੀ ਵੰਗਾਰ ਸਵੀਕਾਰੋਗੇ? ਤਾਂ ਫੁੱਲ ਕੇ ਕੁੱਪਾ ਹੋਏ ਸ਼ਾਹ ਜੀ ਬੋਲੇ ਕਿਉਂ ਨਹੀਂ !ਦੱਸੋ ਨਿਸ਼ਾਨਾ ਕਿੱਥੇ ਲਾਉਣਾ ਹੈ ਤਾਂ ਉਸ ਮਜੀਂ ਹੋਈ ਖਿਡਾਰਣ ਨੇ ਆਖਿਆ ਕਿ ਔਹ ਜਿਹੜੀਆਂ ਸਾਹਮਣੇ ਕੋਨੇ ਵਿੱਚ ਸਫ਼ਾ ਪਈਆਂ ਹਨ ਉਹਨਾਂ ਵਿੱਚ ਆਪਾਂ ਲੱਡੂ, ਜਲੇਬੀ, ਬਾਲੂਸ਼ਾਹੀ ਅਤੇ ਪੇੜਿਆਂ ਦੇ ਨਿਸ਼ਾਨੇ ਲਾਉਣੇ ਹਨ।ਦਸ ਵਾਰੀ ਤੁਸੀਂ ਤੇ ਦਸ ਵਾਰੀ ਮੈਂ।ਸੋ ਖੇਡ ਸ਼ੁਰੂ ਹੋ ਗਈ।ਆਪ ਜਾਣ ਬੁੱਝ ਕੇ ਨਿਸ਼ਾਨਾ ਉੱਕ ਜਾਇਆ ਕਰੇ ਤੇ ਸੇਠ ਹੋਰੀਂ ਲਗਾਤਾਰ ਸਫਾਂ ਵਿੱਚ ਮਠਿਆਈ ਦਾ ਮੀਂਹ ਵਰਸਾਉਣ ਲੱਗ ਪਏ ਤਾਂ ਚੱਲਦੀ ਖੇਡ ਵਿੱਚ

ਹੀ ਜਗਜੋਤਿ ਨੇ ਆਖਿਆ ਵਾਹ ਰਾਜਿਆ ਵਾਹ !ਖਾ ਰਾਜਿਆ ਖਾ। ਇਹ ਗੱਲ ਸੁਣਕੇ ਸ਼ਾਹ ਜੀ ਨੇ ਆਪਣੀ ਮੋਟੀ ਗਰਦਨ ਘੁਮਾ ਕੇ ਪੁੱਛਿਆ ਕਿ ਇਹ ਤੂੰ ਰਾਜਾ ਕਿਸਨੂੰ ਆਖਦੀ ਹੈਂ ਤੇ ਉਸਨੇ ਤੁਰੰਤ ਉਸਨੂੰ ਗਲਵੱਕੜੀ ਪਾ ਕੇ ਆਖਿਆ ਮੈਨੂੰ ਸਾਰੇ ਸੰਸਾਰ ਦੇ ਸੁੱਖ ਦੇਣ ਵਾਲਾ, ਮਾਣ ਇੱਜ਼ਤ, ਧਨ, ਬਸਤਰ, ਗਹਿਣੇ ਅਤੇ ਅਲੰਕਾਰ ਬਖ਼ਸ਼ਿਸ਼ ਕਰਨ ਵਾਲਾ ਆਪ ਤੋਂ ਬਿਨਾਂ ਮੇਰੇ ਲਈ ਹੋਰ ਰਾਜਾ ਕੌਣ ਹੋ ਸਕਦਾ ਹੈ ?ਬੱਸ ਫਿਰ ਕੀ ਸੀ ਉਹ ਬੇਵਕੂਫ਼ ਹਟਵਾਣੀਆਂ ਉਸਦੇ ਵਾਕ ਜਾਲ ਵਿੱਚ ਮਸਤ ਹੋਇਆ ਚਾਈਂ ਚਾਈਂ ਆਪਣੀ ਦੁਕਾਨ ਵੱਲ ਵਾਪਿਸ ਪਰਤ ਆਇਆ ਇਹ ਸੋਚਦਾ ਕਿ ਕੰਬਖ਼ਤ ਕਮਲੀ ਗੋਲੀ ਪਿੱਛੇ ਲੱਗ ਕੇ ਐਵੇਂ ਹੀ ਆਪਣੀ ਦੇਵੀ ਸਮਾਨ ਜੀਵਨ ਸਾਥਣ ਉੱਪਰ ਸ਼ੱਕ ਕਰ ਬੈਠੇ ਸੀ। ਏਧਰ ਜਦੋਂ ਬਾਣੀਆਂ ਘਰੋਂ ਚਲਾ ਗਿਆ ਤਾਂ ਜਗਜੋਤਿ ਤੇ ਰਾਜੇ ਨੇ ਗੋਲੀ ਨੂੰ ਸੱਦ ਕੇ ਖ਼ੂਬ ਕੁਟਾਪਾ ਚਾੜ੍ਹਿਆ। ਜਿਸ ਕਰਕੇ ਉਸਨੇ ਅੱਗੇ ਤੋਂ ਅਜਿਹਾ ਨਾ ਕਰਨ ਦੀ ਕਸਮ ਖਾ ਕੇ ਦੋਹਾਂ ਤੋਂ ਮਾਫ਼ੀ ਮੰਗ ਕੇ ਆਪਣੀ ਜਾਨ ਛੁਡਵਾਈ। ਪਰ ਇੱਥੇ ਉਹ ਗਲਤੀ ਇਹ ਕਰ ਗਏ ਕਿ ਬਾਂਦੀ ਨੂੰ ਘਰੋਂ ਨਾ ਕੱਢਿਆ ਭਾਵ ਸੰਖੀਆਂ ਅੱਧ ਮਰਿਆ ਰਹਿ ਗਿਆ। ਇਸ ਠਿਕਾਣੇ ਉੱਪਰ ਕਥਾ ਮੁਕਾ ਕੇ ਗੁਰੂਦੇਵ ਅਗਲਾ ਚਰਿੱਤ੍ਰ ਨਾਲ ਹੀ ਸ਼ੁਰੂ ਕਰ ਦਿੰਦੇ ਹਨ ਕਿ ਉਸ ਪ੍ਰਤੀਸ਼ੋਧ ਵਿੱਚ ਭਰੀ ਕਪਟ ਤੇ ਕੁਟਿਲਤਾ ਦੀ ਮੂਰਤ ਉਸ ਗੋਲੀ ਚਿਤ੍ਰਕਲਾ ਨੇ ਉਹਨਾਂ ਦੋਹਾਂ ਤੋਂ ਬਦਲਾ ਲੈਣ ਲਈ ਇੱਕ ਵੱਡੇ ਧਨਵਾਨ ਸੱਯਦ ਨਾਲ ਯਾਰੀ ਗੰਢੀ ਜੋਕਿ ਅਮੀਰ ਆਦਮੀ ਹੋਣ ਦੇ ਨਾਲ, ਬਹਾਦੁਰ, ਵਿਸ਼ਈ ਅਤੇ ਵੇਸਵਾਗਾਮੀ ਵੀ ਸੀ। ਗੋਲੀ ਨੇ ਕੁਝ ਦਿਨਾਂ ਦੀ ਲਿਹਾਜ਼ ਤੋਂ ਬਾਅਦ ਉਸਦੀ ਮੁਲਾਕਾਤ ਆਪਣੀ ਮਾਲਕਣ ਨਾਲ ਇਹ ਕਹਿ ਕੇ ਕਰਵਾਈ ਕਿ ਇਹ ਇੱਕ ਧਨੀ ਆਦਮੀ ਹੈ ਜੇ ਲੁੱਟ ਸਕਦੀ ਹੈਂ ਤਾਂ ਲੁੱਟ ਲੈ। ਓਧਰ ਸੱਯਦ ਹੋਰਾਂ ਨੂੰ ਇਹ ਪੱਟੀ ਪੜ੍ਹਾਈ ਕਿ ਇਹ ਪੰਛੀ ਬਿਨਾਂ ਕਿਸੇ ਲਾਲਚ ਤੋਂ ਨਹੀਂ ਫਸਣੇ। ਇਸ ਲਈ ਜ਼ਰਾ ਮਾਇਆ ਦਾ ਮੋਟਾ ਚੋਗਾ ਪਾਉ। ਸੋ ਸੱਯਦ ਦੇ ਧਨ ਨਾਲ ਸੇਠਾਣੀ ਛੇਤੀ ਹੀ ਫਸ ਗਈ। ਹੁਣ ਅਗਲੀ ਸ਼ਤਰੰਜ ਦੀ ਚਾਲ ਗੋਲੀ ਨੇ ਇਹ ਚੱਲੀ ਕਿ ਪਹਿਲਾਂ ਰਾਜੇ ਨੂੰ ਆਖਿਆ ਕਿ ਅਮੁਕ ਅਸਥਾਨ ਤੇ ਤੁਹਾਨੂੰ ਤੁਹਾਡੀ ਪ੍ਰੇਮਿਕਾ ਉਡੀਕਦੀ ਹੈ। ਉਸ ਪ੍ਰੇਮ ਦੀ ਅੱਗ ਵਿੱਚ ਸੜਦੀ ਆਪਣੀ ਪ੍ਰਾਣ ਪਿਆਰੀ ਨੂੰ ਦਰਸ਼ਨਾਂ ਦੇ ਮੇਘਾਂ ਦੀ ਵਰਖਾ ਕਰਕੇ ਠੰਡ ਪਹੁੰਚਾਓ ਤੇ ਓਧਰ ਸੇਠਾਣੀ ਦੀ ਸਜੀ ਸੇਜ਼ ਉੱਪਰ ਚਿੱਟੀ ਚਾਦਰ ਤੇ ਨੰਗੀ ਤਲਵਾਰ, ਵਿਹੁ ਭਿੱਜਿਆ ਖੰਜਰ ਦੇ ਕੇ ਸੱਯਦ ਨੂੰ ਲਿਟਾਕੇ ਦੂਜੀ ਚਾਲ ਇਹ ਚੱਲ ਦਿੱਤੀ ਕਿ ਅੱਜ ਰਾਜੇ ਵਾਲਾ ਕਿੱਸਾ ਖ਼ਤਮ ਕਰ ਦੇ ਤਾਂ ਕਿ ਰਾਹ ਦਾ ਰੋੜਾ ਸਦਾ ਸਦਾ ਲਈ ਹਟ ਜਾਵੇ। ਤੀਜੀ ਚਾਲ ਸ਼ਤਰੰਜਬਾਜ਼ੀ ਦੀ ਇਹ ਚੱਲੀ ਕਿ ਉਸਨੇ ਸੇਠਾਣੀ ਨੂੰ ਕਿਹਾ ਕਿ ਅਮੁਕ ਬਗੀਚੀ ਵਿੱਚ ਤੇਰੇ ਹਿਰਦੇ ਦਾ ਰਾਜ ਹੰਸ ਤੇਰੀ ਇੱਕ ਝਲਕ ਵੇਖਣ ਲਈ ਬਿਸਮਿਲ ਹੋਇਆ ਤੜਪ ਰਿਹਾ ਹੈ। ਉਹ ਪੰਛੀਆਂ ਦੇ ਖੰਭਾਂ ਦੇ ਖੜਕੇ ਨੂੰ ਤੇਰੀ ਆਮਦ ਸਮਝ ਕੇ ਉੱਠ ਉੱਠ ਵੇਖਦਾ ਹੈ। ਜਲਦੀ ਕਰ! ਕਿਤੇ ਤੇਰੇ ਮਸਤਾਨੇ ਪਿਆਸੇ ਹੀ ਨਾ ਰਹਿ ਜਾਣ। ਇਸ ਪ੍ਰਕਾਰ ਖੇਡ ਦੇ ਵਜ਼ੀਰਾਂ ਅਤੇ ਫੀਲਿਆਂ ਨੂੰ

ਘੇਰ ਕੇ ਉਸਨੇ ਚੌਥੀ ਚਾਲ ਖੇਡ ਖ਼ਤਮ ਕਰਨ ਦੀ ਇਹ ਚੱਲੀ ਕਿ ਜਿਸ ਰਾਹੋਂ ਸੇਠਾਣੀ ਨੇ ਗੁਜ਼ਰਨਾ ਸੀ ਉਸ ਰਸਤੇ ਉੱਪਰ ਬਦਮਾਸ਼ ਬਿਠਾ ਦਿੱਤੇ ਕਿ ਸੋਨੇ ਚਾਂਦੀ ਤੇ ਹੀਰੇ ਜਵਾਹਰਾਤ ਨਾਲ ਲੱਦੀ ਸ਼ਾਹੂਕਾਰਨੀ ਆ ਰਹੀ ਹੈ ਲੁੱਟ ਲਉ ਤੇ ਨਾਲੇ ਮੁੱਦਾ ਵੀ ਗਾਇਬ ਕਰ ਦਿਉ। ਪਰ ਵੇਖਿਓ ਉਸਦੀ ਜਾਨ ਬਹੁਤੀ ਤੜਪ ਕੇ ਨਾ ਨਿੱਕਲੇ ਆਖਿਰ ਮੈਂ ਉਸਦਾ ਲੂਣ ਪਾਣੀ ਛਕਿਆ ਹੈ। ਬੱਸ ਜ਼ਰਾ ਸੌਖੀ ਮੌਤ ਦੇਣਾ। ਸੋ ਉਸਦੀ ਵਿਉਂਤੀ ਫਿਲਮ ਉਸੇ ਢੰਗ ਨਾਲ ਚੱਲੀ ਜਿਵੇਂ ਉਸਨੇ ਨਿਰਦੇਸ਼ਨ ਕੀਤਾ ਸੀ। ਜਦੋਂ ਰਾਜੇ ਨੇ ਸੱਯਦ ਨੂੰ ਪ੍ਰੇਮਿਕਾ ਸਮਝ ਕੇ ਛੇੜਿਆ ਤਾਂ ਉਸਨੇ ਬਾਜ਼ ਬਘਿਆੜ ਤੇ ਬਿਜਲੀ ਵਰਗੀ ਤੇਜ਼ੀ ਨਾਲ ਰਾਜੇ ਨੂੰ ਕ੍ਰਿਪਾਨ ਭੇਟ ਕਰ ਦਿੱਤਾ। ਓਧਰ ਚੋਰ ਡਾਕੂਆਂ ਨੇ ਵੀ ਸੇਠਾਨੀ ਨੂੰ ਖਿਨਾਂ ਪਲਾਂ ਵਿੱਚ ਲੁੱਟ ਪੁੱਟ ਕੇ ਯਮਲੋਕ ਭੇਜ ਦਿੱਤਾ ਤੇ ਚਿਤ੍ਰਕਲਾ ਨੇ ਇੱਕ ਜੇਤੂ ਖਿਡਾਰੀ ਵਾਂਗੂੰ ਆਪਣੇ ਦੁਸ਼ਮਣਾਂ ਨੂੰ ਖ਼ਤਮ ਕਰਨ ਦੀ ਖੁਸ਼ੀ ਮਨਾਈ ਤੇ ਏਥੇ ਆਕੇ ਨੌਵਾਂ ਤੇ ਦਸਵਾਂ ਚਰਿੱਤ੍ਰ ਸਮਾਪਤ ਹੋ ਜਾਂਦੇ ਹਨ।

ਵਿਵੇਚਨ:-ਇਸ ਕਹਾਣੀ ਵਿੱਚ ਕਾਮ ਦੀ ਭੁੱਖ, ਆਚਰਣਹੀਣਤਾ, ਧਰਮ ਤਿਆਗ, ਵਿਸ਼ਵਾਸਘਾਤ ਆਦਿ ਪੱਖਾਂ ਨੂੰ ਉਜਾਗਰ ਕੀਤਾ ਗਿਆ ਹੈ ਕਿ ਕਿਵੇਂ ਇੱਕ ਰਾਜਾ ਆਪਣੇ ਰਾਜ ਧਰਮ, ਪਰਜਾ ਪਾਲਣ, ਪਰਜਾ ਪਿਆਰ, ਲੋਕਸੇਵਾ, ਕਰਤੱਵ ਪਾਲਣ ਅਤੇ ਰਾਜਿਆਂ ਦੇ ਯੋਗ ਆਪਣੇ ਉੱਚੇ ਆਦਰਸ਼ਾਂ ਨੂੰ ਤਿਆਗ ਕੇ ਨਰਕਾਂ ਦੇ ਦਵਾਰ ਕਾਮ ਦੀ ਪੂਰਤੀ ਲਈ ਆਪਣੇ ਰਾਹ ਤੋਂ ਭਟਕਦਾ ਹੈ। ਜਿਸ ਔਰਤ ਦੇ ਜਤ ਸਤ ਅਤੇ ਕੁਲ ਧਰਮ ਦੀ ਉਸਨੇ ਰਾਖੀ ਕਰਨੀ ਸੀ ਉਸੇ ਦੀ ਹੀ ਪੱਤ ਲੁੱਟਣ ਦਾ ਕੁਕਰਮ ਕਰਦਾ ਹੈ। ਸ਼ਾਸਤਰ ਨੇ ਰਾਜੇ ਨੂੰ ਪਰਮਾਤਮਾ ਦੀ ਅੰਸ਼ ਆਖਿਆ ਹੈ। ਉਹ ਪਰਜਾ ਪਾਲਕ ਤੇ ਪਰਜਾ ਪਿਤਾ ਹੈ। ਸਾਰੀ ਪਰਜਾ ਉਸਦਾ ਪਰਿਵਾਰ ਹੈ। ਉਸ ਲਈ ਬਜ਼ੁਰਗ ਪੁਰਖ ਪਿਤਾ ਸਮਾਨ, ਔਰਤਾਂ ਮਾਤਾ ਤੁੱਲ ਤੇ ਬੱਚੀਆਂ ਬੱਚੇ ਧੀਆਂ ਪੁੱਤਰ ਹਨ। ਜਦੋਂ ਕਿ ਨੌਜਵਾਨ ਨਰ ਨਾਰੀ ਉਸਦੇ ਭੈਣ ਭਰਾ ਹੁੰਦੇ ਹਨ। ਜਿਸ ਨਾਰੀ ਦੀ ਪ੍ਰਤਿਸ਼ਠਾ ਉਸਨੇ ਦੇਵੀ ਦੇ ਸਮਾਨ ਕਰਨੀ ਸੀ। ਜਿਸਦੀ ਕੁੱਖੋਂ ਉਸਨੇ ਖੁਦ ਜਨਮ ਲਿਆ ਹੈ। ਉਸੇ ਹੀ ਔਰਤ ਦੇ ਬਾਹਰੀ ਹੱਡ ਮਾਸ ਉੱਤੇ ਆਸਕਤ ਹੋਕੇ ਉਹ ਉਸਨੂੰ ਉਸਦੇ ਧਰਮ ਤੋਂ ਭਰੱਸ਼ਟ ਕਰਨ ਤੁਰ ਪਿਆ। ਇਹੀ ਗੁਰੂਦੇਵ ਦਾ ਪਹਿਲਾ ਉਪਦੇਸ਼ ਹੈ ਕਿ ਜੇ ਰਾਜੇ ਪਾਪੀ ਹੋ ਜਾਣਗੇ ਤਾਂ ਪਰਜਾ ਦੇ ਧਰਮੀ ਹੋਣ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ? ਉਸ ਭਲੇ ਮਾਣਸ ਨੇ ਬਿਲਕੁਲ ਹੀ ਨਹੀਂ ਸੋਚਿਆ ਕਿ ਉਹ ਰਾਜਾ ਦਲੀਪ, ਰਘੂ, ਹਰੀਚੰਦ, ਛਿਬੀ, ਅੰਬਰੀਸ਼, ਰੁਕਮਾਂਗਦ, ਦਸ਼ਰਥ, ਰਾਮ, ਨਲ, ਯੁਧਿਸ਼ਟਰ ਅਤੇ ਕਰਨ ਆਦਿਕ ਧਰਮਾਤਮਾ ਲੋਕਾਂ ਦੀ ਗੱਦੀ ਉੱਪਰ ਬੈਠਾ ਹੈ। ਦੂਜਾ ਪਾਤਰ ਹੈ ਬੀਬੀ ਜਗਜੋਤਿ ਜੋ ਇੱਕ ਉੱਚ ਕੁਲ ਦੀ ਕੰਨਿਆ ਹੈ। ਜਿਸਨੂੰ ਉਸਦੇ ਮਾਪਿਆਂ ਨੇ ਇੱਕ ਖਾਨਦਾਨੀ ਸ਼ਾਹੂਕਾਰ ਨਾਲ ਪਰਨਾਇਆ ਹੈ। ਉਸਦੇ ਵਿਆਹ ਦੇ ਸਾਕਸ਼ੀ ਨੌਂ ਗ੍ਰਹਿ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤਿੰਨ ਪ੍ਰਮੁੱਖ ਦੇਵਤੇ, ਚਾਰ ਵੇਦ, ਸੋਲਾਂ ਮਾਤਾ, ਚੌਹਠ ਜੋਗਣੀਆਂ, ਇੰਦਰ ਆਦਿਕ ਚੌਦਾਂ ਪ੍ਰਮੁੱਖ ਦੇਵਤੇ, ਤਕਸ਼ਕ ਆਦਿ ਨਾਗ

ਦਸ ਦਿਸ਼ਾਵਾਂ ਤੇ ਉਹਨਾਂ ਦੇ ਦਿਗਪਾਲ ਹਨ। ਵਰ ਵਧੂ ਦੋਹਾਂ ਦੇ ਮਾਤਾ ਪਿਤਾ, ਨਾਨਕੇ ਦਾਦਕੇ, ਰਿਸ਼ਤੇਦਾਰ ਅਤੇ ਅਗਨੀ ਆਦਿ ਧਰਮ ਦੇ ਵੱਡੇ ਅੰਗਾਂ ਦੀ ਹਾਜ਼ਰੀ ਵਿੱਚ ਉਸਦਾ ਵਿਆਹ ਲਗਨ ਸੰਪੂਰਨ ਹੋਇਆ। ਪਰ ਉਸ ਭਲੀਮਾਣਸ ਨੇ ਲਾਜ,ਕੁਲ ਰੀਤ,ਦੇਵੀ ਦੇਵ,ਪਰਿਜਨ,ਪਰੋਹਿਤ, ਮਾਤਾ ਪਿਤਾ ਆਦਿ ਕਿਸੇ ਦੀ ਵੀ ਕੋਈ ਸੰਗ ਨਾ ਮੰਨੀ ਜਿਸ ਕਰਕੇ ਉਸਦਾ ਅੰਤ ਇੰਨਾ ਭਿਆਨਕ ਹੋਇਆ ਕਿ ਇੱਕ ਖਾਨਦਾਨ ਦੀ ਕੰਨਿਆ ਅਤੇ ਉੱਚ ਕੁਲ ਦੀ ਨਾਰੀ ਦੀ ਐਨੀ ਘ੍ਰਿਣਤ ਮਿਰਤੂ ਹੋਈ ਜਿਸ ਤੋਂ ਸਾਡੀਆਂ ਸਨਮਾਨ ਯੋਗ ਬੀਬੀਆਂ ਨੂੰ ਸਿੱਖਿਆ ਲੈਣੀ ਚਾਹੀਦੀ ਹੈ ਕਿ ਇਹਨਾਂ ਵਿਸ਼ਿਆਂ ਵਿੱਚੋਂ ਕਦੇ ਕਿਸੇ ਨੂੰ ਤ੍ਰਿਪਤੀ ਨਹੀਂ ਹੋਈ। ਉਹ ਆਪਣੀ ਮਾਨ ਮਰਿਯਾਦਾ ਦਾ ਖਿਆਲ ਰੱਖ ਕੇ ਚੱਲਣ ਨੀਤੀਵਾਨਾਂ ਦਾ ਕਥਨ ਹੈ ਕਿ ਕਾਲੇ ਨਾਗ ਦੇ ਮੂੰਹ ਵਿੱਚ ਉਂਗਲ ਪਾਉਣ ਵਾਲਾ, ਸ਼ੇਰ ਦੀ ਮੁੱਛ ਨੂੰ ਹੱਥ ਪਾਉਣ ਵਾਲਾ, ਬਹਾਦਰ ਰਾਜਪੂਤ ਦੀ ਕ੍ਰਿਪਾਨ ਦੇ ਮੁੱਠੇ ਨੂੰ ਖਿੱਚਣ ਵਾਲਾ, ਕਾਲ ਕੂਟ ਦੇ ਜ਼ਹਿਰ ਨੂੰ ਪੀਣ ਵਾਲਾ ਤਾਂ ਬਚ ਸਕਦਾ ਹੈ ਪਰ ਇੱਕ ਸਤੀ ਇਸਤਰੀ ਦੀ ਛਾਤੀ ਨੂੰ ਹੱਥ ਲਾਉਣ ਵਾਲਾ ਸੁਰੱਖਿਅਤ ਨਹੀਂ ਰਹਿ ਸਕਦਾ। ਇਹੋ ਹੀ ਵਜ੍ਹਾ ਹੈ ਕਿ ਤ੍ਰਿਲੋਕੀ ਦਾ ਸੁਆਮੀ ਮਹਾਨ ਦੇਵਤਾ ਵਿਸ਼ਨੂੰ ਵ੍ਰਿੰਦਾ ਨਾਮ ਦੀ ਸਤੀ ਦਾ ਸਤ ਸਿੱਧਾ ਭੰਗ ਨਹੀਂ ਕਰ ਸਕਿਆ। ਉਸਨੂੰ ਜਲੰਧਰ ਦੈਂਤ ਦਾ ਰੂਪ ਧਾਰਨ ਕਰਨਾ ਪਿਆ। ਰਾਵਣ ਦੇ ਬਾਗ ਵਿੱਚ ਵਰ੍ਹਿਆਂ ਬੱਧੀ ਕੈਦ ਕੱਟਣ ਵਾਲੀ ਸੀਤਾ ਦੀ ਛਾਇਆ ਨੂੰ ਵੀ ਮਹਾਂ ਬਲਵਾਨ, ਵੇਦ ਪਾਠੀ ਰਾਵਣ ਸਪਰਸ਼ ਤੱਕ ਨਹੀ ਕਰ ਸਕਿਆ। ਇਸ ਲਈ ਸਾਡੀਆਂ ਬਹੂ ਬੇਟੀਆਂ ਅਤੇ ਭੈਣਾਂ ਨੂੰ ਆਪਣਾ ਇਤਿਹਾਸ ਯਾਦ ਰੱਖਣਾ ਚਾਹੀਦਾ ਹੈ ਕਿ ਉਹ ਪਾਰਵਤੀ,ਅਨੁਸੂਯਾ, ਦੇਵਕੀ,ਯਸ਼ੋਧਾ,ਬੀਬੀ ਭਾਨੀ ਅਤੇ ਮਾਤਾ ਗੁਜਰੀ, ਮਹਾਨ ਗੁਰਸਿੱਖ ਆਤਮਾ ਬੀਬੀ ਭਾਗੋ ਅਤੇ ਵੀਰਾਂਗਣਾ ਲਕਛਮੀ ਬਾਈ ਝਾਂਸੀ ਵਾਲੀ ਦੇ ਵਿਰਸੇ ਦੀ ਵਿਰਾਸਤ ਦੀਆਂ ਵਾਰਿਸ ਹਨ। ਦੁਨੀਆਂ ਦੇ ਪਦਾਰਥ ਚਰਨਾਂ ਵਿੱਚ ਆਕੇ ਡਿੱਗਦੇ ਹਨ ਇੱਕ ਪਤੀਵਰਤਾ ਇਸਤਰੀ ਦੇ। ਆਪਣੇ ਪਤੀ ਸੱਤਿਆਵਾਨ ਨੂੰ ਯਮਰਾਜ ਤੋਂ ਖੋਹ ਕੇ ਲਿਆਉਣ ਵਾਲੀ ਸਤੀ ਸਾਵਿੱਤਰੀ ਵੀ ਇਸ ਭਾਰਤ ਦੀ ਹੀ ਇੱਕ ਨਾਰੀ ਸੀ। ਇਸ ਲਈ ਇਹ ਸਿੱਖਿਆ ਦਸ਼ਮੇਸ਼ ਦੇ ਇਸ ਚਰਿੱਤਰ ਚੋਂ ਇਸਤਰੀ ਜਾਤੀ ਲਈ ਵਿਸ਼ੇਸ਼ ਸਾਂਭਣ ਯੋਗ ਉਪਦੇਸ਼ ਹੈ।

ਤੀਜਾ ਪਾਤਰ ਹੈ ਚਿੱਤਰਕਲਾ ਗੋਲੀ। ਇਸਦਾ ਕਿਰਦਾਰ ਪਹਿਲੀ ਨਜ਼ਰ ਨਾਲ ਵੇਖਿਆਂ ਕ੍ਰਿਤਘਣਤਾ ਵਿਸ਼ਵਾਸਘਾਤ ਜਾਂ ਨਮਕ ਹਰਾਮੀ ਦਾ ਪ੍ਰਤੀਤ ਹੁੰਦਾ ਹੈ। ਪਰ ਥੋੜ੍ਹਾ ਗਹਿਰਾਈ ਨਾਲ ਵਿਚਾਰਿਆਂ ਉਹ ਸ਼ਤ ਪ੍ਰਤੀਸ਼ਤ ਗੁਨਾਹਗਾਰ ਸਾਬਿਤ ਨਹੀਂ ਹੁੰਦੀ। ਉਸਦੇ ਪਾਪ ਦੇ ਪੱਚੀ ਨੰਬਰ ਰਾਜੇ ਨੂੰ ਜਾਂਦੇ ਹਨ ਕਿ ਜਿਸ ਦੇਸ਼ ਦਾ ਰਾਜਾ ਆਚਰਣ ਹੀਣ ਹੈ ਉਥੋਂ ਦੀ ਪਰਜਾ ਦਾ ਉੱਚਾ ਕਿਰਦਾਰ ਕਿਵੇਂ ਹੋ ਸਕਦਾ ਹੈ। ਪੱਚੀ ਅੰਕ ਭਾਵ ਦੂਜਾ ਹਿੱਸਾ ਉਸਦੀ ਅੰਨ ਦਾਤਾ ਸੇਠਾਣੀ ਦਾ ਹੈ ਕਿ ਜਦੋਂ ਉਸਨੇ ਉਸਨੂੰ ਆਪਣੇ ਪਾਪ ਦੀ ਭਾਈਵਾਲ ਬਣਾਇਆ ਸੀ ਤਾਂ ਉਸ ਵੇਲੇ ਇਹ ਵੀ ਸੋਚਣਾ ਸੀ ਕਿ ਅਵਗੁਣਹਾਰੇ ਆਦਮੀ ਨੂੰ ਆਪਣੇ ਸਾਥੀਆਂ ਦੇ ਵੀ ਕੁਝ ਔਗੁਣ ਅੱਖੋਂ ਪਰੋਖੇ ਕਰਨੇ ਚਾਹੀਦੇ ਹਨ। ਕੋਈ ਵੀ ਦੋ ਨੰਬਰ ਦਾ ਕੰਮ ਕਰਨ

ਵਾਲਾ ਵਿਉਪਾਰੀ ਕਰਮਚਾਰੀ ਆਪਣੇ ਸੇਵਕਾਂ ਨੌਕਰਾਂ ਚਾਕਰਾਂ ਨੂੰ ਬਿਲਕੁਲ ਹੀ ਪਿੱਛੇ ਨਹੀਂ ਧੱਕ ਸਕਦਾ ਜੇ ਉਸਨੂੰ ਹੀਰੇ ਜੜਾਉ ਪਹਿਨਣ ਦਾ ਹੱਕ ਹੈ ਤਾਂ ਚਾਂਦੀ ਦਾ ਕੜਾ ਤਾਂ ਨੌਕਰ ਨੂੰ ਵੀ ਚਾਹੀਦਾ ਹੈ। ਸਵਾਮੀ ਕੋਲ ਐਰੋਪਲੇਨ ਹੋਵੇ ਤੇ ਨੌਕਰ ਕੋਲ ਸਕੂਟਰ ਵੀ ਨਾ ਹੋਵੇ। ਇਹ ਵੀ ਤਾਂ ਗੱਲ ਜਾਇਜ਼ ਨਹੀਂ। ਜੇ ਸ਼ਾਹੂਕਾਰਨੀ ਦੇ ਮਹਿਬੂਬ ਨਾਲ ਦੋ ਗੱਲਾਂ ਹੱਸ ਕੇ ਚਿਤਰਕਲਾ ਨੇ ਕਰ ਲਈਆਂ ਤਾਂ ਕਿਹੜੇ ਪਹਾੜ ਡਿੱਗ ਪਏ ਸੀ। ਆਖਿਰ ਚੋਰ ਚੋਰ ਮਾਸੀ ਦੇ ਪੁੱਤ ਹੁੰਦੇ ਹਨ। ਇਸ ਲਈ ਜਗਜੋਤਿ ਦਾ ਹੱਕ ਬਣਦਾ ਸੀ ਕਿ ਜਿਵੇਂ ਗੰਜੇ ਮਾਹੀ ਨੇ ਰਾਂਝੇ ਨੂੰ ਆਖਿਆ ਸੀ ਕਿ ਪਹਿਲੀ ਗੱਲ ਤਾਂ ਤੂੰ ਚੌਧਰੀਆਂ ਦਾ ਪੁੱਤ ਹੋ ਕੇ ਚੂਚਕ ਦਾ ਪਾਲੀ ਹੀ ਨਹੀਂ ਬਣਨਾ ਸੀ। ਤੈਨੂੰ ਕੋਈ ਚੰਗਾ ਸਾਕ ਰਿਸ਼ਤਾ ਟੱਕਰ ਜਾਂਦਾ। ਫਿਰ ਜੇ ਉਹ ਵੀ ਨਹੀਂ ਬਣਨਾ ਆਇਆ ਤਾਂ ਫਿਰ ਸਾਧ ਨਹੀਂ ਬਣਨਾ ਸੀ ਪਰ ਜੇ ਚੱਲ ਕੰਨ ਪੜਵਾ ਹੀ ਲਏ ਹਨ ਤਾਂ ਹੁਣ ਰੰਨਾ ਦਾ ਪਿੱਛਾ ਕਰਨਾ ਛੱਡ ਤੇ ਸਿੱਧਾ ਹੋ ਕੇ ਜੋਗ ਕਮਾ। ਪਰ ਜੇ ਤੂੰ ਜ਼ਿੰਦਗੀ ਦਾ ਨਿਸ਼ਾਨਾ ਹੀ ਹੀਰ ਨੂੰ ਬਣਾਈ ਬੈਠਾ ਹੈਂ ਤਾਂ ਹੁਣ ਪਹਿਲਾਂ ਵਾਂਗੂੰ ਨਿਕਾਹ ਨਾ ਉਡੀਕੀ ਜਿਸ ਤਰ੍ਹਾਂ ਹੋ ਸਕਿਆ ਹੀਰ ਨੂੰ ਲੈ ਕੇ ਤਖ਼ਤ ਹਜ਼ਾਰੇ ਪਹੁੰਚ ਜਾਵੀਂ। ਸੋ ਏਸੇ ਤਰ੍ਹਾਂ ਪਹਿਲੀ ਗੱਲ ਜ਼ਗਜੋਤਿ ਨੇ ਗੋਲੀ ਨੂੰ ਭੇਤ ਹੀ ਕਿਉਂ ਦਿੱਤਾ। ਦੂਜਾ ਉਸਦੀ ਛੋਟੀ ਜਿਹੀ ਗਲਤੀ ਉੱਪਰ ਕੁਟਾਪਾ ਨਹੀਂ ਚਾੜ੍ਹਨਾ ਚਾਹੀਦਾ ਸੀ ਪਰ ਜੇ ਉਹਨੇ ਦੂਜੀ ਗਲਤੀ ਕਰ ਵੀ ਲਈ ਸੀ ਤਾਂ ਉਸ ਅਧਮੋਈ ਨਾਗਿਨ ਨੂੰ ਆਪਣੇ ਘਰ ਪਨਾਹ ਨਹੀਂ ਦੇਣੀ ਸੀ। ਇਸ ਲਈ ਕਿ ਭਾਵੇਂ ਚਿੱਤਰਕਲਾ ਨੇ ਪਾਪ ਕੀਤਾ ਹੈ ਪਰ ਉਸਨੂੰ ਇਸ ਵਰਤਾਰੇ ਦੇ ਵਰਤਾਉਣ ਵਿੱਚੋਂ ਹਿੱਸੇਦਾਰ ਉਪਰੋਕਤ ਰਾਜੇ ਨੂੰ ਅਤੇ ਸ਼ਾਹੂਕਾਰ ਦੀ ਪਤਨੀ ਨੂੰ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ। ਮਾਲਕ ਦੀ ਨਕਲ ਹੀ ਨੌਕਰ ਚਾਕਰ ਕਰਦੇ ਹਨ। ਇਸ ਲਈ ਗੁਰੂਦੇਵ ਦਾ ਇਸ਼ਾਰਾ ਹੈ ਕਿ ਤੁਹਾਡੇ ਤੋਂ ਛੋਟੇ ਤੁਹਾਡੇ ਬੰਧੂ ਬਾਂਧਵ, ਸਿੱਖ ਸੇਵਕ, ਮਿੱਤਰ ਦੋਸਤ, ਨੌਕਰ ਚਾਕਰ ਉੱਚੇ ਆਚਰਣ ਅਤੇ ਆਦਰਸ਼ ਦੇ ਧਾਰਨੀ ਤਾਂ ਹੀ ਬਣਨਗੇ ਜੇ ਤੁਸੀਂ ਪਹਿਲਾਂ ਖ਼ੁਦ ਆਪਣੇ ਆਪ ਦਾ ਸੁਧਾਰ ਕਰੋਂ। ਰਾਜਾ ਇੱਕ ਬਿੰਬ ਦੀ ਪ੍ਰਤੀਨਿੱਧਤਾ ਕਰਦਾ ਹੈ ਤੇ ਪਰਜਾ ਦਾ ਸਥਾਨ ਹੈ ਪ੍ਰਤੀਬਿੰਬ ਭਾਵ ਸ਼ੀਸ਼ੇ ਜਾਂ ਦਰਪਣ ਦਾ। ਦਰਪਣ ਵਿੱਚ ਪ੍ਰਤੀਬਿੰਬਤ ਉਹੋ ਹੀ ਸ਼ਕਲ ਹੋਵੇਗੀ ਜੋ ਉਸ ਵਿੱਚ ਪੈਣ ਵਾਲੇ ਬਿੰਬ ਦੀ ਹੈ। ਜੇ ਬਿੰਬ ਕਾਲਾ ਕਲੂਟਾ ਕਾਣਾ ਮੀਣਾ ਕੋਝਾ ਕਰੂਪ ਹੈ ਤਾਂ ਪ੍ਰਤੀਬਿੰਬ ਯੂਸਫ ਦੇ ਹੁਸਨ ਦਾ ਨਹੀਂ ਪੈ ਸਕਦਾ। ਅਸਲ ਵਿੱਚ ਜੋ ਕੁਝ ਬੀਜਾਂਗੇ ਉਹੋ ਹੀ ਵੱਢਣਾ ਪੈਣਾ ਹੈ। ਬਾਕੌਲ ਬਾਬਾ ਫਰੀਦ :-

"ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥ ੨੩॥ "(ਪੰਨਾ ੧੩੭੯)

ਸੋ ਪਹਿਲਾਂ ਆਪਣੀ ਪੀੜ੍ਹੀ ਹੇਠ ਸੋਟਾ ਮਾਰਕੇ ਦੂਜੇ ਦੇ ਘਰ ਦੇ ਸੱਪ ਚੋਰ ਪਰਖੇ ਜਾ ਸਕਦੇ ਹਨ। ਖੁਦ ਦੋਸ਼ਾਂ ਪਾਪਾਂ ਤੇ ਜ਼ੁਲਮਾਂ ਦਾ ਧਾਰਨੀ ਆਗੂ ਬਾਕੀ ਲੋਕਾਂ ਨੂੰ ਉੱਚੇ ਸੁੱਚੇ ਜੀਵਨ ਦਾ ਧਾਰਨੀ ਹੋਣ ਦਾ ਉਪਦੇਸ਼ ਨਹੀਂ ਦੇ ਸਕਦਾ। ਵੱਡਿਆਂ ਦੀਆਂਵਡਿਆਈਆਂ ਬਾਰੇ ਜ਼ਰਾ ਹੇਠ ਲਿਖੀਆਂ ਪੰਗਤੀਆਂ ਪੜ੍ਹ ਕੇ ਵੇਖੋ

ਉਹਨਾਂ ਰਾਜਿਆਂ ਦੇ ਰਾਜ ਭੋਗ ਨੂੰ, ਅਸਮਾਨ ਵਿੱਚ ਝੂਲਦਿਆਂ ਛਤਰਾਂ ਨੂੰ, ਹੀਰੇ ਮੋਤੀ ਰਤਨ ਜਵਾਹਰ ਜੜਤ ਸਵਰਨ ਸਿੰਘਾਸਨਾਂ ਨੂੰ, ਰੇਸ਼ਮੀ ਵਸਤਰ, ਸੁੰਦਰ ਸੇਜ, ਫੁੱਲਾਂ ਤੇ ਫਲਾਂ ਨਾਲ ਭਰਪੂਰ ਬਾਗ ਬਗੀਚੇ ਛੱਤੀ ਪ੍ਰਕਾਰ ਦੇ ਭੋਜਨ, ਕੀਮਤੀ ਲਿਬਾਸ, ਰਥ, ਘੋੜੇ, ਇਤਰ ਫ਼ਲੇਲ, ਅਤਿਅੰਤਸੁੰਦਰ ਰਮਨੀਆਂ ਭਾਵ ਜੋਬਨ ਮੱਤੀਆਂ ਇਸਤਰੀਆਂ ਆਦਿ ਦੇ ਹਾਸ ਬਿਲਾਸ ਨੂੰ ਕਬੀਰ ਜੀ ਅੰਤ ਮੌਤ ਅਤੇ ਨਰਕ ਦੀ ਸਮੱਗਰੀ ਮੰਨਦੇ ਹਨ। ਅਰਥਾਤ ਬਿਨਾਂ ਪ੍ਰਭੂ ਭਗਤੀ ਤੋਂ ਉਪਰੋਕਤ ਸਾਰਾ ਵਰਤਾਰਾ, ਚਮਕਾਰਾ, ਪਸਾਰਾ, ਫਸਾਵਨਹਾਰਾ ਤੇ ਬਿਨਸਨਹਾਰਾ ਹੈ।

"ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ॥
ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ॥ ੩॥ "(ਪੰਨਾ ੪੭੭)

ਪੰਜਵੇਂ ਸਤਿਗੁਰੂ ਉਹਨਾਂ ਰਾਜਿਆਂ ਨੂੰ ਫਿਟਕਾਰਦੇ ਹੋਏ ਸੁਮੱਤ ਦਿੰਦੇ ਹਨ ਕਿ ਉਹ ਰਾਜ ਜੋਬਨ ਭਾਵ ਖੂਬਸੂਰਤ ਇਸਤਰੀਆਂ ਜਾਣੋ ਹੁਸਨ ਪਰੀਆਂ ਜਿੰਨ੍ਹਾਂ ਦੇ ਅੰਗ ਅੰਗ ਵਿੱਚੋਂ ਤਾਕਤ ਦਾ ਨਸ਼ਾ ਝਲਕਦਾ ਹੈ। ਐਸੀਆਂ ਤੇਜ਼ ਤਰਾਰ ਜਵਾਨੀਆਂ, ਮਦਿਰਾ ਵਿੱਚ ਮਦ ਮਸਤ ਝੂਲਦੇ ਹਾਥੀ, ਦਿੱਬ ਹੀਰੇ ਮਾਣਕਾਂ ਨਾਲ ਭਰੇ ਹੋਏ ਖਜ਼ਾਨੇ, ਬੇਸ਼ ਕੀਮਤੀ ਲਾਲਾਂ ਦੇ ਭਰੇ ਹੋਏ ਭੰਡਾਰ। ਇਹ ਸਾਰੇ ਪਦਾਰਥ ਇਸ ਲੋਕ ਦੇ ਵਿੱਚ ਤਾਂ ਖਿਨ ਮਾਤਰ ਸੁਖ ਅਨੰਦ ਦਾ ਕਾਰਣ ਬਣ ਸਕਦੇ ਹਨ ਪਰ ਇਹਨਾਂ ਦੀ ਸ਼ੋਭਾ ਚਮਕ ਦਮਕ ਦਰਗਾਹ ਵਿੱਚ ਨਹੀਂ ਕੰਮ ਆਉਂਦੀ ਬਲਕਿ ਉਹਨਾਂ ਰੱਬ ਤੋਂ ਬੇਮੁੱਖ ਅਭਿਮਾਨੀ ਰਾਜਿਆਂ ਨੂੰ ਪਛਤਾਉਣਾ ਹੀ ਪੈਂਦਾ ਹੈ।

ਆਸਾ ਘਰੁ ੩ ਮਹਲਾ ੫ ੧ਓ ਸਤਿਗੁਰ ਪ੍ਰਸਾਦਿ॥
"ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥ ੧॥ "
(ਪੰਨਾ ੩੭੯)

ਏਹੋ ਬਚਨ ਸਤਿਗੁਰੂ ਜੀ ਵਾਰ ਜੈਤਸਰੀ ਵਿੱਚ ਕਰਦੇ ਹਨ ਕਿ ਰਾਜ ਭਾਗ, ਸੁੰਦਰ ਰੂਪ, ਜਵਾਨੀ, ਦਿੱਬ ਭੋਗ ਸਮੱਗਰੀ, ਉੱਚ ਕੁਲ, ਧਨ ਦੇ ਭਰੇ ਭੰਡਾਰ ਆਦਿ ਵਸਤੂਆਂ ਨਰਕ ਗਾਮੀ ਅਹੰਕਾਰ ਦਾ ਕਾਰਣ ਤਾਂ ਬਣ ਸਕਦੀਆਂ ਹਨ। ਪਰ ਬਿਨਾਂ ਹਰੀਨਾਮ ਤੋਂ ਇਹ ਮੋਖ ਮਾਰਗ ਵਿੱਚ ਸਹਾਇਕ ਨਹੀਂ ਹੁੰਦੀਆਂ।

ਕਿਉਂਕਿ ਰਾਜ, ਰੂਪ, ਧਨ, ਕੁਲ ਆਦਿ ਨੂੰ ਸਤਿਗਰੂ ਅਹੰਕਾਰ ਦਾ ਅਭਿਮਾਨ ਦਾ ਜਾਂ ਹਉਮੈ ਦਾ ਕਾਰਣ ਦੱਸਦੇ ਹਨ ਅਤੇ ਇਹਨਾਂ ਦੇ ਸੰਗ੍ਰਹਿ ਨੂੰ ਭਾਵ ਇਕੱਠ ਜਾਂ ਇਕੱਠੇ ਕਰਨ ਨੂੰ ਗੁਰੂਦੇਵ ਭਿਅੰਕਰ ਵਿਹੁ ਦੇ ਤੁੱਲ ਫੁਰਮਾਉਂਦੇ ਹਨ ਅਤੇ ਨਾਲ ਹੀ ਇਹ ਦ੍ਰਿੜਾਉਂਦੇ ਹਨ ਕਿ ਇਹ ਮਨੁੱਖ ਵਿੱਚ ਛਲ, ਪਾਪ, ਪਾਖੰਡ, ਦੰਭ, ਧੋਖਾਧੜੀ ਅਤੇ ਚੋਰ ਮੋਰੀਆਂ ਅਰਥਾਤ ਕੁਪੰਥ ਉੱਤਪੰਨ ਕਰਦੇ ਹਨ। ਜਿਸ ਕਰਕੇ ਸਾਹਿਬ ਇਸ ਸਾਰੀ ਸਮੱਗਰੀ ਨੂੰ ਪਤਨ ਦਾ ਕਾਰਣ ਦੱਸਦੇ ਹਨ।

"ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ॥੧"
(ਪੰਨਾ ੭੦੮)

ਏਹੋ ਗੱਲ ਮਹਾਂਭਾਰਤ ਦੇ ਸ਼ਾਂਤੀ ਪਰਵ ਦੇ ਅਧਿਆਇ ੫੭ ਦੇ ਸ਼ਲੋਕ ੨੦ ਤੋਂ ਲੈ ਕੇ ੪੫ ਤੱਕ ਆਉਂਦੀ ਹੈ, ਜਿੱਥੇ ਰਾਜ ਧਰਮ ਦਾ ਉਪਦੇਸ਼ ਯੁਧਿਸ਼ਟਰ ਨੂੰ ਭੀਸ਼ਮ ਪਿਤਾਮਾ ਜੀ ਇਸ ਪ੍ਰਕਾਰ ਕਰਦੇ ਹਨ ਕਿ ਰਾਜੇ ਨੂੰ ਵਿਦਵਾਨ ਬਜ਼ੁਰਗਾਂ ਦੀ ਸੇਵਾ ਤੇ ਸਤਿਸੰਗ ਕਰਨਾ ਚਾਹੀਦਾ ਹੈ। ਉਹ ਆਲਸ ਨੂੰ ਜਿੱਤ ਕੇ ਵਿਸ਼ਿਆਂ ਦੀ ਲੋਲੱਪਤਾ ਦਾ ਪਰਿਤਿਆਗ ਕਰੇ। ਸਤਿਪੁਰਖਾਂ ਦੇ ਦਰਸਾਏ ਮਾਰਗ ਉੱਪਰ ਚੱਲੇ। ਸਦਾ ਸੰਤੋਖੀ ਬਣ ਕੇ ਰਹੇ ਆਪਣਾ ਭੇਖ ਪਹਿਰਾਵਾ ਇਸ ਪ੍ਰਕਾਰ ਦਾ ਬਣਾਏ ਕਿ ਵੇਖਣ ਵਾਲੇ ਨੂੰ ਚੰਗਾ ਲੱਗੇ। ਸਾਧੂਆਂ ਤੋਂ ਕਦੇ ਧਨ ਗ੍ਰਹਿਣ ਨਾ ਕਰੇ ਬਲਕਿ ਉਹਨਾਂ ਨੂੰ ਯਥਾ ਸ਼ਕਤੀ ਧਨ ਦਾਨ ਕਰੇ। ਦੁਸ਼ਟਾਂ ਨੂੰ ਦੰਡ ਦੇਵੇ। ਮਨ ਵੱਸ ਵਿੱਚ ਰੱਖੇ। ਆਪਣੇ ਪਾਸ ਸ਼ੁੱਭ ਸਾਧਨ ਇੱਕੱਠੇ ਕਰੇ ਸਦਾਚਾਰੀ ਰਹੇ। ਜੋ ਰਾਜਾ ਕ੍ਰੋਧ, ਦੁਰਵਿਅਸਨ ਆਦਿ ਤੋਂ ਦੂਰ ਰਹਿੰਦਾ ਹੈ, ਜਿਸਨੇ ਆਪਣੇ ਨੱਕ,, ਕੰਨ ਅੱਖ, ਮੁੱਖ, ਹੱਥ, ਪੈਰ ਆਦਿ ਇੰਦ੍ਰੀਆਂ ਉੱਪਰ ਕਾਬੂ ਰੱਖਿਆ ਹੈ ਉਹ ਰਾਜਾ ਸਤਿਕਾਰ ਯੋਗ ਹੈ। ਜੋ ਰਾਜਾ ਬੁੱਧੀਮਾਨ, ਤਿਆਗੀ ਦੁਸ਼ਮਣ ਦੀ ਕਮਜ਼ੋਰੀ ਸਮਝਣ ਵਿੱਚ ਤੱਤਪਰ, ਸਾਰੇ ਵਰਣਾਂ ਨਾਲ ਨਿਆਂ ਕਰਨ ਵਾਲਾ, ਅਨਿਆਏ ਨੂੰ ਸਮਝਣ ਵਾਲਾ, ਜਲਦੀ ਕੰਮ ਨਿਬੇੜਨ ਵਾਲਾ, ਇੰਦਰੇ ਜਿੱਤ, ਗਰੀਬਾਂ ਅਨਾਥਾਂ ਨੂੰ ਸਹਾਰਾ ਦੇਣ ਵਾਲਾ, ਮਹਾਂਪੁਰਖ, ਕੋਮਲ ਸੁਭਾਅ ਦਾ ਸਵਾਮੀ, ਉੱਦਮੀ, ਕਰਮੱਠ, ਆਪਣੀ ਪ੍ਰਸੰਸਾ ਤੋਂ ਦੂਰ ਰਹਿਣ ਵਾਲਾ, ਅਰੰਭੇ ਹੋਏ ਕਾਰਜਾਂ ਨੂੰ ਸਮੇਂ ਸਿਰ ਸਮਾਪਤ ਕਰਦਾ ਹੈ ਉਹੀ ਰਾਜ ਕਰਨ ਦਾ ਸਹੀ ਹੱਕਦਾਰ ਹੈ। ਜਿਸ ਪ੍ਰਕਾਰ ਗਰਭਵਤੀ ਇਸਤਰੀ ਘਰ ਵਿੱਚ ਸਾਰੇ ਪਦਾਰਥ ਹੁੰਦਿਆਂ ਹੋਇਆਂ ਵੀ ਨਖਿੱਧ ਵਸਤੂਆਂ ਦਾ ਸੇਵਨ ਨਹੀਂ ਕਰਦੀ ਕਿਉਂਕਿ ਉਸਨੂੰ ਆਪਣੀ ਜੀਭ ਦੇ ਸਵਾਦ ਨਾਲੋਂ ਪੇਟ ਵਿੱਚ ਪਲ ਰਹੇ ਬੱਚੇ ਦਾ ਵੱਧ ਖਿਆਲ ਰੱਖਣਾ ਪੈਂਦਾ ਹੈ। ਇਸ ਪ੍ਰਕਾਰ ਰਾਜਾ ਵੀ ਅਨੇਕ ਪ੍ਰਕਾਰ ਦੀ ਭੋਗ ਸਮੱਗਰੀ ਪ੍ਰਾਪਤ ਹੋਣ ਤੇ ਵੀ ਉਤਨਾ ਹੀ ਸੰਸਾਰਿਕ ਸੁੱਖਾਂ ਦਾ ਉਪਯੋਗ ਇਸਤੇਮਾਲ ਕਰੇ ਜਿਸ ਨਾਲ ਉਸਦੀ ਪਰਜਾ ਨੂੰ ਕੋਈ ਕਸ਼ਟ ਨਾ ਪਹੁੰਚੇ। ਇਸ ਪ੍ਰਕਾਰ ਮਨੂ ਸ਼ਾਸਤਰ ਦੇ ਕਰਤਾ ਮਨੂੰ ਨੇ ਰਾਜੇ ਦੇ ਧਰਮ ਦਾ ਜ਼ਿਕਰ ਕਰਦਿਆਂ ਮਨੂ ਸਮ੍ਰਿਤੀ ਦੇ ਸੱਤਵੇਂ ਅਧਿਆਇ ਦੇ ਸ਼ਲੋਕ ੩੪ ਤੋਂ ਲੈ ਕੇ ੪੫ ਤੱਕ ਲਿਖਿਆ ਹੈ ਕਿ ਜੋ ਰਾਜਾ ਨਿਰਸਹਾਇ, ਮੂਰਖ, ਲੋਭੀ, ਸ਼ਾਸਤਰ ਗਿਆਨ ਹੀਣ ਅਤੇ ਭੋਗਾਂ ਵਿੱਚ ਆਸਕਤ ਰਹਿੰਦਾ ਹੈ ਉਹ ਕਦੇ ਵੀ ਨਾ ਇਨਸਾਫ਼ ਕਰ ਸਕਦਾ ਹੈ ਤੇ ਨਾ ਹੀ ਕਿਸੇ ਨੂੰ ਦੰਡ ਦੇ ਸਕਦਾ ਹੈ। ਜੋ ਰਾਜਾ ਧਨ, ਦੇਹ ਦੇ ਆਦਿ ਕਰਕੇ ਪਵਿੱਤਰ, ਸੱਚਾਈ ਪਸੰਦ, ਬੁੱਧੀਮਾਨ, ਲਾਇਕ ਵਜ਼ੀਰਾਂ ਦੀ ਮੰਡਲੀ ਵਿੱਚ ਘਿਰਿਆ ਹੋਇਆ ਅਤੇ ਸ਼ਾਸਤਰ ਵੇਤਾ ਹੋਵੇਗਾ ਉਹ ਹੀ ਕਿਸੇ ਨੂੰ ਸਹੀ ਨਿਆਇ ਪ੍ਰਦਾਨ ਕਰ ਸਕਦਾ ਹੈ। ਰਾਜੇ ਲਈ ਦੋਸ਼ੀਆਂ ਲਈ ਦੰਡ ਵਿਧਾਨ ਕਰਨਾ, ਦੁਸ਼ਟਾਂ, ਦੁਸ਼ਮਣਾਂ ਦਾ ਦਮਨ ਕਰਨਾ, ਸੱਜਣਾਂ ਨਾਲ ਕਪਟ ਰਹਿਤ ਵਰਤਾਰਾ

ਕਰਨਾ। ਬ੍ਰਾਹਮਣਾਂ ਭਾਵ ਵਿਦਵਾਨਾਂ ਉੱਪਰ ਕ੍ਰਿਪਾ ਰੱਖਣਾ, ਸਹੀ ਮੰਨਿਆ ਗਿਆ ਹੈ। ਜੋ ਰਾਜਾ ਪਰਜਾ ਦੀ ਭਲਾਈ ਵਾਸਤੇ ਆਪ ਭਾਵੇਂ ਸਿਲਾ ਚੁਗ ਕੇ ਰੋਟੀ ਖਾਵੇ ਪਰ ਧਰਮ ਦਾ ਤਿਆਗ ਨਾ ਕਰੇ ਉਸਦਾ ਯਸ਼ ਸੰਸਾਰ ਵਿੱਚ ਇਸ ਪ੍ਰਕਾਰ ਫੈਲ ਜਾਂਦਾ ਹੈ ਜਿਵੇਂ ਥੋੜ੍ਹਾ ਜਿਹਾ ਸਰਸੋਂ ਦਾ ਤੇਲ ਸਰੋਵਰ ਦੇ ਪਾਣੀ ਵਿੱਚ ਦੂਰ ਤੱਕ ਫੈਲ ਜਾਂਦਾ ਹੈ।

ਯਾਗਵਲਕ ਜੀ ਆਪਣੀ ਸਮ੍ਰਿਤੀ ਦੇ ਪਹਿਲੇ ਅਧਿਆਏ ਦੇ ਤੇਰਵੇਂ ਪ੍ਰਕਰਣ ਵਿੱਚ ਰਾਜ ਧਰਮ ਬਾਰੇ ਲਿਖਦੇ ਹਨ ਕਿ ਰਾਜਾ ਮਹਾਨ ਤਪੱਸਵੀ, ਉੱਦਮੀ, ਦਾਤਾ, ਕ੍ਰਿਤੱਗ, ਸਤਸੰਗੀ, ਨਿਮਰਤਾਵਾਨ, ਕੁਲੀਨ, ਸਤਿਵਾਦੀ, ਪਵਿੱਤਰ, ਆਲਸ ਰਹਿਤ, ਉੱਚੀ ਸਮਰਨ ਸ਼ਕਤੀ ਦਾ ਮਾਲਕ, ਕੋਮਲ, ਧਾਰਮਿਕ, ਦੁਰਵਿਅਸਨਾਂ ਤੋਂ ਰਹਿਤ, ਬੁੱਧੀਮਾਨ, ਬਹਾਦੁਰ, ਰਾਜ ਰਹੱਸ ਨੂੰ ਗੁਪਤ ਰੱਖਣ ਦੇ ਸਮਰੱਥ, ਰਾਜ ਦੀਆਂ ਕਮਜ਼ੋਰੀਆਂ ਨੂੰ ਸਮਝਣ 'ਚ ਨਿਪੁੰਨ, ਛੁਪਾਉਣ, ਸੁਲਝਾਉਣ ਦੇ ਯੋਗ, ਆਤਮ ਵਿੱਦਿਆ ਦਾ ਸਿਆਣਾ, ਦੰਡ ਨੀਤੀ, ਵਿਉਪਾਰ ਆਦਿ ਨੂੰ ਸਮਝਣ ਵਾਲਾ ਹੋਵੇਗਾ ਉਹੀ ਰਾਜਾ ਰਾਜ ਕਰਨ ਦੇ ਯੋਗ ਅਤੇ ਪਰਜਾ ਨੂੰ ਸੁਖੀ ਰੱਖ ਸਕੇਗਾ। ਨੀਤੀ ਸ਼ਾਸਤਰ ਨੂੰ ਜਾਨਣ ਵਾਲੇ ਮਹਾਂਰਥੀਆਂ ਵਿੱਚੋਂ ਇੱਕ ਸ਼ੁਕਰਾਚਾਰੀਆ ਜੀ ਹੋਏ ਹਨ ਜਿੰਨ੍ਹਾਂ ਨੇ ਲਿਖਿਆ ਹੈ ਕਿ ਰਾਜਾ ਛੋਟੇ ਲੋਕਾਂ ਨਾਲ ਵੀ ਦੁਰਵਿਵਹਾਰ ਨੇ ਕਰੇ। ਜਿਸ ਤਰ੍ਹਾਂ ਇਸ ਕਹਾਣੀ ਵਿੱਚ ਰਾਜੇ ਨੇ ਸੇਠਾਣੀ ਨਾਲ ਮਿਲਕੇ ਦਾਸੀ ਨੂੰ ਦੰਡ ਦਿੱਤਾ। ਜੋ ਕਿ ਅੰਤ ਵਿੱਚ ਉਸਦੇ ਵਿਨਾਸ਼ ਦਾ ਕਾਰਨ ਬਣੀ। ਸ਼ੁੱਕਰ ਨੀਤੀ ਦੇ ਪੰਜਵੇਂ ਅਧਿਆਏ ਦਾ ੪੫ਵਾਂ ਸ਼ਲੋਕ ਪੜ੍ਹਨ ਯੋਗ ਹੈ। ਉੱਥੇ ਲਿਖਿਆ ਹੈ ਕਿ ਜਿਵੇਂ ਦਾਨ, ਸਨਮਾਨ, ਸੱਚਾਈ, ਵੀਰਤਾ ਅਤੇ ਕੋਮਲਤਾ ਨਾਲ ਮਿੱਤਰਾਂ ਦੀ ਗਿਣਤੀ ਵਿੱਚ ਰਾਜਾ ਵਾਧਾ ਕਰਦਾ ਹੈ ਇਸ ਪ੍ਰਕਾਰ ਨੀਵੇਂ ਤੋਂ ਨੀਵੇਂ ਲੋਕਾਂ ਦਾ ਅਪਮਾਨ ਵੀ ਉਸਦੇ ਲਈ ਮਹਾਂਵੈਰ ਦਾ ਕਾਰਨ ਬਣ ਸਕਦਾ ਹੈ। ਅਸੀਂ ਸਾਡੇ ਪਾਠਕਾਂ ਤੋਂ ਇਸ ਗੱਲ ਦੀ ਵੀ ਖ਼ਿਮਾ ਮੰਗਾਗੇ ਕਿ ਉਪਰੋਕਤ ਗ੍ਰੰਥਾਂ ਦੇ ਸ਼ਲੋਕ ਅਸੀਂ ਹੂ- ਬ- ਹੂ ਨਹੀਂ ਦੇ ਸਕਦੇ ਕਿਉਂਕਿ ਉਹਨਾਂ ਦੀ ਭਾਸ਼ਾ ਸੰਸਕ੍ਰਿਤ ਹੈ ਤੇ ਇਹ ਪੁਸਤਕ ਅਸੀਂ ਪੰਜਾਬੀ ਪਾਠਕਾਂ ਲਈ ਲਿਖ ਰਹੇ ਹਾਂ। ਅਧਿਆਇ ਅਤੇ ਸ਼ਲੋਕਾਂ ਦੇ ਨੰਬਰ ਦਿੱਤੇ ਹਨ ਤਾਂ ਕਿ ਖੋਜੀ ਸੱਜਣ ਉਕਤ ਗ੍ਰੰਥਾਂ ਵਿੱਚੋਂ ਆਪ ਵੇਖ ਲੈਣ।

ਔਰਤ ਦੀ ਸਨਾਤਨ ਸਰੂਪ ਅਤੇ ਸਮਰੱਥਾ ਬਾਰੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਪਵਿੱਤਰ ਵਾਕ ਦਰਜ ਹਨ। ਅਧਿਆਤਮ ਵਾਦ ਦੇ ਪਰਮ ਲਕਸ਼ ਪਰਮਾਤਮਾ ਨੂੰ ਪ੍ਰਾਪਤ ਕਰਨ ਵਾਸਤੇ ਜਿਵੇਂ ਗਿਆਨ ਯੋਗ, ਭਗਤੀ, ਉਪਾਸਨਾ, ਸੇਵਾ, ਸੂਰਬੀਰਤਾ, ਸ਼ਹਾਦਤ ਆਦਿ ਕਈ ਪੱਖਾਂ ਨੂੰ ਗੁਰਮਤਿ ਵਿੱਚ ਸਵੀਕਾਰਿਆ, ਸਤਿਕਾਰਿਆ ਅਤੇ ਪ੍ਰਚਾਰਿਆ ਗਿਆ ਹੈ। ਉਹਨਾਂ ਵਿੱਚੋਂ ਪਰਮ ਪਿਤਾ ਪ੍ਰਮੇਸ਼ਵਰ ਨਾਲ ਸੰਬੰਧ ਸਥਾਪਿਤ ਕਰਨ ਵਾਸਤੇ ਵੀ ਕਈ ਇੱਕ ਰੂਪਕਾਂ ਤੇ ਦ੍ਰਿਸ਼ਟਾਂਤਾਂ ਦਾ ਉਪਯੋਗ ਕੀਤਾ ਗਿਆ ਹੈ ਜਿਵੇਂ ਰੱਬ ਜੀ ਨੂੰ ਪਿਤਾ, ਮਾਤਾ, ਸਖਾ, ਮਿੱਤਰ, ਗੁਰੂ, ਵਿਚੋਲਾ, ਸੰਤ, ਸਾਧੂ ਆਦਿ ਕਈ ਰੂਪਾਂ ਵਿੱਚ ਮੰਨਿਆ

ਗਿਆ ਹੈ।ਪਰ ਪਤੀ ਪਤਨੀ, ਸ਼ਹੁ ਸੁਹਾਗਣਿ, ਕੰਤ ਮਹੇਲੀ, ਸਰਸ ਕਾਮਿਨੀ, ਨਾਰ ਭਤਾਰ, ਪ੍ਰਿਯਾ ਪ੍ਰੀਤਮ, ਨਾਰੀ ਪੁਰਖ, ਗੁਣਵੰਤੀ ਗਿਆਨਵੰਤੀ, ਰਾਜਾ ਰਾਣੀ ਆਦਿ ਅਨੇਕ ਇਸਤਰੀ ਪੁਰਖ ਦੇ ਸੰਬੰਧਾਂ ਨੂੰ ਮੰਨ ਕੇ ਪਰਮਪੰਥ ਜਾਂ ਕਲਿਆਣ ਮਾਰਗ ਦਾ ਉਪਦੇਸ਼ ਸਾਹਿਬਾਂ ਨੇ ਕੀਤਾ ਹੈ।ਨਾਰੀ ਜਾਤੀ ਲਈ ਇਸ ਨਾਲੋਂ ਵੱਧ ਮਾਣ ਵਾਲੀ ਹੋਰ ਕਿਹੜੀ ਗੱਲ ਹੋ ਸਕਦੀ ਹੈ ਕਿ ਉਸਦੇ ਕਾਂਤ-ਕਾਂਤਾ ਭਾਵ ਨੂੰ ਜਾਂ ਪਤੀ ਪਤਨੀ ਸੰਬੰਧ ਨੂੰ ਮੰਨ ਕੇ ਜਿਗਿਆਸੂ ਨੂੰ ਇਸਤਰੀ ਅਤੇ ਪਾਰਬ੍ਰਹਮ ਨੂੰ ਪਤੀ ਕਹਿ ਕੇ ਦ੍ਰਿੜਾਇਆ ਹੈ।ਰਾਗ ਮਾਝ ਵਿੱਚ ਪਹਿਲੇ ਪਾਤਸ਼ਾਹ ਦਾ ਇਹ ਸ਼ਬਦ ਖਾਸ ਧਿਆਨ ਦੀ ਮੰਗ ਕਰਦਾ ਹੈ ਕਿ ਉਹਨਾਂ ਇਸਤਰੀਆਂ ਦਾ ਉਹ ਪ੍ਰੇਮ, ਸ਼ਿੰਗਾਰ, ਪਿਆਰ, ਭਗਤੀ ਸ਼ਲਾਘਾਯੋਗ ਹੈ ਜੋ ਪਤੀ ਪਿਆਰ ਵਰਗੇ ਉੱਚੇ ਸੰਬੰਧ ਕਿਵੇਂ ਵੀ ਨਹੀਂ ਤਿਆਗਦੀਆਂ। ਪਤੀ ਰੂਪ ਪ੍ਰਮਾਤਮਾ ਦੇ ਮਹਿਲ ਵਿੱਚ ਭਾਵ ਰੱਬੀ ਮੁਹੱਬਤ ਮੰਡਲਾਂ ਉੱਪਰ ਉਨ੍ਹਾਂ ਨੂੰ ਹੀ ਨਿਵਾਸ ਮਿਲਦਾ ਹੈ। ਉਹੋ ਹੀ ਕਬੂਲੀਆਂ ਜਾਂਦੀਆਂ ਹਨ।ਜੋ ਦਿਨ ਰਾਤ ਅਰਦਾਸ ਵਿੱਚ ਲੱਗੀਆਂ ਹੋਈਆਂ ਹਨ।ਜਿੰਨ੍ਹਾਂ ਨੇ ਸੱਚ ਦਾ ਪੱਲਾ ਫੜ੍ਹਿਆ ਹੈ। ਜੋ ਨਿਮਰਤਾ ਦਾ ਪੁੰਜ ਹਨ। ਉਹ ਸੁਹਾਗਣਾਂ ਹੀ ਹੁਕਮ ਨਾਲ ਬੱਧੀਆਂ ਆਪਣੇ ਇਲਾਹੀ ਖਸਮ ਦੇ ਪਾਸ ਸੋਂਹਦੀਆਂ ਹਨ।ਜੋ ਕਿ ਆਪਣੀਆਂ ਸਖੀਆਂ ਸਹੇਲੀਆਂ ਨੂੰ ਵੀ ਇਹੋ ਸੁਮੱਤ ਦਿੰਦੀਆਂ ਹਨ ਕਿ ਤੁਸੀਂ ਕਿਵੇਂ ਆਪਣੇ ਪਰਮ ਪਿਆਰੇ ਨੂੰ ਸੇਵਾ ਅਰਦਾਸ ਬੇਨਤੀ ਕਰਕੇ ਰਿਝਾਉਣਾ ਹੈ ਅਤੇ ਨਾਲ ਹੀ ਉਹਨਾਂ ਰੂਹਾਨੀ ਅੰਮ੍ਰਿਤ ਬੂੰਦ ਨਾਲ ਰੱਜੀਆਂ ਹੋਈਆਂ ਨੂੰ ਵਡਿਆਂਉਂਦਿਆਂ ਸਲਾਹੁੰਦਿਆਂ ਗੁਰੂ ਬਾਬਾ ਜੀ ਦੂਜੀਆਂ ਆਚਰਣ ਹੀਣ ਭੁੱਲੜਾਂ ਨੂੰ ਧਿਰਕਾਰਦੇ ਵੀ ਹਨ ਅਤੇ ਫਿਟਕਾਰ ਵੀ ਪਾਉਂਦੇ ਹਨ।ਜਿੰਨ੍ਹਾ ਨੇ ਨਾਮ ਰੂਪ ਰੰਗਲੇ ਕੰਤ ਸੱਜਣਾਂ ਨੂੰ ਨਹੀਂ ਅਪਣਾਇਆ।ਦੇਖੋ ਸਤਿਗੁਰਾਂ ਨੇ ਕਿੱਡੀ ਵੱਡੀ ਪਦਵੀ ਬਖ਼ਸ਼ੀ ਹੈ ਬੀਬੀਆਂ ਦੇ ਪਤੀ ਪਿਆਰ ਨੂੰ।

॥ਪਉੜੀ॥ ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ॥
ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ॥
ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥
ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥
ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥
ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ॥
ਬਿਨ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥
ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ॥ ੨੨॥ (ਪੰਨਾ ੧੪੮)

ਪ੍ਰਭੂ ਪ੍ਰੇਮ ਦੇ ਨਵੇਂ ਪਥਕ ਕੱਚੇ ਯਾਤਰੀ ਨੂੰ ਉਪਦੇਸ਼ ਕਰਨ ਦੇ ਬਹਾਨੇ ਹਜ਼ੂਰ ਨੇ ਨਵੀਂ ਵਿਆਹੀ ਬਹੂ ਰਾਣੀ ਨੂੰ ਮਾਧਿਅਮ ਬਣਾ ਕੇ ਉਪਦੇਸ਼ ਕੀਤਾ ਹੈ ਜਿਸਨੂੰ ਪੜ੍ਹਕੇ ਵੱਡੇ ਤੋਂ ਵੱਡੇ ਚਿੰਤਕ ਆਲੋਚਕ ਜਾਂ ਦਾਰਸ਼ਨਿਕ ਦੀ ਬੁੱਧੀ ਵੀ ਚੱਕਰਿਤ ਹੋ ਜਾਂਦੀ ਹੈ।ਮਹਾਰਾਜ ਕਹਿੰਦੇ ਹਨ ਕਿ ਕਮਲੀਏ ਵਹੁਟੀਏ ਕਿਉਂ ਹੰਕਾਰ ਕਰਦੀ ਏਂ ਇਸ ਰੂਪ ਦਾ ਬਜ਼ਾਰ ਕਿਉਂ ਲਾਉਂਦੀ ਹੈਂ? ਗਹੁ ਕਰਕੇ ਵੇਖ

ਤੇਰਾ ਪਤੀ ਤਾਂ ਤੇਰੇ ਘਰ ਵਿੱਚ ਹੀ ਹੈ ਭੋਲੀਏ!ਉਹ ਤੈਥੋਂ ਦੂਰ ਨਹੀਂ ਜਿਸਨੂੰ ਤੂੰ ਇੱਧਰ ਉੱਧਰ ਹੋਰਾਂ ਨਾਵਾਂ, ਥਾਵਾਂ, ਰੰਗਾਂ, ਰੂਪਾਂ ਚੀਜ਼ਾਂ, ਵਸਤਾਂ ਵਿੱਚ ਟਟੋਲਦੀ ਢਡੋਲਦੀ ਫਿਰਦੀ ਹੈਂ।ਉਹ ਪਿਆਰਾ ਤੇਰੇ ਅਤਿ ਨੇੜੇ ਭਾਵ ਅੰਗ ਸੰਗ ਹੈ।ਤੂੰ ਉਸ ਦੇ ਦਰਸ਼ਨਾਂ ਲਈ ਆਪਣੀ ਦ੍ਰਿਸ਼ਟੀ ਨੂੰ ਸ਼ੁੱਧ ਕਰ। ਭਜਨ ਦੇ ਸੁਰਮੇ ਨਾਲ ਨੇਤਰਾਂ ਦਾ ਸ਼ਿੰਗਾਰ ਕਰਕੇ ਤੂੰ ਆਪਣੇ ਸੁਹਾਗ ਨਾਲ ਜੁੜਨ ਦਾ ਸੁਭਾਗ ਪ੍ਰਾਪਤ ਕਰੇਂਗੀ।ਤੂੰ ਸੱਚੀ ਸੁਹਾਗਣ ਤਾਂ ਹੀ ਸਮਝੀ ਜਾਵੇਂਗੀ ਜੇ ਤੂੰ ਆਪਣੇ ਪ੍ਰੀਤਮ ਦੇ ਨਾਲ ਲੱਗ ਕੇ ਇੱਕ ਮਿੱਕ ਹੋ ਕੇ ਉਸ ਵਿੱਚ ਸਮਾ ਜਾਵੇਂ ਅਰਥਾਤ ਅਭੇਦ ਹੋ ਜਾਵੇਂ ਅੰਦਰਲੀ ਖਿੱਚ ਤੋਂ ਬਿਨਾਂ ਬਾਹਰੀ ਉੱਤਮ ਕਰਮ ਕਰਕੇ ਹੀ ਤੇ ਮਾਣ ਮੱਤੀਏ ਮੁਟਿਆਰੇ ! ਤੂੰ ਉਸਨੂੰ ਪਾ ਸਕਦੀ ਹੈਂ।ਸੰਸਾਰੀ ਵਸਤਾਂ ਵਿੱਚ ਖੁੱਭੀ ਹੋਈ ਵਿਖਾਵੇ ਦੇ ਹਾਰ ਸ਼ਿੰਗਾਰ, ਲਬ ਲੋਭ ਅਤੇ ਅਹੰਕਾਰ ਵਿੱਚ ਖੁੱਬੀ ਹੋਈ ਤ੍ਰਿਗੁਣੀ ਮਾਇਆ ਵਿੱਚ ਗ੍ਰਸੀ ਫੋਕੀਆਂ ਗੱਲਾਂ ਬਾਤਾਂ ਕਰਨ ਵਾਲੀ ਕੱਚੀ ਕਾਮਣਿ ਕੰਤ ਸੱਜਣ ਨੂੰ ਨਹੀਂ ਮਿਲ ਸਕਦੀ।ਸਿਆਣੀਆਂ ਸੁਹਾਗਣਾਂ ਤੋਂ ਜਾ ਕੇ ਪੁੱਛ ਕਿ ਉਨ੍ਹਾਂ ਨੇ ਸੁਆਮੀ ਕਿਵੇਂ ਰਿਝਾਏ ਹਨ।ਉਹ ਤੈਨੂੰ ਦੱਸਣਗੀਆਂ ਕਿ ਪ੍ਰੀਤਮ ਦੀ ਰਜ਼ਾ ਵਿੱਚ ਰਹਿਕੇ ਆਪਣੀ ਚਲਾਕੀ, ਜ਼ੋਰਾਵਰੀ, ਹਠ, ਪਾਖੰਡ ਤੇ ਵਾਧੂ ਨਾਜ਼ਾਂ ਨਖ਼ਰਿਆਂ ਨੂੰ ਛੱਡ ਕੇ ਮਾਹੀ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਸਿੱਖ।ਜੇ ਪ੍ਰੇਮ ਦਾ ਪਦਾਰਥ ਪ੍ਰਾਪਤ ਕਰਨਾ ਹੈ ਤਾਂ ਚਿੱਤ ਚਹੇਤੇ ਦੇ ਚਰਨਾਂ ਵਿੱਚ ਜੋੜ ਜਿਵੇਂ ਸ਼ਹੁ ਆਖੇ ਤਿਵੇਂ ਕਰ।ਤੇਰਾ ਤਨ, ਤੇਰਾ ਮਨ, ਹੁਣ ਤੇਰਾ ਨਹੀਂ ਰਿਹਾ ਇਸ ਨੂੰ ਤੂੰ ਝੂਠਿਆਂ ਚੰਦਨਾਂ ਨਾਲ ਮਹਿਕਾਉਣ ਦੀ ਕੋਸ਼ਿਸ਼ ਨਾ ਕਰ।ਸਾਂਈ ਦੇ ਰੰਗ ਵਿੱਚ ਰੰਗ ਕੇ ਪਰਮ ਲਿਬਾਸ ਧਾਰਨ ਕਰ।ਉਹ ਸੁਹਾਗਣਾਂ ਹੀ ਤੈਨੂੰ ਦੱਸਣਗੀਆਂ ਕਿ ਭੋਲੀਏ ਭੈਣੇ ਭਾਣੇ ਵਿੱਚ ਚੱਲਕੇ ਹੀ ਭਰਤਾਰ ਦੀ ਭਗਤੀ ਕੀਤੀ ਜਾ ਸਕਦੀ ਹੈ।ਬਹਿਰੰਗੀ, ਚਤੁਰਾਈਆਂ, ਚੰਚਲਤਾਈਆਂ ਤਿਆਗ ਕੇ, ਆਪਾ ਗੁਆ ਕੇ ਹੀ ਸੁਹਾਗ ਦਾ ਸੁੱਖ ਮਾਣਿਆ ਜਾ ਸਕਦਾ ਹੈ। ਉਸ ਦਿਨ ਤੂੰ ਸਮਝੀਂ ਕਿ ਤੈਨੂੰ ਤੇਰੇ ਪਿਆਰੇ ਨੇ ਨੇਹੁ ਰੱਤੀ ਨਜ਼ਰ ਨਾਲ ਤੱਕ ਲਿਆ।ਵੱਡਿਆਂ ਭਰਾਵਾਂ ਵਾਲੀਏ ਤੇਰਾ ਅਸਲ ਖਜ਼ਾਨਾ ਪੇਕਿਆਂ ਸਹੁਰਿਆਂ ਦੇ ਘਰ ਪਰਿਵਾਰ ਨਹੀਂ। ਤੇਰੀਆਂ ਤਾਂ ਸਿਆਣੀਏ ਕਾਮਣੀਏ ਨੌਂ ਨਿਧਾਂ ਮਾਹੀ ਦੇ ਰੰਗ ਵਿੱਚ ਰੱਤ ਕੇ ਦਿਨ ਰਾਤ ਸਹਿਜ ਪ੍ਰੀਤ ਵਿੱਚ ਮਸਤ ਰਹਿ ਕੇ ਹੀ ਸਫਲ ਹੋਣੀਆਂ ਹਨ।ਅਖੀਰ ਵਿੱਚ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਅਸਲ ਵਿੱਚ ਉਹ ਇਸਤਰੀ ਹੀ ਸੁੰਦਰ ਹੈ, ਰੂਪਵਤੀ, ਸਮਝਦਾਰ, ਚੌਂਹਠ ਕਲਾ ਗਿਆਤਾ ਬਿਚੱਖਣ ਹੈ ਜਿਸ ਉੱਪਰ ਉਸਦਾ ਸੁਹਾਗ ਪ੍ਰਸੰਨ ਹੈ। ਵਾਹ!ਕਮਾਲ!ਕਮਾਲ!! ਹੈ ਮੇਰੇ ਪਾਤਸ਼ਾਹ ਦੀ ਕਲਮ ਦੀ ਕਰਾਮਾਤ ਇਹ ਅਲੌਕਿਕ ਰੂਪਕ, ਅਨੋਖੇ ਦ੍ਰਿਸ਼ਟਾਂਤ ਅਦਭੁਤ ਬਿੰਬ, ਉੱਤਮ ਮੁਹਾਵਰੇ, ਗੁੱਝੇ ਭੇਦਾਂ ਨਾਲ ਭਰੇ ਵਲਵਲੇ, ਸੁਹਜ, ਸੰਯੁਕਤ ਦ੍ਰਿਸ਼ਟਾਂਤ, ਤਸ਼ਬੀਹਾਂ ਅਤੇ ਇਸ਼ਤਿਆਰਿਆਂ ਨੂੰ ਵੇਖ ਕੇ, ਪੜ੍ਹਕੇ,ਵਿਚਾਰ ਕੇ,ਤੇ ਅੰਤਰ ਆਤਮੇ ਸਮਝ ਕੇ ਅਜਿਹਾ ਕੌਣ ਕਵੀ ਹੈ ਜਿਹੜਾ ਇਨ੍ਹਾਂ ਅੱਖਰਾਂ ਦੇ ਪਰਮ ਅਨੰਦ ਵਿੱਚ ਨਾ ਰੰਗਿਆ ਜਾਵੇ? ਸੋ ਇਸ ਪ੍ਰਕਾਰ ਇਹ ਖ਼ਾਸ

ਕਰਕੇ ਸਾਡੀਆਂ ਧੀਆਂ, ਭੈਣਾਂ, ਮਾਵਾਂ ਲਈ ਤਾਂ ਇਹ ਜ਼ਿੰਦਗੀ ਦੀ ਬਹੁਤ ਵੱਡੀ ਸੰਥਿਆ ਹੈ। ਉੱਚੇ ਤੋਂ ਉੱਚੇ ਰੂਹਾਨੀ ਮੰਡਲਾਂ ਦੇ ਹੰਸਾਂ ਲਈ ਵੀ ਇਸਤੋਂ ਉੱਤਮ ਸੁੱਚੇ ਮੋਤੀਆਂ ਦੀ ਚੋਗ ਨਹੀਂ ਮਿਲ ਸਕਦੀ। ਮਿੱਠੇ ਮੇਵੇ ਵਾਂਗੂੰ ਜਿਸ ਨਜ਼ਰੀਏ ਤੋਂ ਵੀ ਇਸ ਉਪਦੇਸ਼ ਨੂੰ ਵੇਖਿਆ ਜਾਵੇ ਇਹ ਕਲਿਆਣਕਾਰੀ ਤੇ ਪਰਮ ਕਲਿਆਣਕਾਰੀ ਹੈ। ਭਾਰਤ ਦੀ ਨਾਰੀ ਲਈ ਇਸ ਤੋਂ ਸੱਚਾ ਤੇ ਸੁੱਚਾ ਉੱਪਦੇਸ਼ ਹੋਰ ਹੋ ਹੀ ਨਹੀਂ ਸਕਦਾ। ਬਾਬੇ ਦੀ ਬਾਣੀ ਦਾ ਅਨੰਦ ਮਾਣਕੇ ਵੇਖੋ। ਸ਼ਬਦ:

ਇਆਨੜੀਏ ਮਾਨੜਾ ਕਾਇ ਕਰੇਹਿ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥ ੧॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥ ੨॥

(ਪੰਨਾ ੭੨੨)

ਏਸੇ ਸੰਬੰਧ ਨੂੰ ਮੁਸਲਮਾਨ ਦਰਵੇਸ਼ ਬਾਬਾ ਫਰੀਦ ਜੀ ਇਉਂ ਵਿਅਕਤ ਕਰਦੇ ਹਨ ਕਿ ਇੱਕ ਨਵੀਂ ਵਿਆਹੀ ਵਹੁਟੀ ਕਿਸੇ ਸੁਘੜ, ਸੁਜਾਨ, ਸੁਹਾਗਣ ਨੂੰ ਪੁੱਛਦੀ ਹੈ ਕਿ ਪਤੀ ਨੂੰ ਵੱਸ ਕਰਨ ਵਾਸਤੇ ਕਿਹੜੇ ਅੱਖਰਾਂ ਦਾ ਉਚਾਰਣ ਕੀਤਾ ਜਾਵੇ। ਜਿਵੇਂ 'ਕਲੀਂ' ਕਾਮ ਬੀਜ ਹੈ ਤੇ 'ਰ' ਅਗਨੀ ਬੀਜ ਹੈ। ਇਸ ਪ੍ਰਕਾਰ ਦੇ ਬੀਜ ਮੰਤਰਾਤਮਕ ਅੱਖਰਾਂ ਦਾ ਉਚਾਰਣ ਕਰਕੇ ਪੁਰਾਤਨ ਕਾਲ ਵਿੱਚ ਬੀਬੀਆਂ ਪਤੀਆਂ ਨੂੰ ਆਗਿਆਕਾਰੀ ਬਣਾਉਣ ਦੇ ਉਪਰਾਲੇ ਕਰਿਆ ਕਰਦੀਆਂ ਸਨ। ਸੋ ਇੱਥੋਂ ਮੁਗਧਾ ਨਾਇਕਾ ਪਰੌੜਾ ਨੂੰ ਪਤੀ ਵੱਸ ਕਰਨ ਦੇ ਅੱਖਰ ਪੁੱਛਦੀ ਹੈ। ਅੱਗੇ ਮਿੱਠਤ ਪਿਆਰ ਨਿਮਰਤਾ, ਖਾਣ ਪਕਾਉਣ, ਸਜਣ ਸਜਾਉਣ, ਹੱਸਣ ਹਸਾਉਣ ਅਤੇ ਨਾਟਕ ਦੇ ਗੁਣ ਪੁੱਛਦੀ ਹੈ। ਨਾਲ ਹੀ ਰਤਨ ਜਵਾਹਰ ਅਤੇ ਮਣੀ ਮਾਣਿਕ ਧਾਰਨ ਕਰਨ ਦੀ ਵਿਧੀ ਵਿਚਾਰ ਕਰਦਿਆਂ ਅੰਤ ਵਿੱਚ ਵਸ਼ੀਕਰਨ ਦੇ ਕੀਲਕ ਮੰਤਰਾਂ ਦਾ ਸਰੂਪ ਜਾਨਣਾ ਚਾਹੁੰਦੀ ਹੈ। ਪਰ ਬਾਬਾ ਜੀ ਨੇ ਇਸ ਪਾਖੰਡ ਦੇ ਚੰਗੀ ਤਰ੍ਹਾਂ ਬਖੀਏ ਉਧੇੜਦਿਆਂ ਉਪਦੇਸ਼ ਕੀਤਾ ਹੈ ਕਿ ਇਸ ਝੂਠੇ ਪ੍ਰਪੰਚ ਨਾਲ ਛਲ ਕਪਟ ਤੇ ਠੱਗੀਆਂ ਦੀ ਚਾਲ ਨਾਲ ਸਾਂਈਂ ਨੂੰ ਆਪਣੇ ਵੱਲ ਨਹੀਂ ਖਿੱਚਿਆ ਜਾ ਸਕਦਾ ਬਲਕਿ ਨਿਮਰਤਾ ਦੇ ਅੱਖਰ ਬੋਲਕੇ, ਖਿਮਾ, ਦਯਾ, ਸਤਿ, ਸੰਤੋਖ, ਸੇਵਾ, ਸਿਮਰਨ ਦੇ ਗੁਣ ਧਾਰਨ ਕਰਕੇ, ਮਿੱਠੇ ਯਥਾਰਥ ਅਤੇ ਸ਼ਹਿਦ ਭਿੱਜੇ ਦਿਲ ਟੁੰਬਵੇਂ ਬੋਲ ਬੋਲਣਾ ਹੀ ਉੱਤਮ ਮਣੀਆਂ, ਰਤਨ, ਸਟੋਨ ਅਤੇ ਵਸ਼ੀਕਾਰ ਦੇ ਮੰਤਰ ਹਨ। ਭਾਵ ਭੁੱਲੀਆਂ ਭਟਕੀਆਂ ਸੁਆਣੀਆਂ ਨੂੰ ਉਪਦੇਸ਼ ਦੇਣ ਦੀ ਪਰੰਪਰਾ ਆਦਿ

ਕਾਲ ਤੋਂ ਹੀ ਰਹੀ ਹੈ ਅਤੇ ਇਸੇ ਕਾਂਤ ਕਾਂਤਾ ਭਾਵ ਦੇ ਰੂਪਕ ਨੂੰ ਪ੍ਰਭੂ ਪ੍ਰਾਪਤੀ ਦੇ ਮਾਰਗ ਦਾ ਸਹਾਇਕ ਵੀ ਦ੍ਰਿੜਾਇਆ ਹੈ। ਫਰੀਦ ਜੀ ਦੇ ਸ਼ਬਦ ਇਹ ਹਨ:-

"ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥ ੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥"

(ਪੰਨਾ ੧੩੮੪)

ਇਸ ਤੋਂ ਬਿਨਾਂ ਫੋਕਟ ਵਿਧੀਆਂ ਅਪਨਾਉਣ ਵਾਲੀਆਂ ਬੀਬੀਆਂ ਨੂੰ ਵੀ ਭਗਤ ਕਬੀਰ ਜੀ ਨੇ ਤਾੜਨਾ ਕਰਦਿਆਂ ਆਖਿਆ ਹੈ ਕਿ ਜੋ ਇਸਤਰੀ ਉੱਚਾ ਆਚਰਣ ਨਹੀਂ ਰੱਖ ਸਕਦੀ, ਮਨ ਇੰਦ੍ਰੀਆਂ ਉੱਪਰ ਕਾਬੂ ਨਹੀਂ ਪਾਉਂਦੀ, ਕੂੜੀਆਂ ਤੇ ਕੋਝੀਆਂ ਵਾਸਨਾਵਾਂ ਦਾ ਤਿਆਗ ਨਹੀਂ ਕਰਦੀ, ਉਸਨੂੰ ਫੋਕੇ ਵਰਤ ਉਪਵਾਸਾਂ ਵਿੱਚੋਂ ਵੀ ਕੁਝ ਨਹੀਂ ਲੱਭਣਾ। ਭਗਤ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਦੇ ਪਾਖੰਡ ਜਾਲ ਨਾਲ ਨਾ ਤੁਹਾਡੀ ਗਿਣਤੀ ਸੁਹਾਗਣਾਂ ਵਿੱਚ ਹੋਣੀ ਹੈ ਤੇ ਨਾ ਹੀ ਰੰਡੀਆਂ ਵਿੱਚ। ਵੇਖੋ:

"ਛੋਡਹਿ ਅੰਨੁ ਕਰਹਿ ਪਾਖੰਡ॥
ਨਾ ਸੋਹਾਗਨਿ ਨਾ ਓਹਿ ਰੰਡ॥

(ਪੰਨਾ ੮੭੩)

ਇਸ ਪ੍ਰਕਾਰ ਦੀਆਂ ਨਾਰਾਂ ਨੂੰ ਤੀਸਰੇ ਪਾਤਸ਼ਾਹ ਨੇ 'ਮਨਮੁੱਖਾਂ' ਦੇ ਘੇਰੇ ਵਿੱਚ ਰੱਖਿਆ ਹੈ ਕਿ ਸਤਿਗੁਰ ਤੋਂ ਬੇਮੁੱਖ ਹੋਣ ਵਾਲੇ ਸਿੱਖ ਦੀ ਪੁਜੀਸ਼ਨ ਉਹੀ ਹੁੰਦੀ ਹੈ ਜੋ ਭੈੜੇ ਚਾਲ ਚਲਨ ਵਾਲੀ ਬਦਨਾਮ, ਬਦਮਾਸ਼,ਪਤੀ ਦੀ ਛੱਡੀ ਹੋਈ ਦੁਰਾਚਾਰਨ ਇਸਤਰੀ ਦੀ ਹੁੰਦੀ ਹੈ। ਜੋ ਪਰ ਪੁਰਖਾਂ ਨਾਲ ਰੰਗ ਰਲੀਆਂ ਮਨਉਣ ਵਾਸਤੇ ਘਰ ਘਰ ਧੱਕੇ ਖਾਂਦੀ ਫਿਰਦੀ ਹੈ। ਅਰਥਾਤ ਪਤੀ ਤੋਂ ਬੇਮੁੱਖ ਔਰਤ ਤੇ ਗੁਰੂ ਤੋਂ ਬੇਮੁੱਖ ਸਿੱਖ ਇੱਕੋ ਜਿਹੇ ਹੀ ਫਿਟਲਾਹਣਤ ਦੇ ਹੱਕਦਾਰ ਹਨ।

ਮਃ ੩॥ ਜੋ ਸਤਿਗੁਰ ਤੇ ਮੂਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ॥੨॥
॥ਪਉੜੀ॥
ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ॥
ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ॥
ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ॥
ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ॥
ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ॥

(ਪੰਨਾ ੬੪੫)

ਮਨੂੰ ਸ਼ਾਸਤਰ ਦੇ ਕਰਤਾ ਮਨੂ ਨੇ ਆਪਣੀ ਜਗਤ ਪ੍ਰਸਿੱਧ ਪੁਸਤਕ ਮਨੂੰ ਸਮਿਰਤੀ ਦੇ ਅਧਿਆਏ ਪੰਜ ਦੇ ਸ਼ਲੋਕ ੧੬੩ ਤੋਂ ਲੈ ਕੇ ੬੬ ਤੱਕ ਇਉਂ ਲਿਖਿਆ ਹੈ ਕਿ ਜੇ ਇਸਤਰੀ ਆਪਣੇ ਪਤੀ ਨੂੰ ਕੁਲਹੀਣਤਾ, ਧਨ ਹੀਣਤਾ ਜਾਂ ਬਦਸੂਰਤੀ ਦੇ ਕਾਰਨ ਛੱਡ ਕੇ ਉੱਤਮ ਕੁਲ ਦੇ ਧਨੀ ਜਾਂ ਸੁੰਦਰ ਪੁਰਖ ਨੂੰ ਚਾਹੁੰਦੀ

ਤਾਂ ਉਹ ਨਿੰਦਾ ਦੇ ਯੋਗ ਹੈ ਤੇ ਲੋਕ ਉਸਨੂੰ ਪਰ ਪੁਰਖ ਗਾਮਨੀ ਕਹਿੰਦੇ ਹਨ (੧੬੩)।ਆਪਣੇ ਪਤੀ ਦਾ ਤਿਆਗ ਕਰਕੇ ਪਰ ਪੁਰਸ਼ ਦੇ ਨਾਲ ਰਮਣ ਕਰਨ ਵਾਲੀ ਨੀਚ ਕਰਮਾ ਨਾਰੀ ਅਨੇਕ ਪ੍ਰਕਾਰ ਦੇ ਰੋਗ ਅਤੇ ਦੁੱਖਾਂ ਤੋਂ ਪੀੜਤ ਹੁੰਦੀ ਹੋਈ ਨਰਕ ਭੋਗਣ ਤੋਂ ਬਾਅਦ ਗਿੱਦੜੀ ਦੀ ਜੂਨੀ ਵਿੱਚ ਪੈਂਦੀ ਹੈ (੧੬੪)।ਜੋ ਇਸਤਰੀ ਮਨ ਬਾਣੀ ਅਤੇ ਦੇਹ ਕਰਕੇ ਆਪਣੇ ਪਤੀ ਦੇ ਅਨੁਕੂਲ ਰਹਿੰਦੀ ਹੈ ਉਸਦਾ ਸੰਸਾਰ ਵਿੱਚ ਪਤੀਵਰਤਾ ਦੇ ਨਾਂ ਨਾਲ ਜਸ ਹੁੰਦਾ ਹੈ (੧੬੫)।ਇਸ ਪ੍ਰਕਾਰ ਮਨ ਬਾਣੀ ਤੇ ਤਨ ਕਰਕੇ ਆਪਣੇ ਸਰੀਰ ਨੂੰ ਵੱਸ ਵਿੱਚ ਰੱਖਣ ਵਾਲੀ ਨਾਰੀ, ਨਾਰੀ ਧਰਮ ਦਾ ਪਾਲਣ ਕਰਦਿਆਂ ਹੋਇਆਂ ਜੋ ਜੀਵਨ ਬਿਤਾਉਂਦੀ ਹੈ ਉਹ ਇਸ ਲੋਕ ਵਿੱਚ ਪਰਮ ਕੀਰਤੀ ਪ੍ਰਾਪਤ ਕਰਦੀ ਹੈ ਅਤੇ ਮਰਨ ਉੱਪਰੰਤ ਉਹ ਪਤੀ ਲੋਕ ਨਾਮ ਦੇ ਉੱਤਮ ਅਸਥਾਨ ਨੂੰ ਪ੍ਰਾਪਤ ਕਰਦੀ ਹੈ।

ਸ੍ਰੀ ਮਦ ਭਾਗਵਤ ਗੀਤਾ ਦੇ ਪਹਿਲੇ ਅਧਿਆਇ ਦੇ ਸ਼ਲੋਕ ੪੧-੪੨ ਵਿੱਚ ਅਰਜੁਨ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੂੰ ਕਹਿੰਦਾ ਹੈ ਕਿ ਪਾਪ ਦੇ ਵੱਧ ਜਾਣ ਨਾਲ ਕੁਲ ਇਸਤਰੀਆਂ ਅਤਿਅੰਤ ਦੂਸ਼ਿਤ ਹੋ ਜਾਂਦੀਆਂ ਹਨ ਤੇ ਔਰਤ ਦੇ ਆਚਰਣ ਭ੍ਰਸ਼ਟ ਹੋਣ ਨਾਲ ਵਰਣ ਸੰਕਰ (ਹਰਾਮੀ ਬੱਚਾ) ਉਤਪੰਨ ਹੁੰਦਾ ਹੈ ਤੇ ਉਹ ਵਰਣ ਸੰਕਰ ਸੰਤਾਨਾਂ ਆਪਣੇ ਕੁਲਪੁਰਖਾਂ,ਕੁਲ ਅਤੇ ਕੁਲਘਾਤੀਆਂ ਨੂੰ ਨਰਕ ਗਾਮੀ ਹੋਣ ਵਿੱਚ ਹੀ ਸਹਾਇਕ ਹੁੰਦੀਆਂ ਹਨ।ਜਿਸ ਨਾਲ ਮਨੁੱਖ ਦੇ ਸਨਾਤਨ ਕੁਲ ਧਰਮ ਨਸ਼ਟ ਹੋ ਜਾਂਦੇ ਹਨ ਭਾਵ ਸਮਾਜ ਦੀ ਇਮਾਰਤ ਦੀ ਨੀਂਵ ਔਰਤ ਹੈ।ਜਿਸ ਕੁਲ, ਪਰਿਵਾਰ, ਜਾਤੀ, ਕਬੀਲੇ, ਗੋਤ, ਵਰਣ, ਨਗਰ, ਦੇਸ਼ ਦੀਆਂ ਇਸਤਰੀਆਂ ਆਚਰਣ ਭ੍ਰਸ਼ਟ ਹੋ ਜਾਣ ਤਾਂ ਉਨ੍ਹਾਂ ਦੇ ਪਤਨ ਨੂੰ ਕੋਈ ਨਹੀ ਰੋਕ ਸਕਦਾ।ਇਸ ਲਈ ਮੇਰੇ ਸ਼ਹਿਨਸ਼ਾਹ ਦਸ਼ਮੇਸ਼ ਨੇ ਇਸ ਚਰਿੱਤਰ ਰਾਹੀਂ ਇਸਤਰੀ ਪੁਰਖ ਦੇ ਆਚਰਣ ਨੂੰ ਉੱਚਾ ਚੁੱਕਣ ਲਈ ਉਸਦੇ ਪਤਨ ਦੇ ਕਾਰਨਾਂ ਉੱਪਰ ਚਾਨਣਾ ਪਾਇਆ ਹੈ ਕਿ ਜੇ ਇਸ ਕਥਾ ਦਾ ਪਾਤਰ ਰਾਜਾ ਆਪਣੇ ਰਾਜ ਧਰਮ ਨੂੰ ਸਹੀ ਧਾਰਨ ਕਰਕੇ ਚੱਲਦਾ ਅਤੇ ਸ਼ਾਹੂਕਾਰ ਦੀ ਇਸਤਰੀ ਆਪਣੀ ਅਤੇ ਆਪਣੀ ਕੁਲ ਦੀ ਮਰਿਯਾਦਾ ਨੂੰ ਸਮਝ ਕੇ ਤੁਰਦੀ ਤਾਂ ਉਹਨਾਂ ਦਾ ਉਹ ਅਤਿਅੰਤ ਘ੍ਰਿਣਾ ਭਰਿਆ ਡਰਾਵਣਾ ਅੰਤ ਨਹੀਂ ਹੋਣਾ ਸੀ ਤੇ ਉਹਨਾਂ ਦੇ ਨਾਲ ਨਾਲ ਦਾਸੀ ਚਿਤਰਕਲਾ ਨੇ ਵੀ ਆਪਣੇ ਦਾਸ ਧਰਮ ਵਿੱਚ ਰਹਿ ਕੇ ਪਰਮਗਤੀ ਦੀ ਅਧਿਕਾਰੀ ਬਣਨਾ ਸੀ ਪਰ ਕਿਉਂਕਿ ਇਸ ਚਰਿੱਤ੍ਰ ਦੇ ਸਾਰੇ ਹੀ ਪਾਤਰਾਂ ਨੇ ਆਪਣੇ ਆਪਣੇ ਫਰਜ਼ਾਂ ਨੂੰ ਸਹੀ ਸਹੀ ਨਾ ਸਮਝਿਆ ਤੇ ਨਾ ਹੀ ਮੰਨਿਆ ਜਿਸ ਦਾ ਸਿੱਟਾ ਵਿਨਾਸ਼ ਅਤੇ ਮਹਾਂਵਿਨਾਸ਼ ਨਿੱਕਲਿਆ। ਪਰ ਇਹ ਦਸਮ ਬਾਣੀ ਦੇ ਅਖੌਤੀ ਵਿਰੋਧੀ ਪਤਾ ਨਹੀਂ ਇਨ੍ਹਾਂ ਗੁੱਝੀਆਂ ਰਮਜ਼ਾਂ ਨੂੰ ਕਦੋਂ ਜਾਨਣ ਦੇ ਯੋਗ ਹੋਣਗੇ।।ਪਰ ਜਗਾਇਆ ਵੀ ਤਾਂ ਸੁੱਤਿਆਂ ਨੂੰ ਹੀ ਜਾ ਸਕਦਾ ਹੈ। ਜਿਹੜੇ ਵਿਗੜੇ ਲੋਕ ਜਾਣ ਬੁੱਝ ਕੇ ਘੇਸਲ ਮਾਰ ਕੇ ਬਣਾਉਟੀ ਘੁਰਾੜੇ ਮਾਰਦੇ ਹਨ ਉਹਨਾਂ ਨੂੰ ਤਾਂ ਫਿਰ ਗੁਰੂ ਹੀ ਸੁਮੱਤ ਬਖਸ਼ੇ ਅਸੀਂ ਤਾਂ ਕੇਵਲ ਉਹਨਾਂ ਲਈ ਅਰਦਾਸ ਹੀ ਕਰ ਸਕਦੇ ਹਾਂ।

# ਸ਼੍ਰੀ ਦਸਮ ਗ੍ਰੰਥ ਸਾਹਿਬ ਦਾ ਅਧਿਐਨ ਅਖੀਰ ਵਿੱਚ ਕਿਉਂ ?

ਸ਼੍ਰੀ ਦਸਮ ਗ੍ਰੰਥ ਸਾਹਿਬ ਦੇ ਸਿੱਖ ਸੰਪਰਦਾਇ ਦੀਆਂ ਮੰਡਲੀਆਂ ਟਕਸਾਲਾਂ ਜਾਂ ਜੱਥਿਆਂ ਵਿੱਚ ਇਸਦੇ ਅਖੀਰ ਵਿੱਚ ਪੜ੍ਹਨ ਪੜ੍ਹਾਉਣ ਦੀ ਪਰੰਪਰਾ ਨੂੰ ਜਾਨਣ ਤੋਂ ਪਹਿਲਾਂ ਪੁਰਾਤਨ ਵਿਧੀ ਅਨੁਸਾਰ ਗ੍ਰੰਥ ਦੇ ਅਧਿਐਨ ਤੋਂ ਪਹਿਲਾਂ ਜਿਹੜੇ ਚਾਰ ਅਨੁਬੰਧ ਪੜ੍ਹਾਏ ਜਾਂਦੇ ਸੀ। ਉਹਨਾਂ ਨੂੰ ਸਮਝਣਾ ਜ਼ਰੂਰੀ ਹੈ। ਉਹ ਸਨ-ਅਧਿਕਾਰੀ ,ਵਿਸ਼ਯ,ਸੰਬੰਧ ਤੇ ਪ੍ਰਯੋਜਨ।

ਇਸ ਵਿੱਚ ਅਧਿਕਾਰੀ ਤੋਂ ਭਾਵ ਇਹ ਹੁੰਦਾ ਸੀ ਕਿ ਇਸ ਗ੍ਰੰਥ ਨੂੰ ਪੜ੍ਹਨ ਵਾਲੇ ਵਿਦਿਆਰਥੀ ਦੀ ਬੌਧਿਕ ਮਾਨਸਿਕ ਤੇ ਚਰਿੱਤਰਗਤ ਅਵਸਥਾ ਕੀ ਹੋਣੀ ਚਾਹੀਦੀ ਹੈ। ਵਿਸ਼ੇ ਤੋਂ ਭਾਵ ਸੀ ਪੜ੍ਹਾਏ ਜਾਣ ਵਾਲੇ ਗ੍ਰੰਥ ਵਿੱਚ ਵਿੱਦਿਆ ਦੇ ਕਿਹੜੇ ਕਿਹੜੇ ਅੰਗਾਂ ਦਾ ਜ਼ਿਕਰ ਆਵੇਗਾ। ਸੰਬੰਧ ਤੋਂ ਅਰਥ ਨਿੱਕਲਦਾ ਸੀ ਕਿ ਗ੍ਰੰਥ ਦਾ ਤੇ ਗ੍ਰੰਥ ਪੜ੍ਹਨ ਵਾਲੇ ਦਾ ਜਾਂ ਪੜ੍ਹਾਉਣ ਵਾਲੇ ਦਾ ਆਪਸੀ ਕੀ ਰਿਸ਼ਤਾ ਨਾਤਾ ਹੋਵੇਗਾ। ਅੰਤਮ ਤੇ ਚੌਥਾ ਪੱਖ ਸੀ ਪ੍ਰਯੋਜਨ ਦਾ ਕਿ ਇਹ ਗ੍ਰੰਥ ਪੜ੍ਹਕੇ ਵਿਦਿਆਰਥੀ ਨੂੰ ਇਸ ਦੇ ਅਧਿਐਨ ਦਾ ਕੀ ਫਲ ਮਿਲੇਗਾ।ਸੋ ਹੁਣ ਅਸੀਂ ਇਹਨਾਂ ਚਾਰਾਂ ਅਨੁਬੰਧਾਂ ਨੂੰ ਥੋੜ੍ਹਾ ਜਿਹਾ ਵਿਸਥਾਰ ਦਿੰਦੇ ਹਾਂ।

**ਅਧਿਕਾਰੀ:-**

ਇਸਦੇ ਅਧਿਕਾਰੀ ਪਦ ਦਾ ਨਿਰਣਾ ਸ਼੍ਰੀ ਦਸਮ ਗ੍ਰੰਥ ਸਾਹਿਬ ਵਿੱਚੋਂ ਹੀ ਮਿਲ ਜਾਂਦਾ ਹੈ ਕਿ ਜੋ ਸ਼ੁੱਧ ਰੂਪ ਵਿੱਚ ਨਿਖਾਲਸ ਖਾਲਸਾ ਹੈ ,ਭਾਵ ਪੂਰਨ ਪਦ ਪ੍ਰਾਪਤ ਮਰਜੀਵੜਾ ਗੁਰਮੁਖ ਗੁਰਸਿੱਖ ਹੈ ਉਹੀ ਇਸਦਾ ਅਧਿਕਾਰੀ ਹੈ। ਜੋ ਦਿਨ ਰਾਤ ਜਾਗਤ ਜੋਤ ਅਕਾਲ ਪੁਰਖ ਨੂੰ ਜਪਦਾ ਹੈ। ਇੱਕ ਨਿਰੰਕਾਰ ਤੋਂ ਬਿਨਾਂ ਜਿਸਦੇ ਹਿਰਦੇ ਵਿੱਚ ਦੂਜੇ ਕਿਸੇ ਇਸ਼ਟ ਲਈ ਕਿੰਚਤ ਮਾਤਰ ਵੀ ਥਾਂ ਨਹੀਂ। ਜਿਸਨੇ ਆਪਣੇ ਵਿਸ਼ਵਾਸ ਨੂੰ ਪ੍ਰਭੂ ਦੀ ਪੂਰਨ ਪ੍ਰੀਤ ਵਿੱਚ ਸਜਾ ਲਿਆ ਹੈ ਜਾਂ ਸਿਰਜ ਲਿਆ ਹੈ। ਜਿਹੜਾ ਕਿਸੇ ਪ੍ਰਕਾਰ ਦੇ ਵਰਤ ਨੇਮ, ਕਬਰ ਜਾਂ ਮੜ੍ਹੀ ਮਠ ਜਾਂ ਮੰਦਰ ਨੂੰ ਭੁੱਲ ਕੇ ਵੀ ਨਹੀਂ ਮੰਨਦਾ ਭਾਵ ਸੀਸ ਨਹੀਂ ਝੁਕਾਉਂਦਾ। ਜਿਸਦਾ ਅਧਿਆਤਮਵਾਦ ਕੇਵਲ ਤੇ ਕੇਵਲ ਵਾਹਿਗੁਰੂ ਨੂੰ ਜਾਨਣਾ ਪਹਿਚਾਨਣਾ ਹੈ। ਇਸਤੋਂ ਬਿਨਾਂ ਉਹ ਤੀਰਥ, ਤਪ, ਦਯਾ, ਦਾਨ ਜਾਂ ਸੁੱਚ ਸੰਜਮ ਆਦਿ ਸਾਰਿਆਂ ਕਰਮਾਂ ਦਾ ਫਲ ਵਾਹਿਗੁਰੂ ਦੇ ਚਰਨਾਂ ਦੀ ਪ੍ਰੀਤ ਨੂੰ ਹੀ ਜਾਣਦਾ ਹੈ। ਜੋ ਇੱਕ ਅਕਾਲ ਦਾ ਉਪਾਸਕ ਹੈ। ਇਸ ਪ੍ਰਕਾਰ ਘਟ ਘਟ ਵਿੱਚੋਂ ਭਾਵ ਜੜ੍ਹ ਚੇਤਨ, ਬਣ

ਤ੍ਰਿਣ, ਆਦਿ ਸ੍ਰਿਸ਼ਟੀ ਦੇ ਸਾਰੇ ਪਸਾਰਿਆਂ ਵਿੱਚ ਇੱਕ ਪ੍ਰਮਾਤਮਾ ਦੀ ਜੋਤ ਨੂੰ ਹੀ ਤੱਕਦਾ ਥੱਕਦਾ ਨਹੀਂ। ਉਹ ਸਾਬਤ ਸੂਰਤ, ਸਨੱਧ ਬੱਧ ਸਿੰਘ ਹੀ ਨਿਖਾਲਸ ਖਾਲਸਾ ਹੈ। ਓਹੀ ਇਸਦੇ ਪੜ੍ਹਨ ਦਾ ਪਰਮ ਅਧਿਕਾਰੀ ਹੈ। ਇਸਤੋਂ ਅੱਗੇ ਉਸਦੀ ਪਰਿਭਾਸ਼ਾ ਨੂੰ ਹੋਰ ਨਿਖਾਰਿਦਆਂ ਦਸ਼ਮੇਸ਼ ਨੇ ਹੋਰਾਂ ਮੱਤਾਂ ਦੇ ਮੁਕਾਬਲੇ ਖਾਲਸਾ ਧਰਮ ਨੂੰ ਜੋ ਜੁਗਤ ਦ੍ਰਿੜ੍ਹਾਈ ਹੈ, ਉਸਦਾ ਵਰਨਣ ਉਹਨਾਂ ਨੇ ਰਾਗ ਰਾਮਕਲੀ ਦੇ ਇੱਕ ਸ਼ਬਦ ਵਿੱਚ ਕੀਤਾ ਹੈ ਕਿ ਮੇਰਾ ਸੰਨਿਆਸੀ ਜੰਗਲ ਅਤੇ ਘਰ ਨੂੰ ਇੱਕ ਸਮਾਨ ਹੀ ਸਮਝੇਗਾ। ਉਸਦੀ ਉਦਾਸੀ ਵਿਖਾਵੇ ਦੀ ਨਹੀਂ ਸਗੋਂ ਹਿਰਦੇ ਵਿੱਚੋਂ ਜਗਤ ਜਾਲ ਜਾਂ ਜੰਜਾਲ ਦੇ ਪ੍ਰਤੀ ਉਪਰਾਮਤਾ ਝਲਕੇਗੀ। ਉਹ ਜਤ ਦੀਆਂ ਜਟਾਂ ਤੇ ਸਹਿਜ ਯੋਗ ਦਾ ਇਸ਼ਨਾਨ ਕਰੇਗਾ। ਉਹ ਖਾਲਸਾ ਧਰਮ ਦੇ ਉੱਚੇ ਸੁੱਚੇ ਨਿਯਮਾਂ ਦੀ ਪਾਲਣਾ ਨੂੰ ਨਹੁੰ ਵਧਾਉਣੇ ਸਮਝੇਗਾ। ਉਹ ਕਿਸੇ ਦੰਭੀ ,ਪਾਖੰਡੀ, ਦੇਹਧਾਰੀ ਨੂੰ ਛੱਡਕੇ ਗਿਆਨ ਨੂੰ ਹੀ ਆਪਣਾ ਗੁਰੂ ਮੰਨੇਗਾ।ਉਹ ਵੱਡੇ ਵੱਡੇ ਸਵਰਨ ਸਿੰਘਾਸਨ ਸਜਾਕੇ ਲੁਕਾਈ ਨੂੰ ਉਪਦੇਸ਼ ਕਰਨ ਦੀ ਬਜਾਇ ਆਪਣੇ ਆਪ ਨੂੰ ਹੀ ਉੱਚ ਉਪਦੇਸ਼ ਕਰੇਗਾ। ਉਸਦੀ ਵਿਭੂਤ ਜਾਂ ਤਨ ਉੱਪਰ ਭਸਮ ਰਮਾਉਣਾ ਨਾਮ ਸਿਮਰਨ ਹੋਵੇਗਾ।ਉਹ ਘੱਟ ਖਾਣਾ ,ਥੋੜ੍ਹਾ ਸੌਣਾ ,ਦਯਾ ਤੇ ਖਿਮਾ ਆਦਿ ਨੂੰ ਤਨ ਦੇ ਸ਼ਿੰਗਾਰ ਸਮਝੇਗਾ। ਭਾਵ ਉਸਦੀ ਸਜਾਵਟ ਸੇਹਲੀਆਂ, ਟੋਪੀਆਂ ਜਾਂ ਹੀਰੇ ਮਣੀਆਂ ਅਥਵਾ ਤਿਲਕ ਨਾਲ ਨਹੀਂ ਹੋਣਗੇ। ਉਹ ਉੱਚ ਆਚਰਨ, ਸੰਤੋਖ ਨੂੰ ਧਾਰਨ ਕਰਕੇ ਸੰਸਾਰ ਦੇ ਕਲ੍ਹਾ ਕਲੇਸ਼ ਜਾਂ ਕਾਰ ਕੋਠੀ ਬੰਗਲੇ ਆਦਿ ਤ੍ਰਿਗੁਣੀ ਮਾਇਆ' ਤੋਂ ਅਤੀਤ ਰਹੇਗਾ।ਉਸਦਾ ਹਠ ਅੰਨ ਤਿਆਗਣਾ ,ਸਰਦੀ ਗਰਮੀ ਸਹਿਣ ਕਰਨਾ ਨਹੀਂ ਹੋਵੇਗਾ ਸਗੋਂ ਉਹ ਕਾਮ ,ਕ੍ਰੋਧ ,ਲੋਭ ,ਮੋਹ ਅਤੇ ਹਉਮੈ ਆਦਿਕਾਂ ਨੂੰ ਤਿਆਗੇਗਾ। ਹਠ ਤੋਂ ਭਾਵ ਹੈ ਮਨਮੁੱਖ ਹੋਣਾ। "ਮੈ ਨ ਮਾਨੂੰ" ਦੀ ਰਟ ਲਾਉਣਾ ਜਾਂ ਅਪਣੇ ਆਪ ਨੂੰ ਬਿਨਾਂ ਕਿਸੇ ਗਿਆਨ ਪ੍ਰਾਪਤੀ ਤੋਂ ਹੀ ਵੇਦਵਿਆਸ ਦਾ ਵੱਡਾ ਗੁਰਭਾਈ ਸਮਝ ਬੈਠਣਾ ਅਤੇ ਇਸ ਅਤੀ ਉੱਤਮ ਸਿੱਖਿਆਦਾਈ ਸ਼ਬਦ ਦੇ ਅਖੀਰ ਵਿੱਚ ਉਹ ਕਹਿੰਦੇ ਹਨ ਕਿ ਉਪਰੋਕਤ ਗੁਣਾਂ ਨੂੰ ਧਾਰਨ ਕਰਨ ਵਾਲਾ ਹੀ ਆਤਮ ਤੱਤ ਜਾਂ ਬ੍ਰਹਮ ਦਰਸ਼ੀ ਹੋਣ ਦਾ ਪਦ ਪ੍ਰਾਪਤ ਕਰੇਗਾ ਤੇ ਓਸੇ ਨੂੰ ਹੀ ਪਰਮ ਪੁਰਖ ਅਕਾਲ ਪੁਰਖ ਦਾ ਸਾਖਿਆਤਕਾਰ ਹੋਵੇਗਾ।

ਰਾਗ ਰਾਮਕਲੀ ਪਾਤਸਾਹੀ ੧੦

"ਰੇ ਮਨ ਐਸੋ ਕਰਿ ਸੰਨਿਆਸਾ।
ਬਨ ਸੇ ਸਦਨ ਸਬੈ ਕਰ ਸਮਝਹੁ ਮਨਹੀ ਮਾਹਿ ਉਦਾਸਾ।੧।ਰਹਾਉ।
ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖੁਨ ਬਢਾਉ।
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਉ।੧।
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਰਬਾਹਿਬੋ ਹਵੈਬੋ ਤ੍ਰਿਗੁਣ ਅਤੀਤ।੨।
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ।੩।੧।

ਸੋ ਇਹੋ ਜਿਹੇ ਸ਼ੁਭ ਗੁਣ ਪ੍ਰਾਪਤ ਗੁਰਸਿੱਖ ਹੀ ਸ੍ਰੀ ਦਸਮ ਗ੍ਰੰਥ ਸਾਹਿਬ ਵਰਗੇ ਗਿਆਨ ਦੇ ਅਗਾਧ ਬੋਧ ਸਾਗਰ ਵਿੱਚ ਤਾਰੀਆਂ ਲਾਉਣ ਦੇ ਕਾਬਿਲ ਹੋਵੇਗਾ। ਤੇ ਓਹੀ ਇਸਦਾ ਉੱਤਮ ਅਧਿਕਾਰੀ ਹੈ। ਇਸਤੋਂ ਬਿਨਾਂ ਮੈਂ ਆਪਣੇ ਪਿਛਲੇ ਲੇਖ "ਵਿਦਿਆਰਥੀ ਤੋਂ ਵਿਦਵਾਨ ਤੱਕ ਦੀ ਯਾਤਰਾ" ਵਿੱਚ ਜਿਹੜੇ ਜੱਥਾ ਭਿੰਡਰਾਂ ਵਾਲਿਆਂ ਦੇ ਵਿਦਿਆਰਥੀਆਂ ਦੇ ਲਕਸ਼ਣਾਂ ਦਾ ਜ਼ਿਕਰ ਕੀਤਾ ਹੈ ਉਹ ਸਾਰੇ ਵੀ ਸਮਝ ਲੈਣੇ ਚਾਹੀਦੇ ਹਨ। ਇਸਤੋਂ ਬਿਨਾਂ ਜਿਹੜੇ ਗ੍ਰੰਥਾਂ ਦੇ ਅਧਿਐਨ ਦਾ ਜ਼ਿਕਰ ਪਿਛਲੇ ਲੇਖ ਵਿੱਚ ਹੋਇਆ ਹੈ, ਉਹਨਾਂ ਸਾਰਿਆਂ ਦਾ ਗਿਆਨ ਵੀ ਦਸਮ ਬਾਣੀ ਦੇ ਵਿਦਿਆਰਥੀਆਂ ਨੂੰ ਹੋਣਾ ਜ਼ਰੂਰੀ ਹੈ ਕਿਉਂਕਿ ਹਰ ਇੱਕ ਵਿੱਦਿਆ ਵਾਸਤੇ ਇਹ ਜਗਤ ਪ੍ਰਸਿੱਧ ਨਿਯਮ ਹੈ ਕਿ ਹਰ ਇੱਕ ਵਿੱਦਿਆ ਨੂੰ ਗਹਿਰਾਈ ਨਾਲ ਸਮਝਣ ਲਈ ਵਰ੍ਹਿਆਂ ਬੱਧੀ ਅਭਿਆਸ ਕਰਨਾ ਪੈਂਦਾ ਹੈ। ਪਹਿਲੇ ਦਿਨ ਬੁਰਸ਼ ਫੜ੍ਹਕੇ ਕੋਈ ਮੁਸੱਵਰ ਨਹੀਂ ਬਣ ਸਕਦਾ।ਜਿਵੇਂ ਤਰਖਾਣ ਪਹਿਲਾਂ ਤੇਸਾ ਤਿੱਖਾ ਕਰਨਾ ਜਾਂ ਲੱਕੜਾਂ ਰੰਦਣ ਉੱਪਰ ਹੀ ਸਾਲ ਸਾਲ ਲਗਵਾ ਦਿੰਦੇ ਸਨ ਤੇ ਲੁਹਾਰ ਛੇ ਛੇ ਮਹੀਨੇ ਵੱਡੇ ਭਾਰੀ ਹਥੌੜੇ ਚਲਾਉਣ ਦੀ ਸੇਵਾ ਲੈਂਦੇ ਸਨ। ਏਸੇ ਤਰ੍ਹਾਂ ਰਾਜਗੀਰੀ, ਕਿਸਾਨੀ ਆਦਿ ਹੋਰ ਧੰਦੇ ਸਮਝੇ ਜਾ ਸਕਦੇ ਹਨ। ਜਿਵੇਂ ਕਿ ਇੱਕ ਚੰਗਾ ਸਰਜਨ ਬਨਣ ਵਾਸਤੇ ਉਮਰ ਦਾ ਇੱਕ ਵੱਡਾ ਹਿੱਸਾ ਖਰਚ ਹੋ ਜਾਂਦਾ ਹੈ, ਏਸੇ ਪ੍ਰਕਾਰ ਦਸਮ ਬਾਣੀ ਨੂੰ ਸਮਝਣ ਤੋਂ ਪਹਿਲਾ ਕਥਨ ਕੀਤੇ ਸਾਰੇ ਗ੍ਰੰਥਾਂ ਦਾ ਅਧਿਐਨ ਕਰਵਾਇਆ ਜਾਂਦਾ ਸੀ। ਵਿਦਿਆਰਥੀ ਨੂੰ ਨੀਤੀ ਦੇ ਗ੍ਰੰਥ ਸਾਰਕੁਤਾਵਲੀ ਤੋਂ ਸ਼ੁਰੂ ਕਰਕੇ ਅਨੇਕ ਪ੍ਰਕਾਰ ਦੀਆਂ ਵਿੱਦਿਆ ਪ੍ਰਣਾਲੀਆਂ ਵਿੱਚੋਂ ਗੁਜ਼ਰਨਾ ਪੈਂਦਾ ਸੀ। ਉਸਨੂੰ ਹਰ ਪ੍ਰਕਾਰ ਦੇ ਸਾਹਿਤ ਦੀ ਸਮਝ ਆ ਜਾਂਦੀ ਸੀ। ਜਿਵੇਂ ਅੱਜ ਕੱਲ੍ਹ ਤਾਂ ਕੋਈ ਸੇਵਾ ਕਰਨਾ ਹੀ ਨਹੀਂ ਚਾਹੁੰਦਾ ਪਰ ਦਾਸਾਂ ਨੇ ਸਵੇਰ ਦੇ ਤਿੰਨ ਵਜੇ ਉੱਠਕੇ ਪਹਿਲਾਂ ਝਾੜੂ ਲਗਾਉਣੇ ,ਫਿਰ ਗੁਰੂ ਘਰਾਂ ਦੇ ਸਰੋਵਰਾਂ ਵਿੱਚੋਂ ਜਲ ਭਰ ਭਰਕੇ ਸਾਰੀ ਪਰਿਕਰਮਾ ਦੇ ਇਸ਼ਨਾਨ ਕਰਵਾਉਣੇ ,ਬਰਤਨ ਸਾਫ਼ ਕਰਨੇ ,ਲੰਗਰ ਸਜਾਉਣੇ ਤੇ ਵਰਤਾਉਣੇ ,ਸਹਿਜ ਪਾਠ ਕਰਨੇ ਤੇ ਅਖੰਡ ਪਾਠਾਂ ਦੀਆਂ ਡਿਊਟੀਆਂ ਲਾਉਣੀਆਂ ਅਤੇ ਉਸਤੋਂ ਪ੍ਰਾਪਤ ਹੋਈ ਸਾਰੀ ਭੇਟਾ ਪੂਜਾ ਮਹਾਂਪੁਰਖਾਂ ਦੇ ਚਰਨਾਂ ਵਿੱਚ ਲਿਆ ਕੇ ਰੱਖਣੀ। ਡੇਰਿਆਂ ਵਿੱਚ ਸਵੇਰ ਤੋਂ ਹੀ ਸਾਧੂਆਂ ਦੀ ਸੇਵਾ ਤੋਂ ਸ਼ੁਰੂ ਕਰਕੇ ਝਾੜੂ ਬਹਾਰੂ ਕਰਨੇ ,ਲੰਗਰ ਲਈ ਲੱਕੜਾਂ ਪਾੜਨੀਆਂ ,ਪਿੰਡਾਂ ਵਿੱਚੋਂ ਗਜੇ ਕਰਨੇ ,ਜੋ ਕਿ ਦਸ ਵਜੇ ਸੇਵਾ ਸਮਾਪਤ ਹੁੰਦੀ ਸੀ ਉਸਤੋਂ ਉਪਰੰਤ ਫਿਰ ਨਗਰਾਂ ਵਿੱਚ ਜਾਣਾ ਲੋਕਾਂ ਦੇ ਘਰਾਂ ਵਿੱਚ ਸਹਿਜ ਪਾਠ ਕਰਨੇ ,ਦੁਪਹਿਰ ਵੇਲੇ ਫਿਰ ਪ੍ਰਸ਼ਾਦੇ ਦਾ ਗਜਾ ਕਰਨਾ ਅਤੇ ਦੋ ਵਜੇ ਲਿਆ ਕੇ ਫਿਰ ਸਾਧੂਆਂ ਨੂੰ ਵਰਤਾਉਣਾ ਛਕਾਉਣਾ ਤੇ ਉਪਰੰਤ ਭਾਂਡੇ ਮਾਂਜਣੇ। ਫਿਰ ਕਿਤੇ ਜਾਕੇ ਬਾਬੇ ਸੰਥਯਾ ਕਰਵਾਉਂਦੇ ਸਨ। ਸ਼੍ਰੀਮਾਨ ਸੰਤ ਮਹੇਸ਼ ਮੁਨੀ ਜੀ ਬੋਰੇ ਵਾਲਿਆਂ ਦੇ ਗੁਰੂ ਅਸਥਾਨ ਡੇਰਾ ਡੂੰਮ੍ਹ ਜ਼ਿਲ੍ਹਾ ਮਾਨਸਾ ਵਿਖੇ ਉਹਨਾਂ ਦੇ ਗੁਰੂਆਂ ਤੋਂ ਪੜ੍ਹਦਿਆਂ ਦਾਸ ਨੇ ਨਾਲ ਲੱਗਦੇ ਪਿੰਡ ਚੋਟੀਆਂ ,ਆਦਮਪੁਰਾ ,ਆਦਿ ਦੋ- ਦੋ ਜਾਂ ਤਿੰਨ -ਤਿੰਨ ਪਿੰਡਾਂ ਦੇ ਗਜੇ ਵੀ ਕੀਤੇ ਹਨ ਤੇ ਸਹਿਜ ਪਾਠ ਵੀ। ਇਸਦੇ

ਨਾਲ ਉਥੇ ਖੇਤੀ ਵੀ ਹੁੰਦੀ ਸੀ ਜਿਸ ਕਰਕੇ ਗਊਆਂ ਮੱਝਾਂ ਦੀ ਸਾਂਭ ਸੰਭਾਲ ਦੇ ਨਾਲ ਨਾਲ ਗੋਹੇ ਦੇ ਟੋਕਰੇ ਵੀ ਚੱਕਣੇ ਪੈਂਦੇ ਸਨ ਤੇ ਮੁਖੀ ਬਾਬਿਆਂ ਤੋਂ ਇਹ ਪੰਗਤੀਆਂ ਵੀ ਸੁਣਨੀਆਂ ਪੈਂਦੀਆਂ ਸਨ "ਸੌਖੀ ਨਹੀਂ ਫ਼ਕੀਰੀ ਕਰਨੀ ,ਪੰਜੇ ਤੱਤ ਮਾਰੇ ਤੋਂ ਬਿਨਾਂ" ਇਹ ਹੱਡ ਬੀਤੀਆਂ ਹਨ ਜਿਸਦੇ ਗਵਾਹ ਵੀ ਅਜੇ ਜ਼ਿੰਦਾ ਹਨ। ਇਸ ਲਈ ਏਨੀਆਂ ਮਿਹਨਤਾਂ ਅਤੇ ਅਧਿਐਨ ਕਰ ਲੈਣ ਤੋਂ ਬਾਅਦ ਹੀ ਵਿਦਿਆਰਥੀ ਨੂੰ ਸ਼ਬਦ ਦੀ ਅਭਿਧਾ, ਲਕਸ਼ਣਾਂ, ਰੀਤਾਂ ,ਵਿਅੰਜਨਾਂ ਆਦਿ ਦੀ ਜਾਣਕਾਰੀ ਵੀ ਹੋ ਜਾਂਦੀ ਸੀ। ਉਸਨੂੰ ਇੱਕ ਇੱਕ ਸ਼ਬਦ ਦੇ ਕਈ ਕਈ ਅਰਥਾਂ ਦਾ ਬੋਧ ਪ੍ਰਾਪਤ ਹੁੰਦਾ ਸੀ। ਉਹ ਜਾਣ ਜਾਂਦਾ ਸੀ ਕਿ 'ਸਾਰੰਗ' ਦੇ ਕਿੰਨੇ ਅਰਥ ਹਨ। 'ਹਰ' ਸ਼ਬਦ ਕਿੱਥੇ ਕਿੱਥੇ ਵਰਤੀਦਾ ਹੈ। ਤੇ ਉਹ ਭੋਗ, ਭੂੰਚਣਾ, ਭਜਨਾ, ਕੌਤਕ, ਖੇਲ ,ਚਲਿੱਤਰ ਤੇ ਚਰਿੱਤਰ ਤੇ ਮਿੱਥਿਆ, ਬਾਲੂ ਭੀਤ, ਰਾਵਣਾ, ਛਲਣਾ, ਕੰਤ, ਕੰਤ ਮਹੇਲੀ, ਸੇਜ ਸੁੱਖ, ਭੋਗ, ਸੰਭੋਗ, ਜੋਗ,ਸੰਜੋਗ,ਵਿਜੋਗ,ਸੁਜੋਗ,ਰਮਨੀ, ਰਾਵਣ, ਰਾਵਣਾ,ਭੋਗਣਾ, ਭਾਗਣਾ, ਰਸ, ਰਸੀਆ, ਰਸਿਕ, ਭਗ, ਯੋਨੀ, ਲਿੰਗ, ਜਨਮ ਭੂਮੀ, ਆਦਿ ਸ਼ਬਦਾਂ ਦੇ ਵਰਨ ਅਰਥ, ਸਾਹਿਤਿਕ ਭਾਵ, ਸ਼ਿੰਗਾਰੀ ਭਾਵ ਅਤੇ ਅਧਿਆਤਮਿਕ ਗਿਆਨਮਈ ਧੁਨੀਆਂ ਨੂੰ ਜਾਣ ਜਾਂਦਾ ਸੀ। ਉਸਨੂੰ ਅੱਜ ਦੇ ਅਖੌਤੀ ਵਿਦਵਾਨਾਂ ਵਾਂਗੂੰ ਦਸ਼ਮ ਦੇ ਚਰਿੱਤਰ ਪੜ੍ਹਕੇ ਸੁਪਨਦੋਸ਼ ਨਹੀਂ ਹੁੰਦਾ ਸੀ ਤੇ ਨਾ ਹੀ ਕਾਮ ਦੀਆਂ ਤੰਦਾਂ ਖਿੱਚ ਪਾਉਂਦੀਆਂ ਸਨ। ਕਿਉਂਕਿ ਉਹਨਾਂ ਨੇ ਵੈਰਾਗ ਸ਼ੱਤਕ ਵਿੱਚੋਂ ਭੋਗ ਨਿੰਦਿਆ, ਪ੍ਰਬੋਧ ਚੰਦਰ ਨਾਟਕ ਦੇ ਕਾਮ, ਕ੍ਰੋਧ ਦੇ ਦ੍ਰਿਸ਼ ਦੇ ਕਾਰਨਾਮੇ ਪੜ੍ਹੇ ਹੁੰਦੇ ਸੀ। ਉਸਨੇ ਭਾਈ ਗੁਰਦਾਸ ਅਤੇ ਨੰਦ ਲਾਲ ਤੋਂ ਗੁਰੂ ਪਿਆਰ, ਰੱਬੀ ਵਿਰਹਾ ਤੇ ਗੁਰਸਿੱਖੀ ਦੀ ਜਿਉਂਦਿਆਂ ਮਰਨ ਦੀ ਜੁਗਤ ਨੂੰ ਸਮਝਿਆ ਹੁੰਦਾ ਸੀ। ਉਸਦੇ ਅੰਦਰ ਰਾਜੇ ਸ਼ਿਵਨਾਭ ਵਰਗੇ ਰਾਜਿਆਂ ਦੇ ਮਹਿਲਾਂ ਦੇ ਰਾਜਸੁਖ ਤਿਆਗ ਕੇ ਪ੍ਰਭੂ ਪ੍ਰੇਮੀ ਬਣਨਾ, ਲਾਲੋ ਵਰਗਿਆਂ ਦੇ ਕਿਰਤੀ ਜੀਵਨ ,ਸੱਜਣ ਠੱਗਾਂ ਦੇ ਕੁਕਰਮ ਤਿਆਗ ਕੇ ਸੰਤ ਬਣਨ ਦੇ ਉਦਾਹਰਣ ਯਾਦ ਹੁੰਦੇ ਸੀ। ਉਹ ਸਮਝਦਾ ਸੀ ਕਿ ਸਿੰਘਾਂ ਨੇ ਕਿਵੇਂ ਸ਼ੇਰਾਂ ਦੀਆਂ ਕੰਦਰਾਂ ਨੂੰ ਆਪਣੇ ਠਿਕਾਣੇ ਬਣਾਇਆ, ਘੋੜਿਆਂ ਦੀਆਂ ਕਾਠੀਆਂ ਉੱਪਰ ਮਹੀਨਆਂ ਬੱਧੀ ਸਮੇਂ ਗੁਜ਼ਾਰੇ ਤੇ ਉਹ ਵੀਰਾਂਗਨਾ ਉਹਨਾਂ ਦੇ ਨੇਤਰਾਂ ਮੂਹਰੇ ਰਹਿੰਦੀਆਂ ਸਨ ਜਿੰਨ੍ਹਾਂ ਨੇ ਮਾਤਾ ਭਾਗੋ ਵਾਂਗੂੰ ਰਣੱਤਤੇ ਵਿੱਚ ਤੇਗ ਵੀ ਵਾਹੀ ਤੇ ਬੱਚਿਆਂ ਦੇ ਸਿਰਾਂ ਦੇ ਹਾਰ ਵੀ ਗਲਾਂ ਵਿੱਚ ਪੁਆਏ ਤੇ ਸਵਾ ਸਵਾ ਮਣ ਪੀਸਣੇ ਵੀ ਪੀਸੇ। ਉਹਨਾਂ ਨੂੰ ਅੱਜ ਦੇ ਐਸ਼ੋ ਇਸ਼ਰਤ ਵਿੱਚ ਫਸੇ ਨਾਮ ਧਰੀਕ ਸਿੱਖਾਂ ਵਾਂਗੂੰ ਫਿਲਮੀ ਸੁੰਦਰੀਆਂ ਦੇ ਸੁਪਨੇ ਨਹੀਂ ਆਉਂਦੇ ਸੀ। ਉਹਨਾਂ ਦੇ ਨੇਤਰਾਂ ਮੂਹਰੇ ਚਰਖੜੀਆਂ ਤੇ ਚੜ੍ਹਨ ਵਾਲੇ ਅਤੇ ਬਿਨਾਂ ਸੀਸ ਤੋਂ ਲੜਨ ਵਾਲੇ ਸਿੰਘ ਸੂਰਮਿਆਂ ਦੇ ਚਿੱਤਰ ਹੁੰਦੇ ਸਨ। ਉਹਨਾਂ ਦੇ ਉੱਪਰ ਭਗਤ ਕਬੀਰ ਦੀਆਂ ਤਰਕਾਂ, ਗੁਰੂ ਨੌਂਵੇਂ ਪਾਤਸ਼ਾਹ ਦੀਆਂ ਵੈਰਾਗ ਮਈ ਝੋਕਾਂ ਦਾ ਅਸਰ ਹੁੰਦਾ ਸੀ। ਉਹ ਪੰਚਮ ਪਾਤਸ਼ਾਹ ਦੇ ਬਚਨ "ਸਾਵਣ ਸਰਸੀ ਕਾਮਣੀ" ਦੇ ਅਰਥ ਜਾਣਦੇ ਸੀ ਕਿ ਏਥੇ ਸਾਵਣ ਕਿਹੜਾ ਹੈ ,ਰਸ ਕਿਸਨੂੰ ਆਖਿਆ ਹੈ ,ਸਰਸ ਕੌਣ ਹੁੰਦਾ ਹੈ ,ਕਾਮ ਦਾ ਪ੍ਰਤੀਕ ਕੀ ਹੈ ,ਤੇ ਕਾਮਣੀ

ਜਿਗਿਆਸੂ ਦੀ ਕਿਹੜੀ ਮਨੋ ਭੂਮਿਕਾ ਹੈ। ਇਸਦੇ ਨਾਲ ਉਹ "ਸੰਤ ਸਾਜਨ ਭਏ ਸਰਸੇ" ਦਾ ਅਰਥ ਹਰਿਆਣੇ ਦਾ ਸਰਸਾ ਸ਼ਹਿਰ ਨਹੀਂ ਸਮਝਦੇ ਸੀ। ਉਹ ਭਾਈ ਨੰਦ ਲਾਲ ਦੀਆਂ ਗਜ਼ਲਾਂ ਦੀ ਪ੍ਰੀਤ ਰੀਤ ਦਾ ਰਸ ਮਾਣਦੇ ਸਨ।ਜਪ ਤਪ ਅਤੇ ਸਿਮਰਨ ਨਾਲ ਉਹਨਾਂ ਦੇ ਹਿਰਦੇ ਸ਼ੁੱਧ ਹੋ ਜਾਂਦੇ ਸਨ। ਉਹਨਾਂ ਲੋਕਾਂ ਨੇ ਅੰਦਰਲੇ ਅਤੇ ਬਾਹਰਲੇ ਸਾਰੇ ਕਾਮ ਆਦਿ ਚੋਰਾਂ ਨੂੰ ਅਤੇ ਉਹਨਾਂ ਦੀਆਂ ਚਾਲਾਂ ਨੂੰ ਸਮਝਿਆ ਹੁੰਦਾ ਸੀ। ਇਸ ਕਰਕੇ ਹੀ ਉਹਨਾਂ ਨੂੰ ਸਾਰੇ ਕੁਝ ਦੇ ਅੰਤ ਵਿੱਚ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸੰਥਿਆ ਕਰਵਾਈ ਜਾਂਦੀ ਸੀ।

ਇੱਕ ਹੱਡ ਬੀਤੀ ਅਰਜ਼ ਕਰਾਂ ਕਿ ਜਿੱਥੇ ਮੈਂ ਅੱਜ ਕੱਲ੍ਹ ਰਹਿ ਰਿਹਾ ਹਾਂ ਏਸੇ ਪਿੰਡ ਬੱਧਨੀ ਕਲਾਂ ਵਿਖੇ ੧੯੭੪ ਵਿੱਚ ਮੈਂ ਚਾਰ ਸਿੰਘਾਂ ਨੂੰ ਦਸਮ ਗ੍ਰੰਥ ਦੀ ਸੰਥਿਆ ਕਰਵਾਈ ਸੀ।

੧) ਜੱਥੇਦਾਰ ਕਰਤਾਰ ਸਿੰਘ ਜੋ ਇਸ ਪਿੰਡ ਦੇ ਨੰਬਰਦਾਰ ਵੀ ਸਨ। ਉਮਰ -੬੦ ਸਾਲ।

੨) ਗਿਆਨੀ ਕਰਨੈਲ ਸਿੰਘ ਜੱਥਾ ਭਿੰਡਰਾਂ ਦੇ ਵਿਦਿਆਰਥੀ। ਜਿੰਨ੍ਹਾਂ ਨੇ ਪੰਥ ਪ੍ਰਸਿੱਧ ਹਸਤੀ ਬਾਬਾ ਇੰਦਰ ਸਿੰਘ ਜੀ ਜੋ ਕਿ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਛੋਟੇ ਭ੍ਰਾਤਾ ਵੀ ਸਨ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਯਾ ਕੀਤੀ ਸੀ ਤੇ ਰਿਸ਼ਤਿਓਂ ਉਹਨਾਂ ਦੇ ਭਾਣਜੇ ਵੀ ਲੱਗਦੇ ਸਨ। ਇਸ ਵੇਲੇ ਆਪ ਇੱਕ ਚੰਗੇ ਨਾਮਾਵਰ ਟਕਸਾਲ ਦੇ ਕਥਾਵਾਚਕ ਜਾਣੇ ਪਹਿਚਾਣੇ ਜਾਂਦੇ ਹਨ। ਉਸ ਵੇਲੇ ਉਮਰ ੫੦ ਸਾਲ।

੩) ਗਿਆਨੀ ਕਰਤਾਰ ਸਿੰਘ ਜੀ ਪਿੰਡ ਦੌਧਰ ਤੋਂ ਸਾਬਕਾ ਫੌਜ ਦੇ ਗ੍ਰੰਥੀ ਸਿੰਘ ਤੇ ਸੰਗੀਤ ਦੇ ਚੰਗੇ ਜਾਣੂੰ। ਉਮਰ ੫੦ ਤੋਂ ਉੱਪਰ।

੪) ਗਿਆਨੀ ਜਲੌਰ ਸਿੰਘ ਰਾਗੀ ਵਾਸੀ ਬੱਧਨੀ ਕਲਾਂ -ਉਮਰ ੩੫ ਸਾਲ।

ਅਤੇ ਦਾਸ ਦੀ ਉਮਰ ਉਸ ਵੇਲੇ ੨੪ ਸਾਲ ਦੀ ਸੀ। ਔਰ ਉੱਪਰੋਂ ਆਲਮ ਇਹ ਸੀ ਕਿ ਉਹਨਾਂ ਦਿਨਾਂ ਵਿੱਚ ਮੈਂ ਬੀਬੀਆਂ ਨੂੰ ਨਹੀਂ ਮਿਲਦਾ ਸੀ। ਪੂਰਨ ਤਪੱਸਵੀ ਦਾ ਜੀਵਨ। ੨੪ ਘੰਟਿਆਂ ਵਿੱਚ ਇੱਕ ਵਾਰ ਪ੍ਰਸ਼ਾਦਾ ਛਕਣਾ ਉਹ ਵੀ ਸਿਰਫ਼ ਖਿਚੜੀ।

ਉਹਨਾਂ ਦਿਨਾਂ ਵਿੱਚ ਜਦੋਂ ਮੈਂ ਇਹਨਾਂ ਸਿੰਘਾਂ ਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਸੰਥਯਾ ਕਰਵਾ ਰਿਹਾ ਸਾਂ ਤਾਂ ਉਸ ਵੇਲੇ ਸ਼੍ਰੀਮਾਨ ਸੰਤ ਬਾਬਾ ਇੰਦਰ ਸਿੰਘ ਜੀ ਭਿੰਡਰਾਂ ਵਾਲੇ ਵੀ ਬੱਧਨੀ ਕਲਾਂ ਵਿਖੇ ਹੀ ਇੱਕ ਛੋਟੀ ਜਿਹੀ ਕੁਟੀਆ ਵਿੱਚ ਆਪਣੇ ਵਿਰਕਤੀ ਸਾਮਰਾਜ ਦਾ ਅਨੰਦ ਮਾਣ ਰਹੇ ਸਨ ਤੇ ਇੱਕ ਦਿਨ ਅਚਾਨਕ ਉਹਨਾਂ ਨੇ ਪਿੰਡੇ ਦੇ ਨਾਲ ਚੱਲਦੇ ਰਜਬਾਹੇ ਉੱਪਰ ਮੈਨੂੰ ਘੁੰਮਦੇ ਨੂੰ ਵੇਖ ਲਿਆ ਤੇ ਅਗਲੀ ਸਵੇਰ ਜਦ ਉਹਨਾਂ ਪਾਸ ਕੁਟੀਆ ਵਿੱਚ ਗਿਆਨੀ ਕਰਨੈਲ ਸਿੰਘ ਜੀ ਦਰਸ਼ਨ ਮੇਲਿਆਂ ਲਈ ਗਏ ਤਾਂ ਉਹਨਾਂ ਨੇ ਆਖਿਆ ਕਿ ਤੁਸੀਂ ਜਿਹੜੇ ਸੰਤ ਪਾਸੋਂ ਦਸਮ ਗ੍ਰੰਥ ਸਾਹਿਬ ਦੀ ਸੰਥਯਾ ਕਰਦੇ ਹੋ ਉਸਦੀ ਤਾਂ ਉਮਰ ਹੀ ਬਹੁਤ ਛੋਟੀ ਹੈ। ਅਸੀਂ ਉਸਨੂੰ ਸੂਏ ਉਪਰ ਜਾਂਦੇ ਨੂੰ ਵੇਖਿਆ ਹੈ ਤਾਂ ਕਰਨੈਲ

ਸਿੰਘ ਹੁਰਾਂ ਨੇ ਕਿਹਾ ਕਿ ਬਾਬਾ ਜੀ ਉਹ ਸਾਨੂੰ ਸਿਰਫ ਸੰਥਯਾ ਹੀ ਨਹੀਂ ਕਰਵਾਉਂਦੇ ਸਗੋਂ ਦੂਰ ਬੈਠੇ ਪੰਗਤੀਆਂ ਅਤੇ ਸ਼ਬਦਾਂ ਦੀਆਂ ਸਿਹਾਰੀਆਂ ਬਿਹਾਰੀਆਂ ਤੱਕ ਦੱਸਦੇ ਹਨ। ਸੰਤਾਂ ਨੇ ਉਸਦੀ ਇਹ ਗੱਲ ਸੁਣਕੇ ਆਖਿਆ ਕਿ ਚੰਗਾ ਫਿਰ ਅਸੀਂ ਤੈਨੂੰ ਇੱਕ ਸਵੈਯਾ ਲਿਖ ਕੇ ਦਿੰਦੇ ਹਾਂ ਇਸਦੇ ਅਰਥ ਕਰਵਾ ਕੇ ਲਿਆ ਅਤੇ ਗਿਆਨੀ ਕਰਨੈਲ ਸਿੰਘ ਜੀ ਹੁਰਾਂ ਨੇ ਸਾਰੀ ਬੀਤੀ ਵਾਰਤਾ ਮੈਨੂੰ ਆਕੇ ਦੱਸ ਦਿੱਤੀ ਤੇ ਨਾਲ ਹੀ ਉਹ ਸਵੈਯਾ ਫੜਾ ਦਿੱਤਾ। ਮੈਂ ਆਖਿਆ ਸਿੰਘਾ! ਇਸਦੇ ਜੇ ਮੈਂ ਤੈਨੂੰ ਜ਼ੁਬਾਨੀ ਅਰਥ ਸਮਝਾਏ ਫਿਰ ਤਾਂ ਤੇਰੇ ਯਾਦ ਨਹੀਂ ਰਹਿਣੇ। ਮੈਂ ਤੈਨੂੰ ਇਸਦੇ ਅਰਥ ਲਿਖ ਕੇ ਦਿੰਦਾ ਹਾਂ ਤੂੰ ਬਾਬਾ ਜੀ ਨੂੰ ਵਿਖਾ ਦੇਵੀਂ। ਜੇ ਉਹਨਾਂ ਨੇ ਕੋਈ ਊਨਤਾਈ ਦੱਸੀ ਤਾਂ ਉਹ ਤੂੰ ਮੈਨੂੰ ਆਕੇ ਜ਼ਰੂਰ ਦੱਸੀ। ਉਹ ਸਵੈਯਾ ਤੇ ਉਸਦਾ ਅਰਥ ਇਸ ਪ੍ਰਕਾਰ ਹੈ :-

"ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰ ਹਾਰ ਪ੍ਰਭਾ ਹਰਿਨੀ ਹੈ।
ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿਸੀ ਬਰੁਨੀ ਹੈ॥
ਕੇਹਰਿ ਸੋ ਕਰਿਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ॥ "

ਇਹ ਸਵੈਂਯਾ ਜਿੱਥੇ ਕਾਵਿ ਕਲਾ ਦੇ ਪੱਖੋਂ ਅਦਭੁਤ ਰਚਨਾ ਹੈ ਓਥੇਂ ਆਲੋਚਕਾਂ ਦੇ ਕਈ ਇੱਕ ਪ੍ਰਸ਼ਨਾਂ ਦਾ ਉੱਤਰ ਵੀ ਦਿੰਦਾ ਹੈ।ਇਸ ਵਿੱਚ ਘੱਟੋ ਘੱਟ ਪੰਦਰਾਂ ਵਾਰ 'ਹਰਿ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ ਤੇ ਹਰ ਵਾਰੀ ਉਸਦਾ ਅਰਥ ਬਦਲਦਾ ਜਾਂਦਾ ਹੈ।"ਹਰਿ ਸੋ ਮੁਖ ਹੈ" ਭਾਵ 'ਹਰਿ' ਚੰਦਰਮਾ ਵਰਗਾ ਉਸ ਦੇਵੀ ਦਾ ਸੁੰਦਰ ਮੁੱਖ ਹੈ।"ਹਰਿਤੀ ਦੁਖ ਹੈ" ਵੇਖਣ ਵਾਲੇ ਦੇ ਅੰਦਰਲੇ ਅਤੇ ਬਾਹਰਲੇ ਦੁੱਖਾਂ ਦਾ ਨਾਸ਼ ਕਰ ਦਿੰਦੀ ਹੈ।"ਅਲਿਕੈ ਹਰ ਹਾਰ" ਉਸਦੀਆਂ ਜ਼ੁਲਫਾਂ 'ਹਰ' ਸ਼ਿਵਜੀ ਦੇ ਹਾਰ ਸੱਪਾਂ ਦੀ "ਪ੍ਰਭਾ ਹਰਿਨੀ ਹੈ" ਪ੍ਰਭਾ-ਸੁੰਦਰਤਾ ਦਾ ਹਰਨ ਕਰਨ ਵਾਲੀਆਂ ਹਨ।" ਲੋਚਨ ਹੈ ਹਰਿ ਸੇ ਸਰਸੇ" ਉਸਦੇ ਲੋਚਨ ਨੇਤ੍ਰ ਹਰਿ ਕਮਲ ਫੁੱਲਾਂ ਵਰਗੇ ਰਸ ਭਰੇ ਹਨ।"ਹਰਿ ਸੇ ਭਰੁਟੇ" ਉਸਦੇ ਭਰਵੱਟੇ 'ਹਰਿ' ਕਮਾਨ ਵਰਗੇ ਟੇਡੇ ਹਨ।"ਹਰਿਸੀ ਬਰੁਨੀ ਹੈ" 'ਹਰਿ' ਸਿਉਨੇ ਵਰਗੇ ਬਰਨੀ ਰੰਗ ਵਾਲੀ ਹੈ। "ਕੇਹਰਿ ਸੋ ਕਰਿਹਾ"ਕੇਹਰ- ਸ਼ੇਰ, ਸੋ -ਵਰਗਾ, ਕਰਿਹਾ-ਲੱਕ, "ਚਲਬੋ ਹਰਿ ਪੈ" ਚਲਬੋ -ਚੱਲਣਾ,ਹਰਿ ਪੈ ਹਾਥੀ ਵਰਗੀ ਮਸਤ ਚਾਲ, "ਹਰਿ ਕੀ ਹਰਿਨੀ ਤਰਨੀ ਹੈ" 'ਹਰਿ' ਕਾਮਦੇਵ ਦੀ ਪਤਨੀ ਰਤੀ ਦੀ ਸ਼ੋਭਾ ਨੂੰ ਹਰਨ ਕਰਨ ਵਾਲੀ ਨੌਜਵਾਨ ਇਸਤਰੀ ਹੈ।"ਹੈ ਕਰ ਮੈ ਹਰਿ" ਉਸਦੀ ਹੱਥ ਵਿੱਚ 'ਹਰਿ' ਤਲਵਾਰ ਪਕੜੀ ਹੋਈ ਹੈ।"ਪੈ ਹਰਿ ਸੋ" ਪੈ -ਉੱਪਰ, ਹਰਿ-ਸ਼ੇਰ ਅਰਥਾਤ ਸ਼ੇਰ ਉੱਪਰ ਸਵਾਰ ਹੈ।"ਹਰਿ ਰੂਪ ਕੀਏ" 'ਹਰਿ' ਸੂਰਜ ਦਾ ਰੂਪ ਉਸਨੇ ਧਾਰਨ ਕੀਤਾ ਹੋਇਆ ਹੈ।"ਹਰਿ ਕੀ ਧਰਨੀ ਹੈ"। 'ਹਰਿ' ਸ਼ਿਵਜੀ ਦੇ ਧਰਨੀ-ਘਰ ਵਾਲੀ ਪਾਰਵਤੀ ਵਰਗੀ ਮਹਾਨ ਪਤੀਵਰਤਾ ਇਸਤਰੀ ਦੀ ਸ਼ੋਭਾ ਧਾਰਨ ਕਰਨ ਵਾਲੀ ਹੈ।

ਸੋ ਜਦੋਂ ਮਹਾਂਪੁਰਖਾਂ ਨੇ ਇਹ ਅਰਥ ਪੜ੍ਹੇ ਤਾਂ ਬਹੁਤ ਹੀ ਪ੍ਰਸੰਨ ਹੋਏ ਤੇ ਬਚਨ ਕੀਤਾ ਕਿ ਇਹ ਉਹਨਾਂ ਦੇ ਪੂਰਬਲੇ ਜਨਮਾਂ ਦੀ ਕਮਾਈ ਹੈ ਅਤੇ ਬਾਕੀ ਉਹਨਾਂ ਉੱਪਰ ਦਸਮ ਪਾਤਸ਼ਾਹ ਦੀ ਕ੍ਰਿਪਾ ਦੇ ਝਲਕਾਰੇ ਵੀ ਪੈਂਦੇ ਹਨ। ਮੇਰੇ ਵੱਲੋਂ ਸਵਾਮੀ ਜੀ ਨੂੰ ਆਖੀਂ ਕਿ ਹੋਰ ਤਕੜੇ ਹੋ ਕੇ ਇਸ ਬਾਣੀ ਦਾ ਗਹਿਰਾਈ ਨਾਲ

ਅੰਤਰ ਆਤਮੇ ਅਧਿਐਨ ਕਰਨ। ਉਹਨਾਂ ਦੀ ਘਾਲ ਇੱਕ ਦਿਨ ਜ਼ਰੂਰ ਰੰਗ ਲਿਆਵੇਗੀ। ਉਹਨਾਂ ਦੇ ਇਸ ਆਸ਼ੀਰਵਾਦ ਨਾਲ ਮੇਰੇ ਉੱਪਰ ਏਨਾ ਗਹਿਰਾ ਅਸਰ ਹੋਇਆ ਕਿ ਦਾਸ ਦਾ ਰੋਮ ਰੋਮ ਨਸ਼ਿਆ ਗਿਆ। ਇੱਕ ਅਲੌਕਿਕ ਅਨੰਦ ਦਾ ਅਗੰਮੀ ਪ੍ਰਭਾਵ ਪਿਆ ਤੇ ਉਸ ਵੇਲੇ ਤੋਂ ਲੈਕੇ ਅੱਜ ਤੱਕ ਮਹਾਂਪੁਰਖਾਂ ਦੇ ਬਚਨਾਂ ਉੱਪਰ ਫੁੱਲ ਚੜ੍ਹਾਉਂਦਿਆਂ ਮੈਂ ਕੋਈ 30 ਜਾਂ ਇਸਤੋਂ ਵੱਧ ਪਾਠ ਕਲਗੀਧਰ ਦੀ ਬਾਣੀ ਦੇ ਕੀਤੇ ਤੇ ਮੈਨੂੰ ਹਰ ਵਾਰੀ ਕੋਈ ਨਵੇਂ ਅਰਥ ਅਤੇ ਵਿਲੱਖਣ ਸ਼ਬਦ ਧੁਨੀਆਂ ਦਾ ਗਿਆਨ ਹੁੰਦਾ ਹੈ। ਮੇਰਾ ਕਹਿਣ ਤੋਂ ਭਾਵ ਇਹ ਕਿ ਗੁਰੂ ਘਰ ਦੇ ਹਰ ਇੱਕ ਕਥਾਵਾਚਕ ਨੂੰ ਇਸ ਬਾਣੀ ਦਾ ਸਾਲ ਵਿੱਚ ਇੱਕ ਪਾਠ ਤਾਂ ਅਰਥਾਂ ਸਮੇਤ ਜ਼ਰੂਰ ਕਰਨਾ ਚਾਹੀਦਾ ਹੈ। ਹੋ ਸਕੇ ਤਾਂ ਦੋ ਜਾਂ ਇਸਤੋਂ ਵੱਧ ਕਰੇ।

ਸੋ ਇਥੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਸ ਭਰ ਜਵਾਨ ਉਮਰ ਵਿੱਚ ਮੈਨੂੰ ਤਾਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚਲੀਆਂ ਬੀਬੀਆਂ 'ਚੋਂ ਕਿਸੇ ਨੇ ਵੀ ਰਾਤ ਬਰਾਤੇ ਤੰਗ ਨਹੀਂ ਕੀਤਾ। ਨਾ ਕੋਈ ਰਸ ਮੰਜਰੀ ,ਨਾ ਮਦਨਵਤੀ ,ਨਾ ਅਨੁਰਾਗਮਤੀ ਤੇ ਨਾ ਹੀ ਜਗਤ ਜੋਤਿ। ਭਾਵ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੇ ਮੈਨੂੰ ਨਹੀਂ ਡਰਾਇਆ। ਉਹ ਤਾਂ ਕੇਵਲ ਇਹਨਾਂ ਨਿੰਦਕਾਂ ,ਨਾਸਤਿਕਾਂ ਤੇ ਕੁਤਰਕੀਆਂ ਨੂੰ ਹੀ ਡਰਾਉਂਦੀ ਹੈ ਅਤੇ ਸੱਚ ਪੁੱਛੋਂ ਤਾਂ ਇਹ ਉਸ ਮਹਾਨ ਬਾਣੀ ਦੇ ਅਧਿਕਾਰੀ ਵੀ ਨਹੀਂ। ਤੇ ਹੱਥਲੇ ਲੇਖ ਵਿੱਚ ਵਿਚਾਰ ਵੀ ਅਧਿਕਾਰੀ ਉੱਪਰ ਹੀ ਹੋ ਰਹੀ ਹੈ। ਕਿ ਇਹਨਾਂ ਗ੍ਰੰਥਾਂ ਦਾ ਅਧਿਕਾਰੀ ਉਹੀ ਵਿਅਕਤੀ ਹੈ ਜਿਹੜਾ ਪਿੱਛੇ ਆਏ ਸਤਿਗੁਣਾਂ ਦੇ ਨਾਲ ਨਾਲ ਵਿਵੇਕ, ਵੈਰਾਗ, ਮੁਮੁਕਸ਼ਾ ਅਤੇ ਖਟ ਸੰਪੱਤੀ ਸੰਪੰਨ ਹੋਵੇ।

ਵਿਵੇਕ:- ਸੱਤ ਅਸੱਤ, ਸੱਚ ਝੂਠ, ਚੰਗਾ ਮਾੜਾ ਤੇ ਨਫੇ ਨੁਕਸਾਨ ਆਦਿ ਨੂੰ ਸਮਝਣਾ ਵਿਵੇਕ ਹੈ।

ਵੈਰਾਗ:- ਇਸ ਦੁਨੀਆਂ ਦੇ ਭੋਗ ਪਦਾਰਥ, ਰਾਗ ਰੰਗ,ਨਾਦ ਕਬਿੱਤ ,ਪਦ ਪਦਵੀ,ਧਨ ਦੌਲਤ ਨੂੰ ਤਿਆਗ ਕੇ ਜਿਹੜਾ ਸਵਰਗ ਲੋਕ ਜਾਂ ਬ੍ਰਹਮ ਲੋਕ ਤੱਕ ਦੇ ਭੋਗਾਂ ਨੂੰ ਤਿਆਗ ਦੇਵੇ ਉਹ ਸੱਚਾ ਵੈਰਾਗੀ ਹੈ।

ਮੁਮੁਕਸ਼ਾ:- ਦਿਸਦੇ ਅਣਦਿਸਦੇ,ਛੋਟੇ ਵੱਡੇ ,ਸਾਰੇ ਸੁੱਖਾਂ ਨੂੰ ਅਤੇ ਦੇਵੀ ਦੇਵਤਿਆਂ ਨੂੰ ਛੱਡਕੇ ਜਿਸਦੀ ਧਾਰਨਾ ਕੇਵਲ ਅਚੱਲ ਅਟੱਲ ਮੋਖ ਪਦਵੀ ਦੀ ਬਣ ਜਾਵੇ ਉਸਨੂੰ ਮੁਮੁਕਸ਼ੂ ਆਖਿਆ ਜਾਂਦਾ ਹੈ।

ਖਟਸੰਪੱਤੀਆਂ ਵਿੱਚ ਛੇ ਗੱਲਾਂ ਆਉਂਦੀਆਂ ਹਨ।ਸ਼ਮ, ਦਮ, ਸ਼ਰਧਾ, ਸਮਾਧਾਨ, ਉਪਰਾਮਤਾ, ਤੇ ਤਿਤਿਕਸ਼ਾ।

ਸ਼ਮ:- ਮਨ ਵਿੱਚ ਉਪਜਣ ਵਾਲੇ ਸੰਸਾਰੀ ਸੁਖ ਦੇ ਸੰਕਲਪਾਂ ਨੂੰ ਤਿਆਗਣਾ ਸ਼ਮ ਹੈ।

ਦਮ:-ਦੁਨੀਆਂ ਦੇ ਚਮਕਦੇ, ਲਿਸ਼ਕਦੇ, ਰੰਗ ਰੰਗੀਲੇ ਬਾਗ ਬਗੀਚਿਆਂ ਨੂੰ ਤਿਆਗਣਾ। ਜਿਵੇਂ ਅੱਖਾਂ ਨਾਲ ਪਰ ਇਸਤਰੀ ਜਾਂ ਹੋਰ ਲੁਭਾਵਣੇ ਦ੍ਰਿਸ਼ ਵੇਖਣੇ , ਕੰਨਾਂ ਨਾਲ ਕੜਕਦੇ ਮੜਕਦੇ ਰਸ ਭਰੇ ਗ਼ਜ਼ਲਾਂ ਗੀਤ ਸੁਣਨੇ,ਨੱਕ ਨਾਲ ਇਤਰ ਫਲੇਲ, ਮਹਿੰਗੇ ਤੋਂ ਮਹਿੰਗੇ ਸੈਂਟ ਜਾਂ ਪਏਰਡੂਮਏ ਦਾ ਅਨੰਦ ਲੈਣਾ। ਜੀਭ ਨਾਲ ਤਿੱਖੇ, ਮਿੱਠੇ ,ਨਸ਼ੀਲੇ ,ਰਸੀਲੇ ਰਸਗੁੱਲੇ ਤੇ ਤਰਕਾਰੀਆਂ ਦੇ ਸੁਆਦ ਤਿਆਗਣੇ।

ਇਸ ਤਰ੍ਹਾਂ ਹੋਰ ਅੰਗਾਂ ਦੁਆਰਾ ਸਮੂਹ ਪਦਾਰਥਾਂ ਦੀ ਲਾਲਸਾ ਨੂੰ ਛੱਡਣਾ ਦਮ ਹੈ। ਸ਼ਰਧਾ:-ਵੇਦ ,ਗੁਰੂ ,ਗੁਰਬਾਣੀ, ਈਸ਼ਵਰ, ਸਤਿਪੁਰਖ,ਤੀਰਥ , ਗੁਰੂਧਾਮ,ਸਾਧੂ ਸੰਤ,ਗੁਰਸਿੱਖ,ਗੁਰਮੁਖਾਂ ਉੱਪਰ ਸ਼ਰਧਾ ਰੱਖਣੀ। ਆਪਣੇ ਇਸ਼ਟ ਨੂੰ ਹਾਜ਼ਰ ਨਾਜ਼ਰ ਸਮਝਣਾ ਇਸਨੂੰ ਸ਼ਰਧਾ ਆਖਿਆ ਜਾਂਦਾ ਹੈ। ਕੁਰਬਾਨੀਆਂ ਕਰਨ ਵਾਲੇ ਸ਼ਹੀਦਾਂ ,ਦਾਨੀਆਂ ਤੇ ਮਹਾਂਦਾਨੀਆਂ ਨੂੰ ਚੇਤੇ ਕਰਨਾ।

ਸਮਾਧਾਨ:-ਆਪਣੇ ਇਸ਼ਟ ਪ੍ਰਤੀ ਮਾਣਯੋਗ ਗ੍ਰੰਥਾਂ ਉੱਪਰ, ਗੁਰੂ ਤੇ ਗੁਰਬਾਣੀ ਉੱਪਰ ਕਿਸੇ ਵੀ ਪ੍ਰਕਾਰ ਦੀ ਸ਼ੰਕਾ ਨਾ ਉਪਜਣਾ।ਜੇ ਉਪਜ ਜਾਵੇ ਤਾਂ ਗੁਰਮੁਖ , ਗੁਰਸਿੱਖ ਵਿਦਵਾਨਾਂ ਤੋਂ ਉਸਦੇ ਭਾਵ ਨੂੰ ਸਮਝ ਲੈਣਾ, ਇਹ ਸਮਾਧਾਨ ਹੈ।

ਉਪਰਾਮਤਾ:- ਸਜੀ ਧਜੀ ਸੋਲ੍ਹਾਂ ਸ਼ਿੰਗਾਰਾਂ ਨਾਲ ਸ਼ਿੰਗਾਰੀ ਪਰ ਇਸਤਰੀ ਦੇ ਤਿੱਖੇ ਨੈਣ ਜਿਸਦੇ ਹਿਰਦੇ ਵਿੱਚ ਖਿੱਚ ਦੀ ਬਜਾਇ ਗਲਾਨੀ ਪੈਦਾ ਕਰਨ ਉਸਨੂੰ ਉਪਰਾਮ ਵਿਅਕਤੀ ਆਖਿਆ ਜਾਂਦਾ ਹੈ।

ਤਿਤਿਕਸ਼ਾ:- ਸਰਦੀ ,ਗਰਮੀ ,ਭੁੱਖ, ਤੇਹ, ਮਾਨ, ਅਪਮਾਨ ਆਦਿ ਦਵੰਦਾਂ ਨੂੰ ਮਨ ਦਿਆਂ ਸੰਕਲਪਾਂ ਵਿੱਚੋਂ ਦੂਰ ਕਰਨਾ ਅਰਥਾਤ ਬ੍ਰਿਖਾਂ ਤੇ ਪਹਾੜਾਂ ਵਾਂਗੂੰ ਅਜਰ ਨੂੰ ਜਰਨਾ ਇਹ ਤਿਤਿਕਸ਼ਾ ਹੈ। ਜਿਵੇਂ ਬਾਬੇ ਫਰੀਦ ਨੇ ਆਖਿਆ ਹੈ :

"ਫਰੀਦਾ ਸਾਹਿਬ ਕੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥ "(ਪੰਨਾ ੧੩੮੧)

ਜਾਂ ਜਿਵੇਂ ਪਹਿਲੇ ਪਾਤਸ਼ਾਹ ਦੀ ਘਾਲ ਕਮਾਈ ਨੂੰ ਭਾਈ ਗੁਰਦਾਸ ਜੀ ਨੇ ਬਿਆਨ ਕੀਤਾ ਹੈ :-

"ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ॥
ਰੇਤ ਅੱਕ ਆਹਾਰ ਕਰ ਰੋੜਾਂ ਕੀ ਗੁਰ ਕਰੀ ਵਿਛਾਈ॥
ਭਾਰੀ ਕਰੀ ਤੱਪਸਿਆ ਬਡੇ ਭਾਗ ਹਰਿ ਸਿਉਂ ਬਣਿ ਆਈ॥
ਬਾਬਾ ਪੈਧਾ ਸਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ॥
ਬਾਬਾ ਦੇਖੇ ਧਿਆਨ ਧਰ ਜਲਤੀ ਸਭ ਪ੍ਰਿਥਵੀ ਦਿਸ ਆਈ॥
ਬਾਝਹੁ ਗੁਰੂ ਗੁਬਾਰ ਹੈ ਹੈਹੈ ਕਰਦੀ ਸੁਣੀ ਲੁਕਾਈ॥
ਬਾਬੇ ਭੇਖ ਬਣਾਇਆ ਉਦੱਾਸੀ ਕੀ ਰੀਤ ਚਲਾਈ॥
ਚੜ੍ਹਿਆ ਸੋਧਨ ਧਰਤ ਸਵਾਈ॥ ੨੪॥੧॥ "

ਮੈਂ ਬਹੁਤੇ ਗ੍ਰੰਥਾਂ ਦੀਆਂ ਪੰਗਤੀਆਂ ਵਿਸਥਾਰ ਦੇ ਭੈਅ ਤੋਂ ਨਹੀਂ ਲਿਖ ਰਿਹਾ। ਮੋਟੇ ਤੌਰ ਉੱਪਰ ਇਹ ਚਾਰ ਸਾਧਨ ਹਨ ਜਿੰਨ੍ਹਾਂ ਵਿੱਚ ਹਰ ਉਸ ਵਿਅਕਤੀ ਨੂੰ ਪ੍ਰਪੱਕ ਹੋਣਾ ਜ਼ਰੂਰੀ ਹੈ ਜਿਹੜਾ ਸਾਹਿਬੇ ਕਮਾਲ ਦਸ਼ਮੇਸ਼ ਦੀ ਸੱਤਰੰਗੀ ਪੀਂਘ ਵਰਗੀ ਜਗਤ ਵਿਲੱਖਣ ਬਾਣੀ ਨੂੰ ਪੜ੍ਹਨਾ ਵਿਚਾਰਨਾ ਚਾਹੇ। ਭਾਵਨਾ ਹੀਣ ,ਨਿੰਦਕ ,ਨਾਸਤਿਕ ,ਕੁਤਰਕੀ ,ਦੁਬਿਧਾ ਗ੍ਰਸਤ ,ਮੋਹ , ਮਤਸਰ,ਦੰਭ ਤੇ ਪਾਖੰਡ, ਛਲ ਤੇ ਕਪਟ ਜਾਂ ਵਿਤੰਡਾਵਾਦ ਦੇ ਸਮਰਥਕਾਂ ਨੂੰ ਇਸ ਗ੍ਰੰਥ ਦੇ ਪੜ੍ਹਨ ਦਾ ਕੋਈ ਅਧਿਕਾਰ ਨਹੀਂ। ਖਾਸ ਕਰਕੇ ਗ੍ਰੰਥਾਂ ਦੇ ਤਤਕਰਿਆਂ ਤੋਂ ਵਿਸ਼ਾ ਵਸਤੂ ਦਾ ਸਿੱਟਾ ਕੱਢਣ ਵਾਲੇ ਅਖਬਾਰ ,ਰਸਾਲਿਆਂ ਜਾਂ ਫਿਲਮੀ ਮੈਗਜ਼ੀਨਾਂ ਨੂੰ ਪੜ੍ਹਕੇ ਪੰਡਿਤ ਬਣਨ ਵਾਲਿਆਂ ਨੂੰ ਤਾਂ ਇੱਧਰ ਵੇਖਣਾ ਵੀ ਨਹੀਂ

ਚਾਹੀਦਾ ਤੇ ਜਿੰਨ੍ਹਾਂ ਦਾ ਕੰਮ ਹੀ ਸਦਾ ਝੂਠ ਬੋਲਣਾ ਹੈ ,ਜਿਵੇਂ ਅੱਜ ਕੱਲ੍ਹ ਦੇ ਕੁਝ ਅਖਬਾਰਾਂ ਦੇ ਸੰਪਾਦਕ ਇਸ ਬਾਣੀ ਬਾਰੇ ਆਪਣੀ ਫਜ਼ੂਲ ਬਕਵਾਸ ਕਰਕੇ ਲੁਕਾਈ ਦਾ ਐਂਵੇਂ ਵਾਧੂ ਨੁਕਸਾਨ ਕਰ ਰਹੇ ਹਨ ਉਹਨਾਂ ਨੂੰ ਤਾਂ ਉੱਕਾ ਹੀ ਏਧਰ ਪੈਰ ਨਹੀਂ ਰੱਖਣਾ ਚਾਹੀਦਾ। ਕਿਉਂਕਿ ਜਿੰਨ੍ਹਾਂ ਨੇ ਉਠਦਿਆਂ ,ਬਹਿੰਦਿਆਂ , ਖਾਂਦਿਆਂ ,ਪੀਂਦਿਆਂ ,ਸੌਂਦਿਆ ਜਾਗਦਿਆਂ ਸਿਰਫ ਝੂਠ ਦੰਭ ਅਥਵਾ ਛਲ ਜਾਂ ਠੱਗੀ ਬਾਰੇ ਹੀ ਸੋਚਣਾ ਹੈ ਕਿ ਕਿਸੇ ਦਾ ਅਰਲਾਕੋਟ ਕਿਵੇਂ ਗੱਡੀਏ। ਕਿਸੇ ਸਿਆਸਤਦਾਨ ਦੀਆਂ ਕਿਹੜੀਆਂ ਕਮਜ਼ੋਰੀਆਂ ਲੱਭਕੇ ਉਸਦਾ ਭੰਡੀ ਪ੍ਰਚਾਰ ਕਰੀਏ ਤੇ ਕਿਸੇ ਮਾਨਤਾ ਪ੍ਰਾਪਤ ਡੇਰੇਦਾਰ ਬਾਬੇ ਦੇ ਬਣਦੇ ਕੰਮ ਨੂੰ ਤੇ ਚੱਲਦੇ ਡੇਰੇ ਨੂੰ ਕਿਵੇਂ ਤੋੜ ਭੰਨ ਕੇ ਮਹੰਤ ਨੂੰ ਬਲੈਕਮੇਲ ਕਰੀਏ ਕਿ ਜਾਂ ਤਾਂ ਸਾਨੂੰ ਮੋਟੀ ਮਾਇਆ ਦੇ ਗੱਫੇ ਬਖਸ਼ੋ ਤੇ ਨਹੀਂ ਤਾਂ ਫਿਰ ਸਾਡੇ ਅਖਬਾਰ ਦਾ ਮੁਕਾਬਲਾ ਕਰਨ ਲਈ ਤਿਆਰ ਹੋ ਜਾਉ। ਕਿਸੇ ਹੋਰ ਦੀ ਧੜ ਨੂੰ ਕਿਸੇ ਬਾਬੇ ਦਾ ਸਿਰ ਲਗਾਕੇ ਉਸਦੀਆਂ ਨੀਲੀਆਂ ਫਿਲਮਾਂ ਬਣਾਉਣਾ ਜਿੰਨ੍ਹਾਂ ਦਾ "ਬਾਂਏ ਹਾਥ ਕਾ ਕਾਮ ਬਣਿਆ ਹੋਇਆ ਹੈ ਉਹੋ ਜਿਹੇ ਰਾਵਣ ਜਾਂ ਕਾਲਨੇਮੀ ਵਰਗੇ ਡਿੰਭਧਾਰੀ ਦੁਸ਼ਟ ਦੈਂਤਾਂ ਨੂੰ ਇਹਨਾਂ ਪਵਿੱਤਰ ਸਰੋਵਰਾਂ ਵਿੱਚ ਪ੍ਰਵੇਸ਼ ਕਰਨ ਦਾ ਕੋਈ ਹੱਕ ਨਹੀਂ। ਇਸ ਬਾਣੀ ਨੂੰ ਸਮਝਣ ਵਾਸਤੇ ਸਤਿਕਾਰ ਯੋਗ ਸ਼ਹੀਦ ਬਾਬਾ ਦੀਪ ਸਿੰਘ ,ਪੰਥ ਦੀ ਮਾਇਆਨਾਜ਼ ਹਸਤੀ ਸ਼ਹੀਦ ਭਾਈ ਮਨੀ ਸਿੰਘ ਵਰਗੇ ਹੀ ਸੱਚੇ ਅਧਿਕਾਰੀ ਸਨ ਜਾਂ ਭਾਈ ਗੁਰਦਾਸ ,ਕਵੀ ਚੂੜਾਮਣਿ ਭਾਈ ਸੰਤੋਖ ਸਿੰਘ,ਭਾਈ ਕਾਨ੍ਹ ਸਿੰਘ ਨਾਭਾ ਆਦਿ ਵਰਗਾ ਅਧਿਐਨ ਚਾਹੀਦਾ ਹੈ ਜਾਂ ਫਿਰ ਸਿਰਦਾਰ ਕਪੂਰ ਸਿੰਘ ,ਆਈ.ਸੀ.ਐੱਸ ਵਰਗੀ ਤਰਕ ਦ੍ਰਿਸ਼ਟੀ ਤੇ ਭਾਈ ਵੀਰ ਸਿੰਘ ਵਰਗਾ ਸਿੱਖੀ ਰੰਗ ਵਿੱਚ ਰੰਗਿਆ ਹਿਰਦਾ ਜਾਣ ਸਕਦਾ ਹੈ। ਸ਼੍ਰੀਮਾਨ ਸੰਤ ਬਾਬਾ ਸੁੰਦਰ ਸਿੰਘ ਜੀ ਅਤੇ ਸਵਾਮੀ ਬਾਲਕ ਰਾਮ ਜੀ ਖਟ ਸ਼ਾਸਤਰੀ ਵਰਗਿਆਂ ਦੇ ਸਮਝਣ ਦੀ ਚੀਜ਼ ਹੈ ਜਾਂ ਵੀਰ ਰਸ ਦੇ ਰੰਗ ਵਿੱਚ ਰੰਗੇ ਨਿਹੰਗ ਮੁਖੀ ਸ਼੍ਰੀਮਾਨ ਬਾਬਾ ਸੰਤਾ ਸਿੰਘ ਜੀ ਵਰਗੇ ਗੂੜ੍ਹ ਅਰਥ ਗਿਆਤਾ ਇਸਦੇ ਪੂਰਨ ਅਧਿਕਾਰੀ ਸਨ। ਜਿੰਨ੍ਹਾਂ ਨੇ ਸਿਵਾਏ ਪ੍ਰਭੂ ਭਗਤੀ ਤੇ ਗੁਰਬਾਣੀ ਦੇ ਅਧਿਐਨ ਤੋਂ ਹੋਰ ਕਿਸੇ ਪਾਸੇ ਦ੍ਰਿਸ਼ਟੀ ਨਹੀਂ ਪਾਈ।

ਸੋ ਇਥੋਂ ਤੱਕ ਮੈਂ ਇਸ ਗ੍ਰੰਥ ਦੇ ਅਧਿਐਨ ਦੇ ਅਧਿਕਾਰੀ, ਵਿਸ਼ਾ,ਸੰਬੰਧ ਤੇ ਪ੍ਰਯੋਜਨ ਵਿੱਚੋਂ ਇੱਕ ਅਧਿਕਾਰੀ ਪਦ ਦੀ ਵਿਆਖਿਆ ਕੀਤੀ ਹੈ। ਅੱਗੇ ਦੂਜੇ ਤਿੰਨ ਪਦਾਂ ਦਾ ਵਿਵੇਚਨ ਅਰਜ਼ ਕਰਦਾ ਹਾਂ।

ਵਿਸ਼ਾ:-

ਇਹਨਾਂ ਅਨੁਬੰਧਾਂ ਵਿੱਚੋਂ ਦੂਜਾ ਅਨੁਬੰਧ ਹੈ ਦਸ਼ਮ ਬਾਣੀ ਦਾ ਵਿਸ਼ਾ। ਸਤਿਗੁਰੂ ਦਸ਼ਮ ਪਾਤਸ਼ਾਹ ਆਪਣੇ ਆਪ ਵਿੱਚ ਹੀ ਇੱਕ ਕ੍ਰਿਸ਼ਮਾ ਸਨ। ਉਹ ਉਸ ਵੇਲੇ ਦੇ ਪੈਗੰਬਰ, ਸੰਤ ਸਿਪਾਹੀ, ਦਾਰਸ਼ਨਿਕ, ਮਹਾਂਕਵੀ, ਭਾਸ਼ਾ ਵਿਗਿਆਨੀ, ਧਾਰਮਿਕ ਆਗੂ, ਮਹਾਨ ਜੱਥੇਦਾਰ ਅਤੇ ਜਗਤ ਵਿਲੱਖਣ ਸੈਨਾਪਤੀ ਸਨ। ਕੋਈ ਵੀ ਸਾਹਿਤ ਦਾ ਪਾਠਕ ਜਦੋਂ 'ਬੀਰ' ਸ਼ਬਦ ਨੂੰ ਪੜ੍ਹਦਾ ਹੈ ਤਾਂ

ਉਹਨਾਂ ਦੇ ਸਾਹਮਣੇ ਗੁਰੂ ਜੀ ਦਾ ਸਾਰਾ ਜੀਵਨ ਹੀ ਬੀਰ ਰਸਮਈ ਸਾਕਾਰ ਹੋ ਜਾਂਦਾ ਹੈ। ਪਵਿੱਤਰ ਆਚਾਰ ,ਅਮੁੱਕ ਉਤਸ਼ਾਹ ,ਅਡੋਲ ਸਾਹਸ, ਉਦਾਰਤਾ , ਅਜਿੱਤ ਮਨੋਬਲ ,ਦੀਨਾਂ ਪ੍ਰਤੀ ਦਰਦ,ਅੱਤਿਆਚਾਰ ਦਾ ਵਿਰੋਧ ,ਵਿੱਦਿਆ ਤੇ ਧਰਮ ਦੀ ਸਰਪ੍ਰਸਤੀ ਤੇ ਦ੍ਰਿੜ ਆਤਮ ਵਿਸ਼ਵਾਸੀ ਹੋਣਾ ਸਭ ਕੁਝ ਹੀ ਉਹਨਾਂ ਦੀ ਉੱਚੀ ਸ਼ਖ਼ਸੀਅਤ ਵਿੱਚ ਭਰਿਆ ਹੋਇਆ ਸੀ।ਭਾਰਤ ਦੇ ਧਰਮ ਸ਼ਾਸਤਰੀਆਂ ਨੇ ਜਿਵੇਂ ਧਰਮ ਦੀ ਮੁਕੰਮਲ ਸ਼ਕਤੀ ਸੰਜਮ ਨੂੰ ਮੰਨਿਆ ਹੈ।ਇਸ ਤਰ੍ਹਾਂ ਦਾ ਆਦਰਸ਼ ਸੰਜਮ ਗੁਰੂ ਗੋਬਿੰਦ ਸਿੰਘ ਵਿੱਚ ਡੁੱਲ੍ਹ ਡੁੱਲ੍ਹ ਪੈਂਦਾ ਹੈ ਕਿਉਂਕਿ ਅਸਲੀ ਸੰਜਮੀ ਓਹੀ ਹੈ ਜਿਸਨੂੰ ਕਾਮ ਡੇਗ ਨਾ ਸਕੇ ,ਕ੍ਰੋਧ ਹਿਲਾ ਨਾ ਸਕੇ, ਡਰ ਘਬਰਾਹਟ ਪੈਦਾ ਨਾ ਕਰੇ ,ਚਿੰਤਾ ਮੁਰਝਾ ਨਾ ਸਕੇ ,ਲਾਲਚ ਫਿਸਲਾ ਨਾ ਸਕੇ, ਮੋਹ ਜੰਜਾਲਾਂ ਵਿੱਚ ਨਾ ਪਾ ਸਕੇ ,ਅਜਿਹਾ ਮਨੁੱਖ ਹੀ ਅਸਲ ਸੰਜਮੀ ਹੁੰਦਾ ਹੈ। ਤੇ ਉਹਨਾਂ ਨੂੰ ਹੀ ਵੀਤਰਾਗ ਤੇ ਉਹਨਾਂ ਦੀ ਅਵਸਥਾ ਨੂੰ ਵੈਰਾਗ ਦੀ ਸੰਗਯਾ ਦਿੱਤੀ ਜਾਂਦੀ ਹੈ। ਹੋਰ ਤਿਆਗੀ ਤੇ ਵੈਰਾਗੀ ਕੋਈ ਕਮਜ਼ੋਰ ਆਦਮੀਆਂ ਵਾਸਤੇ ਵਰਤੇ ਹੋਏ ਸ਼ਬਦ ਨਹੀਂ। ਜਿਹੜੇ ਅੱਜ ਕੱਲ੍ਹ ਭਗਵੇਂ ਵਸਤਰ ਪਾਕੇ ਜਾਂ ਲੰਬੇ ਜ਼ਰੀਦਾਰ ਚੋਲੇ ਪਾਕੇ ਵੈਰਾਗੀ ਬਣੇ ਫਿਰਦੇ ਹਨ। ਇਹ ਤਾਂ ਵੈਰਾਗ ਦੇ ਨਾਮ ਨੂੰ ਕਲੰਕਿਤ ਕਰਦੇ ਹਨ। ਅਸਲ ਵਿੱਚ ਅਜਿਹਾ ਮਹਾਂਪੁਰਖ ਤਾਂ ਇੱਕੋ ਇੱਕ ਹੀ ਹੋਇਆ ਹੈ ਜਿਸਦਾ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਹੈ। ਏਸੇ ਲਈ ਉਹਨਾਂ ਦੀ ਰਚਨਾ ਦੇ ਵਿਸ਼ੇ ਵੀ ਅਦਭੁਤ ਹਨ। ਆਪ ਜੀ ਦੀ ਬਾਣੀ ਦਾ ਮੁੱਢ ਵਾਹਿਗੁਰੂ ਉਪਮਾ ਜਾਂ ਮਨੁੱਖਤਾ ਦੇ ਭਲੇ ਨਾਲ ਸ਼ੁਰੂ ਹੁੰਦਾ ਹੈ। ਪਹਿਲੀ ਹੀ ਰਚਨਾ ਜਾਪ ਸਾਹਿਬ ,ਉਸ ਵੇਲੇ ਦੇ ਪ੍ਰਚੱਲਿਤ ਧਾਰਮਿਕ ਸਤੋਤਰ 'ਵਿਸ਼ਨੂੰ ਸਹੱਸਰਨਾਮਾ' ਨਾਲੋਂ ਵੱਖਰੇ ਅੰਦਾਜ਼ ਦੀ ਬਾਣੀ ਹੈ। ਆਪ ਜੀ ਨੇ ਇਸ ਮਹਾਨ ਸ਼ਾਹਕਾਰ ਵਿੱਚ ਵਿੱਚ ਲੱਗਭੱਗ ੭੩੫ ਨਾਮ ਉਸ ਪ੍ਰਮਾਤਮਾ ਦੇ ਇੱਕ ਵਿਸਮਾਦੀ ਵਿਧੀ ਨਾਲ ਲਿਖੇ ਹਨ। ਜਿੰਨ੍ਹਾਂ ਚੋਂ ਲੱਗਭੱਗ ੮੫ ਨਾਮ ਮੁਸਲਮਾਨੀ ਮੱਤ ਨਾਲ ਮਿਲਦੇ ਹਨ। ਦੂਜਾ ਵੱਡਾ ਹਿੱਸਾ ਆਪ ਨੇ ਪੁਰਾਤਨ ਸਨਾਤਨ ਗ੍ਰੰਥਾਂ ਦੇ ਅਨੁਵਾਦ ਦਾ ਲਿਆ ਹੈ। ਜੋ ਕਿ ਸਿਰਫ ਅਨੁਵਾਦ ਨਾ ਹੋ ਕੇ ਉਹਨਾਂ ਦੀ ਸਰਵ ਵਿਧ ਜਗਤ ਵਿਲੱਖਣ ,ਰੁੱਦਰ ਅਤੇ ਵੀਰ ਰਸ ਆਦਿ ਰਸਾਂ ਵਿੱਚ ਗੁੰਦੀ ਹੋਈ ਅਨੋਖੀ ਸ਼ੈਲੀ ਹੈ ਜਿਸ ਵਿੱਚ ਆਪ ਨੇ ਦੁਰਗਾ ਕਥਾ ਅਤੇ ਚੌਵੀ ਅਵਤਾਰਾਂ ਦਾ ਵਰਨਣ ਕੀਤਾ ਹੈ। ਉਸ ਵਿੱਚ ਚੰਡੀ ਦੀ ਵਾਰ ਨੂੰ ਆਪ ਨੇ ਪੰਜਾਬੀ ਭਾਸ਼ਾ ਵਿੱਚ ਵੀ ਨਜ਼ਮਾਇਆ ਹੈ। ਜੋ ਕਿ ਵਾਰ ਸਾਹਿਤ ਦਾ ਇੱਕ ਸਰਵ ਉਤਕ੍ਰਿਸ਼ਟ ਨਮੂਨਾ ਹੈ। ਬਚਿੱਤਰ ਨਾਟਕ ਇੱਕ ਅਜਿਹੀ ਰਚਨਾ ਹੈ। ਜਿਸ ਵਿੱਚ ਆਪ ਨੇ ਆਪਣੀ ਆਤਮ ਕਥਾ ਦਾ ਅਤੇ ਹੋਰ ਘਟਨਾਵਾਂ ਦਾ ਅਜਿਹਾ ਚਿੱਤਰਨ ਕੀਤਾ ਹੈ ਕਿ ਉਸ ਵਰਗੀ ਵਿਸਮਯਕਾਰੀ ਜੀਵਨੀ ਅੱਜ ਤੱਕ ਹੋਰ ਕੋਈ ਵੀ ਲਿਖਾਰੀ ਨਹੀਂ ਲਿਖ ਸਕਿਆ। ਜਿਸਨੂੰ ਜਿਤਨੀ ਵਾਰ ਪੜ੍ਹੀਏ ਉਤਨੀ ਵਾਰ ਨਵੇਂ ਅਰਥਾਂ ਨਾਲ ਸਾਂਝ ਪੈਂਦੀ ਹੈ। ਉਸਨੂੰ ਨਾਟਕ ਸਮਝ ਕੇ ਨਾਟਕ ਦੀ ਪਰਿਭਾਸ਼ਾ ਤੋਂ ਰਹਿਤ ਆਖਣ ਵਾਲੇ ਉਸਦੇ ਨਾਮ ਨੂੰ ਹੀ ਨਹੀਂ ਸਮਝ ਸਕੇ ਕਿਉਂਕਿ ਉਹ ਕਾਲੀਦਾਸ ਦੇ ਸ਼ਕੁੰਤਲਾ ਨਾਟਕ ਵਰਗਾ

ਨਾਟਕ ਨਹੀਂ ਸਗੋਂ ਉਹ ਤਾਂ 'ਬਚਿੱਤਰ ਨਾਟਕ' ਹੈ। ਏਸੇ ਤਰ੍ਹਾਂ ਸਮਾਜਿਕ ਗਿਆਨ ਵਿਗਿਆਨ ਲਈ ਆਪ ਜੀ ਦੀ ਮਹਾਨ ਕ੍ਰਿਤ 'ਚਰਿੱਤਰੋਪਖਿਆਨ' ਹੈ ਤੇ ਅੰਤ ਵਿੱਚ ਇਤਿਹਾਸ ਦਾ ਇੱਕ ਨਾਯਾਬ ਦਸਤਾਵੇਜ਼ ਹਜ਼ੂਰ ਨੇ "ਜ਼ਫਰਨਾਮਾ" ਭਾਵ 'ਵਿਜੈ ਪੱਤਰ' ਫਾਰਸੀ ਜ਼ੁਬਾਨ ਵਿੱਚ ਲਿਖਿਆ ਹੈ। ਜਿਸਨੂੰ ਪੜ੍ਹ ਸੁਣਕੇ ਔਰੰਗਜ਼ੇਬ ਵਰਗਾ ਕੱਟੜ ਜ਼ੁਲਮੀ ਅਤੇ ਜ਼ਿੱਦੀ ਬਾਦਸ਼ਾਹ ਵੀ ਕੰਬ ਉਠਿਆ ਸੀ। ਜਿਸਤੋਂ ਪ੍ਰਭਾਵਿਤ ਹੋਕੇ ਉਸਨੇ ਪੰਜਾਬ ਦੇ ਗਵਰਨਰਾਂ ਨੂੰ ਸ਼ਾਹੀ ਹੁਕਮਨਾਮੇ ਭਿਜਵਾਏ ਕਿ ਅੱਜ ਤੋਂ ਪਿੱਛੋਂ ਸਤਿਗੁਰਾਂ ਨਾਲ ਕਿਸੇ ਕਿਸਮ ਦਾ ਦੁਰਵਿਵਹਾਰ ਨਾ ਕੀਤਾ ਜਾਵੇ ਅਤੇ ਉਹਨਾਂ ਦੇ ਸਾਰੇ ਬਣਦੇ ਹੱਕ ਹਕੂਕ ਸਤਿਕਾਰ ਸਹਿਤ ਵਾਪਸ ਕੀਤੇ ਜਾਣ। ਬਾਕੀ ਜਾਪੁ ਸਾਹਿਬ ਅਤੇ ਅਕਾਲ ਉਸਤਤਿ ਵਿੱਚ ਤਾਂ ਪ੍ਰਮੇਸ਼ਵਰ ਦੀ ਸਰਗੁਣੀ ਤੇ ਨਿਰਗੁਣੀ ਵਿਆਖਿਆ ਕੀਤੀ ਗਈ ਹੈ। ਜੋ ਆਪਣੇ ਆਪ ਵਿੱਚ ਇੱਕ ਮੁਕੰਮਲ ਰਹੱਸਵਾਦੀ ਦਰਸ਼ਨ ਸ਼ਾਸਤਰ ਦਾ ਰੂਪ ਹੈ। ਦੂਜੀ ਰਚਨਾ ਖਾਲਸੇ ਨੂੰ ਹਿੰਦੂ ਇਤਿਹਾਸ ਦੇ ਦੇਵੀ ਦੇਵਤੇ ਤੇ ਅਵਤਾਰ ਚਰਿੱਤ੍ਰਾਂ ਤੋਂ ਜਾਣੂੰ ਕਰਵਾਉਣ ਬਾਰੇ ਹੈ ਪਰ ਨਿਸ਼ਾਨਾ ਆਪ ਜੀ ਦਾ ਉਹੀ ਹੈ, ਖਾਲਸੇ ਵਿੱਚ ਬੀਰ ਰਸ ਦਾ ਸੰਚਾਰ। ਅਤੇ ਸਾਹ ਸਤਹੀਣ ਹੋਈ ਸੁੱਤੀ ਪਈ ਹਿੰਦੂ ਜਨਤਾ ਨੂੰ ਉਹਨਾਂ ਦੇ ਹੀ ਅਵਤਾਰੀ ਮਹਾਂਪੁਰਖਾਂ ਦੇ ਯੁੱਧਮਈ ਜੀਵਨ ਨੂੰ ਪੇਸ਼ ਕਰਕੇ ਭਾਰਤੀ ਲੋਕਾਂ ਵਿੱਚ ਇੱਕ ਅਣਖ ,ਸਵੈਮਾਨ ਤੇ ਉਹਨਾਂ ਦੀ ਬਿੱਸਰੀ ਹੋਈ ਕਸ਼ੱਤਰੀਯ ਸ਼ਕਤੀ ਨੂੰ ਦੁਬਾਰਾ ਉਜਾਗਰ ਕਰਨਾ ਸੀ। ਦੂਜਾ ਉਹ ਇਹ ਵੀ ਚਾਹੁੰਦੇ ਸਨ ਕਿ ਇਸ ਸਨਾਤਨ ਪੁਰਾਤਨ ਇਤਿਹਾਸ ਜਾਂ ਮਿਥਿਹਾਸ ਨੂੰ ਸਮਝਣ ਵਾਸਤੇ ਖਾਲਸੇ ਨੂੰ ਮੁੜ ਉਹਨਾਂ ਪੰਡਿਤਾਂ ਦੀ ਸ਼ਰਨ ਵਿੱਚ ਨਾ ਜਾਣਾ ਪਵੇ, ਜਿਹੜੇ ਵਿਸ਼ਨੂੰ ਦੇ ਅਰਥ ਦਹੀਂ ਭੱਲੇ ਕਰ ਦਿੰਦੇ ਹਨ। ਜਿਵੇਂ ਇੱਕ ਸ਼ਲੋਕ ਆਉਂਦਾ ਹੈ।

ਸ਼ਵੇਤਾਂਬਰ ਧਰੰ ਵਿਸ਼ਨੂੰ ਪੀਤ ਵਰਣੰ ਚਤੁਰਭੁਜੰ।
ਯ: ਸਿਮਰੇਤ ਪੁੰਡਰੀਕਾਕਸ਼ਮ ਪੁਨਰ ਜਨਮ ਨਾ ਵਿਦਯਤੇ॥

ਜਿਸਦਾ ਅਰਥ ਹੈ :ਸਿਉਨੇ ਵਰਗੇ ਰੰਗ ਵਾਲੇ ,ਚਿੱਟੇ ਬਸਤਰ ਧਾਰਨ ਕਰਨ ਵਾਲੇ, ਚਾਰ ਭੁਜਾ ਧਾਰੀ ,ਕਮਲ ਨੇਤਰ ,ਅੰਤਰਯਾਮੀ ਰੂਪ ,ਨਾਰਾਯਨ ਨੂੰ ਜਿਹੜਾ ਸਿਮਰਦਾ ਹੈ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋਕੇ ਪ੍ਰਭੂ ਚਰਨਾਂ ਵਿੱਚ ਜਾ ਵਿਰਾਜਦਾ ਹੈ। ਤੇ ਕਿਸੇ ਦਹੀਂ ਭੱਲਿਆਂ ਦੇ ਚਾਸੜੂ ਬ੍ਰਾਹਮਣ ਨੇ ਇਸਦਾ ਅਰਥ ਕਰ ਦਿੱਤਾ ਕਿ ਹੇ ਰਾਜਨ! ਜਿਹੜੇ ਵਧੀਆ ਬੇਸਣ ਦੇ ਬਣੇ ਪੀਲੇ ਰੰਗ ਦੇ ਚਾਰ ਕੋਨੇ ਬੜੇ ਭੱਲੇ ਹੁੰਦੇ ਹਨ ਜਿੰਨ੍ਹਾਂ ਦੀ ਚਿੱਟੀ ਦਹੀਂ ਦੇ ਸਫੇਦ ਬਸਤਰ ਧਾਰਨ ਕੀਤੇ ਹੁੰਦੇ ਹਨ ਉਹਨਾਂ ਨੂੰ ਰੱਜਕੇ ਛਕਣ ਵਾਲਾ ਆਦਮੀ ਸਦਾ ਤੰਦਰੁਸਤ ਤੇ ਚੜ੍ਹਦੀਆਂ ਕਲਾ ਵਿੱਚ ਰਹਿੰਦਾ ਹੈ।

ਸੋ ਕਲਗੀਧਰ ਜਾਣਦੇ ਸਨ ਕਿ ਇਸ ਪ੍ਰਕਾਰ ਦੇ ਅਰਥਾਂ ਦੇ ਅਨਰਥ ਕਰਨ ਵਾਲਿਆਂ ਤੋਂ ਸਿੰਘ ਸਮਾਜ ਸੁਚੇਤ ਹੋਕੇ ਹੀ ਤੇ ਉਹਨਾਂ ਪ੍ਰਾਚੀਨ ਗ੍ਰੰਥਾਂ ਦੇ ਅਰਥਾਂ ਨੂੰ ਸਹੀ ਸਹੀ ਸਮਝ ਕੇ ਹੀ ਬਚ ਸਕਦਾ ਹੈ। ਏਸੇ ਕਰਕੇ ਹੀ ਉਹਨਾਂ ਨੇ ਵੱਡੇ ਵੱਡੇ ਵਿਦਵਾਨ ਕਵੀਆ ਨੂੰ ਆਪਣੇ ਪਾਸ ਰੱਖਿਆ ਤੇ ਉਹਨਾਂ ਤੋਂ ਉੱਤਮ

ਕੋਟੀ ਦੇ ਗ੍ਰੰਥ ਲਿਖਵਾਏ। ਭਾਈ ਰਾਮ ਸਿੰਘ ਤੇ ਵੀਰ ਸਿੰਘ ਆਦਿ ਪੰਜ ਸਿੰਘਾਂ ਨੂੰ ਭਗਵੇਂ ਬਸਤਰ ਪਵਾਕੇ ਬਨਾਰਸ ਪੜ੍ਹਣ ਲਈ ਭੇਜਿਆ ਸੀ। ਤਾਂ ਕਿ ਉਹਨਾਂ ਦਾ ਪੰਥ ਹਰ ਨਜ਼ਰੀਏ ਤੋਂ ਸੋਝੀਵਾਨ ਬਣੇ। ਏਸੇ ਮਨੋਰਥ ਨੂੰ ਮੁੱਖ ਰੱਖਕੇ ਹੀ ਉਹਨਾਂ ਨੇ ਪ੍ਰਾਚੀਨ ਨਾਇਕ ਤੇ ਨਾਇਕਾਵਾਂ ਅਤੇ ਧਾਰਮਿਕ ਹਸਤੀਆਂ ਦੇ ਜੀਵਨ ਦਾ ਚਿਤਰਨ ਕੀਤਾ। ਜਿਸ ਵੱਚ ਕੁਝ ਅਜਿਹੇ ਇਤਿਹਾਸ ਵੀ ਚਿਤਰੇ ਜਿੰਨ੍ਹਾਂ ਦਾ ਪ੍ਰਚਾਰ ਸਮਾਜ ਵਿੱਚ ਬਹੁਤ ਘੱਟ ਹੋਇਆ ਸੀ। ਜਿਵੇਂ ਬ੍ਰਹਮਾ ਦੇ ਅਵਤਾਰ, ਸ਼ਿਵਜੀ ਦੇ ਪਾਰਸਨਾਥ ਆਦਿ ਅਵਤਾਰ, ਮਹਿੰਦੀ ਆਦਿ ਮੁਸਲਮਾਨੀ ਪੈਗੰਬਰਾਂ ਦੇ ਇਤਿਹਾਸ ਦਾ ਵਰਨਣ ਕੀਤਾ। ਉਹਨਾਂ ਵਿੱਚ ਗੌਤਮ ਰਿਸ਼ੀ, ਅਹਿਲਿੱਆ, ਇੰਦਰ, ਜਨਮੇਜਾ, ਜਨਕ, ਪਰਸਰਾਮ ਆਦਿ ਕਈ ਧਾਰਮਿਕ ਹਸਤੀਆਂ ਤੋਂ ਸਾਨੂੰ ਜਾਣੂੰ ਕਰਵਾਇਆ। ਇੱਕ ਧ੍ਰਿਸ਼ਟ ਬੁੱਧੀ ਤੇ ਚੰਦਰਹਾਸ ਦੀ ਕਹਾਣੀ ਹੈ। ਜਿਸਦਾ ਕਈ ਚੰਗੇ ਚੰਗੇ ਵਿਦਵਾਨਾਂ ਨੂੰ ਵੀ ਨਹੀਂ ਪਤਾ ਕਿ ਇਹ ਜੈਮਿਨੀ ਅਸ਼ਵਮੇਧ ਗ੍ਰੰਥ ਦੀ ਕਹਾਣੀ ਹੈ। ਇਸ ਲਈ ਇਸ ਸਾਰੇ ਕੁਝ ਨੂੰ ਸਮਝਣ ਵਾਸਤੇ ਸਾਨੂੰ ਪਤਾ ਨਹੀਂ ਕਿਤਨੇ ਕੁ ਪੁਰਾਣ, ਉਪਪੁਰਾਣ ਤੇ ਮਹਾਂਭਾਰਤ ਪੜ੍ਹਨੇ ਪੈਣੇ ਸੀ। ਜਿਸਨੂੰ ਸਤਿਗੁਰਾਂ ਨੇ ਇੱਕੋ ਥਾਂ ਉੱਪਰ ਇਤਨੀ ਸਾਦਾ ਸਰਲ ਅਤੇ ਸੁੰਦਰ ਭਾਸ਼ਾ ਵਿੱਚ ਅਨੁਵਾਦ ਕਰਕੇ ਪੰਥ ਦੀ ਝੋਲੀ ਪਾ ਦਿੱਤਾ। ਇਸਤੋਂ ਬਿਨਾਂ ਸ਼ਸਤਰਾਂ ਅਸਤਰਾਂ ਦੇ ਆਕਾਰ, ਪ੍ਰਕਾਰ ,ਨਾਮ ਤੇ ਟਣਕਾਰਾਂ ਨੂੰ ਸਮਝਾਉਣ ਵਾਸਤੇ ਸ਼ਸਤਰਨਾਮ ਮਾਲਾ ਪੁਰਾਣ ਵਰਗੇ ਅਦਭੁਤ ਕਾਵਿ ਰਚੇ। ਗਿਆਨ ਪ੍ਰਬੋਧ ,੩੩ ਸਵੈਯੇ ,ਸ਼ਬਦ ਹਜ਼ਾਰੇ ਤੇ ਖਾਲਸੇ ਦੀ ਮਹਿਮਾ ਆਦਿ ਕੁਝ ਹੋਰ ਉੱਤਮ ਬਾਣੀਆਂ ਹਨ। ਇਸ ਦਸ਼ਮ ਗ੍ਰੰਥ ਸਾਹਿਬ ਦੇ ਅਧਿਐਨ ਦਾ ਸਦਕਾ ਹੀ ਸਾਡੇ ਵਿੱਚ ਏਡੇ ਏਡੇ ਵੱਡੇ ਵਿਦਵਾਨ ਸੱਜਣ ਹੋਏ ਹਨ। ਇਸ ਰਹੱਸ ਨੂੰ ਵਰਤਮਾਨ ਸਮੇਂ ਦੇ ਨਵੀਂ ਸੋਚਣੀ ਵਾਲੇ ਨਾਸਤਿਕ, ਧਨ ਦੇ ਲੋਭੀ ਜਾਂ ਦੂਜਿਆਂ ਦੇ ਪਿੱਛੇ ਲੱਗਣ ਵਾਲੇ ਇਹ ਥੋਥੇ ਵਿਦਵਾਨ ਨਹੀਂ ਸਮਝ ਸਕਦੇ। ਕਿਉਂਕਿ ਉਹਨਾਂ ਨੂੰ ਇਸ ਗੱਲ ਦਾ ਗਿਆਨ ਹੀ ਨਹੀਂ ਕਿ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਅਸਥਾਨ ਸਿੱਖ ਸਾਹਿਤ ਗਗਨ ਵਿੱਚ ਚੰਦਰਮਾ ਤੇ ਸੂਰਜ ਸਮਾਨ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਕਿਉਂਕਿ ਦੇਗ ਤੇਗ ਦੇ ਧਨੀ ਹੋਣ ਦੇ ਨਾਲ ਨਾਲ ਕਲਮ ਧਾਰੀਆਂ ਦੇ ਵੀ ਸ਼ਾਹ ਅਸਵਾਰ ਸਨ ਜਿਹੜਾ ਕਿ ਉਹਨਾਂ ਨੇ ਵੀਰ ਰਸ ਭਰਪੂਰ ਬਾਣੀ ਦੀ ਰਚਨਾ ਕਰਕੇ ਸਾਨੂੰ ਏਡੇ ਬਲਸ਼ਾਲੀ ਸਾਹਿਤ ਤੋਂ ਜਾਣੂੰ ਕਰਵਾਇਆ। ਸਾਨੂੰ ਹਿੰਦੀ , ਪੰਜਾਬੀ, ਸੰਸਕ੍ਰਿਤ, ਫਾਰਸੀ ਤੇ ਬ੍ਰਿਜਭਾਸ਼ਾ ਆਦਿ ਬੋਲੀਆਂ ਦਾ ਅਥਾਹ ਸ਼ਬਦ ਭੰਡਾਰ ਅਤੇ ਭਾਵ ਗਿਆਨ ਬਖਸ਼ਿਆ। ਪਰ ਉਹਨਾਂ ਦੀ ਬਾਣੀ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦੇ ਸਮਾਨ ਰੱਖਕੇ ਪੜ੍ਹਨਾ ,ਸਮਝਣਾ ਜਾਂ ਵਿਚਾਰਨਾ ਭੁੱਲ ਹੀ ਨਹੀਂ ਬਹੁਤ ਵੱਡੀ ਭੁੱਲ ਹੈ। ਕਿਉਂਕਿ ਦੋਹਾਂ ਬਾਣੀਆਂ ਦਾ ਮਹਾਤਮ ਵੱਖਰਾ ਵੱਖਰਾ ਹੈ।ਆਦਿ ਬਾਣੀ ਸਾਡੇ ਲਈ ਗੁਰਤਾ ਗੱਦੀ ਉੱਪਰ ਵਿਰਾਜਮਾਨ ਹਾਜ਼ਰ ਨਾਜ਼ਰ ਗੁਰੂ ਦਾ ਅਸਥਾਨ ਰੱਖਦੀ ਹੈ ਤੇ ਦਸ਼ਮ ਬਾਣੀ ਕਿਉਂਕਿ ਵੀਰ ਰਸ ਪ੍ਰਧਾਨ , ਗਿਆਨ ਭਰਪੂਰ ਅਤੇ ਧਾਰਮਿਕ, ਸਮਾਜਿਕ ,ਸੱਭਿਆਚਾਰ ਆਦਿ ਅਨੇਕਾਂ

ਦੁਨਿਆਵੀ ਜਾਣਕਾਰੀਆਂ ਨਾਲ ਭਰੀ ਹੈ। ਇਸ ਲਈ ਇਸਨੂੰ ਗਿਆਨ ਦਾ ਸਾਗਰ ਸਮਝ ਕੇ ਹੀ ਚੱਲਣਾ ਚਾਹੀਦਾ ਹੈ। ਕਿਉਂਕਿ ਇਸ ਵਿੱਚ ਦਾਰਸ਼ਨਿਕ ਚਿੰਤਨ ਦੇ ਨਾਲ ਨਾਲ ਬ੍ਰਹਮ ਅਨੁਸੰਧਾਨ ਵੀ ਕੀਤਾ ਗਿਆ ਹੈ। ਸਾਰੇ ਪੁਰਾਤਨ ਮੱਤ ਮਤਾਂਤਰਾਂ ਦੇ ਸਿਧਾਂਤ, ਰਹੁ ਰੀਤਾਂ ,ਅਚਾਰ ਵਿਚਾਰ, ਰਸਮ ਰਿਵਾਜ਼ ਅਤੇ ਸੰਗੀਤ ਕਾਵਿ ਅਤੇ ਅਲੰਕਾਰਾਂ ਦਾ ਵਰਨਣ ਹੋਇਆ ਹੈ। ਇਸ ਵਿੱਚ ਧਰਮ ਪ੍ਰਧਾਨ ਸੁਰ ਦੇ ਨਾਲ ਨਾਲ ਸੰਸਾਰੀ ਸੁਰ ਵੀ ਹੈ। ਏਥੇ ਕੇਵਲ ਸਤੋਗੁਣ ਦੀ ਬੀਣਾ ਨਹੀਂ ਵੱਜੀ। ਏਥੇ ਰਜੋਗੁਣ ਦੇ ਭਿਆਨਕ ਮਾਰੂ ਰਣ ਧੌਂਸੇ ਵੀ ਗੱਜੇ ਹਨ। ਤੇ ਤਮੋਗੁਣ ਪ੍ਰਧਾਨ ਅੰਧਕਾਰ ਮਈ ਇਸਤਰੀ ਚਰਿੱਤਰਾਂ ਦਾ ਜਾਂ ਕਾਮ ਅੰਧ ਮਰਦਾਂ ਦਾ ਤਮੋਗੁਣੀ ਜੀਵਨ ਪੇਸ਼ ਕਰਕੇ ਇਹਨਾਂ ਤਿੰਨਾਂ ਗੁਣਾਂ ਵਾਲੀ ਤ੍ਰਿਵੈਣੀ ਦਾ ਸੰਗਮ ਉਪਸਥਿਤ ਕੀਤਾ ਹੈ। ਚਾਹੀਦਾ ਤਾਂ ਇਹ ਸੀ ਕਿ ਸਿੱਖ ਪੰਥ ਦੇ ਸੂਝਵਾਨ ਵਿਦਵਾਨ ਆਪਣੀ ਦਿਮਾਗੀ ਘੁੰਤਰਬਾਜ਼ੀ ਤੇ ਖਿੱਚਪਾੜ ਨੂੰ ਛੱਡਕੇ ਇਸ ਪਵਿੱਤਰ ਬਾਣੀ ਨੂੰ ਉਸੇ ਤਰ੍ਹਾਂ ਵਿਚਾਰਦੇ ਜਿਸ ਮਨੋਰਥ ਨੂੰ ਲੈ ਕੇ ਇਹ ਲਿਖੀ ਗਈ ਹੈ। ਇਸ ਪਵਿੱਤਰ ਸਰੋਵਰ ਨੂੰ ਵਾਦ ਵਿਵਾਦ ਦੇ ਇੱਟਾਂ ਰੋੜੇ ਸਿੱਟ ਕੇ ਵਿਗਾੜਨਾ ਜਾਂ ਖ਼ਰਾਬ ਕਰਨਾ ਕੋਈ ਵਿਦਵੱਤਾ ਨਹੀਂ। ਤੇ ਨਾ ਹੀ ਇਸ ਨਾਲ ਕਿਸੇ ਸਮੱਸਿਆ ਦਾ ਹੱਲ ਹੋ ਸਕਦਾ ਹੈ। ਕਿਉਕਿ ਜੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸੁਰ ਇੱਕ ਪਤੀਵਰਤਾ ,ਪ੍ਰੀਤਮ ਪਿਆਰੀ ,ਕੰਤ ਵਿਯੋਗਣ, ਸੁਲੱਖਣ ਨਾਰੀ ਦੇ ਮਿਲਾਪ ਦੀ ਖਿੱਚ ਦੇ ਗੀਤ ਹਨ ਤਾਂ ਦਸ਼ਮ ਬਾਣੀ ਵਿੱਚ ਭੀਸ਼ਮ ਪਿਤਾਮਾ ਦੇ ਧਨੁਸ਼ ਦੀਆਂ ਟੰਕਾਰਾਂ ਹਨ। ਜਿਹੜਾ ਸਵੰਬਰਾਂ ਵਿੱਚ ਸ਼ਿਰਕਤ ਵੀ ਕਰਦਾ ਹੈ, ਪਹਿਲਾਂ ਸਮਝਾਉਂਦਾ ਹੈ ਤੇ ਫਿਰ ਤਲਵਾਰ ਧੂਹ ਕੇ ਰਾਜਕੁਮਾਰੀਆਂ ਜਿੱਤ ਕੇ ਵੀ ਲਿਆਉਂਦਾ ਹੈ ਤੇ ਆਖਿਰ ਸੇਹਰੇ ਕਿਸੇ ਹੋਰ ਦੇ ਸਿਰ ਬੰਨ੍ਹ ਦਿੰਦਾ ਹੈ। ਇਹੋ ਤਰਜ਼ ਕਲਗੀਧਰ ਦੀ ਬਾਣੀ ਦੀ ਹੈ। ਉਹਨਾਂ ਨੂੰ ਆਪ ਨੂੰ ਤਾਂ ਕਿਸੇ ਕਿਸਮ ਦੀ ਕੋਈ ਲੋੜ ਹੀ ਨਹੀਂ ਸੀ ਉਹ ਤਾਂ ਪੂਰਨ ਪੁਰਖ, ਨਿਸ਼ਕਾਮ ਤੇ ਅਕਾਮ ਹਸਤੀ ਦੇ ਸਵਾਮੀ ਸਨ। ਉਹਨਾਂ ਨੇ ਸਿਰਫ ਮੁਰਦਾ ਦਿਲ ਹੋ ਚੁੱਕੇ ਹਿੰਦੁਸਤਾਨੀ ਲੋਕਾਂ ਨੂੰ ਅਨੇਕਾਂ ਤਰੀਕਿਆਂ ,ਵਿਧੀਆਂ ਤੇ ਢੰਗਾਂ ਨਾਲ ਸੁਰਜੀਤ ਕਰਨ ਦਾ ਪਰਉਪਕਾਰ ਮਈ ਦਿਆਲਤਾ ਭਰਿਆ ਜਗਤ ਵਿਲੱਖਣ ਉੱਦਮ ਕੀਤਾ ਹੈ। ਚਿੜੀਆਂ ਤੋਂ ਬਾਜ਼ ਤੁੜਵਾ ਕੇ ਅਨਪੜ੍ਹਾਂ ਨੂੰ ਵਿਦਵਾਨ ਤੇ ਕਾਇਰਾਂ ਨੂੰ ਬਹਾਦੁਰ ਬਣਾਕੇ ,ਕੰਮੀਆਂ, ਨੀਵਿਆਂ, ਦਲਿਤਾਂ ਤੇ ਦੱਬੇ ਕੁਚਲੇ ਲੋਕਾਂ ਨੂੰ ਰਾਜਭਾਗ ਬਖਸ਼ੇ ਹਨ। ਰੁਲਦੇ ਫਿਰਦਿਆਂ ਨੂੰ ਸਰਦਾਰੀਆਂ ਵੰਡੀਆਂ ਹਨ। ਸਾਰਿਆਂ ਵਰਨ ਆਸ਼ਰਮ ਤੇ ਜਾਤਾਂ ਮਜ਼੍ਹਬਾਂ ਦੇ ਮਨਸੂਬਿਆਂ ਨੂੰ ਮੁੱਢ ਤੋਂ ਹੀ ਰੱਦ ਕਰਕੇ ਧਰਮ ਨੂੰ ਕੇਵਲ ਤੇ ਕੇਵਲ ਮਨੁੱਖਤਾ ਵਾਦੀ ਸਿਧਾਂਤ ਸਿੱਧ ਕੀਤਾ ਹੈ। ਉਹਨਾਂ ਨੇ ਇਹ ਜੱਗ ਜ਼ਾਹਰ ਕਰਕੇ ਵਿਖਾਇਆ ਹੈ ਕਿ ਹੱਕ ਚੌਧਰ ਜਾਂ ਰਾਜਭਾਗ ਕਿਸੇ ਦੀ ਵੀ ਜੱਦੀ ਜਾਇਦਾਦ ਨਹੀਂ ਜਾਂ ਬਪੌਤੀ ਨਹੀਂ। ਜਿਹੜਾ ਤਖ਼ਤ ਦੇ ਲਾਇਕ ਹੈ ਤਖ਼ਤ ਉਸਨੂੰ ਮਿਲਣਾ ਚਾਹੀਦਾ ਹੈ। ਉਹਨਾਂ ਨੇ ਵੀਰਤਾ ਮਈ ਵੰਗਾਰ ਵਿੱਚ ਉਸ ਵੇਲੇ ਦੇ ਸਮਾਜ ਦੇ ਠੇਕੇਦਾਰਾਂ ਨੂੰ ਟੋਕਿਆ ਹੈ, ਠੋਕਰਿਆ ਹੈ ਤੇ ਪੁੱਛਿਆ ਹੈ ਕਿ ਜੇ ਤੁਹਾਨੂੰ ਪਿਤਾ

ਪੁਰਖੀ ਗੁਰੂ ਹੋਣ ਦਾ ਹੱਕ ਹੈ, ਰਾਜ ਕਰਨ ਦਾ ਅਧਿਕਾਰ ਹੈ ਤਾਂ ਤੁਸੀਂ ਉਹਨਾਂ ਪਦਵੀਆਂ ਮੁਤਾਬਿਕ ਫਿਰ ਆਪਣਾ ਆਚਰਣ ਉਚਾ ਕਿਉਂ ਨਹੀਂ ਕਰਦੇ।(If u are given with a power then there are also some duties that are to be done by you.) ਕਿਉਂਕਿ ਇਹ ਕਿੱਧਰਲਾ ਤਰੀਕਾ ਹੈ ਕਿ ਜਿਹੜੇ rules ਤੁਸੀਂ ਆਪ ਬਣਾਓਂ ਉਹਨਾਂ ਨੂੰ ਮੰਨੇ ਕੋਈ ਹੋਰ।

ਪ੍ਰਯੋਜਨ:-

ਸ੍ਰੀ ਦਸਮ ਗ੍ਰੰਥ ਸਾਹਿਬ ਦੇ ਲੇਖਕ ਕਿਉਂਕਿ ਇੱਕ ਜਗਤ ਪ੍ਰਸਿੱਧ ਯੋਧੇ, ਮਹਾਨ ਫਿਲ਼ਾਸਫਰ ਹਨ। ਜਿੰਨ੍ਹਾਂ ਨੇ ਲੋਕਾਂ ਵਿੱਚ ਮਾਨਸਿਕ ਪਰਿਵਰਤਨ ਲਿਆਉਣ ਲਈ ਦੁਨਿਆਵੀ ਬਾਦਸ਼ਾਹਾਂ ਦੀ ਥਾਂ ਸੱਚਾ ਪਾਤਸ਼ਾਹ ,ਸ਼ਾਹੀ ਦਰਬਾਰ ਦੀ ਥਾਂ ਦਰਬਾਰ ਸਾਹਿਬ ਤੇ ਸ਼ਾਹੀ ਨਗਾਰਿਆਂ ਦੀ ਜਗ੍ਹਾ ਰਣਜੀਤ ਨਗਾਰੇ ਵਜਾਕੇ ਲੋਕਾਂ ਨੂੰ ਤਿਆਰ ਬਰ ਤਿਆਰ ਕੀਤਾ। ਆਪਣੇ ਖ਼ਾਲਸੇ ਨੂੰ ਸਿਉਨੇ ਚਾਂਦੀ ਦਾ ਖਹਿੜਾ ਛੁਡਾ ਕੇ ਸਰਬ ਲੋਹ ਦਾ ਸ਼ਰਧਾਲੂ ਬਣਾਇਆ। ਭਾਈ ਭਾਈ ਕੀ ਪਿਰਤ ਪਾਈ। ਸੱਚਾਈ ,ਸੰਜੀਦਗੀ ਤੇ ਨਿਮਰਤਾ ਦਾ ਉਪਦੇਸ਼ ਦਿੱਤਾ। ਮਜ਼੍ਹਬੀ ਤਅੱਸਬ, ਜ਼ਾਤ ਪਾਤ ਦੇ ਭਿੰਨ ਭੇਦ ਤੇ ਵਹਿਮ ਭਰਮ ਦੇ ਵਿਰੁੱਧ ਲੰਬਾ ਸੰਘਰਸ਼ ਕੀਤਾ। ਜਿੰਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ, ਕੁਰਬਾਨੀ ,ਮਿਹਨਤ ,ਸਾਹਿਤਿਕ ਸਰਗਰਮੀਆਂ, ਫੌਜੀ ਕਾਬਲੀਅਤ ,ਪ੍ਰਬੰਧ ਕਲਾ ,ਅਦੁੱਤੀ ਵੀਰਤਾ ,ਮੁਹੱਬਤ ਤੇ ਹਿੰਮਤ ਦੀ ਬੇਮਿਸਾਲ ਕਹਾਣੀ ਨੂੰ ਸਿਰਜਿਆ ਹੈ। ਇੱਕ ਅਜਿਹੇ ਅੰਤਰ ਰਾਸ਼ਟਰੀ ਪੱਧਰ ਦੇ ਧਾਰਮਿਕ ਆਗੂ ਹਨ। ਜਿੰਨ੍ਹਾਂ ਦਾ ਵੰਸ਼ ਵੀ ਕਸ਼ੱਤਰੀ ਹੈ। ਕਰਮ ਅਤੇ ਧਰਮ, ਸਿਧਾਂਤ ਤੇ ਸੋਚ ਸਭ ਕੁਝ ਕਸ਼ੱਤਰੀਅਤਾ ਭਰਪੂਰ ਹੈ। ਉਹਨਾਂ ਦਾ ਪਾਲਣ ਪੋਸ਼ਣ ਤੇ ਸਿੱਖਿਆ ਦੀਖਿਆ ਵੀ ਕਸ਼ੱਤਰੀਆਂ ਵਾਲੀ ਹੀ ਹੋਈ ਹੈ। ਉਹ ਇੱਕ ਮਹਾਨ ਧਨੁਸ਼ਧਾਰੀ, ਬਲਵਾਨਾਂ ਦੇ ਮਾਨ ਮਰਦਨ ਕਰਨ ਵਾਲੇ ਛੇਂਵੇ ਗੁਰੂ ਹਰਗੋਬਿੰਦ ਸਾਹਿਬ ਦੇ ਪੋਤਰੇ ਤੇ ਕੀਰਤਪੁਰ ਦੇ ਜੰਗ ਵਿੱਚ ਘੋੜੇ ਦੇ ਤੰਗ ਤੱਕ ਖੂਨ ਦੇ ਨੱਦ ਵਗਾਉਣ ਵਾਲੇ ਅਦੁੱਤੀ ਵੀਰ ਸਤਿਗੁਰੂ ਤੇਗ ਬਹਾਦਰ ਜੀ ਦੇ ਸਾਹਿਬਜ਼ਾਦੇ ਹਨ।ਉਹਨਾਂ ਦੇ ਬੋਲਣ ਕੂਣ , ਸੌਣ- ਜਾਗਣ, ਹੱਸਣ ਖੇਡਣ, ਸੋਚਣ- ਸਮਝਣ, ਅਤੇ ਲਿਖਣ- ਵਿਚਾਰਨ ਆਦਿ ਸਭ ਕੁਝ ਦਾ ਪ੍ਰਯੋਜਨ ਹੀ ਜੰਗ ਸੀ। ਕਿਉਂਕਿ ਮੁਗਲ ਹਕੂਮਤ ਦਾ ਜਬਰ ਤੇ ਅਨਿਆਏ, ਉਹਨਾਂ ਦੇ ਪਿਤਾ ਦੀ ਸ਼ਹਾਦਤ ਵੇਲੇ ਦਿੱਲੀ ਦੇ ਸਿੱਖਾਂ ਦਾ ਘਰਾਂ ਵਿੱਚ ਲੁਕਣਾ, ਪਹਾੜੀ ਰਾਜਿਆਂ ਦੀ ਲੁੱਟ ਖਸੁੱਟ ਆਦਿ ਨੇ ਹਜ਼ਾਰਾਂ ਹਜ਼ਾਰਾਂ ਬਿਜਲੀਆਂ ਦੇ ਤੇਜ਼ ਵਾਂਗੂੰ ਉਹਨਾਂ ਦੇ ਅਣਖਮਈ ਕ੍ਰੋਧ ਨੂੰ ਹੋਰ ਵੀ ਪ੍ਰਚੰਡ ਕਰ ਦਿੱਤਾ ਸੀ। ਭਾਰਤੀ ਲੋਕਾਂ ਦਾ ਡਰਿਆ ਸਹਿਮਿਆ ਰੂਪ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਹਰ ਵੇਲੇ ਰਹਿੰਦਾ ਸੀ। ਇਸ ਲਈ ਉਹਨਾਂ ਦੀ ਜਿੰਦਗੀ ਦਾ ਪ੍ਰਯੋਜਨ ਯੁੱਧ, ਸੰਘਰਸ਼, ਜ਼ਿਹਾਦ ਜਾਂ ਇੰਨਕਲਾਬ ਬਣ ਚੁੱਕਿਆ ਸੀ। ਇਸ ਲਈ ਉਹਨਾਂ ਨੇ ਭਾਰਤ ਦੀ ਖਿੰਡੀ ਪੁੰਡੀ ਸ਼ਕਤੀ ਨੂੰ ਇੱਕ ਥਾਂ ਇਕੱਠਿਆਂ ਕਰਨ ਦਾ ਮਹਾਨ ਉਪਰਾਲਾ ਕੀਤਾ। ਇਹੋ ਹੀ ਧੁਨ ਜਾਂ ਪ੍ਰਯੋਜਨ ਉਹਨਾਂ ਦੀ ਰਚਨਾ ਦਾ ਵੀ ਹੈ। ਉਹ ਖ਼ੁਦ ਵੀ ਸਰਬ ਲੋਹ ਜਾਂ ਮਹਾਂਕਾਲ

ਦੀ ਸ਼ਿਵਾ ਸ਼ਕਤੀ ਤੋਂ ਧਰਮ ਯੁੱਧ ਤੇ ਰਣ ਵਿੱਚ ਫਤਹਿ। ਸ਼ੁੱਭ ਕਰਮਾਂ ਵਿੱਚ ਅਡੋਲਤਾ, ਰਣ ਭਮੀ ਵਿੱਚ ਲੜਦਿਆਂ ਜਿੱਤਾਂ ਪ੍ਰਾਪਤ ਕਰਨ ਦੀਆਂ ਹੀ ਬੇਨਤੀਆਂ ਕਰਦੇ ਹਨ।ਉਹ ਕਰਤਾਰ ਨੂੰ ਕਹਿੰਦੇ ਹਨ ਕਿ ਮੇਰੇ ਸਾਰੇ ਸਿੱਖਾਂ ਸੇਵਕਾਂ ਦੀ ਰੱਖਿਆ ਕਰਨ ਦੇ ਨਾਲ ਨਾਲ ਸਾਡੇ ਸਾਰੇ ਵੈਰੀਆਂ ,ਦੁਸ਼ਟਾਂ ਤੇ ਦੋਖੀਆਂ ਨੂੰ ਚੁਣ ਚੁਣ ਕੇ ਮਾਰ ਦਿਉ। ਇਸ ਲਈ ਇਸ ਰਚਨਾ ਦਾ ਪ੍ਰਯੋਜਨ ਧਰਮ ਯੁੱਧ ਹੀ ਹੈ। ਭਾਵੇਂ ਉਹ ਜਾਪ ਸਾਹਿਬ ਵਿਚਲੀ ਨਿਰੰਕਾਰੀ ਪ੍ਰਸੰਸਾ ਹੈ, ਭਾਵੇਂ ਅਕਾਲ ਉਸਤਤਿ ਦਾ ਪਾਖੰਡ ਖੰਡਨ, ਬਚਿੱਤਰ ਨਾਟਕ ਦੀ ਆਤਮ ਕਥਾ- ਜਿੱਥੇ ਕ੍ਰਿਪਾਲ ਦਾਸ ਉਦਾਸੀ ਸਾਧ ਵੀ ਜੰਗ ਦੇ ਜ਼ੌਹਰ ਵਿਖਾਉਂਦਾ ਹੈ ਤੇ ਦਯਾ ਰਾਮ ਪ੍ਰੋਹਿਤ ਵੀ ਰਣ ਵਿੱਚ ਚੰਡੀ ਧੂਹ ਕੇ ਦੁਸ਼ਮਣਾਂ ਦੇ ਦੰਦ ਖੱਟੇ ਕਰਦਾ ਹੈ,ਚੰਡੀ ਦੀ ਵਾਰ ,ਚੰਡੀ ਚਰਿੱਤਰ ਤੇ ਅਵਤਾਰ ਕਥਾ, ਚਰਿੱਤਰੋ ਪਖਿਆਨ ਤੇ ਜ਼ਫਰਨਾਮਾ ਆਦਿ ਦਾ ਪ੍ਰਯੋਜਨ ਧਰਮ ਦਾ ਉਧਾਰ ਤੇ ਪਾਪ ਦਾ ਵਿਨਾਸ਼ ਕਰਨਾ ਹੀ ਹੈ। ਸਾਧੂਆਂ ਦੀ ਸੁਰੱਖਿਆ ਤੇ ਦੁਸ਼ਟਾਂ ਦਾ ਸੰਘਾਰ ਉਹਨਾਂ ਦਾ ਮਨੋਰਥ ਸੀ। ਉਹ ਖ਼ੁਦ ਕਹਿੰਦੇ ਹਨ ਕਿ ਮੇਰਾ ਕਲਪਿਆ ਰਾਜ ਤਾਂ ਆਵੇਗਾ ਹੀ ਓਦੋਂ ਜਦੋਂ ਇਸ ਧਰਤੀ ਉੱਪਰ ਧਰਮੀ ਲੋਕ ਤੇ ਸਾਧੂ ਪ੍ਰਸੰਨ ਹੋ ਕੇ ਨਿਰਭੈ ਹੋ ਕੇ ਵਿਚਰਣਗੇ। ਦੁਸ਼ਟ ਲੁਕ ਲੁਕ ਕੇ ਦਿਨ ਕੱਟਣਗੇ , ਪੁੰਨਾਂ ਦੇ ਪ੍ਰਤਾਪ ਵਧਣਗੇ ਤੇ ਪਾਪਾਂ ਦੇ ਪੁੰਜ ਖ਼ਤਮ ਹੋਣਗੇ। ਇਸ ਲਈ ਜਦੋਂ ਉਹ ਆਪਣੀ ਰਚਨਾ ਦੇ ਇੱਕ ਵਿਸ਼ੇਸ਼ ਹਿੱਸੇ ਪਾਰਸਨਾਥ ਅਵਤਾਰ ਦਾ ਵਰਨਣ ਕਰਦੇ ਹਨ ਤਾਂ ਉਥੇ ਉਹਨਾਂ ਨੇ ਮਨੁੱਖ ਦੇ ਅੰਦਰਲੇ ਸ਼ੁਭ ਅਤੇ ਅਸ਼ੁੱਭ ਵਿਚਾਰਾਂ ਦੇ ਦੋ ਦਲ ਬਣਾਏ ਹਨ। ਇੱਕ ਰਾਜਾ ਅਵਿਵੇਕ ਜਾਂ ਅਗਿਆਨ ਦਾ ਤੇ ਦੂਜਾ ਵਿਵੇਕ ਜਾਂ ਗਿਆਨ ਦਾ। ਇਹਨਾਂ ਦੋਹਾਂ ਫੌਜਾਂ ਦੇ ਰਾਜਿਆਂ ਤੋਂ ਲੈਕੇ ਸੈਨਾਪਤੀਆਂ, ਸਿਪਾਹੀਆਂ,ਉਹਨਾਂ ਦੇ ਰਥਾਂ, ਸ਼ਸਤਰਾਂ, ਅਸਤਰਾਂ, ਬਸਤਰਾਂ ਅਤੇ ਆਭੂਸਣਾਂ ਤੱਕ ਦਾ ਵਰਨਣ ਯੁੱਧਮਈ ਕੀਤਾ ਹੈ। ਜਿਵੇਂ ਕਿ ਜੰਗ ਦਾ ਰਿਵਾਜ਼ ਹੈ ਕਿ ਪਹਿਲਾਂ ਦੁਸ਼ਮਣ ਦਲ ਬਲ ਜਾਂ ਪ੍ਰਾਕਰਮ ਨੂੰ ਨਿਰਖਿਆ ਪਰਖਿਆ ਤੇ ਪੜਤਾਲਿਆ ਜਾਵੇ ਇਸੇ ਤਰ੍ਹਾਂ ਇਥੇ ਦਸ਼ਮੇਸ਼ ਨੇ ਵੀ ਆਸੁਰੀ ਪ੍ਰਵਿਰਤੀਆਂ ਜਾਣੀਂ ਜੀਵ ਨੂੰ ਡੁਲਾਉਣ ਵਾਲੀਆਂ ਚਿੱਤ ਵਿਰਤੀਆਂ ਨੂੰ ਭਿਅੰਕਰ ਸੂਰਮੇ ਜਾਂ ਵੈਰੀਆਂ ਦੇ ਰੂਪ ਵਿੱਚ ਚਿੱਤਰਨ ਕੀਤਾ ਹੈ। ਉਪਰੰਤ ਉਹਨਾਂ ਨੂੰ ਢਾਹੁਣ ਮੁਕਾਉਣ ਤੇ ਖਪਾਉਣ ਵਾਲੀ ਵਿਵੇਕ ਦੀ ਫੌਜ ਨੂੰ ਉਭਾਰਿਆ ਤੇ ਪ੍ਰਚਾਰਿਆ ਹੈ। ਪ੍ਰਸੰਗ ਇਸ ਪ੍ਰਕਾਰ ਤੁਰਦਾ ਹੈ ਕਿ ਪਾਰਸਨਾਥ ਆਪਣੇ ਗੁਰੂ ਮਛੰਦਰ ਨਾਥ ਤੋਂ ਇਹਨਾਂ ਵਿਵੇਕ ਅਤੇ ਅਵਿਵੇਕ ਦੋਹਾਂ ਰਾਜਿਆਂ ਦੀ ਲੜਾਈ ਦਾ ਕਾਰਣ ਪੁੱਛਦਾ ਹੈ ਕਿ ਜਦੋਂ ਦੋਹਾਂ ਦੀ ਮਾਤਾ(ਬੁੱਧੀ) ਇੱਕ ਹੈ, ਦੋਹਾਂ ਦਾ ਪਿਤਾ(ਆਤਮਾ) ਓਹੀ ਹੈ, ਜਨਮ ਭੂਮੀਆਂ(ਮਨ) ਇੱਕੋ ਹਨ ਤਾਂ ਫਿਰ ਇਹ ਲੜਦੇ ਕਿਉਂ ਹਨ ਤੇ ਇਹਨਾਂ ਦੇ ਸਾਰੇ ਵੇਰਵੇ ਕਿਸ ਪ੍ਰਕਾਰ ਹਨ? ਇਸ ਪ੍ਰਸ਼ਨ ਦੇ ਉੱਤਰ ਵਿੱਚ ਮਛੰਦਰ ਨਾਥ ਲੜਾਈ ਦਾ ਕਾਰਨ ਰਾਜਸੱਤਾ ਨੂੰ ਹਥਿਆਉਣਾ ਦੱਸ ਕੇ ਦੋਹਾਂ ਸੈਨਾਵਾਂ ਦੇ ਪੱਖਾਂ ਨੂੰ ਵਿਸਥਾਰ ਸਹਿਤ ਦੱਸਦਾ ਹੈ ਜਿਸ ਵਿੱਚੋਂ ਪਹਿਲਾਂ ਦਲ ਅਵਿਵੇਕ ਦਾ ਤੇ ਦੂਜਾ ਵਿਵੇਕ ਦਾ ਹੈ। ਮਛੰਦਰ ਦੋਹਾਂ ਦਲਾਂ ਦੇ

ਇਕੱਲੇ ਇਕੱਲੇ ਯੋਧੇ ਬਾਰੇ ਉਂਗਲਾਂ ਕਰ ਕਰਕੇ ਪਾਰਸਨਾਥ ਦੀ ਜਾਣ ਪਛਾਣ ਕਰਾਉਂਦਾ ਹੈ। ਕਮਾਲ ਦੀ ਕਲਪਨਾ ਕੀਤੀ ਹੈ ਕਲਗੀਧਰ ਨੇ। ਲੜਾਈ ਵਿਚਾਰਾਂ ਦੀ ਹੈ, ਮਨ ਦੀ ਹੈ। ਇੱਛਾਵਾਂ ਤੇ ਲਾਲਸਾਵਾਂ ਆਦਿਕ ਦੀ ਹੈ। ਪਰ ਉਸਨੂੰ ਰੂਪ ਦਿੱਤਾ ਜਾ ਰਿਹਾ ਹੈ ਭਿਆਨਕ ਰਣ ਤੱਤੇ ਦਾ।ਜੋ ਉਹਨਾਂ ਦੇ ਬਾਣੀ ਰਚਨ ਦਾ ਮੁੱਖ ਪ੍ਰਯੋਜਨ ਜਾਂ ਕਾਰਨ ਹੈ। ਪਹਿਲਾਂ ਹੁਣ ਅਵਿਵੇਕ ਦਾ ਦਲ ਪੜ੍ਹਕੇ ਵੇਖੋ।

ਕਾਲਾ ਰੰਗ, ਰਥ ,ਘੋੜੇ, ਕੱਪੜੇ ,ਸਾਰਥੀ ,ਗਹਿਣੇ ,ਸ਼ਸਤਰ , ਅਸਤਰ ,ਸਮੇਤ ਧੁਜਾ ਦੇ ਸਭ ਕੁਝ ਕ੍ਰਿਸ਼ਨ ਵਰਨ ਜਾਂ ਕਾਲੇ ਰੰਗ ਦਾ ਹੈ ਰਾਜੇ ਅਵਿਵੇਕ ਦਾ।

ਕਾਮ :- ਫੁੱਲਾਂ ਦਾ ਬਾਣ, ਝੰਡੇ ਉੱਪਰ ਮੱਛੀ ਦਾ ਨਿਸ਼ਾਨ ,ਝਾਂਜਰ ,ਬੀਣਾ ਆਦਿ ਅੱਗੇ ਵਾਜੇ ਵੱਜਦੇ ਜਾਂਦੇ ਹਨ। ਨੌਜਵਾਨ ਸੁੰਦਰ ਇਸਤਰੀਆਂ ਨਾਲ ਸਹਾਇਕ ਸਿਪਾਹੀ ਹੁੰਦੇ ਹਨ। ਜਿਸ ਵੇਲੇ ਕਾਲੀਆਂ ਘਟਾਂ ਛਾ ਜਾਂਦੀਆਂ ਹਨ, ਬੱਦਲ ਮਿੱਠੀ ਮਿੱਠੀ ਗਰਜਨਾ ਕਰਦੇ ਹਨ , ਮੋਰ ਮਧੁਰ ਅਵਾਜ਼ਾਂ ਪੈਦਾ ਕਰਦੇ ਹਨ। ਉਸ ਵੇਲੇ ਜਦੋਂ ਇਸਦੀਆਂ ਸਹਾਇਕ ਸੁੰਦਰੀਆਂ ਨ੍ਰਿਤ ਅਤੇ ਸੰਗੀਤ ਸ਼ੁਰੂ ਕਰਦੀਆਂ ਹਨ। ਉਸ ਵਕਤ ਵੱਡੇ ਵੱਡੇ ਸਿੱਧ, ਯੋਗੀ ਰਾਜ, ਜਪੀ -ਤਪੀ ਅਤੇ ਸੰਜਮੀ ਰਿਖੀ ਮੁਨੀ ਵੀ ਆਪਣਾ ਧੀਰਜ ਖੋ ਬੈਠਦੇ ਹਨ।

ਅਨੰਦ:- ਜਿਸਨੂੰ ਅਸੀਂ ਸਵਾਦ, ਮਜ਼ਾ ਜਾਂ ਟੇਸਟ ਆਦਿ ਕਹਿ ਸਕਦੇ ਹਾਂ।ਇਹ ਅਵਿਵੇਕ ਦਾ ਪੁੱਤਰ ਹੀਰੇ ਮੋਤੀ ਤੇ ਸੋਨੇ ਚਾਂਦੀ ਨਾਲ ਜੜਿਆ ਮੜ੍ਹਿਆ ਤੇ ਸਜਿਆ ਧਜਿਆ ਹੈ। ਜ਼ਰੀ ਨਾਲ ਕੱਢੇ ਸੁੰਦਰ ਵਸਤਰ ਧਾਰਨ ਕੀਤੇ ਹੋਏ ਹਨ। ਇਹ ਵੀ ਬਹੁਤ ਖਤਰਨਾਕ ਯੋਧਾ ਹੈ। ਅਵਿਵੇਕ ਦਾ ਹੀ ਤੀਜਾ ਲੜਕਾ ਧੂੰਏ ਵਰਗੇ ਕਾਲੇ ਰੰਗ ਵਾਲਾ ਹੈ। ਇਸਦਾ ਨਾਮ ਹੈ ਭਰਮ। ਇਸਦੇ ਵਸਤਰ ਗਹਿਣੇ ਨੇਤਰ ਆਦਿ ਸਭ ਕਝ ਹੀ ਧੂਮਰ ਅਰਥਾਤ ਘਸਮੈਲੇ ਰੰਗ ਦੇ ਹਨ ਤੇ ਇਸਦਾ ਆਪਣਾ ਰੰਗ ਵੀ ਕਣਕ ਵੰਨਾ ਅਰਥਾਤ ਅੱਧਾ ਕਾਲਾ ਹੈ। ਬੜਾ ਦੁਸ਼ਟ ਸੂਰਬੀਰ ਹੈ। ਅਵਿਵੇਕ ਦੀ ਸੈਨਾ ਵਿੱਚ ਇੱਕ ਔਰਤ ਸਿਪਾਹੀ ਹੈ। ਜਿਸਦਾ ਨਾਮ ਹੈ ਕਲ੍ਹਾ।ਇਸਨੇ ਚੌਦਾਂ ਲੋਕਾਂ ਵਿੱਚ ਕਿਸੇ ਨੂੰ ਵੀ ਨਹੀਂ ਬਖਸ਼ਿਆ। ਇਸਤੋਂ ਸਾਰੇ ਦੇਸ਼, ਨਰੇਸ਼ ਤੇ ਸਾਧੂ ਭੇਸ ਥਰ ਥਰ ਕੰਬਦੇ ਹਨ।

ਵੈਰ :- ਇਹ ਇੱਕ ਹੋਰ ਮਹਾਂਭੱਟ ਸੂਰਮਾ ਹੈ। ਜਿਸਨੇ ਰਣ ਵਿੱਚ ਕਦੇ ਪਿੱਠ ਨਹੀਂ ਦਿੱਤੀ। ਇਸਦੇ ਨੇਤਰ ਲਾਲ ਸੁਰਖ ਹਨ। ਲੀੜਾ ਕੱਪੜਾ ,ਗਹਿਣੇ ਆਭੂਸ਼ਨ, ਅਸਤਰ ਸ਼ਸਤਰ ਅਤੇ ਧੁਜਾ ਆਦਿ ਸਭ ਕੁਝ ਲਾਲ ਰੰਗ ਦੇ ਹਨ। ਸੂਰਜ ਵਰਗੇ ਪ੍ਰਕਾਸ਼ ਵਾਲਾ ਇਹ ਸੂਰਮਾ ਜਦੋਂ ਗਰਜਦਾ ਹੈ ਤਾਂ ਇਸਦੇ ਅੱਗੇ ਕੋਈ ਨਹੀਂ ਟਿਕਦਾ। ਅੱਗੇ ਇੱਕ ਆਲਸ ਨਾਮ ਦਾ ਬਹਾਦਰ ਖੜ੍ਹਾ ਹੈ। ਇਸਦਾ ਸਾਰਾ ਸਾਜ ਬਾਜ ਵੀ ਧੂੰਏ ਰੰਗਾ ਹੀ ਹੈ। ਇਹ ਕਾਲੇ ਰੰਗ ਦੇ ਜ਼ਹਿਰੀਲੇ ਕੋਬਰੇ ਨਾਗਾਂ ਤੋਂ ਵੀ ਖਤਰਨਾਕ ਹੈ। ਹਰੀ ਧੁਜਾ, ਹਰੇ ਘੋੜੇ, ਬਸਤਰ ਵੀ ਹਰੇ ਤੇ ਸ਼ਸਤਰ ਵੀ ਹਰੇ। ਪਵਨ ਵਰਗੇ ਵੇਗ ਵਾਲਾ ਇਹ ਇੱਕ ਮਦ ਨਾਮ ਦਾ ਪ੍ਰਤਾਪੀ ਸੂਰਮਾ ਹੈ। ਕਾਲੇ ਸਾਜੋ ਸਮਾਨ ਵਾਲਾ, ਕੁਵਿਰਤੀ ਨਾਮਧਾਰੀ ਇੱਕ ਹੋਰ ਯੋਧਾ

ਹੈ। ਇਸਤੋਂ ਅੱਗੇ ਚੰਮ ਦੇ ਕਵਚ ਵਾਲਾ ਕਸ਼ੱਤਰੀ ਧਰਮ ਵਿੱਚ ਪੱਕਾ, ਅਜਿੱਤ ਸੂਰਮਾ ਜਿਸਤੋਂ ਸੁਰ, ਅਸੁਰ ,ਜੱਖ ,ਗੰਧਰਵ, ਨਰ ਨਾਰੀ ਤੇ ਸਭ ਸੰਸਾਰੀ ਭੈਅ ਭੀਤ ਹੋਕੇ ਖੜ੍ਹੇ ਹਨ। ਇਹ ਅਭਿਮਾਨ ਨਾਮ ਦਾ ਸੂਰਮਾ ਹੈ। ਭਾਦੋਂ ਦੇ ਬੱਦਲਾਂ ਵਾਂਗੂੰ ਗਰਜਨ ਵਾਲਾ ਤੇ ਬਿਜਲੀ ਵਾਂਗੂੰ ਤਲਵਾਰ ਨੂੰ ਨਚਾਉਣ, ਚਮਕਾਉਣ ਤੇ ਕੜਕਾਉਣ ਵਾਲਾ ਇਹ ਅਤਿ ਕ੍ਰੋਧੀ ਅਪਮਾਨ ਨਾਮੀ ਸੂਰਬੀਰ ਹੈ। ਅੱਗੇ ਮੰਡਲਾਕਾਰ ਧਨੁਸ਼ਧਾਰੀ ਬਹਾਦਰ ਅਨਰਥ ਖੜ੍ਹਾ ਹੈ। ਇਸਦੇ ਨਾਲ ਪੀਲੇ ਕੱਪੜੇ ਪਾਈ ਤੇ ਸਾਰੇ ਪੀਲੇ ਸਮਾਨ ਨਾਲ ਸਜਿਆ ਹੋਇਆ ਅਹੁ ਵੈਰ ਭਾਵ ਨਾਮਧਰੀਕ ਯੋਧਾ ਹੈ। ਮੈਲੇ ਵਸਤਰ, ਮੈਲਾ ਮੁਕਟ, ਰਥਵਾਨ, ਰੰਗ, ਆਭੂਸ਼ਨ, ਸਭ ਕੁਝ ਇਸਦੇ ਮੈਲੇ ਹਨ, ਇਹ ਨਿੰਦਿਆ ਨਾਮ ਵਾਲਾ ਅਤੀ ਖਤਰਨਾਕ ਖਾੜਕੂ ਹੈ। ਭਿਆਨਕ ਵਸਤਰ, ਪਗੜੀ ਮੁਕਟ ਧਾਰਨ ਕਰਨ ਵਾਲਾ, ਭਿਆਨਕ ਰੂਪ ਤੇ ਭਿਆਨਕ ਮੰਤਰਾਂ ਦਾ ਜਾਣੂੰ, ਕਿਸੇ ਤੋਂ ਵੀ ਨਾ ਡਰਨ ਵਾਲਾ ਅੱਗੇ ਨਰਕ ਨਾਮ ਦਾ ਯੋਧਾ ਖੜ੍ਹਾ ਹੈ। ਇਸਦੇ ਨਾਲ ਔਰਤ ਦੇ ਭੇਸ ਵਿੱਚ ਅਸਤਰ, ਸ਼ਸਤਰ ਵੇਦ ਪੁਰਾਣ ਆਦਿ ਦੀਆਂ ਜਾਣੂੰ, ਬਿਕਟ ਅਭਿਮਾਨੀ, ਅਪ੍ਰਮਿਤ ਤੇਜ਼ ਵਾਲੀਆਂ ਖੁਧਾ ਤੇ ਤ੍ਰਿਸ਼ਨਾ ਦੋ ਨਾਮਾਂ ਵਾਲਾ ਇਸਤਰੀ ਰੂਪ ਧਾਰੀ ਸੈਨਾਪਤੀ ਖੜ੍ਹੀਆਂ ਹਨ। ਅੱਗੇ ਸੰਸਾਰ ਭਰ ਦੀਆਂ ਸੁੰਦਰੀਆਂ ਦਾ ਮਨਮੀਤ ਕਪਟ ਨਾਮੀ ਰਾਜਪੂਤ ਖੜ੍ਹਾ ਹੈ। ਇਸਦੇ ਨਾਲ ਹੀ ਖੰਜਨ ਵਰਗੇ ਨੇਤਰਾਂ ਵਾਲਾ, ਬਸੰਤ ਰਾਗ ਵਿੱਚ ਬੀਣਾ ਵਜਾਉਣ ਵਾਲਾ, ਤਬਲ਼ਾ, ਮ੍ਰਿਦੰਗ ,ਝਾਲ ਡੱਫ ਆਦਿ ਪਖਾਵਜਾਂ ਦਾ ਵਿਸ਼ੇਸ਼ੱਗ ਇਹ ਲੋਭ ਨਾਮ ਦਾ ਸੂਰਮਾ ਹੈ। ਅੱਗੇ ਸਾਰੇ ਸੰਸਾਰ ਨੂੰ ਨਚਾਉਣ ਤੇ ਭਜਾਉਣ ਵਾਲਾ ਅਤਿਅੰਤ ਬਲਵਾਨ ਮੋਹ ਨਾਮ ਦਾ ਸੂਰਮਾ ਖੜ੍ਹਾ ਹੈ। ਉਸਤੋਂ ਅੱਗੇ ਰਣ ਭੂਮੀ ਵਿੱਚ ਵੱਡੇ ਵੱਡਿਆਂ ਦੇ ਛੱਕੇ ਛੁਡਾਉਣ ਵਾਲਾ ਸੈਨਾਪਤੀ ਕ੍ਰੋਧ ਖੜ੍ਹਾ ਹੈ। ਇਸਦੇ ਨਾਲ ਹੰਕਾਰ ਤੇ ਦ੍ਰੋਹ ਖੜ੍ਹੇ ਹਨ। ਬ੍ਰਹਮਦੋਸ਼ ,ਝੂਠ, ਮਿੱਥਿਆ, ਚਿੰਤਾ, ਦਰਿੱਦਰ ,ਸ਼ੰਕਾ, ਅਸੰਤੋਸ਼, ਵਿਨਾਸ਼, ਹਿੰਸਾ, ਕੁਮੰਤਰ, ਬੇਸ਼ਰਮੀ ਜਾਂ ਅਲੱਜਾ, ਚੋਰੀ, ਵਿਭਚਾਰ, ਵਿਸ਼ਵਾਸਘਾਤ, ਅਕ੍ਰਿਤਘਣ, ਈਰਖਾ, ਉਚਾਟਨ, ਵਿਜੋਗ ਅਤੇ ਅਪਰਾਧ ਆਦਿ ਸੂਰਮੇ ਵੀ ਉਸਦੇ ਨਾਲ ਖੜ੍ਹੇ ਹਨ।

ਇਸਤੋਂ ਅੱਗੇ ਦੂਜੇ ਪਾਸੇ ਮਛੰਦਰ ਨਾਥ ਜੀ ਪਾਰਸ ਨੂੰ ਵਿਵੇਕ ਰਾਜਾ ਅਤੇ ਉਸਦੀ ਸੈਨਾ ਦੇ ਸੂਰਬੀਰਾਂ ਨਾਲ ਮਿਲਵਾਉਂਦੇ ਹਨ। ਜ਼ਰਾ ਗੌਰ ਨਾਲ ਹਜ਼ੂਰ ਦੀ ਕਲਮ ਦੇ ਕ੍ਰਿਸ਼ਮੇ ਵੇਖੋ।

ਚਿੱਟੇ ਘੋੜੇ,ਚਿੱਟਾ ਰਥ,ਹੀਰੇ ਮੋਤੀ ਆਦਿ ਸਫੇਦ ਮਣੀਆਂ ਧਾਰਨ ਕਰਨ ਵਾਲ਼ਾ, ਚੰਦਰਮਾ ਦੀ ਛਬਿ ਨੂੰ ਫਿੱਕੀ ਪਾਉਣ ਵਾਲਾ,ਸੂਰਜ ਸਮਾਨ ਪ੍ਰਤਾਪੀ ਇਹ ਮਹਾਂਰਾਜਾ ਵਿਵੇਕ ਹੈ।

ਧੀਰਜ :- ਧਰਤੀ ,ਪਾਤਾਲ ਤੇ ਸੁਰਗ ਨੂੰ ਜਿੱਤਣ ਵਾਲਾ, ਜਿਸਦੇ ਰਥ ਦੇ ਘੋੜਿਆਂ ਦੀ ਗਤੀ ਵਾਯੂ ਦੇ ਸਮਾਨ ਹੈ, ਬਿਜਲੀ ਸਮਾਨ ਤੇਜ਼ ਵਾਲਾ, ਜਿਸਦੀ ਅਵਾਜ਼ ਵਿੱਚ ਬੱਦਲਾਂ ਦੀ ਗਰਜਣਾ ਹੈ, ਇਹ ਮਹਾਨ ਵਿਅਕਤੀ ਧਨੁਸ਼ਧਾਰੀ ਯੋਧਾ ਧੀਰਜ ਹੈ।ਅੱਗੇ ਇੱਕ ਨੇਮ ਨਾਮ ਵਾਲਾ ਰਾਜਾ ਹੈ, ਜਿਹੜਾ ਧਰਮੀ, ਧੀਰਜਵਾਨ,

ਨਿਡਰ, ਸੂਰਬੀਰ, ਯਸ਼ਵਾਨ, ਸਖ਼ਤ ਦਿਲ ,ਇਛਾਪੂਰਕ, ਮੰਦ ਪ੍ਰਵਿਰਤੀਆਂ ਦਾ ਨਾਸ਼ ਕਰਨ ਵਾਲਾ, ਹਰ ਸਮੇਂ ਮੱਥੇ ਉੱਪਰ ਯਸ਼ ਦਾ ਤਿਲਕ ਧਾਰਨ ਕਰਨ ਵਾਲਾ ਯੋਧਾ ਹੈ। ਦੂਜੇ ਪਾਸੇ ਇੱਕ ਅਖੰਡ, ਅਭੰਗ, ਅਛਿੱਜ, ਅਣਭਿੱਜ ਤੇਜ਼ ਦਾ ਸਵਾਮੀ ਲੰਬੀਆਂ ਭੁਜਾ ਵਾਲਾ ਮਹਾਨ ਧਨੁਰਧਾਰੀ ਪ੍ਰਤਾਪੀ ਯੋਧਾ ਸੰਜਮ ਡਟਿਆ ਖੜ੍ਹਾ ਹੈ। ਗੌਰ ਨਾਲ ਵੇਖੋ ਅਹੁ ਚਕਾਚੌਂਧ ਕਰਨ ਵਾਲਾ ਰੂਪ ,ਆਪਣੇ ਗੁਣਾਂ ਵਿੱਚ ਪ੍ਰਵੀਨ ,ਮਧੁਰ ਮਧੁਰ ਬੀਣਾ ਦੇ ਸੁਰ ਪੈਦਾ ਕਰਨ ਵਾਲਾ, ਪਰਮ ਸੁੰਦਰ, ਪਰਮ ਪ੍ਰਤਾਪੀ, ਅਜਿੱਤ, ਵੈਰੀ ਨੂੰ ਸੰਘਾਰਨ ਵਾਲਾ, ਧੀਰਜ ਅਤੇ ਬਲ ਦਾ ਮੁਜੱਸਮਾ, ਬਲਵਾਨ, ਅਮਿੱਟ ਤੇ ਅਕੱਟ, ਨਿਡਰ ਅਤੇ ਸ਼ੁੱਧ ਸਰੂਪ, ਵਿਕਾਰ ਹੀਨ, ਅਤਿਅੰਤ ਬਲਵਾਨ ਸੂਰਮਾ ਪ੍ਰੇਮ ਹੈ। ਇਸਤੋਂ ਅੱਗੇ ਸੂਰਮਿਆਂ ਵਾਲੇ ਸਾਰੇ ਗੁਣਾਂ ਦਾ ਧਾਰਨੀ ਵਿਗਿਆਨ ਨਾਮ ਦਾ ਸੈਨਪਤੀ ਖੜ੍ਹਾ ਹੈ। ਉਸਦੇ ਦੂਜੇ ਪਾਸੇ ਅਜਿਹਾ ਸੂਰਮਾ ਖੜ੍ਹਾ ਹੈ ਜਿਸਦੇ ਗਲੇ ਵਿੱਚ ਮੇਘ ਵੱਸਦੇ ਹਨ ,ਬੜਾ ਵੱਡਾ ਪੈਂਤਰਾ ਕੱਢ ਕੇ ਬਰਛਾ ਸੁੱਟਦਾ ਹੈ, ਬ੍ਰਹਮਾ ਤੇ ਸ਼ਿਵਜੀ ਵੀ ਜਿਸਦਾ ਯਸ਼ ਕਰਦੇ ਹਨ, ਉਹ ਇਸ਼ਨਾਨ ਨਾਮ ਦਾ ਸੂਰਮਾ ਹੈ। ਉਹਨਾਂ ਦੇ ਅਗਲੇ ਪਾਸੇ ਅਮਿੱਟ, ਅਣਛਿੱਜ, ਅਪਾਰ ਕਲਾ ਦੇ ਸਵਾਮੀ, ਧੀਰਜ, ਧਰਮ ਦੇ ਸਾਗਰ, ਅਸਤਰਾਂ ਸ਼ਸਤਰਾਂ ਦੇ ਸਿਆਣੇ, ਇਹ ਨਿਵਿਰਤੀ ਅਤੇ ਭਾਵਨਾ ਨਾਮ ਵਾਲੇ ਯੋਧੇ ਹਨ। ਅੱਗੇ ਇਹਨਾਂ ਦੇ ਸਮਾਨ ਇੱਕ ਯੋਗ ਨਾਮ ਦਾ ਯੋਧਾ ਖੜ੍ਹਾ ਗੱਜ ਰਿਹਾ ਹੈ। ਜਿਸਦੇ ਦੋਹੀਂ ਪਾਸੀ ਅਰਚਨਾ ਤੇ ਪੂਜਾ ਨਾਮ ਦੇ ਇਸਤਰੀ ਰੂਪਧਾਰੀ ਸੈਨਾਪਤੀ ਖੜ੍ਹੇ ਹਨ। ਅੱਗੇ ਇੱਕ ਅਵਿਕਾਰ ਨਾਮ ਦਾ ਯੋਧਾ ਹੈ। ਜਿਸਦੇ ਨਾਲ ਅਖੰਡ, ਅਦੰਡ ਤੇ ਪ੍ਰਚੰਡ ਬਲ ਵਾਲੇ ,ਬ੍ਰਹਮ ਵਿੱਦਿਆ ਤੇ ਲੱਜਾ ਨਾਮ ਦੇ ਸੂਰਮੇ ਖੜ੍ਹੇ ਹਨ। ਇੱਕ ਅਹੁ ਸੁਕ੍ਰਿਤ ਨਾਮ ਦਾ ਜਿਸਨੂੰ ਪੁੰਨ ਵੀ ਆਖਿਆ ਜਾਂਦਾ ਹੈ, ਸੂਰਮਾ ਸਜ ਰਿਹਾ ਹੈ। ਜਿਸਦੇ ਆਸੇ ਪਾਸੇ ਬਾਣ, ਬਰਛਾ ਅਤੇ ਤਲਵਾਰ ਧਾਰੀ ਅਮੋਹ, ਅਲੋਭ ਦੋ ਸੈਨਾ ਨਾਇਕ ਆਪਣੇ ਸਰੀਰ ਨੂੰ ਹਿਲਾ ਜੁਲਾ ਕੇ ਯੁੱਧ ਲਈ ਤਿਆਰ ਹੋ ਰਹੇ ਹਨ। ਇਹਨਾਂ ਦੇ ਨਾਲ ਹੀ ਹਠੀ, ਜਪੀ, ਤਪੀ, ਸਤੀ ਆਦਿ ਅਣਗਿਣਤ ਅਖੰਡ ਸੂਰਮੇ ਵੇਖੇ ਜਾ ਸਕਦੇ ਹਨ। ਸੂਰਜ ਵਾਂਗੂੰ ਚਮਕਣ ਵਾਲੇ ਇਹਨਾਂ ਸੂਰਮਿਆਂ ਦਾ ਮੁਕਾਬਲਾ ਕਰਨਾ ਬਹੁਤ ਔਖਾ ਹੈ। ਅਕਾਮ, ਅਕ੍ਰੋਧ ਨਿਰਹੰਕਾਰ ਤੇ ਪਰਮ ਤੱਤ ਆਦਿ ਹੋਰ ਸੂਰਮੇ ਵੀ ਗਰਜਦੇ ਹੋਏ ਰਣਭੂਮੀ ਵੱਲ ਆ ਰਹੇ ਹਨ।

ਇਹ ਸਾਰੇ ਸਨੱਧ ਬੱਧ ਯੋਧੇ ਤਲੀ ਉੱਪਰ ਸਿਰ ਰੱਖ ਕੇ ਆਪਣੇ ਸਵਾਮੀ ਵਿਵੇਕ ਦੀ ਸੁਰੱਖਿਆ ਅਤੇ ਵਿਜਯ ਲਈ ਤਿਆਰ ਬਰਤਿਆਰ ਪ੍ਰਤੀਤ ਹੋ ਰਹੇ ਹਨ।

ਇਸਤੋਂ ਅੱਗੇ ਯੁੱਧ ਸ਼ੁਰੂ ਹੋ ਜਾਂਦਾ ਹੈ। ਯੋਧੇ ਉੱਠ ਖੜ੍ਹੇ, ਵਿਵਾਦ ਛਿੜ ਪਿਆ, ਧੌਂਸੇ ਗੂੰਜੇ, ਰਣ ਭੇਰੀਆਂ ਵੱਜੀਆਂ, ਨੇਜਿਆਂ ਤੇ ਤਲਵਾਰਾਂ ਵਿੱਚੋਂ ਅੱਗਾਂ ਨਿੱਕਲੀਆਂ, ਯੋਧਿਆਂ ਨੇ ਲਲਕਾਰੇ ਮਾਰੇ, ਜੈਕਾਰੇ ਛੱਡੇ, ਹਾਥੀ ਗਰਜੇ, ਢੋਲ ਵੱਜੇ, ਯੋਧੇ ਯੁੱਝੇ, ਸ਼ਸਤਰ ਖੜਕੇ, ਤੋਮਰ ਛਣਕੇ, ਸ਼ੇਰਾਂ ਸਮਾਨ ਗੁੱਸਿਆਂ ਨਾਲ ਭਰੇ ਸੂਰਮੇ ਇੱਕ ਦੂਜੇ ਉੱਪਰ ਵਾਰ ਕਰ ਰਹੇ ਸਨ। ਰਣਭੂਮੀ ਵਿੱਚ ਜ਼ਖਮੀ ਹੋਏ ਯੋਧੇ

ਪਾਣੀ ਬਿਨ ਮੱਛੀਆਂ ਸਮਾਨ ਤੜਫ ਰਹੇ ਹਨ। ਭੈਰੋਂ ਭਬਕਦੇ ਐ, ਕਾਲੀ ਦੀਆਂ ਕਿਲਕਾਰੀਆਂ ਗੂੰਜਦੀਆਂ ਹਨ। ਜੋਗਣਾਂ ਖੋਪੜੀਆਂ ਦੇ ਖੱਪਰ ਬਣਾ ਕੇ ਖੂਨ ਪੀਂਦੀਆਂ ਹਨ, ਸ਼ਸਤਰਾਂ ਅਸਤਰਾਂ ਦੀ ਵਰਖਾ ਹੋ ਰਹੀ, ਪੱਥਰ ਵਰ੍ਹ ਰਹੇ ਹਨ। ਕਮਾਨਾਂ ਖਿੱਚੀਆਂ ਜਾ ਰਹੀਆਂ ਹਨ। ਹੰਸ, ਕਾਗ, ਮੇਘ, ਸੂਕਰ ਆਦਿ ਅਸਤਰ ਚੱਲ ਰਹੇ ਹਨ। ਯਕਸ਼ ਅਸਤਰ, ਕਿੰਨਰ ਅਸਤਰ, ਗੰਧਰਵ, ਨਰ ਆਦਿ ਅਸਤਰ ਚੱਲ ਰਹੇ ਹਨ। ਸੂਰਮਿਆਂ ਦੀਆਂ ਅੱਖਾਂ ਚੰਚਲ ਹੋ ਰਹੀਆਂ ਹਨ। ਰਣਭੂਮੀ ਖੂਨ ਨਾਲ ਲਾਲ ਹੋ ਰਹੀ ਹੈ। ਹੂਰਾਂ ਸੂਰਮਿਆਂ ਨੂੰ ਵਰ ਰਹੀਆਂ ਹਨ। ਧਰਤੀ ਕਤਲਗਾਹ ਬਣੀ ਹੋਈ ਹੈ। ਘੋੜੇ ਹਿਣਕਦੇ ਹਨ। ਸੰਨਿਆਸੀ ਸ਼ਿਵਜੀ ਦੀ ਸਮਾਧੀ ਖੁੱਲ੍ਹ ਗਈ। ਧਰਮ ਦੇ ਅਤੇ ਪਾਪ ਦੇ ਅਸਤਰ ਆਪਸ ਵਿੱਚ ਖੜਕ ਰਹੇ ਹਨ। ਰੋਗ ਤੇ ਅਰੋਗ, ਭੋਗ ਤੇ ਜੋਗ, ਮਿਲਾਪ ਤੇ ਵਿਰੋਧ, ਕੁਮੰਤਰ ਸੁਮੰਤਰ ,ਕ੍ਰੋਧ ਅਕ੍ਰੋਧ, ਕਾਮ ਅਕਾਮ ਆਦਿ ਸੂਰਮੇ ਆਪਸ ਵਿੱਚ ਭਿੜ ਰਹੇ ਹਨ। ਇਹਨਾਂ ਨਾਵਾਂ ਵਾਲੇ ਹੀ ਅਸਤਰ ਚੱਲ ਰਹੇ ਹਨ। ਚਰਿੱਤ੍ਰ ,ਤ੍ਰਾਸ, ਅਤ੍ਰਾਸ ਨਾਮ ਦੇ ਬਾਣ ਬਰਸ ਰਹੇ ਹਨ। ਇਸ ਤਰ੍ਹਾਂ ਅਵਿਵੇਕ ਦੇ ਯੋਧਿਆਂ ਨੇ ਵਿਵੇਕ ਦੀ ਸੈਨਾ ਨੂੰ ਖਦੇੜਨਾ ਸ਼ੁਰੂ ਕਰ ਦਿੱਤਾ। ਅਕਾਸ਼ ਬਾਣਾਂ ਨਾਲ ਭਰ ਗਿਆ, ਭੂਤ ਪਿਸ਼ਾਚ ਨੱਚ ਰਹੇ ਹਨ, ਲੋਹਾ ਖੜਕ ਰਿਹਾ ਹੈ, ਡਰਾਉਣੀ ਧੁੰਦ ਪਸਰ ਗਈ। ਰਾਜਾ ਅਵਿਵੇਕ ਖੁਦ ਗੁੱਸੇ ਵਿੱਚ ਭਰ ਗਿਆ। ਉਸਨੇ ਆਪਣੀ ਬਾਕੀ ਫੌਜ ਨੂੰ ਵੀ ਆਦੇਸ਼ ਦਿੱਤਾ। ਯੋਧਿਆਂ ਨੇ ਘੋੜਿਆਂ ਉੱਪਰ ਪਾਖਰਾਂ ਪਾਈਆਂ, ਲੱਕਾਂ ਨੂੰ ਪੇਟੀਆਂ ਕਸੀਆਂ,ਲੋਹੇ ਦੇ ਦਸਤਾਨੇ ਪਹਿਰੇ ਤੇ ਯੁੱਧ ਦਾ ਚਾਅ ਲੈ ਕੇ ਰਣ ਵਿੱਚ ਜਾ ਗੱਜੇ। ਪੈਦਲ ਸੈਨਾ ਤਲਵਾਰਾਂ ਤੇ ਖੰਡਿਆਂ ਨਾਲ, ਘੁੜਸਵਾਰ ਘੁੜਸਵਾਰਾਂ ਨਾਲ ਭਿੜ ਗਏ। ਮਹਾਂਵੀਰ ਮੜਕ ਰਹੇ ਹਨ। ਅਸਤਰਾਂ ਦੀ ਕੜਕੜਾਹਟ ਹੋ ਰਹੀ ਹੈ। ਲੋਭ ਨੇ ਕ੍ਰੋਧ ਕਰਕੇ ਨਿਰਲੋਭ ਉੱਪਰ ਧਾਵਾ ਕਰ ਦਿੱਤਾ। ਉਸਨੇ ਧੀਰਜ ਦੇ ੧੦ ਤੀਰ ਮਾਰੇ। ੬੦ ਤੀਰਾਂ ਨਾਲ ਸੰਜਮ ਨੂੰ ਜਖਮੀ ਕਰ ਦਿੱਤਾ। ੯ ਤੀਰ ਨੇਮ ਦੇ ਅੰਗਾਂ ਨੂੰ ਵਿੰਨ੍ਹ ਗਏ ਤੇ ੩੦ ਤੀਰਾਂ ਨੇ ਵਿਗਿਆਨ ਨੂੰ ਘਾਇਲ ਕਰ ਦਿੱਤਾ। ੨੫ ਤੀਰ ਪਵਿੱਤਰਤਾ ਨੂੰ ਮਾਰੇ। ੮੦ ਅਰਚਾ ਦੇ ਸਰੀਰ ਉੱਪਰ ਝਾੜੇ। ੮੫ ਤੀਰਾਂ ਨਾਲ ਪੂਜਾ ਨੂੰ ਵਿੰਨ੍ਹਿਆ। ਇੱਕ ਬਹੁਤ ਵੱਡੇ ਸੋਟੇ ਨਾਲ ਲੱਜਾ ਦਾ ਸਿਰ ਪਾੜ ਦਿੱਤਾ। ੮੨ ਬਾਣ ਵਿੱਦਿਆ ਦੇ ਤੇ ੩੩ ਬਾਣ ਤਪੱਸਿਆ ਦੇ ਵੱਜੇ।ਕੀਰਤਨ ਨੂੰ ਅਨੇਕ ਬਾਣਾਂ ਨਾਲ ਛਲਨੀ ਕਰ ਦਿੱਤਾ। ਨਿਰਹੰਕਾਰ ਦੇ ੮੦ ਬਾਣ ਤੇ ਪਰਮ ਤੱਤ ਤੇ ਕਰੁਣਾ ਦੇ ਸਰੀਰਾਂ ਉਪਰ ਸੌ ਸੌ ਬਾਣ ਚੱਲੇ ਤੇ ਉਹਨਾਂ ਦੀਆਂ ਵੱਖੀਆ ਪਾਟ ਗਈਆਂ। ਦੂਜੇ ਪਾਸਿਓਂ ਗਿਆਨ ਨਾਮ ਦਾ ਬਾਣ ਹੱਥ ਵਿੱਚ ਲੈ ਕੇ ਦਾਨ ਨੇ ਧਿਆਨ ਨਾਮ ਦਾ ਮੰਤਰ ਪੜ੍ਹਕੇ ਦਸ ਬਾਣਾਂ ਨਾਲ ਲੋਭ ਦੀ ਬੱਖੀ ਨੂੰ ਪਾੜ ਦਿੱਤਾ। ਸੱਤ ਤੀਰ ਉਸਨੇ ਕ੍ਰੋਧ ਦੇ ਮਾਰੇ। ਅਨੰਨਯਾਸ (ਅਭਗਤੀ) ਨੂੰ ੯ ਬਾਣ ਮਾਰਕੇ ਵਿੰਨ੍ਹਿਆਂ। ਅਨਾਵ੍ਰਤ ਦੇ ੩ ਤੀਰ ਮਾਰੇ। ਸਤਸੰਗ ਨਾਮ ਦੇ ਸੂਰਮੇ ਨੇ ਕ੍ਰੋਧ ਨੂੰ ਘਾਇਲ ਕੀਤਾ। ਬ੍ਰਹਮਗਿਆਨ ਦੇ ਲਲਕਾਰਾ ਮਾਰਨ ਨਾਲ ਧਰਮ ਨਾਮ ਦਾ ਸੂਰਮਾ ਤਕੜਾ ਹੋ ਗਿਆ।ਮਿੱਥਿਆ ਦ੍ਰਿਸ਼ਟੀ ਨੇ ਕਾਮ ਦੀਆਂ ਸੁੰਦਰੀਆਂ ਨੂੰ

ਡਾਇਣਾਂ ਦੇ ਰੂਪ ਵਿੱਚ ਬਦਲ ਦਿੱਤਾ। ਉਸਦੇ ਮਧੁਰ ਸੰਗੀਤ ਨੂੰ ਸਿਆਪੇ ਦੇ ਗੀਤ ਬਣਾ ਦਿੱਤਾ। ਧਰਮ ਨਾਮ ਦੇ ਯੋਧੇ ਨੇ ਕੁਲਘਾਤੀ ਵੈਰ ਤੇ ਆਲਸ ਨਾਮ ਦੇ ਯੋਧੇ ਦੇ ਨਾਲ ਨਾਲ ਨਰਕ ਨਾਮ ਦੇ ਸੂਰਮੇ ਨੂੰ ਵੀ ਭਾਜੜਾਂ ਪਾ ਦਿੱਤੀਆਂ। ਆਚਰਨਹੀਣ ਤੇ ਕੁਸੱਤਤਾ ਦੇ ਰਥਵਾਨ ਨੂੰ ਘਾਇਲ ਕਰ ਦਿੱਤਾ। ਅਭਿਮਾਨ ਦੇ ਘੋੜੇ ਮਾਰ ਦਿੱਤੇ ਤੇ ਅਨਰਥ ਨੂੰ ਜਾਨੋਂ ਮਾਰ ਦਿੱਤਾ। ਭੁੱਖ ,ਪਿਆਸ ,ਆਲਸ ਆਦਿ ਰਣ ਵਿੱਚੋਂ ਭੱਜ ਗਏ। ਨੇਮ ਨੂੰ ਵੇਖਕੇ ਅਨੇਮ ਤੇ ਸੰਤੋਖ ਨੇ ਲੋਭ ਨੂੰ ਖਤਮ ਕਰ ਦਿੱਤਾ। ਅਲੋਭ ਅਤੇ ਉਦਾਸੀ ਸੂਰਮਿਆਂ ਨੇ ਯੋਗ ਦੇ ਅਸਤਰ ਚਲਾ ਕੇ ਕਪਟ, ਸ਼ੋਕ, ਰੋਹ, ਮੋਹ, ਸਕਾਮ, ਬ੍ਰਹਮਦੋਖ, ਦੰਭ ਤੇ ਪਾਖੰਡ ਆਦਿ ਅਨੇਕਾਂ ਯੋਧਿਆਂ ਨੂੰ ਮਾਰਿਆ ਤੇ ਭਜਾਇਆ। ਦ੍ਰੋਹ, ਤੇ ਹੰਕਾਰ ਨੂੰ ੧੦੦ ਬਾਣ ਲੱਗੇ। ਦਰਿੱਦਰ, ਨਿਰਲੱਜਤਾ, ਕੁਮੰਤਰਤਾ (ਪੁੱਠੀ ਸਲਾਹ), ਕਲੰਕ ਨੂੰ ਨਿਸੰਗ ਹੋਕੇ ਘਾਇਲ ਕਰ ਦਿਤਾ। ਕ੍ਰਿਤਘਣਤਾ, ਵਿਸ਼ਵਾਸਘਾਤ, ਮਿਤਰ ਦ੍ਰੋਹ, ਉਚਾਟਣਾ, ਮਾਰਨਾ, ਵਸੀਕਰਨ ,ਬਿਖਾਧ ਭਾਵ ਲੜਾਈ ਝਗੜੇ ਨੂੰ ਉਦਾਸੀ ਜੋਗੀਆਂ ਨੇ ਪ੍ਰੇਮ ਤੇ ਵਿਸ਼ਵਾਸ ਦਿਆਂ ਅਸਤਰਾਂ ਨਾਲ ਮਾਰ ਭਜਾਇਆ। ਗਲਾਨੀ, ਮਾਨ ,ਕੁਚਾਰ, ਕੁਕਸ਼ਟ, ਕੁਕਿਰਿਆ ਨੂੰ ਸਿਮਰਨ ਨਾਮ ਦੇ ਸੂਰਮੇ ਨੇ ਡਰਾਕੇ ਭਜਾ ਦਿੱਤਾ। ਅਤਪ ਨੂੰ ਤਪ ਨੇ ੭੦ ਬਾਣ ਮਾਰੇ। ਦੁਰਾਚਾਰ ਨੂੰ ਸਦਾਚਾਰ ਨੇ ,ਅਜਪ ਨੂੰ ਜਪ ਨੇ, ਕੁਮਤਿ ਨੂੰ ਸੁਮਤਿ ਨੇ, ਕੁਕਰਮ ਨੂੰ ਸੁਕਰਮ ਨੇ ਜਖਮੀ ਕੀਤਾ ਜਾਂ ਮਾਰ ਦਿੱਤਾ। ਦਰਿੱਦਰਤਾ ਤੇ ਅਵਿਵੇਕ ਨੂੰ ਸੰਜਮ ਨੇ ਨਠਾ ਦਿੱਤਾ। ਇਸ ਪ੍ਰਕਾਰ ਵਿਵੇਕ ਰਾਜਾ ਅਖੀਰ ਵਿੱਚ ਅਗਿਆਨ ਜਾਂ ਅਵਿਵੇਕ ਨਾਮ ਦੇ ਰਾਜੇ ਨੂੰ ਘੇਰ ਕੇ ਮਾਰ ਦਿੰਦਾ ਹੈ। ਪੁੰਨ ਜਾਂ ਧਰਮ ਦੀ ਜਿੱਤ ਹੁੰਦੀ ਹੈ। ਪਾਪ ਜਾਂ ਅਧਰਮ ਹਾਰ ਜਾਂਦੇ ਹਨ। ਜਿਵੇਂ ਕਿ ਅਸੀਂ ਇਸ ਪ੍ਰਕਰਣ ਦੇ ਮੁੱਢ ਵਿੱਚ ਬੇਨਤੀ ਕੀਤੀ ਸੀ ਕਿ ਇਸ ਬਾਣੀ ਦਾ ਪ੍ਰਯੋਜਨ ਅੰਦਰਲੇ ਤੇ ਬਾਹਰਲੇ ਦੁਸ਼ਟਾਂ ,ਦੋਖੀਆਂ, ਮਲੇਛਾਂ, ਨਿੰਦਕਾਂ, ਪਾਪੀਆਂ ,ਕੁਕਰਮੀਆਂ ਨੂੰ ਸੋਧ ਕੇ ਸ਼ੁੱਧ ਖਾਲਸਾ ਰਾਜ ਸਥਾਪਿਤ ਕਰਨਾ ਹੈ। ਹੁਣ ਸਮਝ ਵਿੱਚ ਨਹੀਂ ਆਉਂਦਾ ਕਿ ਦਸਮ ਬਾਣੀ ਦੇ ਵਿਰੋਧੀ ਸਾਡੇ ਵੀਰ ਜਦੋਂ ਇਸਤਰੀ ਚਰਿੱਤਰਾਂ ਨੂੰ ਜਾਂ ਅਵਤਾਰ ਕਥਾ ਨੂੰ ਪੜ੍ਹਦੇ ਹਨ ਤਾਂ ਓਦੋਂ ਇਹ ਇਹਨਾਂ ਪ੍ਰਸੰਗਾਂ ਨੂੰ ਛੱਡ ਜਾਂਦੇ ਹਨ ਜਾਂ ਜਾਣ ਬੁੱਝ ਕੇ ਸੰਗਤਾਂ ਨੂੰ ਗੁੰਮਰਾਹ ਕਰਕੇ ਗੁਰੂ ਦਾ ਤੇ ਪੰਥ ਦਾ ਘੋਰ ਅਪਮਾਨ ਕਰਦੇ ਹਨ ?ਇਸੇ ਕਰਕੇ ਹੁਣ ਸਾਡਾ ਦਸ਼ਮ ਬਾਣੀ ਦੇ ਪ੍ਰਸ਼ੰਸਕ ਧਰਮੀ ਯੋਧਿਆਂ ਦਾ ਤੇ ਇਸਦੇ ਵਿਰੋਧੀ ਨਿੰਦਕਾਂ ਪਾਪੀਆਂ ਦਾ ਯੁੱਧ ਵੀ ਪੂਰੇ ਜ਼ੋਰਾਂ ਉੱਪਰ ਮੱਚਿਆ ਹੋਇਆ ਹੈ। ਸਾਡੇ ਵਾਲੇ ਪਾਸੇ ਗਿਆਨੀ ਈਸ਼ਰ ਸਿੰਘ ਰੋਪੜ ,ਗਿਆਨੀ ਹਰਬੰਸ ਸਿੰਘ ਚੰਡੀਗੜ੍ਹ ,ਪਿਆਰਾ ਸਿੰਘ ਪਦਮ ,ਡਾ:ਜੋਧ ਸਿੰਘ ,ਡਾ:ਪੰਨੂ,ਅਮਰਜੀਤ ਖੋਸਾ ਆਦਿਕ ਵੱਡੇ ਵੱਡੇ ਮਹਾਂਰਥੀ ਸੂਰਮੇ ਹਨ ਜਿਹੜੇ ਆਪ ਵੀ ਮੈਦਾਨੇ ਜੰਗ ਵਿੱਚ ਖੰਡਾ ਵਾਹੁੰਦੇ ਹਨ ਤੇ ਆਪਣੀਆਂ ਸੱਚੀਆਂ ਟਕਸਾਲਾਂ ਵਿੱਚ ਭਿਅੰਕਰ ਅਸਤਰਾਂ ਸ਼ਸਤਰਾਂ ਦਾ ਨਿਰਮਾਣ ਵੀ ਕਰਦੇ ਹਨ। ਜਿੰਨ੍ਹਾਂ ਨੂੰ ਲੈਕੇ ਕਸ਼ਮੀਰ ਸਿੰਘ ਆਦਿ ਨਵੇਂ ਯੋਧੇ ਵੀ ਦੁਸ਼ਮਣਾਂ ਦੀਆਂ ਭਾਜੜਾਂ ਪਾ ਰਹੇ ਹਨ। ਕੁਝ ਕੁ ਸੱਜਣ ਮੇਰੀ ਫੈਕਟਰੀ ਦੇ ਬਣੇ

ਆਟੋਮੈਟਿਕ ਹਥਿਆਰ ਵੀ ਵਰਤਦੇ ਹਨ ਤੇ ਨਾਲ ਸ਼ਿਕਾਇਤ ਵੀ ਕਰਦੇ ਹਨ ਕਿ ਤੁਹਾਡੇ ਅਸਤਰ ਹਨ ਤਾਂ ਬਹੁਤ ਖ਼ਤਰਨਾਕ ਪਰ ਚਲਾਉਣੇ ਜ਼ਰਾ ਔਖੇ ਹਨ। ਕਿਉਂਕਿ ਮੈਂ ਬਾਰੂਦ ਵੇਦ ਪੁਰਾਣ ,ਸ਼ਾਸਤਰ ਸਿਮ੍ਰਤੀਆਂ,ਇਤਿਹਾਸ ਮਿਥਿਹਾਸ ਆਦਿ ਪੁਰਾਣੀਆਂ ਖਾਨਾਂ ਵਿੱਚੋਂ ਵਰਤਦਾ ਹਾਂ। ਕਿਤੇ ਕਿਤੇ ਵਿਦੇਸ਼ੀ ਵਿਗਿਆਨਕਾਂ ਦੇ ਫਾਰਮੂਲੇ ਵੀ ਸਾਡੀ ਫੈਕਟਰੀ ਵਿੱਚ ਅਜ਼ਮਾਏ ਜਾਂਦੇ ਹਨ। ਸਾਨੂੰ ਦਸ਼ਮੇਸ਼ ਦੀ ਕ੍ਰਿਪਾ ਉੱਪਰ ਪੂਰਨ ਵਿਸ਼ਵਾਸ ਹੈ ਕਿ ਦੂਜੇ ਬੰਨੇ ਖੜ੍ਹੇ ਕੌਰਵ ਦਲ ਦੇ ਲੜਾਕੂ ਗਿਆਨੀ ਭਾਗ ਸਿੰਘ,ਕਾਲਾ ਅਫਗਾਨਾ ,ਸਪੋਕਸਮੈਨ ਆਦਿ ਥੋੜ੍ਹੇ ਚਿਰ ਵਿੱਚ ਹੀ ਰਣ ਭੂਮੀ ਛੱਡ ਜਾਣਗੇ ਕਿਉਂਕਿ ਉਹ ਨਾ ਬਹਾਦੁਰ ਹਨ ਨਾ ਧਰਮੀ ,ਨਾ ਉਹਨਾਂ ਪਾਸ ਅਕਲ ਦੇ ਬਾਣ ਹਨ ਤੇ ਨਾ ਹੀ ਦਲੇਰੀ। ਐਂਵੇ ਪਿੱਠ ਪਿੱਛੇ ਵਾਰ ਕਰਨ ਵਾਲੇ ਪਾਖੰਡੀ ਜਿਹੇ ਯੋਧੇ ਹਨ। ਹਾਂ ,ਸਾਡੇ ਦਲ ਨੂੰ ਕੁਝ ਹੋਰ ਘਾਟੇ ਪੈ ਰਹੇ ਹਨ ਜਿਵੇਂ ਪਿਛਲੇ ਦਿਨੀਂ ਸਾਡਾ ਇੱਕ ਸੈਨਾਪਤੀ ਪ੍ਰੋਫੈਸਰ ਦਰਸ਼ਨ ਸਿੰਘ ਖਾਲਸਾ ਓਧਰ ਜਾ ਮਿਲਿਆ। ਪਰ ਸਾਨੂੰ ਉਮੀਦ ਹੈ ਸੱਚੇ ਪਾਤਸ਼ਾਹ ਕ੍ਰਿਪਾ ਕਰਨਗੇ। ਸਾਡਿਆਂ ਨੂੰ ਤਾਂ ਅਖੀਰ ਸਾਡੇ ਪਾਸ ਹੀ ਆਉਣਾ ਪੈਣਾ ਹੈ। ਮੁਆਫ਼ ਕਰਨਾ ਪ੍ਰਸੰਗ ਜ਼ਰਾ ਹੋਰ ਪਾਸੇ ਚਲਾ ਗਿਆ। ਮੈਂ ਬੇਨਤੀ ਕਰ ਰਿਹਾ ਸਾਂ ਦਸ਼ਮ ਬਾਣੀ ਦੇ ਪ੍ਰਯੋਜਨ ਬਾਰੇ ਕਿ ਇਸਦਾ ਪ੍ਰਯੋਜਨ ਧਰਮ ਨੂੰ ਜਿਤਾਉਣਾ ਤੇ ਪਾਪ ਦਾ ਵਿਨਾਸ਼ ਕਰਨਾ ਹੈ।

ਬਾਕੀ ਇਸਦੇ ਅਧਿਐਨ ਦੇ ਫਲ ਬਾਰੇ ਇਸ ਅਲੋਕਾਰ ਰਚਨਾ ਦੇ ਮਹਾਨ ਲਿਖਾਰੀ ਨੇ ਇੱਕੋ ਹੀ ਅੜਿੱਲ ਛੰਦ ਵਿੱਚ ਸਭ ਕੁਝ ਦੱਸ ਦਿੱਤਾ ਹੈ ਜਿਵੇਂ ਕਿ ਇਸ ਗ੍ਰੰਥ ਦਾ ਵਿਸ਼ਾ ਗੂੰਗਿਆਂ ਨੂੰ ਜੀਭਾਂ ਲਾਉਣਾ,ਮੂੜ੍ਹ ਅਨਜਾਣ ਜਾਂ ਮੂਰਖਾਂ ਨੂੰ ਚਤੁਰ ,ਵਿਦਵਾਨ ਜਾਂ ਵਿਸ਼ਾਰਦ ਬਣਾਉਣਾ,ਇਸਦੇ ਨਾਲ ਨਾਲ ਇਹ ਜੀਵ ਦੇ ਦੁੱਖ ,ਦਰਦ ਤੇ ਦਿਸਦੇ ਅਣਦਿਸਦੇ ਜਨਮ ਮਰਣ ਦੇ ਭੈਅ ਦੇ ਨਾਲ ਨਾਲ ਅਧਿਆਤਮ,ਅਧਿਭੌਤਿਕ,ਤੇ ਆਧਿਦੈਵਿਕ ਰੂਪ ਤਿੰਨਾਂ ਤਾਪਾਂ ਤੋਂ ਮੁਕਤ ਕਰਨਾ ਹੈ ਅਤੇ ਅੰਤ ਵਿੱਚ ਉਹ ਕਹਿੰਦੇ ਹਨ ਕਿ ਜੇ ਕੋਈ ਇਸ ਸਾਰੇ ਗ੍ਰੰਥ ਨੂੰ ਪੜ੍ਹੇ ਤਾਂ ਉਸਦਾ ਆਖਣਾ ਹੀ ਕੀ ਹੈ। ਪਰ ਜੇ ਕੋਈ ਇਸਦੀ ਇੱਕ ਚੌਪਈ ਵੀ ਪੜ੍ਹ ਲਵੇ ਤਾਂ ਉਸਨੂੰ ਉੱਪਰ ਲਿਖੇ ਅਨੇਕਾਂ ਹੀ ਦਿੱਬ ਫਲਾਂ ਦੀ ਪ੍ਰਾਪਤੀ ਹੋਵੇਗੀ। ਬੱਸ ਇਹੋ ਇਸ ਮਹਾਨ ਰਚਨਾ ਦਾ ਵਿਸ਼ਾ ਹੈ ਤੇ ਏਸੇ ਨੂੰ ਹੀ ਅਸੀਂ ਪ੍ਰਯੋਜਨ ਜਾਂ ਫਲ ਕਹਿ ਸਕਦੇ ਹਾਂ।

ਸੰਬੰਧ:-

ਸੰਬੰਧ ਨਾਮ ਦੇ ਅਨੁਬੰਧ ਦਾ ਅਰਥ ਏਥੇ ਜਗ ਜੰਗਲ ਵਿੱਚ ਭਟਕਦੇ ਮਨੁੱਖ ਨੂੰ ,ਆਤਮ ਬਲ ਖੋ ਚੁੱਕੇ ਹਿੰਦੁਸਤਾਨੀ ਲੋਕਾਂ ਨੂੰ ਤੇ ਇਸਦੇ ਪਾਠਕ ਨੂੰ ਵੀਰਤਾ ਪੂਰਵਕ ਉਸ ਨਿਰੰਕਾਰ ਨਾਲ ਜੋੜਨਾ ਹੈ। ਜਿਸਦਾ ਵਰਨਣ ਹਜ਼ੂਰ ਇਉਂ ਕਰਦੇ ਹਨ ਕਿ ਉਹ :

"ਅਕਾਲ, ਕ੍ਰਿਪਾਲ, ਅਰੂਪ, ਅਨੂਪ, ਅਭੇਖ, ਅਲੇਖ, ਅਕਾਏ, ਅਜਾਏ, ਅਗੰਜੇ, ਅਭੰਜੇ, ਅਨਾਮੇ, ਅਠਾਮੇ, ਅਕਰਮੰ, ਅਧਰਮੰ, ਅਨਾਮੰ,

ਅਧਾਮੰ, ਅਬਾਹੇ, ਅਢਾਹੇ, ਅਨੀਲੇ, ਅਨਾਦੇ, ਅਛੇਦੇ, ਅਗਾਧੇ, ਅਪਾਧੇ, ਅਭੂਤੇ, ਅਜੂਪੇ, ਨ੍ਰਿਦੇਸੇ, ਨ੍ਰਿਭੇਸੇ, ਨ੍ਰਿਧਾਤੇ, ਨ੍ਰਿਘਾਤੇ, ਨ੍ਰਿਤਾਪੇ, ਨ੍ਰਿਬਰਗੇ, ਅਸਰਗੇ"॥

ਉਹ ਹਰ ਕਲਾ ਦਾ ਗਿਆਤਾ ਹੈ ਸਾਡੇ ਨ੍ਰਿਤ ਸੰਗੀਤ ਕਲਾ ਹੁਨਰ ਦਾ ਆਦਿ ਉਹੀ ਹੈ ਓਹ ਗਰੀਬਾਂ ਦਾ ਰਾਖਾ ਹੈ ਤੇ ਤਾਕਤਵਰਾਂ ਨੂੰ ਮਾਰਨ ਵਾਲਾ ਹੈ। "ਗਨੀਮੁਲ ਖਿਰਾਜ ਹੈ।ਗਰੀਬੁਲ ਨਿਵਾਜ਼ ਹੈ॥" ਉਹ "ਸਰਬ ਸੋਖੰ", "ਸਰਬ ਪੋਖੰ", "ਸਰਬ ਕਰਤਾ", "ਸਰਬ ਹਰਤਾ" ਹੈ।

ਸੋ ਇਹੋ ਜਿਹੇ ਪਰਮ ਤੱਤ ਨੂੰ ਜਾਨਣਾ ਪਾਠਕ ਦਾ ਧਰਮ ਹੈ ਤੇ ਉਸਨੂੰ ਉੱਪਰ ਲਿਖੇ ਅਨੁਸਾਰ ਸਰਬ ਲੋਹ ਸਰੂਪ ਪਰਮ ਪੁਰਖ ਪ੍ਰਮਾਤਮਾ ਨਾਲ ਜੋੜਨਾ ਜਾਂ ਉਸਨੂੰ ਜਨਾਉਣਾ ਇਸਨੂੰ ਅਸੀਂ ਇਸਦਾ ਸੰਬੰਧ ਕਹਿ ਸਕਦੇ ਹਾਂ।ਇਸ ਪ੍ਰਕਾਰ ਦੇ ਚਾਰ ਅਨੁਬੰਧਾਂ ਨੂੰ ਜੋ ਜਿਗਿਆਸੂ ਧਾਰਨ ਕਰ ਲੈਂਦਾ ਹੈ ਉਹ ਇਸਦਾ ਸਹੀ ਅਧਿਕਾਰੀ ਹੈ। ਉਸਨੂੰ 'ਚਿਤੁਸ਼ਟਯ ਸਾਧਨ ਸੰਪੰਨ' ਵੀ ਆਖਿਆ ਜਾਂਦਾ ਹੈ।

ਇਹੋ ਹੀ ਵਜ੍ਹਾ ਹੈ ਕਿ ਪਿੱਛੇ ਲਿਖੀਆਂ ਸਾਰੀਆਂ ਖੂਬੀਆਂ ਜਦੋਂ ਤੱਕ ਗੁਰਮਤਿ ਸਾਹਿਤ ਦੇ ਪਾਠਕ ਵਿੱਚ ਨਹੀਂ ਆ ਜਾਂਦੀਆਂ ਸਨ ਓਦੋਂ ਤੱਕ ਉਸਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਨਹੀਂ ਪੜ੍ਹਾਇਆ ਜਾਂਦਾ ਸੀ। ਬਾਕੀ ਧਰਮ ਦੇ ਵਿਦਿਆਰਥੀ ਨੂੰ ਤਾਂ ਨੀਤੀ ਸ਼ਾਸਤਰ ਦਾ ਇਹ ਪ੍ਰਸਿੱਧ ਸ਼ਲੋਕ ਯਾਦ ਰੱਖਣਾ ਚਾਹੀਦਾ ਹੈ ਕਿ:

"ਵਿੱਦਿਆ ਦਦਾਤੀ ਵਿਨਯਮ ਵਿਨਯਾਤ ਯਾਤਿ ਪਾਤਰਤਾ।
ਪਾਤਰਤਾ ਤਵਾਤ ਧਨਮਾਪਨੋਤੀ ਧਨਾਤ ਧਰਮ: ਤਤ: ਸੁਖਮ॥ "

ਭਾਵ ਵਿੱਦਿਆ ਮਨੁੱਖ ਨੂੰ ਨਿਮਰਤਾ ਪ੍ਰਦਾਨ ਕਰਦੀ ਹੈ ,ਨਿਰਮਾਨਤਾ ਨਾਲ ਜਿਗਿਆਸੂ ਵਿੱਚ ਯੋਗਤਾ ਉਤਪੰਨ ਹੁੰਦੀ ਹੈ। ਯੋਗ ਵਿਅਕਤੀ ਨੂੰ ਧਨ ਦੀ ਪ੍ਰਾਪਤੀ ਹੁੰਦੀ ਹੈ। ਧਨ ਨਾਲ ਧਰਮ ਦੀ ਸੇਵਾ ਕੀਤੀ ਜਾਂਦੀ ਹੈ ਤੇ ਧਰਮ ਨੂੰ ਧਾਰਨ ਕਰਕੇ ਜਾਂ ਕਮਾ ਕੇ ਇਥੇ ਓਥੇ ਅਰਥਾਤ ਲੋਕ ਪ੍ਰਲੋਕ ਵਿੱਚ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਸੋ ਇਹ ਦਾਸ ਵੱਲੋਂ ਇਸ ਪੁਸਤਕ ਦੇ ਸੰਪਾਦਕ ਦੇ ਇਸ ਪ੍ਰਸ਼ਨ ਦਾ ਉਤਰ ਦਿੱਤਾ ਗਿਆ ਹੈ ਕਿ ਉਹ ਕਿਹੜੇ ਕਾਰਨ ਸਨ ਜਿੰਨ੍ਹਾਂ ਕਰਕੇ ਸ੍ਰੀ ਦਸਮ ਗ੍ਰੰਥ ਸਾਹਿਬ ਸਾਰੇ ਸਤਿ ਗ੍ਰੰਥਾਂ ਦਾ ਅਧਿਐਨ ਕਰ ਲੈਣ ਤੋਂ ਉਪਰੰਤ ਪੜ੍ਹਾਇਆ ਜਾਂਦਾ ਸੀ। ਆਸ ਹੈ ਮੇਰੀਆਂ ਉਪਰੋਕਤ ਬੇਨਤੀਆਂ ਪੜ੍ਹਨ ਨਾਲ ਪਾਠਕਾਂ ਦੀ ਸ਼ੰਕਾ ਦਾ ਸਮਾਧਾਨ ਹੋ ਗਿਆ ਹੋਵੇਗਾ। ਪਰ ਫਿਰ ਵੀ ਜੇ ਕਿਸੇ ਨੂੰ ਦਸ਼ਮ ਬਾਣੀ ਸੰਬੰਧੀ ਕੋਈ ਹੋਰ ਵਿਚਾਰ ਜਾਨਣੀ ਹੋਵੇ ਤਾਂ ਇਸ ਨਿਮਾਣੇ ਸੇਵਕ ਦੀਆਂ ਸੇਵਾਵਾਂ ਪੰਥ ਪਿਆਰਿਆਂ ਲਈ ਸਦਾ ਹਾਜ਼ਿਰ ਹਨ। ਤੇ ਨਾਲ ਇਹ ਵੀ ਬੇਨਤੀ ਹੈ ਕਿ ਅਗਵਾਈ ਤਾਂ ਸਦਾ ਅਸੀਂ ਪ੍ਰਤੱਖ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੀ ਲੈਣੀ ਹੈ ਜੋ ਕਿ ਇਹਨਾਂ ਸਾਰਿਆਂ ਵਾਦਾਂ ਵਿਵਾਦਾਂ ਬਾਰੇ ਆਪਾਂ ਨੂੰ ਸੁਮੱਤ ਇਸ ਪ੍ਰਕਾਰ ਬਖ਼ਸ਼ਦੇ ਹਨ।

॥ ਮਲਾਰ ਮਹਲਾ ੧॥
ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ॥
ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ॥
ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ॥ ੧॥
ਮਨਿ ਭਾਵੈ ਸਬਦੁ ਸੁਹਾਇਆ॥
ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ ਗੁਰਿ ਰਾਖੇ ਸਚੁ ਪਾਇਆ॥ ੧॥ ਰਹਾਉ॥
ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ॥
ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ॥
ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥ ੨॥
ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥
ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥ ੩॥
ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ॥
ਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ॥
ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ॥
ਭਗਤਿਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ॥ ੪॥੩॥

(ਪੰਨਾ ੧੨੫੫)

## (ਭਾਗ–ਅ)

ਆਦਿ ਗੁਰਏ ਨਮਹ

ਇਸ ਭਾਗ ਵਿੱਚ ਅਸੀਂ ਜੋਤਿ ਸਰੂਪ
ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਕੀਤੇ ਜਾਂਦੇ
ਕੁਝ ਪ੍ਰਸ਼ਨਾਂ ਬਾਰੇ ਵਿਚਾਰ ਕਰਾਂਗੇ।

# ਸਹਸ ਸਿਆਣਪਾ ਲਖ ਹੋਹਿ...

ਕਿਤਨਾ ਬਦਕਿਸਮਤ ਹੋਵੇਗਾ ਉਹ ਮਨੁੱਖ ਜਿਸਨੂੰ ਆਪਣੇ ਬਾਪ ਉੱਪਰ ਹੀ ਵਿਸ਼ਵਾਸ ਨਾ ਹੋਵੇ।ਬਾਪ ਦੀ ਕਰਨੀ ਉੱਪਰ,ਕਿਰਤ ਉੱਪਰ ਸਿਧਾਂਤ ਉੱਪਰ, ਜੀਵਨ ਬਿਰਤਾਂਤ ਅਤੇ ਚਿੰਤਨ ਬਾਰੇ ਸ਼ੰਕਾ ਬਣ ਗਈ ਹੋਵੇ ਕਿ ਇਹ ਕਿਰਤ ਮੇਰੇ ਪਿਤਾ ਦੀ ਹੈ ਜਾਂ ਨਹੀਂ। ਜੇ ਹੈ ਤਾਂ ਕੀ ਇਹ ਏਸੇ ਤਰ੍ਹਾਂ ਹੈ ਜਿਸਨੂੰ ਮੈਂ ਵੇਖ ਸੁਣ ਜਾਂ ਅਨੁਭਵ ਕਰ ਰਿਹਾ ਹਾਂ ਅਥਵਾ ਓਵੇਂ ਹੈ ਜਿਵੇਂ ਵਿਰੋਧੀ ਕਹਿੰਦੇ ਹਨ।ਮੈਥੋਂ ਪਹਿਲਾਂ ਮੇਰਿਆਂ ਵੱਡਿਆਂ ਭਰਾਵਾਂ ਨੇ ਜੋ ਪਿਤਾ ਜੀ ਦੀ ਗੱਲ ਨੂੰ ਸਹੀ ਸਮਝਿਆ, ਮੰਨਿਆ, ਕਮਾਇਆ ਉਸ ਉੱਪਰ ਖੋਜ ਭਰਪੂਰ ਲੇਖ ਲਿਖੇ, ਚਿੰਤਨ, ਮੰਥਨ ਜਾਂ ਅਨੁਸ਼ੀਲਨ ਕੀਤਾ ਅਤੇ ਉਸਦੇ ਮੁਤਾਬਿਕ ਉਹਨਾ ਨੇ ਸੱਤ,ਸਾਧਨਾ ਕੀਤੀ ਪਰਮ ਤੱਤ ਨੂੰ ਜਾਣਿਆ, ਖੋਜਿਆ, ਪਹਿਚਾਣਿਆ ਤੇ ਪਰਚਾਰਿਆ। ਅਣਗਿਣਤ ਪ੍ਰਾਣੀਆਂ ਨੂੰ ਉਸ ਪਾਵਨ ਪੰਥ ਦੇ ਪੰਥੀ ਬਣਾਇਆ।ਕੀ ਉਹ ਮੈਥੋਂ ਵੱਡੀ ਉਮਰ ਵਾਲੇ ਵੱਧ ਤਜ਼ਰਬੇ ਵਾਲੇ, ਅਤਿਅੰਤ ਜਪ, ਤਪ, ਬਲ ਅਤੇ ਗੁਣਾਂ ਦੇ ਸਾਗਰ ਮਹਾਂਪੁਰਖ ਗਲਤ ਸਨ ?ਉਹਨਾਂ ਦੀ ਸੋਚ ਧਾਰਨਾ ਤੇ ਕਰਨੀ ਉੱਪਰ ਮੈਨੂੰ ਯਕੀਨ ਕਰਨਾ ਚਾਹੀਦਾ ਹੈ ?ਇਸਤੋਂ ਇਲਾਵਾ ਜੇ ਹੋਰ ਮੱਤ ਮਤਾਂਤਰਾਂ ਦੇ ਦੇਸੀ -ਵਿਦੇਸ਼ੀ ਵਿਦਵਾਨਾਂ ਨੇ ਵੀ ਮੇਰੇ ਪਿਤਾ ਦੀ ਕਥਨੀ- ਕਰਨੀ ਬਾਰੇ ਬਿਨਾਂ ਕਿਸੇ ਸ਼ੰਕਾਂ ਤੋਂ ਉਹਨਾਂ ਦੀਆਂ ਕਿਰਤਾਂ ਉੱਪਰ ਟੀਕੇ,ਪਾਦ ਟਿੱਪਣੀਆਂ ਤੇ ਵੱਡੇ ਵੱਡੇ ਭਾਸ਼-ਵਿਆਖਿਆਨ ਲਿਖੇ ਹੋਣ ਤਾਂ ਵੀ ਮੈਨੂੰ ਸੰਦੇਹ ਦੀ ਗੁੰਜਾਇਸ਼ ਹੈ ਜਾਂ ਨਹੀਂ।ਇਸ ਪ੍ਰਕਾਰ ਦੀ ਸੋਚਣੀ ਲੇਖਨੀ ਵਾਲੇ ਇਨਸਾਨ ਨੂੰ ਜੇ ਮੰਦਭਾਗਾ, ਮਨਮੁੱਖ, ਮੁਗਧ, ਅਨਜਾਣ,ਅਗਿਆਨੀ ਨਾ ਆਖੀਏ ਤਾਂ ਹੋਰ ਕੀ ਆਖੀਏ?

ਇਹ ਪੰਗਤੀਆਂ ਦਾਸ ਨੇ ਉਹਨਾਂ ਸੱਜਣਾਂ ਲਈ ਅਰਜ਼ ਕੀਤੀਆਂ ਹਨ ਜੋ ਆਪਣੇ ਆਪ ਨੂੰ ਆਧੁਨਿਕ ਯੁੱਗ ਦੇ ਲੇਖਕ,ਗਵੇਸ਼ਕ,ਖੋਜੀ, ਸਕਾੱਲਰ, ਫ਼ਿਲਾਸਫ਼ਰ, ਪ੍ਰੋਫ਼ੈਸਰ, ਡਾਕਟਰ, ਜਨਰਲਿਸਟ,ਆਲੋਚਕ, ਸੁਧਾਰਕ, ਸੰਸ਼ੋਧਕ, ਸੰਪਾਦਕ ਆਦਿਕ ਪਤਾ ਨਹੀਂ ਹੋਰ ਕੀ-ਕੀ ਆਖਦੇ ਹਨ।ਪਰ ਮੇਰੀ ਜਾਚੇ ਉਹ ਕਿਸੇ ਗਲਤ ਧਾਰਨਾ ਦੇ ਸ਼ਿਕਾਰ ਲਾਈ ਲੱਗ ਲੋਕ ਹਨ। ਜਾਂ ਤਾਂ ਉਹ ਕਿਸੇ ਲੋਭ, ਲਾਲਚ, ਸਵਾਰਥ ਵੱਸ ਅਜਿਹਾ ਕਰਦੇ ਹਨ ਜਾਂ ਉਹਨਾਂ ਨੂੰ ਆਪਣੇ ਸਰਵੱਗ ਹੋਣ ਦਾ ਵੱਡਾ ਭਰਮ ਹੈ ਜਾਂ ਫਿਰ ਉਹ ਵਿਤੰਡਾਵਾਦ ਉੱਪਰ ਵਿਸ਼ਵਾਸ ਕਰਨ ਵਾਲੇ ਭੱਦਰ ਪੁਰਸ਼ ਹਨ, ਜਿਹੜੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਰਗੇ ਮੰਤਰ-ਆਤਮਕ ਗਿਆਨ ਦੇ ਮਹਾਂਸਾਗਰ ਦੇ ਸੰਬੰਧ ਵਿੱਚ ਆਪਣੀ ਫ਼ਜ਼ੂਲ ਬਕਵਾਸ ਕਰ ਕਰ ਕੇ

ਆਪਣਾ ਅਤੇ ਲੁਕਾਈ ਦਾ ਇੱਕ ਵੱਡਾ ਨੁਕਸਾਨ ਕਰ ਰਹੇ ਹਨ। ਉਹਨਾਂ ਵਿਚੋਂ ਕੁਝ ਕਹਿੰਦੇ ਹਨ ਕਿ ਗੁਰਬਾਣੀ ਵਿਆਕਰਨ ਦੇ ਨਿਯਮਾਂ ਮੁਤਾਬਿਕ ਹੋਣੀ ਚਾਹੀਦੀ ਹੈ ਇਸ ਨੂੰ ਸ਼ਾਸਤਰੀ ਰੰਗ ਵਿੱਚ ਰੰਗਕੇ ਇਸਦੇ ਅਲੰਕਾਰਾਂ,ਛੰਦਾਂ,ਰੀਤਾਂ, ਰਾਗ-ਰਾਗਣੀਆਂ ਨੂੰ ਇੱਕ ਖ਼ਾਸ ਵਿਵਸਥਾ ਵਿੱਚ ਬੰਨ੍ਹਣਾ ਚਾਹੀਦਾ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਯਾਸਿਕ ਮੁਨੀ ਪ੍ਰਣੀਤ ਨਿਰੁਕਤ ਵਰਗੇ ਇੱਕ ਨਿਰਘੰਟੂ ਗ੍ਰੰਥ ਦੀ ਲੋੜ ਹੈ। ਇਸਦਾ ਇੱਕ ਅਮਰਕੋਸ਼ ਹੋਣਾ ਚਾਹੀਦਾ ਹੈ, ਬਾਣੀ ਦਾ ਵੱਖਰਾ ਵਿਆਕਰਣ ਰਚਨਾ ਲੋੜੀਦਾ ਹੈ। ਦੂਜੀਧਿਰ ਆਖਦੀ ਹੈ ਇਸਦੀਆਂ ਸਿਹਾਰੀਆਂ, ਬਿਹਾਰੀਆਂ, ਔਂਕੜ, ਦੁਲੈਂਕੜ ਤੇ ਬਿੰਦੀਆਂ-ਟਿੱਪੀਆਂ ਦਾ ਕ੍ਰਮ ਠੀਕ ਨਹੀਂ ਉਹ ਦਰੁਸਤ ਹੋਣਾ ਚਾਹੀਦਾ ਹੈ।ਤੀਜਿਆਂ ਦਾ ਕਥਨ ਹੈ ਕਿ ਪੈਰ ਚਿੰਨ੍ਹ ਜਾਂ ਕੌਮੇ ਜ਼ਰੂਰ ਲੱਗਣੇ ਚਾਹੀਦੇ ਹਨ ਕਿਉਂਕਿ ਜੇ ਕੌਮੇ ਲੱਗੇ ਹੋਣ ਤਾਂ "ਗੁਰ ਈਸਰ ਗੁਰ ਗੋਰਖ ਬ੍ਰਹਮਾ ਗੁਰ ਪਾਰਬਤੀ ਮਾਈ" ਦਾ ਝਗੜਾ ਹੀ ਮੁੱਕ ਜਾਵੇ ਕਿ ਪਾਰਬਤੀ ਮਾਤਾ ਹੈ ਜਾਂ ਗੁਰੂ ਹੈ।ਬ੍ਰਹਮਾ ਗੁਰੂ ਹੈ ਕਿ ਕੇਵਲ ਰਚਨਹਾਰ ਹੈ।ਚੌਥੇ ਸੱਜਣ ਬੋਲਦੇ ਹਨ ਕਿ ਗੁਰਬਾਣੀ ਵਿੱਚ ਮੰਗਲਾਂ ਦੀ ਮਰਿਯਾਦਾ ਸਹੀ ਨਹੀਂ। ਕਿਸੇ ਬਾਣੀ ਦੇ ਮੰਗਲ ਪਹਿਲਾਂ ਹਨ ਕਿਸੇ ਦੇ ਪਿੱਛੋਂ ਕੋਈ ਮੰਗਲ ਸੰਪੂਰਨ ਮੂਲਮੰਤਰ ਨਾਲ ਕੀਤਾ ਗਿਆ ਤੇ ਕੋਈ "੧ਓ ਸਤਿਗੁਰ ਪ੍ਰਸਾਦਿ" ਨਾਲ। ਇਸ ਲਈ ਇਹਨਾਂ ਨੂੰ ਇੱਕ ਖ਼ਾਸ ਵਿਧੀ ਨਾਲ ਨਿਸ਼ਚਿਤ ਕਰਕੇ ਲਿਖਣਾ ਚਾਹੀਦਾ ਹੈ।ਪੰਜਵੇਂ ਇਸ ਗਿਆਨ ਯੱਗ ਵਿੱਚ ਹਿੱਸਾ ਪਾਉਂਦੇ ਹਨ ਕਿ ਬਾਣੀ ਵਿੱਚ ਦੁਹਰਾਓ ਬਹੁਤ ਹੈ।ਜਦੋਂ ਇੱਕ ਬਾਣੀ ਦੇ ਸਿਰਲੇਖ ਵਿੱਚ "ਮਹਲਾ ੫" ਕਰ ਦਿੱਤਾ ਤਾਂ ਵਾਰ-ਵਾਰ "ਮਹਲਾ ੫" ਲਿਖਣ ਦੀ ਕੀ ਲੋੜ ਹੈ। ਜਿਹੜੀ ਗੱਲ ਇੱਕ ਵਾਰੀ ਆਖੀ ਗਈ ਉਹ ਵਾਰ-ਵਾਰ ਨਹੀਂ ਆਉਣੀ ਚਾਹੀਦੀ।ਛੇਵੇਂ ਕ੍ਰਿਪਾ ਕਰਦੇ ਹਨ ਕਿ ਗੁਰੂ ਸਾਹਿਬਾਂ ਦਾ ਤਾਂ ਚਿੰਤਨ ਹੀ ਬਹੁਤ ਘੱਟ ਹੈ। ਉਹਨਾਂ ਨੇ ਤਾਂ ਸਿਰਫ਼ ਭਗਤਾਂ ਦੀ ਬਾਣੀ ਦੀ ਹੀ ਵਿਆਖਿਆ ਕੀਤੀ ਹੈ।ਉਦਾਹਰਣ ਵਜੋਂ ਉਹ ਲਿਖਦੇ ਹਨ :-

ਭਗਤ ਬਾਣੀ:- ਲਉਕੀ ਅਠਸਠਿ ਤੀਰਥ ਨ੍ਹਾਈ।ਕਉਰਾਪਨ ਤਊ ਨਾ ਜਾਈ।
ਗੁਰਬਾਣੀ:- ਬਾਹਰਿ ਧੋਤੀ ਤੂੰਮੜੀ ਅੰਦਰਿ ਵਿਸ ਨਿਕੋਰ।

ਭਗਤ ਬਾਣੀ:- ਕਹੁ ਕਬੀਰ ਜਿਸੁ ਸਤਿਗੁਰ ਭੇਟੈ ਪੁਨਰਪਿ ਜਨਮਿ ਨਾ ਆਵੈ।
ਗੁਰਬਾਣੀ:- ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ।

ਭਗਤ ਬਾਣੀ:-ਸੋ ਧਿਆਨ ਧਰੋ ਜਿ ਬਹੁਰ ਨਾ ਧਰਨਾ।ਐਸੇ ਮਰਹੁ ਜਿ ਬਹੁਰਿ ਨਾ ਮਰਨਾ।
ਗੁਰਬਾਣੀ:-ਐਸੀ ਮਰਨੀ ਜੋ ਮਰੈ ਬਹੁਰਿ ਨਾ ਮਰਨਾ ਹੋਇ।

ਭਗਤ ਬਾਣੀ :- ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।

ਗੁਰਬਾਣੀ:-ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ
ਭਗਤ ਬਾਣੀ :-ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੈ ਹਰਿ ਨਾਮਦੇਉ ਲੀਆ ਮੁਖਿ ਲਾਇ।
ਗੁਰਬਾਣੀ :- ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ।
ਭਗਤ ਬਾਣੀ:-ਬਿਨ ਸਤ ਸਤੀ ਹੋਇ ਕੈਸੇ ਨਾਰਿ।ਪੰਡਤ ਦੇਖਹੁ ਰਿਦੈ ਬੀਚਾਰਿ।
ਗੁਰਬਾਣੀ:- ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।

ਭਗਤ ਬਾਣੀ:- ਛੋਡਹਿ ਅੰਨੁ ਕਰਹਿ ਪਾਖੰਡ।ਨਾ ਸੋਹਾਗਨਿ ਨਾ ਓਹਿ ਰੰਡ।
ਗੁਰਬਾਣੀ:-ਅੰਨ ਨਾ ਖਾਇਆ ਸਾਦੁ ਗਵਾਇਆ।ਬਹੁ ਦੁਖ ਪਾਇਆ ਦੂਜਾ ਭਾਇਆ।
ਭਗਤ ਬਾਣੀ:-ਫਰੀਦਾ ਮੈ ਜਾਨਿਆ ਦੁਖੁ ਮੁਝਕੂ ਦੁਖੁ ਸਬਾਇਐ ਜਗਿ।
ਗੁਰਬਾਣੀ :- ਨਾਨਕ ਦੁਖੀਆ ਸਭੁ ਸੰਸਾਰੁ ਸੋ ਸੁਖੀਆ ਜਿਸ ਨਾਮੁ ਆਧਾਰੁ।

ਭਗਤ ਬਾਣੀ:- ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ।
ਗੁਰਬਾਣੀ:- ਬਿਨ ਸੰਤੋਖ ਨਹੀਂ ਕੋਊ ਰਾਜੈ।ਸੁਪਨ ਮਨੋਰਥ ਬ੍ਰਿਥੇ ਸਭ ਕਾਜੈ।

ਭਗਤ ਬਾਣੀ:-ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ।
ਗੁਰਬਾਣੀ :-ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ।

ਭਗਤ ਬਾਣੀ:-ਗਜ ਸਾਢੇ ਤੈ ਤੈ ਧੋਤੀਆ।ਜਾਂ-ਗਲੀ ਜਿਨ੍ਹਾ ਜਪ ਮਾਲੀਆ।
ਗੁਰਬਾਣੀ:-ਮਥੇ ਟਿਕਾ ਤੇੜਿ ਧੋਤੀ ਕਖਾਈ।ਜਾਂ -ਧੋਤੀ ਟਿਕਾ ਤੇ ਜਪਮਾਲੀ।
ਭਗਤ ਬਾਣੀ:-ਅੰਤਰੁ ਮਲਿ ਨਿਰਮਲੁ ਨਹੀਂ ਕੀਨਾ ਬਾਹਰਿ ਭੇਖ ਉਦਾਸੀ।
ਗੁਰਬਾਣੀ:-ਜੋਗ ਨਾ ਭਗਵੀ ਕਪੜੀ ਜੋਗ ਨਾ ਮੈਲੇ ਵੇਸਿ।

ਕਬੱਡੀ ਦੀ ਬਾਜ਼ੀ ਪਾਉਣ ਵਾਲਿਆਂ ਵਾਂਗੂੰ ਸੱਤਵੇਂ ਲੰਗੋਟਾ ਕਸਕੇ ਆਉਂਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੂਰਤੀ ਪੂਜਾ ਵਾਂਗੂੰ ਬੁੱਤ ਪ੍ਰਸਤੀ ਦੇ ਘੇਰੇ ਵਿੱਚ ਨਹੀਂ ਆਉਣਾ ਚਾਹੀਦਾ। ਇਸ ਲਈ ਸਰਦੀਆਂ ਵਿੱਚ ਹੀਟਰ, ਕੰਬਲ, ਗਰਮੀਆਂ ਵਿੱਚ ਏ. ਸੀ. ਪੱਖਾ, ਦੁੱਧ ਚਾਹ ਤੇ ਪ੍ਰਸ਼ਾਦੇ ਦਾ ਭੋਗ ਆਦਿ ਨਹੀਂ ਲਗਵਾਉਣੇ ਚਾਹੀਦੇ। ਇਉਂ ਕਰਨ ਨਾਲ ਸਾਡਾ ਤੇ ਹਿੰਦੂਆਂ ਦਾ ਫਿਰ ਕੀ ਫ਼ਰਕ ਰਹਿ ਗਿਆ।ਉਹਨਾਂ ਨੇ ਪੱਥਰ ਪੂਜ ਲਏ ਅਸੀਂ ਗ੍ਰੰਥਾਂ ਦੀ ਪੂਜਾ ਕਰ ਲਈ।ਅੱਠਵੇਂ ਇੰਨਕਲਾਬੀ ਆਖਦੇ ਹਨ ਕਿ ਗੁਰੂ ਸਾਹਿਬਾਂ ਦੀ ਬਾਣੀ ਦੇ ਸੰਪੁਟ ਪਾਠ ਨਹੀਂ ਕਰਨੇ ਚਾਹੀਦੇ। ਧੂਫ਼,ਦੀਪ, ਜਾਪ, ਬਰਨੀ, ਨਾਰੀਅਲ, ਆਰਤੀ ਚੰਦਨ ਤਿਲਕ ਪੂਜਾ ਆਦਿ ਸਭ ਮਨਮੱਤ ਹੈ। ਨੌਵੇਂ ਸਪੋਕਸਮੈਨ ਵਾਲੇ ਸਰਦਾਰ ਜੀ ਕਹਿੰਦੇ ਓਏ ਭਲਿਓਮਾਨਸੋ! ਓਏ ਬੇਅਕਲੋ!ਓਏ ਮੂਰਖੋ! ਅਗਿਆਨੀਓਂ! ਪਿਛਾਂਹ ਖਿੱਚੂ ਪਾਖੰਡੀ ਲੋਕੋ!ਸਾਧੋ ਸੰਤੋ!ਮਹੰਤੋ ਪੁਜਾਰੀਓ! ਗ੍ਰੰਥੀਓ ਗਿਆਨੀਓ!

ਤੁਹਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਵੀਹਵੀਂ ਤੇ ਇੱਕੀਵੀਂ ਸਦੀ ਦਾ ਮਹਾਂਰਥੀ ਆਲੋਚਕ, ਚਿੰਤਕ,ਸੰਪਾਦਕ,ਵਿਆਪਕ ਗਿਆਨ ਦਾ ਸਾਗਰ ਤਾਂ ਮੈਂ ਹਾਂ। ਤੁਸੀਂ ਊਲ ਜਲੂਲ ਕਿਉਂ ਬਕੀ ਜਾਂਦੇ ਓ। ਗੁਰਬਾਣੀ ਨੂੰ ਸਤਿਕਾਰਾਂ, ਸਨਮਾਨਾਂ ਦੇ ਘੇਰੇ ਵਿੱਚੋਂ ਕੱਢ ਕੇ ਅਖ਼ਬਾਰਾਂ, ਰਸਾਲਿਆਂ, ਮੈਗ਼ਜ਼ੀਨਾਂ, ਆਡੀਓ-ਵੀਡੀਓ ਕੈਸਟਾਂ ਰਾਹੀਂ ਪ੍ਰਚਾਰਿਤ ਕਰਨਾ ਚਾਹੀਦਾ ਹੈ। ਮੈਂ ਤਾਂ ਇੱਥੋਂ ਤੱਕ ਸੁਧਾਰਵਾਦੀ ਸੁਝਾਅ ਦੇਵਾਂਗਾ ਕਿ ਜਿਵੇਂ ਪੰਜ ਤਾਰਾ ਹੋਟਲਾਂ ਦੇ ਟੇਬਲਾਂ ਉੱਪਰ ਬਾਈਬਲ ਪਈ ਮਿਲਦੀ ਹੈ ਇਸੇ ਪ੍ਰਕਾਰ ਗੁਰਬਾਣੀ ਦੇ ਗੁਟਕੇ ਹੋਣੇ ਚਾਹੀਦੇ ਹਨ। ਜਿਸ ਤਰ੍ਹਾਂ ਸਾਰੀ ਰਾਤ ਹਰ ਪ੍ਰਕਾਰ ਦੇ ਕੁੱਤੇ ਕੰਮ ਕਰਕੇ ਸਾਹਿਬ ਲੋਕ ਇੱਕ ਹੱਥ ਵਿੱਚ ਸਿਗਰਟ ਸੁਲਗਾ ਕੇ ਪਵਿੱਤਰ ਬਾਈਬਲ ਦੇ ਪੱਤਰੇ ਪਲਟਦੇ ਹਨ ਇਸੇ ਤਰ੍ਹਾਂ.........................

ਮੈਂ ਡਰਦਾ ਹਾਂ ਕਿ ਜਿਵੇਂ ਸੌ ਵਿੱਚੋਂ ੯੯ਵੇਂ ਬੰਦਿਆਂ ਨੇ ਜੰਗਲ ਵਿੱਚ ਕਾਂ ਮਾਰਕੇ ਖਾ ਲਏ ਸੀ ਇੱਕ ਪ੍ਰਹੇਜ਼ਗਾਰ ਨੇ ਨਾ ਖਾਧੇ ਪਰ ਜਦੋਂ ਉਸ ਨੇ ਪਿੰਡ ਆਕੇ ਉਹਨਾਂ ਦੀ ਇਹ ਕਰਤੂਤ ਦੱਸੀ ਤਾਂ ਉਹਨਾਂ ਨੇ ਅੱਗੋਂ ਉਸਨੂੰ ਇਹ ਝਾੜ ਪਾਈ ਕਿ ਜਦੋਂ ਭਲਿਆ ਪੁਰਖਾ ਅਸੀਂ ਗੰਗਾ ਦੇ ਕਿਨਾਰੇ ਖੜ੍ਹਕੇ ਸਹੁੰ ਹੀ ਚੁੱਕ ਦਿੱਤੀ ਸੀ ਕਿ ਚੱਲ ਜੇ ਤੂੰ ਕਾਂ ਖਾ ਲਿਆ, ਉਹ ਵੀ ਮਰਿਆ ਪਿਆ ਤਾਂ ਚੱਲ ਕੋਈ ਗੱਲ ਨਹੀਂ, ਤੈਨੂੰ ਭੁੱਖ ਲੱਗੀ ਹੋਵੇਗੀ। ਪਰ ਹੁਣ ਤੂੰ ਆਪਣਾ ਪਾਪ ਆਪ ਹੀ ਜ਼ਾਹਰ ਕਰ ਰਿਹਾ ਹੈਂ ਤਾਂ ਅਸੀਂ ਕੀ ਕਰੀਏ। ਸੋ ਉੱਪਰ ਵਰਨਣ ਕੀਤਾ ਹਜ਼ੂਮ ਕਿਤੇ ਮੈਨੂੰ ਹੀ ਨਾ ਪੈ ਨਿੱਕਲੇ, ਇਸ ਵਾਸਤੇ ਮੈਂ ਇਹਨਾਂ ਦੀ ਗਿਣਤੀ ਵਿੱਚ ਹੋਰ ਵਾਧਾ ਨਹੀਂ ਕਰਦਾ। ਨਾਲੇ ਨੌਂ ਦੀ ਸੰਖਿਆ ਨੂੰ ਸਿਆਣਿਆਂ ਨੇ ਪੂਰਨ ਸੰਖਿਆ ਆਖਿਆ ਹੈ।

"ਤੁਲਸੀ ਆਪਣੇ ਰਾਮ ਕੋ ਨਿਰਭੈ ਭਜੋ ਨਿਸੰਕ।
ਘਟਤ ਬਢਤ ਨਹੀਂ ਹੋਤ ਹੈ ਜੈਸੇ ਨੌਂ ਕੋ ਅੰਕ॥ "

ਠਹਿਰਿਓ ! ਪਾਠਕ ਜੀ ਥੋੜ੍ਹਾ ਚਿਰ ਉਡੀਕ ਕਰਨਾ ਮੇਰਾ ਪਿੱਛੋਂ ਕੋਈ ਸੱਜਣ ਚੋਗਾ ਖਿੱਚੀ ਜਾਂਦਾ ਹੈ ਸੋ ਸੁਣ ਲਵਾਂ।

ਹਾਂ ਜੀ ਦੱਸੋ ਤੁਸੀਂ ਕੌਣ?

ਚੋਗਾ ਖਿੱਚਣ ਵਾਲਾ ਗੁੱਸੇ ਨਾਲ ਅੱਖਾਂ ਲਾਲ ਕਰਕੇ ਬੋਲਿਆ ਮੈਂ "ਮੇਰਾ ਪਿੰਡ" ਗ੍ਰੰਥ ਦਾ ਰਚਨਹਾਰ, ਪ੍ਰਸਿੱਧ ਫਿਲਮ ਅਭਿਨੇਤਾ ਬਲਰਾਜ ਸਾਹਨੀ ਦੀ ਮਾਂ ਦਾ ਪੰਜਾਬੀ ਅਧਿਆਪਕ, ਪੰਥ ਪ੍ਰਸਿੱਧ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਬੋਲਦਾ ਹਾਂ। ਮੈਂ ਤੈਨੂੰ ਪੁੱਛਦਾ ਹਾਂ ਕਿ ਤੂੰ ਨਿੱਕਾ ਜਿਹਾ ਬੂਬਣਾ ਸਾਧ ਮੈਨੂੰ ਕਿਵੇਂ ਭੁੱਲ ਗਿਆ ਮੈਂ ਤਾਂ ਰਾਗਮਾਲਾ ਦੇ ਰੇੜਕੇ ਨੂੰ ਰਿੜਕਦਿਆਂ ਇੱਕ "ਮੁੰਦਾਵਣੀ" ਨਾਮ ਦੀ ਕਿਤਾਬ ਹੀ ਲਿਖ ਦਿੱਤੀ ਤੇ ਪੁਰੇਵਾਲ ਦਾ ਨਵਾਂ ਕੈਲੰਡਰ ਵੀ ਮੇਰੀ ਸਿਫ਼ਾਰਿਸ਼ ਤੇ ਹੀ ਪ੍ਰਵਾਨ ਚੜ੍ਹਿਆ ਹੈ ਜਿਸਨੇ ਗੁਰਪੁਰਬਾਂ, ਸੰਗਰਾਦਾਂ ਆਦਿ ਦੀ ਉਹ ਕੜ੍ਹੀ ਘੋਲੀ ਹੈ ਕਿ ਸਾਰੀ ਸਿੱਖ ਕੌਮ ਵੀ ਇਕੱਠੀ ਹੋਕੇ ਹੰਭਲਾ ਮਾਰੇ ਤਾਂ ਚਾਰ ਯੁੱਗਾਂ ਤੱਕ ਵੀ ਨਾ ਉਹ ਕੜ੍ਹੀ ਖਾਧੀ ਜਾਣੀ ਹੈ ਤੇ ਨਾ ਹੀ ਡੋਲ੍ਹੀ ਜਾਣੀ

ਹੈ। ਇੰਸ ਹਰ ਪਰਵ ਦੇ ਦੋ ਦੋ ਹਿੱਸੇ ਹੋ ਜਾਣਗੇ। ਕੋਈ ਪਹਿਲਾਂ ਮਨਾਵੇਗਾ ਤੇ ਕੋਈ ਬਾਅਦ ਵਿੱਚ। ਕੁਝ ਧਰਮ ਤੋਂ ਡਰਕੇ ਰਹਿਣ ਵਾਲੇ ਸੱਜਣ ਦੋਹਾਂ ਨੂੰ ਮਨਾਈ ਜਾਣਗੇ ਤੇ ਹੋ ਸਕਦਾ ਹੈ ਕੁਝ ਕੁਤਰਕੀ ਦੋਹਾਂ ਨੂੰ ਹੀ ਛੱਡ ਦੇਣ। ਤੇ ਤੂੰ ਮੈਨੂੰ ਭੁੱਲ ਹੀ ਗਿਆ। "ਕੱਲ੍ਹ ਦੀ ਭੂਤਨੀ ਸਿਵਿਆਂ ਵਿੱਚ ਅੱਧੋ ਅੱਧ। ਕਿਵੇਂ ਕਰ ਮੈਨੂੰ ਨੌਂ ਦੇ ਵਿੱਚ ਕਿਤੇ ਨਾ ਕਿਤੇ ਐਡਜਸਟ ਜ਼ਰੂਰ ਕਰ ਤੇ ਮੈਂ ਉਹਨਾਂ ਦੇ ਚਰਨੀਂ ਹੱਥ ਲਾ ਕੇ ਮੁਆਫ਼ੀ ਮੰਗੀ ਕਿ ਬਾਬਾ ਜੀ ਤੁਸੀਂ ਤਾਂ ਸਾਡੇ ਭੀਸ਼ਮ ਪਿਤਾਮਾ ਹੋ ਇਹ ਟੁੱਟਿਆ ਫੁੱਟਿਆ ਸਾਰਾ ਲੇਖ ਹੀ ਤੁਹਾਨੂੰ ਅਰਪਣ ਹੈ ਤੇ ਗਿਆਨੀ ਜੀ ਖ਼ੁਸ਼ ਹੋ ਗਏ !

ਆਉ ਹੁਣ ਆਪਾਂ ਉਪਰੋਕਤ ਪ੍ਰਸ਼ਨਾਂ ਵਿੱਚੋਂ ਕੁਝ ਕੁ ਬਾਰੇ ਵਿਚਾਰ ਕਰੀਏ:- ਅਸੀਂ ਪਹਿਲੀ ਸ਼ੰਕਾ ਸਬੰਧੀ ਬੇਨਤੀ ਕਰਦੇ ਹਾਂ ਜਿਸ ਵਿੱਚ ਗੁਰਬਾਣੀ ਨੂੰ ਵਿਆਕਰਣ, ਅਲੰਕਾਰ ਸ਼ਾਸ਼ਤ੍ਰ,ਪਿੰਗਲ ਅਤੇ ਸੰਗੀਤਕ ਨਿਯਮਾਂ ਵਿੱਚ ਹੋਣ ਬਾਰੇ ਆਖਿਆ ਗਿਆ ਹੈ। ਉਸਦਾ ਉੱਤਰ ਇਹ ਹੈ ਕਿ ਜਦੋਂ ਕੋਈ ਲੇਖਕ ਕਿਸੇ ਵੀ ਵਿਸ਼ੇ ਉੱਪਰ ਪੁਸਤਕ ਲਿਖਦਾ ਹੈ ਤਾਂ ਉਹ ਆਪਣੇ ਵਰਨਣ ਯੋਗ ਵਿਸ਼ੇ ਦਾ ਪਹਿਲਾਂ ਨਿਰੂਪਣ ਕਰਦਾ ਹੈ ਅਤੇ ਉਸਦੇ ਉਸੇ ਕਥਨ ਨੂੰ ਲੈ ਕੇ ਅਸੀਂ ਉਸਦੀ ਰਚਨਾ ਦੀ ਪੜਚੋਲ ਕਰਦੇ ਹਾਂ ਕਿ ਲੇਖਕ ਜਿਸ ਗਿਆਨ-ਵਿਗਿਆਨ ਦੀ ਵਿਧਾ ਨੂੰ ਲੈ ਕੇ ਪੁਸਤਕ ਲਿਖ ਰਿਹਾ ਹੈ ਕੀ ਇਹ ਉਸਦੇ ਨਿਯਮਾਂ ਮੁਤਬਿਕ ਪੂਰੀ ਉੱਤਰਦੀ ਹੈ ਕਿ ਨਹੀਂ। ਜਿਵੇਂ ਸਾਹਿਤ -ਸ਼ਾਸਤਰ ਦੇ ਆਲੋਚਕ ਸੰਸਕ੍ਰਿਤ ਦੇ ਪ੍ਰਸਿੱਧ ਨਾਟਕ ਗ੍ਰੰਥ ਹਨੂੰਮਾਨ ਨਾਟਕ ਨੂੰ ਨਾਟਕ ਨਹੀਂ ਮੰਨਦੇ (ਜਿਸਦਾ ਕਵੀ ਹਿਰਦਾ ਰਾਮ ਨੇ ਬ੍ਰਿਜ ਭਾਸ਼ਾ ਵਿੱਚ ਵੀ ਅਨੁਵਾਦ ਕੀਤਾ ਹੈ) ਕਿਉਂਕਿ ਉਕਤ ਗ੍ਰੰਥ ਨਾਟਕ ਸ਼ਾਸ਼ਤਰ ਦੇ ਨਿਯਮਾਂ ਅਨੁਸਾਰ ਸਹੀ ਨਹੀਂ ਉੱਤਰਦਾ। ਇਸੇ ਤਰ੍ਹਾਂ ਅਸੀਂ ਕਾਵਿ, ਮਹਾਂ-ਕਾਵਿ ਅਤੇ ਹੋਰ ਵਿਸ਼ਿਆਂ ਦੇ ਗ੍ਰੰਥਾਂ ਸਬੰਧੀ ਨਿਯਮਾਂ ਦੀ ਚਰਚਾ ਕਰ ਸਕਦੇ ਹਾਂ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਦਾ ਧਾਰਮਿਕ ਖੇਤਰ ਵਿੱਚ ਉਹ ਅਸਥਾਨ ਹੈ ਜੋ ਪੁਰਾਤਨ ਗ੍ਰੰਥਾਂ ਵਿੱਚ ਵੇਦਾਂ ਦਾ ਹੈ। ਵੇਦ ਉੱਪਰ ਵਿਆਕਰਣ ਦੇ ਨਿਯਮ ਲਾਗੂ ਨਹੀਂ ਹੁੰਦੇ। ਇਸਦਾ ਖੰਡਨ ਕਰਨ ਵਾਸਤੇ ਇੱਕ ਸੰਪੂਰਨ ਸ਼ਾਸ਼ਤਰ ਲਿਖਿਆ ਗਿਆ ਹੈ। ਜਿਸਦਾ ਨਾਮ ਮੀਮਾਂਸਾ ਸ਼ਾਸਤਰ ਹੈ। ਉਹ ਭਾਰਤ ਦੇ ਛੇ ਸ਼ਾਸਤਰਾਂ ਵਿੱਚੋਂ ਇੱਕ ਦਰਸ਼ਨ ਹੈ ਤੇ ਉਸਦਾ ਲੇਖਕ ਮਹਾਂਮੁਨੀ ਜੈਮਿਨੀ ਹੈ। ਵੇਦ ਵਿੱਦਿਆ ਦੇ ਵਿਦਵਾਨ ਇਹ ਗੱਲ ਡੰਕੇ ਦੀ ਚੋਟ ਉੱਪਰ ਆਖਦੇ ਹਨ ਕਿ ਵੇਦਾਂ ਦੀ ਰਚਨਾ ਸਬੰਧੀ ਕਿਸੇ ਵੀ ਨਿਯਮ ਨੂੰ ਪ੍ਰਵਾਨ ਨਹੀਂ ਕੀਤਾ ਜਾ ਸਕਦਾ, ਕਿਉਂ ਕਿ ਵੇਦ ਈਸ਼ਵਰੀ ਰਚਨਾ ਹੈ, ਆਕਾਸ਼ਬਾਣੀ ਹੈ, ਪਰਾ ਲੌਕਿਕ ਵਿਗਿਆਨ ਹੈ। ਇਸੇ ਤਰ੍ਹਾਂ ਗੁਰਬਾਣੀ ਨੂੰ ਵੀ ਅਸੀਂ ਭੂਗੋਲ, ਇਤਿਹਾਸ, ਕਵਿਤਾ, ਸੰਗੀਤ,ਸਮ੍ਰਿਤੀ,ਸੂਤਰ, ਦਰਸ਼ਨ ਸ਼ਾਸਤਰ ਅਤੇ ਸਾਇੰਸ ਆਦਿ ਦੀ ਕਿਸੇ ਵੀ ਵਿਧਾ ਨਾਲ ਮਿਲਾ ਕੇ ਨਹੀਂ ਦੇਖਦੇ। ਇਹ ਸਤਿਗੁਰਾਂ ਨੇ ਅਧਿਆਤਮ ਜਗਤ ਦੇ ਉੱਚੇ ਮੰਡਲਾਂ ਵਿੱਚ ਵਿਚਰਦਿਆਂ ਜੋ ਰੱਬੀ ਤੱਤ ਅਨੁਭਵ ਕੀਤੇ ਇਸ ਵਿੱਚ ਉਹਨਾਂ ਦਾ ਵਰਣਨ ਹੋਇਆ ਹੈ। ਸਾਹਿਬ ਆਪ ਫੁਰਮਾਨ ਕਰਦੇ ਹਨ :-

"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ॥
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰ ਵਾਸਾ ਹੋਇ॥
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥

ਅਖੀਰਲੇ ਉਦਾਹਰਨ ਨਾਲ ਸਾਡੇ ਕਥਨ ਦੀ ਬਿਲਕੁਲ ਹੀ ਪੁਸ਼ਟੀ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਚਾਰ ਕੋਈ ਵਿਰਲੇ ਬ੍ਰਹਮ ਅਨੁਭਵੀ ਮਹਾਂਪੁਰਖ ਹੀ ਕਰ ਸਕਦੇ ਹਨ।ਦੁਨਿਆਵੀ ਵਿਦਿਆਵਾਂ ਦੇ ਵਿਦਵਾਨਾਂ ਦੀ ਸਮਝ ਤੋਂ ਇਹ ਪਰ੍ਹੇ ਦੀ ਚੀਜ਼ ਹੈ।ਕੇਵਲ ਗੁਰਬਾਣੀ ਹੀ ਨਹੀਂ ਹੋਰ ਵੀ ਬਹੁਤ ਸਾਰੀਆਂ ਜਾਣਕਾਰੀਆਂ ਹਨ ਜਿਹਨਾਂ ਨੂੰ ਕਿਤਾਬਾਂ ਦੇ ਗਿਆਨ ਰਾਹੀਂ ਨਹੀਂ ਜਾਣਿਆਂ ਜਾ ਸਕਦਾ ਜਿਸ ਤਰ੍ਹਾਂ "ਯੋਗ ਵਿੱਦਿਆ" ਹੈ।ਯੋਗ ਦੇ ਆਸਨ ਕੋਈ ਵਿਅਕਤੀ ਗ੍ਰੰਥ ਪੜ੍ਹ ਕੇ ਨਹੀਂ ਸਿੱਖ ਸਕਦਾ।ਨੇਤੀ, ਧੋਤੀ, ਲੌਲਾਟਕੀ ਆਦਿ ਕਿਰਿਆਵਾਂ ਤਾਂ ਹੋਰ ਵੀ ਔਖੀਆਂ ਹਨ।ਯੋਗ ਸ਼ਾਸ਼ਤਰ ਵਿੱਚ ਵਰਣਨ ਕੀਤੇ ਛੇ ਚੱਕਰ ਸਾਡੇ ਸਰੀਰ ਵਿੱਚ ਵਿਗਿਆਨਕ ਨਜ਼ਰੀਏ ਨਾਲ ਬਿਲਕੁਲ ਹੀ ਸਿੱਧ ਨਹੀਂ ਹੁੰਦੇ। ਉਦਾਹਰਨ ਦੇ ਤੌਰ ਤੇ ਪਹਿਲੇ ਚੱਕਰ ਮੂਲਾਧਾਰ ਬਾਰੇ ਲਿਖਿਆ ਹੈ ਕਿ ਇਹ ਗੁਦਾ ਤੇ ਲਿੰਗ ਦੇ ਮੱਧ ਭਾਗ ਵਿੱਚ ਕੰਦ ਫਲ ਦੇ ਸਮਾਨ ਇੱਕ ਮਾਸ ਪਿੰਡ ਵਿੱਚ ਇਸਥਿਤ ਹੈ।ਜਿੱਥੋਂ ਇੜਾ, ਪਿੰਗਲਾ ਤੇ ਸੁਖਮਨਾ ਤਿੰਨ ਨਾੜੀਆਂ ਆਰੰਭ ਹੁੰਦੀਆਂ ਹਨ ਇੱਥੇ ਚਾਰ ਪੱਤਿਆਂ ਵਾਲਾ ਕਮਲ ਫੁੱਲ ਹੈ, ਉਸਦਾ ਸਿਉਨੇ ਵਰਗਾ ਰੰਗ ਹੈ। ਉਸ ਉੱਪਰ ਡਾਕਨੀ ਨਾਮ ਦੀ ਦੇਵੀ ਬਿਰਾਜਮਾਨ ਹੈ। ਜਿਸਦਾ ਪ੍ਰਕਾਸ਼ ਅਦਭੁਤ ਹੈ। ਹੁਣ ਦੱਸੋ ਕਿ ਕੀ ਅਸੀਂ ਆਧੁਨਿਕ ਸਰੀਰਕ ਵਿਗਿਆਨ ਦੇ ਨਜ਼ਰੀਏ ਤੋਂ ਇਸ ਪ੍ਰਕਾਰ ਦੀ ਕੋਈ ਵਸਤੂ ਸਰੀਰ ਦੇ ਉਕਤ ਹਿੱਸੇ ਵਿੱਚ ਸਿੱਧ ਕਰ ਸਕਦੇ ਹਾਂ ?ਇਸੇ ਪ੍ਰਕਾਰ ਨਿਰੋਲ ਗ੍ਰੰਥ ਪੜ੍ਹ ਕੇ ਕੋਈ ਸਰਜਨ ਨਹੀਂ ਬਣ ਜਾਂਦਾ, ਡ੍ਰਾਇਵਰੀ ਨਹੀਂ ਆਉਂਦੀ, ਹਲ-ਵਾਹੁਨਾ ਨਹੀਂ ਆਉਂਦਾ, ਸਿਲਾਈ, ਕਢਾਈ, ਤਬਲਾ ਵਾਦਨ, ਸਾਰੰਗੀ, ਸਿਤਾਰ, ਸੰਤੂਰ ਵਾਦਨ ਆਦਿ ਅਨੇਕਾਂ ਹੀ ਵਿਦਿਆਵਾਂ ਹਨ ਜਿਹਨਾਂ ਨੂੰ ਵਰ੍ਹਿਆਂ ਬੱਧੀ ਉਸਤਾਦਾਂ ਦੀਆਂ ਮਾਰਾਂ ਖਾ ਕੇ ਤਾਂ ਸਮਝ ਸਕਦੇ ਹਾਂ, ਕਿਤਾਬਾਂ ਰਾਹੀਂ ਨਹੀਂ।ਇਹਨਾਂ ਨੂੰ ਸਮਝਣ ਲਈ ਬਹੁਤ ਵੱਡੇ ਅਭਿਆਸ ਦੀ ਲੋੜ ਹੈ।ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੂਹਜ ਤੱਤਾਂ ਨੂੰ ਜਾਨਣ ਵਾਸਤੇ ਕਿਸੇ ਵਿਆਕਰਣ,ਛੰਦ ਸ਼ਾਸਤਰ ਜਾਂ ਨਿਰਘੰਟੂ ਦੀ ਲੋੜ ਨਹੀਂ ਸਗੋਂ ਕਿਸੇ ਬ੍ਰਹਮਵੇਤਾ,ਕਰਨੀ ਕਥਨੀ ਦੇ ਸੂਰੇ,ਗੁਰਮੁਖ ਮਹਾਂਪੁਰਖ ਦੀ ਸੰਗਤ ਵਿੱਚ ਬੈਠ ਕੇ ਬਾਣੀ ਦੇ ਰਸ ਰਹੱਸ ਨੂੰ ਸਮਝਿਆ ਜਾ ਸਕਦਾ ਹੈ।

ਦੂਜੇ ਪ੍ਰਸ਼ਨ ਦੇ ਉੱਤਰ ਵਿੱਚ ਬੇਨਤੀ ਹੈ ਕਿ ਅਜਿਹੀ ਕਿਹੜੀ ਵਿੱਦਿਆ ਹੈ ਜਿਹੜੀ ਸਾਰੀ ਹੀ ਲਿਖਤ ਵਿੱਚ ਆ ਜਾਵੇ ਅਤੇ ਜਿਸਨੂੰ ਸਮਝਣ ਲਈ ਕਿਸੇ ਉਸਤਾਦ ਦੀ ਲੋੜ ਨਾ ਪਵੇ।ਕੀ ਹਾਰਮੋਨੀਅਮ ਦੇ ਸੁਰ ਤੇ ਤਬਲੇ ਦੇ ਤਾਲ, ਗਤਾਂ ਦੇ ਬੋਲ ਸਾਰੇ ਲਿਖੇ ਜਾ ਸਕਦੇ ਹਨ ?ਹਿਸਾਬ ਦੇ ਤਮਾਮ ਫਾਰਮੂਲੇ ਅੱਖਰੀਂ ਸਮਝਾਏ ਜਾ ਸਕਦੇ ਹਨ?ਜੇ ਨਹੀਂ ਤਾਂ ਗੁਰਬਾਣੀ ਗਿਆਨ ਸਾਰਾ ਕਿਵੇਂ ਲਿਖਤ

ਵਿੱਚ ਆ ਸਕਦਾ ਹੈ, ਜਦੋਂ ਗਣਿਤ ਦਾ ਟੀਚਰ ਹਿਸਾਬ ਦੇ ਵੱਡੇ ਵੱਡੇ ਫਾਰਮੂਲੇ, ਸਮੀਕਰਨਾਂ,ਚੈਪਟਰ ਜਾਂ ਥਿਊਰੀਆਂ ਵਿਦਿਆਰਥੀ ਨੂੰ ਸਮਝਾਉਂਦਾ ਹੈ ਤਾਂ ਕੀ ਉਹ ਕੋਈ ਕਸਰ ਛੱਡਦਾ ਹੈ ?ਜਿਹੜੀਆਂ ਗੱਲਾਂ ਲਿਖਤ ਵਿੱਚ ਨਹੀਂ ਆਈਆਂ ਉਹਨਾਂ ਨੂੰ ਆਪਣੇ ਤਜ਼ਰਬੇ ਦੇ ਆਧਾਰ ਤੇ ਵਿਦਿਆਰਥੀ ਨੂੰ ਸਮਝਾਉਂਦਾ ਹੈ।ਪਰ ਕੀ ਅਸੀਂ ਉਸਦੀ ਈਮਾਨਦਾਰੀ ਉੱਪਰ ਸ਼ੱਕ ਕਰ ਸਕਦੇ ਹਾਂ।ਇਹ ਹੋ ਸਕਦਾ ਹੈ ਕਿ ਉਹ ਦੋ ਤੇ ਦੋ ਨੂੰ ਪੰਜ ਪੜ੍ਹਾ ਦੇਵੇ?ਜਾਂ ਮੀਨ ਕੱਢਣ ਦੇ ਬਜਾਏ ਮੀਡੀਅਨ ਦਾ ਫਾਰਮੂਲਾ ਸਮਝਾਵੇ ?ਇਸੇ ਤਰ੍ਹਾਂ ਕੋਈ ਸਾਇੰਸ ਮਾਸਟਰ ਕਿਸੇ ਵਿਦਿਆਰਥੀ ਨੂੰ ਕਾਰਬਨਡਾਈਅਕਸਾਈਡ ਨੂੰ ਕਾਰਬਨ ਮੋਨੋਅਕਸਾਈਡ ਪੜ੍ਹਾ ਦੇਵੇ?ਹਰ ਅਧਿਆਪਕ ਆਪਣੇ ਵਿਸ਼ੇ ਨਾਲ ਤੇ ਪੇਸ਼ੇ ਨਾਲ ਬੇਇਨਸਾਫ਼ੀ ਨਹੀਂ ਕਰ ਸਕਦਾ।ਧਨੁਸ਼ ਵਿੱਦਿਆ ਦਾ ਅਜਿਹਾ ਕਿਹੜਾ ਗੁਰੂ ਹੈ ਜਿਹੜਾ ਮੱਛੀ ਦੀ ਅੱਖ ਦਾ ਵੇਧਨ ਕਰਨ ਵਾਸਤੇ ਉਸਦੀ ਪੂਛ ਉੱਪਰ ਨਿਗ੍ਹਾ ਟਿਕਾਉਣ ਲਈ ਆਖੇ।ਇਸੇ ਤਰ੍ਹਾਂ ਜਿਹੜੇ ਟਕਸਾਲਾਂ ਵਿੱਚ ਪੜ੍ਹੇ ਗਿਆਨੀ, ਗ੍ਰੰਥੀ ਜਾਂ ਗੁਣੀ ਜਨ ਲੋਕ ਹਨ ਉਹ ਆਪਣੇ ਆਪ ਹੀ ਵਿਦਿਆਰਥੀ ਨੂੰ ਦੱਸਦੇ ਹਨ ਕਿ "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ" ਦੇ ਵਿੱਚ 'ਮਸਕਤਿ' ਦਾ ਪਾਠ 'ਮਸੱਕਤ' ਹੈ 'ਮਸ-ਕਤਿ' ਨਹੀਂ ਕਿਉਂਕਿ ਜੇ ਮਸਕਤਿ ਨੂੰ 'ਮਸ-ਕਤਿ' ਪੜ੍ਹਾਂਵੇਂਗੇ ਤਾਂ ਇਸਦਾ ਅਰਥ ਅਰਬੀ ਜ਼ੁਬਾਨ ਵਿੱਚ 'ਹੇਠਾਂ ਡਿੱਗਣ ਦੀ ਥਾਂ' ਹੋ ਜਾਵੇਗਾ। ਜਿਵੇਂ ਅਰਬੀ ਵਿੱਚ ਸ਼ਬਦ ਹੈ "ਮਸਕਤ-ਅਲਰਾਸ", ਜਿਸਦਾ ਅਰਥ ਹੈ 'ਜਾਏ-ਪੈਦਾਇਸ਼' ਭਾਵ ਜਨਮ ਭੂਮੀ।ਇਸੇ ਤਰ੍ਹਾਂ ਇਹੋ ਪਾਠ ਵਾਰ ਸੂਹੀ ਦੇ ਪੰਨਾ ੭੭੮ ਉੱਪਰ ਆਉਂਦਾ ਹੈ "ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ"ਜਿਸਤੋਂ ਉਕਤ ਭਾਵ ਬਿਲਕੁਲ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਜਿਵੇਂ ਮਜ਼ਦੂਰ ਆਪਣੀ ਮੁਸ਼ੱਕਤ ਦਾ ਇਬਜ਼ਾਨਾ ਆਪਣੇ ਮਾਲਕ ਦੇ ਦਰ ਤੋਂ ਪ੍ਰਾਪਤ ਕਰਦਾ ਹੈ ਉਸੇ ਤਰ੍ਹਾਂ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਵੀ ਨਿਰੰਕਾਰ ਦੇ ਘਰੋਂ ਕ੍ਰਿਪਾ ਰਹਿਮਤ ਦੀ ਮਜ਼ਦੂਰੀ ਪ੍ਰਾਪਤ ਹੁੰਦੀ ਹੈ।

ਇਸੇ ਤਰ੍ਹਾਂ ਪੈਰ ਬਿੰਦੀਆਂ ਦਾ ਮਸਲਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਗ ਤਿਲੰਗ ਵਿੱਚ ਉਚਾਰਨ ਕੀਤੇ ਸ਼ਬਦ "ਯਕ ਅਰਜ਼ ਗੁਫ਼ਤਮ ਪੇਸ ਤੋ ਦਰ ਗੋਸ ਕੁਨ ਕਰਤਾਰ" ਨੂੰ ਹਰ ਇੱਕ ਸੂਝਵਾਨ ਉਸਤਾਦ ਲਫ਼ਜ਼-ਅਰਜ਼,ਪੇਸ਼,ਗੋਸ਼ ਹੀ ਪੜ੍ਹਾਵੇਗਾ।ਇਸੇ ਤਰ੍ਹਾਂ ਬਿੰਦੀਆਂ ਸੰਬੰਧੀ ਬੇਨਤੀ ਇਹ ਹੈ ਕਿ ਪੁਰਾਤਨ ਪੰਜਾਬੀ ਲਿੱਪੀ ਵਿੱਚ ਮਹਾਜਨੀ ਲਿੱਪੀ, ਲੰਡਿਆਂ ਵਾਂਗੂੰ ਅੱਧਕ ਤੇ ਬਿੰਦੀ ਦੀ ਵਰਤੋਂ ਕਿਤੇ ਕੀਤੀ ਹੈ ਕਿਤੇ ਨਹੀਂ। ਜਿਸਦੇ ਸੰਬੰਧ ਵਿੱਚ ਜਪੁਜੀ ਸਾਹਿਬ ਦੇ ਟੀਕੇ "ਗਰਬ ਗੰਜਨੀ" ਵਿੱਚ ਭਾਈ ਸੰਤੋਖ ਸਿੰਘ(ਕਰਤਾ ਗੁਰ ਪ੍ਰਤਾਪ ਸੂਰਜ)ਲਿਖਦੇ ਹਨ ਕਿ ਇਸ ਸੰਬੰਧ ਵਿੱਚ ਜਦੋਂ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪੁੱਛਿਆ ਤਾਂ ਉਹਨਾਂ ਨੇ ਉੱਤਰ ਦਿੱਤਾ ਕਿ ਵਾਹਿਗੁਰੂ ਦੀ ਰਜ਼ਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਹੁਣ ਸੰਪੂਰਨ ਹੋ ਚੁੱਕਿਆ ਹੈ ਇਸ ਵਿੱਚ ਕੋਈ ਵਾਧਾ ਘਾਟਾ ਨਹੀਂ ਹੋ ਸਕਦਾ। ਪਰ ਸੂਝਵਾਨ ਸਿੱਖ ਆਪਣੇ ਆਪ ਹੀ

ਟਿੱਪੀਆਂ ਬਿੰਦੀਆਂ ਤੇ ਅੱਧਕ ਆਦਿ ਲਾ ਲਿਆ ਕਰਨਗੇ। ਇਸੇ ਤਰ੍ਹਾਂ ਕੌਮੇ ਸੰਬੰਧੀ ਬੇਨਤੀ ਹੈ ਕਿ ਜਿੱਥੇ ਕੌਮਾ ਲੱਗਣਾ ਜ਼ਰੂਰੀ ਹੈ ਉੱਥੇ ਵਿਦਵਾਨ ਅਧਿਆਪਕ ਆਪਣੇ ਆਪ ਹੀ ਸਮਝਾ ਦਿੰਦੇ ਹਨ ਕਿ ਪਾਠ "ਥਾਪਿਆ ਨਾ ਜਾਇ ਕੀਤਾ ਨਾ ਹੋਇ"ਦੇ 'ਜਾਇ' ਉੱਪਰ ਕੌਮਾ ਹੈ। "ਨਾਨਕ ਭਗਤਾ ਸਦਾ ਵਿਗਾਸੁ" ਦੇ 'ਨਾਨਕ'ਪਦ ਉੱਪਰ ਕੌਮਾ ਹੈ। "ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ"(ਧਨਾਸਰੀ ਮ:੧ ਛੰਤ ਪੰਨਾ ੬੮੭) ਵਿੱਚ ਰੋਗੀ ਤੇ ਦਾਰੂ ਪਦਾਂ ਉੱਪਰ ਕੌਮੇ ਹਨ। "ਨਾਨਕ ਤੇ ਨਰ ਅਸਲਿ ਖਰ ਜੇ ਬਿਨੁ ਗੁਣ ਗਰਬਿ ਕਰੰਤਿ"(ਮ:੧ ਪੰਨਾ ੧੪੧੧) ਦੇ ਪਾਠ ਨਾਨਕ ਤੇ ਖਰ ਉੱਪਰ ਕੌਮੇ ਹਨ। ਇਵੇਂ ਆਸਾ ਦੀ ਵਾਰ ਦੇ ਪੰਨਾ ੪੬੫ ਉੱਪਰ ਪਾਠ ਹੈ "ਨਾਨਕ ਜਿਨ ਮਨ ਭਉ ਤਿਨ੍ਹਾ ਮਨਿ ਭਾਉ"ਵਿੱਚ ਨਾਨਕ ਤੇ ਭਉ ਸ਼ਬਦਾਂ ਉੱਪਰ ਕੌਮੇ ਹਨ। ਇਸ ਤਰ੍ਹਾਂ ਗੁਰਬਾਣੀ ਦੇ ਸ਼ੁੱਧ ਪਾਠ ਵਾਸਤੇ ਆਦਿ ਕਾਲ ਤੋਂ ਸੰਥਿਆ ਦੀ ਪਰੰਪਰਾ ਤੋਰੀ ਹੀ ਤਾਂ ਗਈ ਹੈ ਕਿ ਆਪਣੇ ਆਪ ਪਾਠ ਕਰਨ ਨਾਲ ਗੁਰਸਿੱਖ ਕਿਧਰੇ ਅਸ਼ੁੱਧ ਪਾਠ ਨਾ ਕਰਨ ਲੱਗ ਜਾਣ। ਇਹੋ ਵਿਧੀ ਵੇਦਾਂ ਦੇ ਪਾਠ ਦੀ ਹੈ। ਉਸ ਵਿੱਚ ਤਾਂ ਹੋਰ ਵੀ ਔਖਾ ਕੰਮ ਹੈ ਕਿ ਛੋਟੀਆਂ ਵੱਡੀਆਂ ਲਗਾਂ ਮਾਤਰਾ ਦੇ ਹਿਸਾਬ ਨਾਲ ਹੱਥ ਹਿਲਾਇਆ ਜਾਂਦਾ ਹੈ, ਕਦੇ ਉਤਾਂਹ ਨੂੰ ਕਦੇ ਨੀਚੇ ਨੂੰ। ਕਦੇ ਪਾਲਨਾ ਹਿਲਾਉਣ ਵਾਂਗੂੰ ਹੱਥ ਬਰਾਬਰ ਹਿਲਾਇਆ ਜਾਂਦਾ ਹੈ। ਪਵਿੱਤਰ ਕੁਰਾਨ ਸ਼ਰੀਫ਼ ਦਾ ਪਾਠ ਵੀ ਆਲਮ ਫ਼ਾਜ਼ਲ ਤੇ ਸੁਲਝੇ ਹੋਏ ਮੌਲਵੀ ਤੋਂ ਸਿੱਖਣਾ ਪੈਂਦਾ ਹੈ ਤੇ ਇਹ ਸਿਧਾਂਤ ਮੰਨਿਆ ਵੀ ਕਿਉਂ ਨਾ ਜਾਵੇ। ਕਿਉਂਕਿ ਆਪਣੇ ਆਪ ਤਾਂ ਪਾਠ ਕਰਨ ਨਾਲ ਮਨੁੱਖ ਅਰਥ ਦਾ ਅਨਰਥ ਕਰ ਹੀ ਸਕਦਾ ਹੈ। ਸਮੁੰਦਰ ਦਾ ਪਾਣੀ ਸਿੱਧਾ ਕੋਈ ਵੀ ਨਹੀਂ ਪੀ ਸਕਦਾ। ਜੇ ਪੀਵੇਗਾ ਤਾਂ ਉਸਨੂੰ ਦਸਤ ਲੱਗਣਗੇ, ਉੱਲਟੀ ਆਵੇਗੀ ਤੇ ਬਦਹਜ਼ਮੀ ਬਣੇਗੀ। ਪਰ ਜਦੋਂ ਉਹੀ ਪਾਣੀ ਬੱਦਲਾਂ ਰਾਹੀਂ ਵਰਸਦਾ ਹੈ ਤਾਂ ਉਹ ਅੰਮ੍ਰਿਤ ਹੋ ਜਾਂਦਾ ਹੈ। ਫਿਰ ਪੁਰਾਤਨ ਵਿਦਵਾਨਾਂ ਦੀ ਤਾਂ ਇਹ ਧਾਰਨਾ ਰਹੀ ਹੈ ਕਿ ਆਪਣੇ ਮੱਤ ਦੇ ਗ੍ਰੰਥਾਂ ਵਿੱਚ ਕੁਝ ਗੁਹਜ ਬਾਤਾਂ ਜ਼ਰੂਰ ਰੱਖੀਆਂ ਜਾਣ ਤਾਂ ਕਿ ਹਰ ਇੱਕ ਜਣਾ-ਖਣਾ ਐਰਾ-ਗ਼ੈਰਾ ਨੱਥੂ ਖੈਰਾ ਆਪਣੇ ਆਪ ਗਿਆਨੀ ਪੰਡਿਤ ਨਾ ਬਣ ਬੈਠੇ। ਭਾਰਤ ਦੀ ਪ੍ਰਸਿੱਧ ਇਤਿਹਾਸਿਕ ਰਚਨਾ ਮਹਾਂਕਾਵਿ ਮਹਾਂਭਾਰਤ ਵਿੱਚ ਮਹਾਂਮੁਨੀ ਵੇਦਵਿਆਸ ਜੀ ਨੇ ੮੮੦੮ ਸ਼ਲੋਕ ਲਿਖੇ ਹਨ ਜਿਹਨਾਂ ਦਾ ਅਰਥ ਅੱਜ ਵੀ ਬਹੁਤ ਘੱਟ ਲੋਕ ਜਾਣਦੇ ਹਨ। ਇਸ ਪ੍ਰਥਾਇ ਮਹਾਂਭਾਰਤ ਵਿੱਚ ਇੱਕ ਸ਼ਲੋਕ ਆਉਂਦਾ ਹੈ :-

**"शलोक अशट सहस्राणि अशटोतर शतानि च।**
**अहं वेदमि शुकोवेति सँजयो वेति वा ना वा। "**

ਭਾਵ ਇਹਨਾਂ ੮੮੦੮ ਸ਼ਲੋਕਾਂ ਦਾ ਅਰਥ ਵੇਦ ਵਿਆਸ ਜੀ ਕਹਿੰਦੇ ਹਨ ਮੈਂ ਜਾਣਦਾ ਹਾਂ ਜਾਂ ਮੁਨੀ ਸ਼ੁਕਦੇਵ ਜਾਣਦੇ ਹਨ ਮੇਰਾ ਸ਼ਿਸ਼ ਸੰਜਯ ਜਾਣਦਾ ਹੈ ਕਿ ਨਹੀਂ ਇਸ ਵਿੱਚ ਸੰਦੇਹ ਹੈ ਪਰ ਜੇ ਪਾਠ ਵਾ-ਨਾ-ਵਾ ਨੂੰ ਇਕੱਠਾ ਵਾਨਵਾ ਪੜ੍ਹਿਆ ਜਾਵੇ ਤਾਂ ਇਸਦਾ ਅਰਥ ਹੋ ਜਾਂਦਾ ਕਿ ਮਹਾਂਭਾਰਤ ਦੇ ਅਰਥ ਮੈਂ

ਜਾਣਦਾ ਹਾਂ, ਸ਼ੁਕਦੇਵ ਜੀ ਜਾਣਦੇ ਹਨ,ਤੇ ਨਰ ਸ੍ਰੇਸ਼ਠ ਮੇਰਾ ਚੇਲਾ ਸੰਜਯ ਜਾਣਦਾ ਹੈ ਕਿਉਂਕਿ ਵਾਨਵਾ ਦੇ ਇਕੱਠੇ ਪਾਠ ਦਾ ਅਰਥ ਨਰ ਸ੍ਰੇਸ਼ਠ ਹੋ ਜਾਂਦਾ ਹੈ ਭਾਵ ਉਕਤ ਸਲੋਕ ਵੀ ਇੱਕ ਦ੍ਰਿਸ਼ਟ ਕੂਟ ਹੈ। ਗੁਰਬਾਣੀ ਦੇ ਰਾਗ ਸੋਰਠ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਨੇ ਇੱਕ ਥਾਂਵੇਂ ਤਾਂ ਮੁੰਦਾਵਣੀ ਭਾਵ "ਬੁੱਝਣ ਵਾਲੀ ਬਾਤ" ਆਪ ਹੀ ਪਾਈ ਹੈ, ਪਰ ਹੋਰ ਵੀ ਕਈ ਥਾਂਈਂ ਅਜਿਹੇ ਪਾਠ ਆਉਂਦੇ ਹਨ ਜਿਵੇਂ :-

"ਈਧਨ ਤੇ ਬਸੰਤਰੁ ਭਾਗੈ॥ ਮਾਟੀ ਕਉਜਲੁ ਦਹਦਿਸ ਤਿਆਗੈ॥
ਊਪਰਿ ਚਰਨ ਤਲੈ ਆਕਾਸੁ। ਘਟ ਮਹਿ ਸਿੰਧੁ ਕੀਓ ਪਰਗਾਸੁ॥

(ਰਾਮਕਲੀ ਮ:੪ ਪੰਨਾ ੯੦੦)

ਭਾਵ ਲੱਕੜੀ ਅੰਦਰ ਅੱਗ ਹੈ ਪਰ ਸਾੜਦੀ ਨਹੀਂ। ਧਰਤੀ ਦੇ ਸਾਰੇ ਪਾਸੇ ਜਲ ਹੈ ਪਰ ਡੋਬਦਾ ਨਹੀਂ। ਮਨੁੱਖ ਦੇ ਸਰੀਰ ਵਿੱਚ ਅੱਗ ਹੈ ਪਰ ਸਰੀਰ ਨੂੰ ਨਹੀਂ ਸਾੜਦੀ। ਪਾਣੀ ਹੈ ਪਰ ਉਹ ਮਿੱਟੀ ਨੂੰ ਨਸ਼ਟ ਨਹੀਂ ਕਰਦਾ। ਹਿਰਦੇ ਰੂਪ ਘੜੇ ਵਿੱਚ ਸਮੁੰਦਰ (ਵਾਹਿਗੁਰੂ) ਦਾ ਪ੍ਰਕਾਸ਼ ਹੈ।

"ਸਸੂ ਤੇ ਪਿਰਿ ਕੀਨੀ ਵਾਖਿ॥ ਦੇਰਿ ਜਿਠਾਣੀ ਮੂਈ ਦੂਖਿ ਸੰਤਾਪਿ॥

(ਆਸਾ ਮ:੫ ਪੰਨਾ ੩੭੦)

ਭਾਵ ਵਾਹਿਗੁਰੂ ਪਤੀ ਨੇ ਮਾਇਆ ਰੂਪ ਸੱਸ ਤੋਂ ਵਖਰਾ ਕਰ ਦਿੱਤਾ ਹੈ ਆਸ਼ਾ ਤ੍ਰਿਸ਼ਨਾ ਰੂਪ ਦਿਉਰ ਜਿਠਾਣੀ ਦੁੱਖ ਨਾਲ ਮਰ ਗਏ।

"ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ।

(ਆਸਾ ਕਬੀਰ ਜੀ ਪੰਨਾ ੪੭੭)

ਪਹਿਲਾ ਪੂਤੁ ਪਿਛੈ ਰੀ ਮਾਈ॥ ਗੁਰੂ ਲਾਗੋ ਚੇਲੇ ਕੀ ਪਾਈ॥

(ਆਸਾ ਕਬੀਰ ਜੀ ਪੰਨਾ ੪੮੧)

ਇਹਨਾਂ ਸ਼ਬਦਾਂ ਵਿੱਚ ਮਨੁੱਖ ਦੀਆਂ ਮਨੋਂ ਬਿਰਤੀਆਂ ਨੂੰ ਬਾਹਰ ਮੁਖੀ ਪਦਾਰਥਾਂ ਜਾਂ ਪਸ਼ੂਆਂ ਦੀਆਂ ਮਨੋਂ ਬਿਰਤੀਆਂ ਨਾਲ ਉਪਮਾ ਦੇ ਕੇ ਉਪਦੇਸ਼ ਕੀਤਾ ਹੈ। ਆਦਮੀ ਦਾ ਮਨ ਬਹੁਤ ਮਸਤ ਹੁੰਦਾ ਹੈ, ਉਸ ਨੂੰ ਹਾਥੀ ਨਾਲ, ਲੋਭ ਨੂੰ ਭੈਸੇ ਨਾਲ, ਚਿੱਤ ਨੂੰ ਕਛੂਏ ਨਾਲ, ਨਿਮ੍ਰਤਾ ਨੂੰ ਕੀੜੀ ਨਾਲ ਤਸ਼ਬੀਹ ਦਿੱਤੀ ਹੈ। ਬਾਣੀ ਵਿੱਚ ਅਜਿਹੇ ਸ਼ਬਦ ਬਹੁਤ ਹੀ ਥੋੜ੍ਹੇ ਹਨ। ਇੱਕ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰਬਾਣੀ ਵਿੱਚ ਕੋਈ ਵੀ ਸ਼ਬਦ ਐਸਾ ਨਹੀਂ ਜਿਸ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਕਿਸੇ ਥਾਂ ਸਪੱਸ਼ਟ ਨਹੀਂ ਕੀਤਾ ਗਿਆ। ਬਾਣੀ ਦੇ ਗੂੜ੍ਹ ਅਰਥ ਬਾਣੀ ਵਿੱਚੋਂ ਹੀ ਮਿਲ ਜਾਂਦੇ ਹਨ।

ਇਸੇ ਤਰ੍ਹਾਂ ਦੇ ਗੁਹਜ ਮੰਤਰ ਵੇਦਾਂ ਵਿੱਚ ਵੀ ਆਉਂਦੇ ਹਨ ਉਦਾਹਰਨ ਵਜੋਂ ਇਹ ਮੰਤਰ ਅਰਜ਼ ਹੈ :-

**"कव त्री चका त्रिवतो रथसय कव त्रयो बन्धुरो ये सनीला:**
**कदा योगो याजिनो रासभसय येन यगयं न्ासतयोपयाथ:।**

(ਰਿਗਵੇਦ,੧-੩੪-੯)

ਭਾਵ ਇੱਕ ਰਥ ਹੈ ਉਸਦੇ ਤਿੰਨ ਚੱਕਰ ਅਰਥਾਤ ਪਹੀਏ ਹਨ। ਪਰ

ਉਹ ਕਿਹੜੇ ਹਨ, ਕਿਵੇਂ ਹਨ, ਕਿੱਥੇ ਹਨ ਅਸੀਂ ਨਹੀਂ ਜਾਣਦੇ। ਇੱਕ ਮਹਾਂਰਾਸ ਹੋ ਰਹੀ ਹੈ ਉਸਦਾ ਵੇਖਣਹਾਰਾ ਕੌਣ ਹੈ। ਇਹ ਵੀ ਸਾਨੂੰ ਪਤਾ ਨਹੀਂ ਉਹ ਖੇਡ ਕਦੋਂ ਤੇ ਕਿਵੇਂ ਖ਼ਤਮ ਹੋ ਜਾਂਦੀ ਹੈ, ਇਹ ਵੀ ਅਸੀਂ ਨਹੀਂ ਜਾਣਦੇ। ਹੇ ਮਾਤਾ ਪਿਤਾ ਸਰੂਪ ਪ੍ਰਮਾਤਮਾ ਸਾਨੂੰ ਉਕਤ ਗੁਹਜ ਤੱਤ ਸਮਝਾਉਣ ਦੀ ਕ੍ਰਿਪਾ ਕਰ ਕਿ ਉਕਤ ਯੋਗ ਕਲਾ ਨੂੰ ਅਤੇ ਯੱਗ ਸੰਗਮ ਨੂੰ ਅਸੀਂ ਕਿਵੇਂ ਤੇ ਕਦੋਂ ਜਾਣ ਸਕਦੇ ਹਾਂ ਇਹ ਵੀ ਕ੍ਰਿਪਾ ਕਰ।

ਇਵੇਂ ਹੀ ਹਿੰਦੁਸਤਾਨ ਦੇ ਪ੍ਰਸਿੱਧ ਕਵੀ, ਦਾਰਸ਼ਨਿਕ ਤੇ ਵਿਤੰਡਾਵਾਦੀ ਮਹਾਂਕਵੀ ਹਰਸ਼ ਦੇ ਲਿਖੇ ਦੋ ਪ੍ਰਸਿੱਧ ਗ੍ਰੰਥ ਹਨ ਇੱਕ ਕਵਿਤਾ ਵਿੱਚ "ਮਹਾਂਕਾਵਿ ਨੈਸ਼ਧ" ਤੇ ਦੂਜਾ ਦਰਸ਼ਨ ਸ਼ਾਸਤਰ ਦਾ ਸਰਵੋਤਮ, ਸਭ ਤੋਂ ਕਠਿਨ ਤੇ ਸਰਵ ਸ੍ਰੇਸ਼ਠ ਗ੍ਰੰਥ ਹੈ "ਖੰਡਨ ਖੰਡ ਖਾਦਯ" ਜਿਸਨੂੰ ਸਮਝਣ ਤੇ ਸਮਝਾਉਣ ਵਾਲੇ ਵਰਤਮਾਨ ਸਮੇਂ ਵਿੱਚ ਕਾਸ਼ੀ ਵਰਗੇ ਵਿੱਦਿਆ ਦੇ ਗੜ੍ਹ ਵਿੱਚ ਵੀ ਉਂਗਲਾਂ ਤੇ ਗਿਣਨ ਯੋਗ ਪੰਡਿਤ ਲੋਕ ਮਿਲਦੇ ਹਨ। ਪਿਛਲੇ ਸਮੇਂ ਇਹਨਾਂ ਪੰਗਤੀਆਂ ਦੇ ਲੇਖਕ ਨੇ ਹਰਿਦੁਆਰ ਦੇ ਇੱਕ ਵਿਦਵਾਨ ਸਾਧੂ ਨੂੰ ਬੇਨਤੀ ਕੀਤੀ ਕਿ ਮੈਂ ਉਕਤ ਗ੍ਰੰਥ ਨੂੰ ਕਿਸੇ ਵਿਦਵਾਨ ਸੱਜਣ ਨਾਲ ਬੈਠਕੇ ਵਿਚਾਰਨਾ ਚਾਹੁੰਦਾ ਹਾਂ, ਕੁਝ ਪੰਗਤੀਆਂ ਲੱਗਦੀਆਂ ਨਹੀਂ ਤਾਂ ਉਹਨਾਂ ਨੇ ਹੱਸ ਕੇ ਉੱਤਰ ਦਿੱਤਾ ਕਿ ਸਵਾਮੀ ਜੀ ਕਿਹੜੇ ਯੁੱਗ ਦੀਆਂ ਗੱਲਾ ਕਰਦੇ ਹੋਂ 'ਖੰਡਨ' ਨੂੰ ਪੜ੍ਹਨ ਪੜ੍ਹਾਉਣ ਵਾਲਿਆਂ ਬਾਰੇ ਤਾਂ ਹੁਣ ਭੁੱਲ ਹੀ ਜਾਉ। ਇਹ ਤੁਸੀਂ ਲੋਕ ਹੀ ਸੀ ਜਿਹੜੇ ਆਪਣੇ ਸਮੇਂ ਵਿੱਚ ਇਤਨੀਆਂ ਮਿਹਨਤਾਂ ਕਰਕੇ ਉਕਤ ਗ੍ਰੰਥਾਂ ਨੂੰ ਵਿਚਾਰ ਸਕੇ। ਇੱਥੇ ਤਾਂ ਹੁਣ ਸੰਤਾਂ, ਮਹੰਤਾਂ, ਮੰਡਲੇਸ਼ਵਰਾਂ, ਮਹਾਂਮੰਡਲੇਸ਼ਵਰਾਂ ਦੀ ਦੌੜ ਆਸ਼ਰਮਾਂ,ਜ਼ਮੀਨਾਂ,ਪੈਸਾ ਤੇ ਚੇਲੇ ਚੇਲੀਆਂ ਬਣਾਉਣ ਵੱਲ ਲੱਗੀ ਹੋਈ ਹੈ। ਸੋ ਇਸੇ ਗ੍ਰੰਥ 'ਖੰਡਨ' ਦੇ ਅਖੀਰ ਵਿੱਚ ਮਹਾਂਕਵੀ ਸ੍ਰੀ ਹਰਸ਼ ਜੀ ਲਿਖਦੇ ਹਨ :

"ग्रन्थग्रन्थिरिह कवचितकवचिदपि न्य्‍ासि प्रयतन्‍ान्मया,
प्रागयम्मन्यमना हठेन पठितो मासिमन् खल:खेलतु।
जदघाराद्घ्गुरूशलथोकतदढ ग्रन्थि: समासादयत,
त्वेततरकरसोरमिमज्‍जनसुखे शवासं जनं सजजन:। ।

(ਖੰਡਨ ਖੰਡ ਖਾਦਯ- ਪਰਿੱਛੇਦ ੪,ਉਪਸੰਹਾਰ ਦਾ ਪਹਿਲਾ ਸ਼ਲੋਕ ਪੰਨਾ ੭੯੧, ਚੌਖੰਬਾ ਵਿਦਿਆ ਭਵਨ ਵਾਰਨਸੀ ਦਾ ੧੯੯੨ ਦਾ ਪ੍ਰਕਾਸ਼ਨ)

ਭਾਵ ਇਸ ਗ੍ਰੰਥ ਵਿੱਚ ਕਿਤੇ ਕਿਤੇ ਔਖੀਆਂ ਗੰਢਾਂ ਮੈਂ ਜਾਣ ਬੁੱਝ ਕੇ ਪਾਈਆਂ ਹਨ ਤਾਂ ਕਿ ਆਪਣੇ ਆਪ ਨੂੰ ਬੁੱਧੀਮਾਨ ਸਮਝਣ ਵਾਲੇ ਹਠੀ ਸ਼ਠ ਮੂਰਖ, ਬਿਨਾਂ ਕਿਸੇ ਉਸਤਾਦ ਤੋਂ ਨਾ ਸਮਝ ਸਕਣ। ਬਲਕਿ ਜਿਹਨਾਂ ਨੇ ਸ਼ਰਧਾ ਪੂਰਵਕ ਗੁਰੂ ਚਰਨਾਂ ਵਿੱਚ ਬੈਠਕੇ ਸਤ-ਸ਼ਾਸਤਰਾਂ ਦਾ ਸਹੀ ਸਹੀ ਅਧਿਐਨ, ਅਭਿਆਸ ਤੇ ਅਨੁਸ਼ੀਲਨ ਕੀਤਾ ਹੈ, ਉਹੋ ਹੀ ਇਸ ਗਿਆਨ ਤੇ ਤਰਕ ਦੇ ਸਾਗਰ ਵਿੱਚ ਟੁੱਭੀਆਂ ਮਾਰਕੇ ਇਸਦਾ ਅਨੰਦ ਲੈ ਸਕਣ। ਇਸੇ ਕਿਸਮ ਦਾ ਹੀ ਇੱਕ ਬੰਦ ਆਪਣੇ ਮਹਾਂਕਾਵਿ "ਝਨਾਂ ਦੇ ਨੂਰ" ਦੇ ਅੰਤ ਵਿੱਚ ਦਾਸ ਨੇ ਵੀ ਲਿਖਿਆ ਹੈ :-

"ਰਸ ਕੱਢਿਆ ਮਾਲਤੀ ਮਾਧਵੀ 'ਚੋਂ,ਕੋਮਲ ਕਲੀਆਂ ਯਾਰ ਨਿਚੋੜੀਆਂ ਮੈਂ।
ਮਿੱਠੇ ਫਲ ਅਨਾਰ ਅੰਗੂਰ ਦੇ ਇਹ,ਨਹੀਂ ਅੱਕਾਂ ਤੋਂ ਕੁਕੜੀਆਂ ਤੋੜੀਆਂ ਮੈਂ॥
ਮੇਰੀ ਸ਼ਾਇਰੀ ਪੜ੍ਹੋ ਹੁਸ਼ਿਆਰ ਹੋ ਕੇ,ਪਾਈਆਂ ਜਾਣਕੇ ਕਈ ਮਰੋੜੀਆਂ ਮੈਂ।
ਫ਼ਿਕਰੇ ਫ਼ਿਕਰੇ ਦੇ ਵਿੱਚ ਖ਼ੁਸ਼ਬੂ ਮੇਰੀ, ਐਂਵੇਂ ਫੋਕੀਆਂ ਗੱਲਾਂ ਨਹੀਂ ਜੋੜੀਆਂ ਮੈਂ

ਸੋ ਬੇਨਤੀ ਹੈ ਕਿ ਗੁਰਬਾਣੀ ਵਰਗੇ ਪਰਮ ਉੱਤਮ ਗਿਆਨ ਦੀ ਪ੍ਰਾਪਤੀ ਵਾਸਤੇ ਜਦੋਂ ਤੁਸੀਂ ਕਿਸੇ ਗੁਰਮੁਖ, ਗੁਰਸ਼ਬਦ ਅਭਿਆਸੀ, ਸਿੱਖ, ਸੰਤ, ਸੱਜਣ ਦੇ ਪਾਸ ਜਾਵੋਗੇ ਤਾਂ ਉਹ ਤੁਹਾਨੂੰ ਆਪਣੇ ਆਪ ਹੀ ਦੱਸਣਗੇ ਕਿ ਸਿਹਾਰੀ ਕਿੱਥੇ ਹੈ ਤੇ ਬਿਹਾਰੀ ਕਿੱਥੇ ਲਾਉਣੀ ਹੈ, ਬਿੰਦੀਆਂ ਕਿੱਥੇ ਬੋਲਦੀਆਂ ਹਨ ਤੇ ਅੱਧਕ, ਟਿੱਪੀਆਂ ਦੀ ਵਰਤੋਂ ਕਿੱਥੇ ਕਰਨੀ ਹੈ।ਉਹੀ ਦੱਸਣਗੇ ਕਿ ਪਾਰਬਤੀ ਗੁਰੂ ਹੈ ਕਿ ਮਾਤਾ?

ਇਹੋ ਬੇਨਤੀ ਮੰਗਲਾਂ ਦੇ ਸੰਬੰਧ ਵਿੱਚ ਵੀ ਹੈ। ਛੋਟੇ ਵੱਡੇ ਮੰਗਲ ਜਾਂ ਰਾਗਾਂ ਦੇ ਆਰੰਭ ਵਿੱਚ ਜਾਂ ਅੱਗੋ ਪਿੱਛੋਂ ਲਿਖਣ ਦਾ ਭਾਵ ਵੀ ਬਾਣੀ ਦੇ ਅਕਾਰ ਨੂੰ, ਵਿਸ਼ਾ ਵਸਤੂ ਨੂੰ, ਅਤੇ ਉਸਦੀ ਸਰੂਪ ਸਮਰੱਥਾ ਨੂੰ ਵੇਖਕੇ ਲਿਖੇ ਗਏ ਹਨ।ਕੋਈ ਵੀ ਗੱਲ ਬਿਨਾਂ ਵਜ੍ਹਾ ਜਾਂ ਵਿਚਾਰ ਤੋਂ ਸੱਖਣੀ ਸਾਹਿਬਾਂ ਨੇ ਨਹੀਂ ਆਖੀ।ਰਹੀ ਦੁਹਰਾਉ ਦੀ ਗੱਲ ਤਾਂ ਅਧਿਆਤਮ ਜਗਤ ਵਿੱਚ ਇਹ ਤਾਂ ਪ੍ਰਸ਼ਨ ਹੀ ਗਲਤ ਹੈ ਕਿਉਕਿ ਪ੍ਰਭੂ ਪ੍ਰਾਪਤੀ ਦੇ ਮਾਰਗ ਵਿੱਚ ਤਾਂ ਨਾਮ ਜਪਣਾ, ਜਪ ਯੱਗ ਸਭ ਤੋਂ ਵੱਡਾ ਤਰੀਕਾ ਸਾਧਨ ਜਾਂ ਜੁਗਤ ਹੈ ਜੋ ਦੁਹਰਾਉ ਉੱਪਰ ਹੀ ਆਧਾਰਿਤ ਹੈ।ਗਾਇਤ੍ਰੀ ਦਾ ਢਾਈ ਲੱਖ ਜਾਪ, ਮਹਾਂ ਮ੍ਰਿਤੁੰਜਯ ਮੰਤਰ ਦਾ ਸਵਾ ਲੱਖ ਜਾਪ, ਮੂਲ ਮੰਤਰ ਦਾ ਸਵਾ ਤਿੰਨ ਲੱਖ ਜਾਪ, ਇਸੇ ਹੀ ਗੱਲ ਦੀ ਪੁਸ਼ਟੀ ਕਰਦੇ ਹਨ।ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਜਪੁਜੀ ਸਾਹਿਬ ਵਿੱਚ ਫੁਰਮਾਨ ਕਰਦੇ ਹਨ :-

"ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ।ਲਖੁ ਲਖੁ ਗੇੜਾ ਆਖੀਅਹਿ ਏਕ ਨਾਮ ਜਗਦੀਸ॥"

ਜੇ ਦੁਨੀਆਦਾਰੀ ਵੱਲ ਵੀ ਗਹੁ ਕਰਕੇ ਵੇਖੀਏ ਤਾਂ ਕੌਣ ਮਾਂ ਨਹੀਂ ਚਾਹੁੰਦੀ ਕਿ ਮੇਰਾ ਪੁੱਤ ਮੈਨੂੰ ਵਾਰ ਵਾਰ ਮਾਂ-ਮਾਂ ਨਾ ਆਖੇ।ਸਹੁਰੇ ਘਰ ਜਾ ਕੇ ਆਈਆਂ ਬੀਬੀਆਂ ਆਪਣੀ ਮਾਂ ਨੂੰ ਦੱਸਦੀਆਂ ਹਨ ਕਿ ਮੇਰੀ ਸੱਸ ਦਾ ਤਾਂ ਮੈਨੂੰ ਪੁੱਤ ਪੁੱਤ ਕਰਦਿਆਂ ਮੂੰਹ ਨਹੀਂ ਥੱਕਦਾ ਤੇ ਸਹੁਰਾ ਪਿਤਾ ਆਨੇ ਬਹਾਨੇ ਲਾ ਲਾ ਕੇ ਮੈਨੂੰ ਬੇਟਾ ਬੇਟਾ ਕਹਿੰਦੇ ਰਹਿੰਦੇ ਹਨ।ਪ੍ਰੇਮ ਪਿਆਰ ਦੀ ਦੁਨੀਆਂ ਵਿੱਚ ਮਹਿਬੂਬ ਦਾ ਮਾਸ਼ੂਕ ਨੂੰ ਵਾਰ ਵਾਰ ਹੀਰੇ -ਹੀਰੇ ਆਖਣਾ ਕੌਣ ਨਹੀਂ ਜਾਣਦਾ।ਭਗਤ ਕਬੀਰ ਜੀ ਤਾਂ ਕਹਿੰਦੇ ਹਨ :

"ਜਬ ਲਗਿ ਧਾਗਾ ਬਾਹੁ ਬੇਹੀ,
ਤਬ ਲਗਿ ਬਿਸਰੈ ਰਾਮ ਸਨੇਹੀ"

ਭਾਵ ਮੈਨੂੰ ਰਾਮ ਦਾ ਨਾਮ ਵਿੱਸਰਦਾ ਹੀ ਓਦੋਂ ਹੈ ਜਦੋਂ ਮੈਂ ਨਲਕੀ ਵਿੱਚ ਧਾਗਾ ਵਗਾ ਕੇ ਸਾਹ ਨਾਲ ਉਤਾਂਹ ਨੂੰ ਖਿੱਚਦਾ ਹਾਂ ਅਤੇ ਅੱਗੇ ਚੱਲ ਕੇ ਭਗਤ ਜੀ ਹੋਰ ਆਖਦੇ ਹਨ :

"ਕਬੀਰ ਸੁਪਨੈ ਹੂ ਬਰੜਾਇਕੈ ਜਿਹ ਮੁਖ ਨਿਕਸੈ ਰਾਮੁ।
ਤਾ ਕੇ ਪਗ ਕੀ ਪਨਹੀ ਮੇਰੇ ਤਨ ਕੋ ਚਾਮੁ॥ (ਪੰਨਾ ੧੩੬੭)

ਇਸ ਕਰਕੇ ਗੁਰਬਾਣੀ ਦੇ ਦੁਹਰਾਉ ਨੂੰ ਹੋਰਾਂ ਕਾਵਿ ਗ੍ਰੰਥਾਂ ਦੀ ਪੁਨਰੁਕਤੀ ਦੋਸ਼ ਵਾਂਗ ਨਹੀਂ ਗਿਣਿਆ ਜਾ ਸਕਦਾ ਜਿਹੜੇ ਗਿਆਨੀ ਇਹ ਗੱਲ ਸੋਚਦੇ ਹਨ ਤਾਂ ਉਹ ਰੂਹਾਨੀ ਰਾਹ ਦੇ ਪਾਂਧੀ ਨਹੀਂ।

ਅਗਲੀ ਗੱਲ ਸਤਿਗੁਰਾਂ ਵੱਲੋਂ ਆਪ ਤੋਂ ਪਹਿਲੇ ਭਗਤਾਂ ਕਵੀਆਂ ਦੀ ਬਾਣੀ ਦਾ ਅਨੁਸਰਣ ਜਾਂ ਅਨੁਕਰਣ ਕਰਨ ਦੀ ਹੈ।ਇਹ ਵੀ ਤਰਕ ਦਰੁਸਤ ਨਹੀਂ। ਕਿਉਂਕਿ ਸੱਚ ਸਰਵ ਕਾਲਿਕ ਇੱਕੋ ਹੁੰਦਾ ਹੈ।ਧਾਰਮਿਕ ਕ੍ਰਾਂਤੀ ਵਿੱਚ ਜਿਹੜੇ ਹੇਠ ਲਿਖੇ ਪੱਖਾਂ ਉੱਪਰ ਗੁਰੂ ਸਾਹਿਬਾਂ ਨੇ ਬਾਣੀ ਦਾ ਉਚਾਰਨ ਕੀਤਾ ਹੈ ਜੇ ਉਸੇ ਹੀ ਸੁਧਾਰਵਾਦੀ ਲਹਿਰ ਵਿੱਚ ਉਹਨਾਂ ਤੋਂ ਪਹਿਲੇ ਮਹਾਂਪੁਰਖਾਂ ਨੇ ਹਿੱਸਾ ਪਾਇਆ ਹੈ ਤਾਂ ਇਸ ਨਾਲ ਸਤਿਗੁਰਾਂ ਦੀ ਚਿੰਤਨ ਪ੍ਰਣਾਲੀ ਦੀ ਸਗੋਂ ਪੁਸ਼ਟੀ ਹੁੰਦੀ ਹੈ ਨਾ ਕਿ ਉਹਨਾਂ ਉੱਪਰ ਲਾਂਛਨ ਲੱਗਦਾ ਹੈ।ਸਹੀ ਗੱਲ ਨੂੰ ਸਹੀ ਮੰਨਣਾ ਉਸਦੀ ਪ੍ਰਮਾਣਿਕਤਾ ਦੀ ਪ੍ਰੋੜ੍ਹਤਾ ਕਰਨੀ ਇਹ ਵੱਡਿਆਂ ਦੀ ਵਡਿਆਈ ਹੈ ਜਾਤ ਪਾਤ, ਊਚ ਨੀਚ,ਸੁੱਚ ਭਿੱਟ,ਤੀਰਥ, ਵਰਤ, ਫੋਕਟ ਕਰਮ,ਵਿਖਾਵੇ ਦੇ ਭੇਖ, ਵਹਿਮ ਭਰਮ, ਦੰਭ, ਪਾਖੰਡ, ਹਿੰਸਾ, ਛਲ, ਕਪਟ, ਚੋਰੀ, ਠੱਗੀ, ਮਾਸ, ਮਦਿਰਾ, ਆਦਿ ਕੁਰੀਤੀਆਂ ਦਾ ਖੰਡਨ ਤਾਂ ਲੱਗਭੱਗ ਸਾਰੇ ਹੀ ਸੁਧਾਰਵਾਦੀ ਮਹਾਂਪੁਰਸ਼ਾਂ ਨੇ ਕੀਤਾ ਹੈ।ਪਰ ਜਿਸਨੇ ਹਰੇ ਰੰਗ ਦਾ ਚਸ਼ਮਾ ਚੜ੍ਹਾਇਆ ਹੈ, ਉਸਨੂੰ ਲੱਕੜਾਂ ਦੇ ਸੁੱਕੇ ਢੇਰ ਵੀ ਹਰਿਆਵਲ ਦੇ ਪਹਾੜ ਲੱਗਦੇ ਹਨ।ਕੁਤਰਕੀ ਮਨੁੱਖ ਨੂੰ ਸਿਵਾਏ ਦੋਸ਼ ਦਰਸ਼ਨ ਤੋਂ ਹੋਰ ਕੁਝ ਦਿਸਦਾ ਹੀ ਨਹੀਂ ਉਹਨਾਂ ਵਾਸਤੇ ਗੋਸਵਾਮੀ ਤੁਲਸੀਦਾਸ ਜੀ ਨੇ ਠੀਕ ਹੀ ਲਿਖਿਆ ਹੈ :-

"ਜੇ ਪਰ ਦੋਸ਼ ਲਖਹਿੰ ਸਹਿਸਾਖੀ,
ਪਰ ਹਿਤ ਘ੍ਰਿਤ ਜਿਨਕੇ ਮਨ ਮਾਖੀ।

ਨੀਤੀ ਗ੍ਰੰਥਾਂ ਵਿੱਚ ਵੀ ਇੱਕ ਦੋਹਾ ਆਉਂਦਾ ਹੈ :-

'ਪਵਨ ਗਵਨ ਨਭ ਭਵਨ ਕਹਿ ਸ਼ਸ਼ੀ ਸ਼ੀਤਲ ਤਪ ਭਾਨੁ।
ਮੀਨ ਮੱਜਨ ਸਾਧੂ ਭਜਨ ਨਹਿ ਪੂਛੈ ਵਿਦਵਾਨ॥ '

ਭਾਵ ਹਵਾ ਦਾ ਚੱਲਣਾ, ਆਕਾਸ਼ ਦਾ ਨਿਵਾਸ ਅਸਥਾਨ, ਚੰਦਰਮਾ ਦਾ ਠਰਨਾ, ਸੂਰਜ ਦਾ ਤਪਨਾ, ਮੱਛੀਆਂ ਦਾ ਨਹਾਉਣਾ, ਸਾਧੂ ਦਾ ਭਜਨ ਕਰਨ ਦਾ ਸਮਾਂ ਜਾਨਣਾ, ਇਹ ਛੇ ਪ੍ਰਸ਼ਨ ਵਿਦਵਾਨ ਸੱਜਣ ਨਹੀਂ ਕਰਦੇ।

ਪਰ ਮੈਨੂੰ ਇਹ ਵੀ ਪਤਾ ਹੈ ਕਿ ਇਹਨਾਂ ਨਾਲ ਮੈਂ ਪੂਰਾ ਨਹੀਂ ਉੱਤਰ ਸਕਦਾ ਕਿਉਂ ਕਿ ਇਹ ਲੋਕ ਤਾਂ ਮੇਰੇ ਆਖੇ ਤੋਂ ਨਹੀਂ ਬਦਲਣੇ।ਮੈਨੂੰ ਪਤਾ ਹੈ

ਮੇਰਾ ਪੱਖ ਕਮਜ਼ੋਰ ਹੈ, ਮੈਂ ਪੰਜਾਬ ਦਾ ਮੁੱਖ ਮੰਤਰੀ ਨਹੀਂ, ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਨਹੀਂ, ਕਿਸੇ ਤਖ਼ਤ ਦਾ ਜੱਥੇਦਾਰ ਨਹੀਂ, ਕਿਸੇ ਸੰਪ੍ਰਦਾਇ ਦਾ ਮੁਖੀ ਨਹੀਂ, ਵੱਡੇ ਸਾਰੇ ਡੇਰੇ ਦਾ ਮਹੰਤ ਨਹੀਂ,ਇਸ ਲਈ ਮੇਰੇ ਵਰਗੇ ਖੜੀਆ ਪਲਟਨ ਦੇ ਸਿਪਾਹੀ ਨੂੰ ਕੋਈ ਹੱਕ ਨਹੀਂ ਵਿਦਵਾਨਾਂ ਦੀਆਂ ਗੱਲਾਂ ਵਿੱਚ ਦਖ਼ਲ ਦੇਣ ਦਾ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ ਬਾਬੇ ਦੀਸੰਗਤ ਨੂੰ ਬੇਨਤੀ ਜ਼ਰੂਰ ਕਰ ਸਕਦਾ ਹਾਂ ਕਿ ਗੰਗਾ ਕਿੱਥੋਂ ਉਤਪੰਨ ਹੋਈ, ਕਿਹੜੇ ਰਾਹਾਂ ਵਿੱਚੋਂ ਲੰਘ ਕੇ ਆਈ, ਉਸ ਵਿੱਚ ਕਿਹੜੀਆਂ -ਕਿਹੜੀਆਂ ਨਦੀਆਂ, ਦਰਿਆ,ਨਾਲੇ ਪਏ ਅਤੇ ਕਿੰਨ੍ਹਾਂ ਕਿੰਨ੍ਹਾਂ ਅਦਭੁਤ ਸੰਜੀਵਨੀਆਂ ਬੂਟੀਆਂ ਦੇ ਰਸ ਮਿਲੇ। ਕਿਹੜੀਆਂ ਕੀਮਤੀ ਧਾਤਾਂ ਘੁਲ ਕੇ ਉਸ ਵਿੱਚ ਮਿਲੀਆਂ। ਇਸ ਵਿਸ਼ਲੇਸ਼ਣ ਵਿੱਚ ਨਾ ਪੈ ਕੇ ਗੰਗਾ ਵਿੱਚ ਇਸ਼ਨਾਨ ਕਰਕੇ ਆਪਣੀ ਜਨਮਾਂ ਜਨਮਾਂ ਦੀ ਤਪਸ਼ ਬੁਝਾਓ, ਪੂਰਵ ਕਰਮਾਂ ਦੀ ਮੈਲ ਦਾ ਖੰਡਨ ਕਰੋ ਮੁਕਤ ਪੰਥ ਦੇ ਭਾਗੀ ਬਣੋ। ਸਤਿਗੁਰਾਂ ਦੀਆਂ ਥਾਲ ਵਿੱਚ ਪਰੋਸੀਆਂ ਸੱਤ,ਸੰਤੋਖ ਤੇ ਵਿਚਾਰ ਦੀਆਂ ਮਿੱਠੀਆਂ ਮੰਨੀਆਂ ਛਕ ਕੇ ਜਨਮਾਂ - ਜਨਮਾਂ ਦੀ ਭੁੱਖ ਨੂੰ ਮਿਟਾ ਲਵੋ। ਅਨੰਤ ਯੁੱਗ ਤਪੱਸਿਆ ਕਰਕੇ ਗੁਰੂ ਬਾਬੇ ਦੇ ਪ੍ਰਾਪਤ ਕੀਤੇ ਮੂਲ ਮੰਤਰ ਨੂੰ ਜਪਕੇ, ਅਪਣਾਕੇ,ਕਮਾ ਕੇ ਆਪਣਾ ਮਨੁੱਖਾ ਜਨਮ ਸਫ਼ਲ ਕਰ ਲਵੋ। ਇਹ ਨਾ ਸੋਚੋ ਕਿ ਮੂਲ ਮੰਤਰ ਗੁਰ ਪ੍ਰਸਾਦਿ ਤੱਕ ਹੈ ਕਿ ਹੋਸੀ ਭੀ ਸਚੁ ਤੱਕ।, ਇਹ ਉੱਪਰ ਆਖੇ ਨੌਂ ਨਾਂਵਿਆਂ ਦਾ ਕੰਮ ਹੈ। ਤੁਹਾਡਾ ਨਹੀਂ। ਤੁਸੀਂ ਫਲ ਖਾਓ ਪੌਦੇ ਨਾ ਗਿਣੋ। ਇਹ ਤਾਂ ਇਹ ਵੀ ਸ਼ੰਕਾ ਕਰਦੇ ਹਨ ਕਿ ਬਾਲਾ ਤੇ ਮਰਦਾਨਾ ਦੋ ਬੀਬੀਆਂ ਸਨ ਕਿ ਦੋ ਗੁਰਮੁਖ ਸਿੱਖ। ਕਲਗ਼ੀਧਰ ਨੇ ਤੰਬੂ ਵਿੱਚ ਬੱਕਰੇ ਝਟਕਾਏ ਸਨ ਕਿ ਪੰਜ ਪਿਆਰਿਆਂ ਦੇ ਸੀਸ। ਦਸ਼ਮੇਸ਼ ਨੇ ਆਪਣੀ ਜੀਵਨ ਲ਼ੀਲ੍ਹਾ ਨਾਂਦੇੜ ਸਮਾਪਤ ਕੀਤੀ ਕਿ ਨਾਭੇ। ਇਹਨਾਂ ਨਾਲ ਆਪਾਂ ਨਹੀਂ ਮੜਿੱਕਣਾ। ਇਹ ਸਿਆਣੇ ਲੋਕ ਹਨ। ਇਹਨਾਂ ਪੜ੍ਹਿਆਂ ਲਿਖਿਆਂ ਨੂੰ ਸਾਹਿਬਾਂ ਨੇ ਆਸਾ ਦੀ ਵਾਰ ਵਿੱਚ ਕੀ ਆਖਿਆ ਹੈ। ਉਹ ਤੁਹਾਨੂੰ ਸਭ ਨੂੰ ਪਤਾ ਹੈ। ਮੈਂ ਇੱਕ ਪੰਗਤੀ ਅਰਜ਼ ਕਰ ਦਿੰਦਾ ਹਾਂ :-

"ਪੜ੍ਹ ਪੜ੍ਹ ਗੱਡੀ ਲੱਦੀਐ......

ਸੋ ਇਹਨਾਂ ਵਾਲੇ ਮਾਰਗ ਉਪਰ ਆਪਾਂ ਨਹੀਂ ਪੈਣਾ। ਆਪਣਾ ਰਸਤਾ ਹੈ:

"ਚਤੁਰਾਈ ਨਾ ਚਤੁਰਭੁਜ ਪਾਇਆ,
ਭੋਲੇ ਭਾਇ ਮਿਲੇ ਰਘੁਰਾਇਆ।

ਸ੍ਰੀ ਮਦ ਭਾਗਵਤ ਮਹਾਂਪੁਰਾਣ ਦੀ ਮਹਿਮਾਂ ਗਾਉਂਦਿਆਂ ਮਹਾਂਮੁਨੀ ਨਾਰਦ ਜੀ ਨੇ ਆਖਿਆ ਹੈ :-

**निगमकलपतरोगलितं फलं**
**शुक-मुखादमत-द्रवसंयुतम।**
**पिबत भागवतं रसमालयं**
**मुहुरहो रसिका भुवि भावुका:।।**(भा:-1-1-3)

ਭਾਵ ਇਹ ਵੇਦ ਰੂਪੀ ਕਲਪ ਬਿਰਖ ਦਾ ਪੱਕਿਆ ਹੋਇਆ ਫਲ ਹੈ। ਇਸਨੂੰ ਪਰਮਹੰਸ ਸ਼ੁਕਦੇਵ ਵਰਗੇ ਵੀਤਰਾਗ ਮਹਾਂਪੁਰਖ ਨੇ ਚੱਖਿਆ ਹੈ। ਇਸ ਫਲ ਦੇ ਉੱਪਰ ਤਿਆਗਣ ਯੋਗ ਛਿਲਕਾ ਨਹੀਂ। ਸੁੱਟਣ ਵਾਲੀ ਗੁਠਲੀ ਨਹੀਂ। ਇਹ

ਸਾਰਾ ਹੀ ਖਾਣ ਪੀਣ ਯੋਗ ਹੈ।ਇਹ ਭਾਵਨਾ ਪ੍ਰਧਾਨ ਭਾਵੁਕ ਭਗਤ ਤੇ ਆਤਮ ਰਸ ਦੇ ਰਸੀਏ ਰਸਿਕ ਮਹਾਂਪੁਰਖਾਂ ਦੇ ਵਾਰ ਵਾਰ ਭੋਜਨ ਕਰਨ ਯੋਗ ਅੰਮ੍ਰਿਤ ਫਲ ਹੈ।ਇਸੇ ਤਰ੍ਹਾਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਵੀ ਸ਼ਬਦ, ਪੰਗਤੀ, ਅੱਖਰ, ਲਗ, ਮਾਤਰ, ਬਦਲਣ ਜਾਂ ਛੱਡਣ ਯੋਗ ਨਹੀਂ। ਉਹ ਸਾਰਾ ਹੀ ਅਮਰ ਫਲ ਹੈ। ਵੱਡਿਆਂ ਭਾਗਾਂ ਕਰਕੇ ਸਾਹਿਬਾਂ ਦੀ ਮਿਹਰ ਦੇ ਪਾਤਰ ਕਿੰਨ੍ਹਾਂ ਵਿਰਲਿਆਂ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ। ਉਸਨੂੰ ਸੰਤ ਰੂਪੀ ਸੱਜਣਾਂ ਸਹੇਲੀਆਂ ਨਾਲ ਮਿਲਕੇ ਮਾਣੋ! ਵਿਚਾਰੋ! ਉਸਦੇ ਸੁਆਦ ਵਿੱਚ, ਖ਼ੁਸ਼ਬੂ ਵਿੱਚ, ਭੰਵਰਾਂ ਵਾਂਗੂੰ ਮਸਤ ਮਖ਼ਮੂਰ ਹੋ ਜਾਵੋ।ਉਸ ਗਿਆਨ ਦੀ ਦੱਗ-ਦੱਗ-ਦਗਦੀ ਲਾਟ ਉੱਪਰ ਇਸ ਪੁੰਨਾਂ ਪਾਪਾਂ ਦੇ ਪੁੰਜ ਅਸਥੂਲ ਸਰੀਰ ਨੂੰ ਪ੍ਰਵਾਨਿਆਂ ਵਾਂਗ ਕੁਰਬਾਨ ਕਰ ਦਿਉ।ਵੇਖਿਓ ਕਿਤੇ ਗੁਲਾਬ ਦੇ ਫੁੱਲ ਦੀ ਮਹਿਕ ਨੂੰ ਭੁੱਲ ਕੇ ਕੰਡੇ ਨਾ ਸਹੇੜ ਬੈਠਿਓ।ਕਣਕ ਦਾ ਮਿੱਠਾ ਪ੍ਰਸ਼ਾਦਾ ਛਕਣਾ ਹੈ। ਕਸੀਰ ਨਹੀਂ ਇਕੱਠੇ ਕਰਨੇ।ਸਾਨੂੰ ਜਾਂ ਤੁਹਾਨੂੰ ਕਿਹੜੇ ਵੈਦ ਨੇ ਦੱਸਿਆ ਹੈ ਕਿ ਅਮੋਲਕ ਰਸ ਭਰੇ ਫਲਾਂ ਨੂੰ ਛੱਡ ਕੇ ਪਾਣੀ ਵਾਲੇ ਖਿੱਤਿਆਂ ਵਿੱਚ ਵੜ ਕੇ ਲਿੱਬੜੀਏ ਤਿੱਬੜੀਏ ਜਾਂ ਗੁਲਸ਼ਨ ਦੀ ਖ਼ੁਸ਼ਬੂ ਮਾਨਣ ਦੀ ਬਜਾਏ ਕੰਡਿਆਲੀ ਥੋਹਰ ਦੀ ਵਾੜ ਵਿੱਚ ਜਾ ਕੇ ਉਲਝੀਏ। ਇਹ ਸ਼ਬਦ ਜਾਲ, ਭਰਮਾਂ ਦਾ ਜੰਗਲ, ਕਿੰਤੂ ਪ੍ਰੰਤੂ, ਕਿਉਂ ਕਿਵੇਂ, ਸ਼ੰਕਾ, ਪ੍ਰਸ਼ਨ, ਸਵਾਲ ਜਵਾਬ,ਨੁਕਤਾ ਚੀਨੀ, ਉਹਨਾਂ ਲਈ ਛੱਡ ਦਿਉ ਜਿੰਨ੍ਹਾਂ ਨੇ ਨਾ ਸਿਮਰਨ ਕਰਨਾ ਹੈ, ਨਾ ਸਾਧਨਾ, ਨਾ ਇਸ਼ਨਾਨ, ਨਾ ਦਾਨ ਨਾ ਪੁੰਨ, ਨਾ ਲੋਕ ਕਲਿਆਣ ਕਾਰਜ,ਨਾ ਸਿੱਖੀ ਨਾਲ ਪਿਆਰ ਨਾ ਸਿਦਕ ਨਾਲ,ਨਾ ਬਾਣੀ ਨਾਲ ਨਾ ਬਾਣੇ ਨਾਲ, ਕੇਵਲ ਤੇ ਕੇਵਲ ਤਰਕ ਵਿਤਰਕ ਵਿੱਚ ਪੈਕੇ ਸਮਾਂ ਬਰਬਾਦ ਕਰਨਾ ਹੈ।ਉਹ ਉਹੋ ਜਿਹੇ ਲੋਕ ਹਨ ਕਿ ਕਿਸੇ ਰਾਹ ਜਾਂਦੇ ਰਾਹੀ ਨੂੰ ਕਿਸੇ ਨੇ ਪਵਿੱਤਰ ਦੇਗ ਦਾ ਪ੍ਰਸ਼ਾਦ ਦਿੱਤਾ ਤੇ ਉਹਨੇ ਉਹ ਹੱਥ ਪਿੱਠ ਪਿੱਛੇ ਕਰਕੇ ਦੂਜਾ ਪਸਾਰ ਲਿਆ ਕਿ ਮੈਨੂੰ ਹੋਰ ਦੇ ਦਿਉ ਪਰ ਏਨੇ ਵਿੱਚ ਪਿੱਛੋਂ ਕੁੱਤਾ ਨਾਲੇ ਦੇਗ ਖਾ ਗਿਆ ਨਾਲੇ ਹੱਥ ਉੱਪਰ ਦੰਦੀ ਵੱਢ ਗਿਆ ਅਤੇ ਅੱਗੋਂ ਭਾਈ ਸਾਹਿਬ ਨੇ ਫੁਰਮਾਨ ਜਾਰੀ ਕੀਤਾ ਕਿ ਗੁਰਮੁਖਾ ਦੇਗ ਇੱਕ ਵਾਰ ਲਈਦੀ ਹੈ।ਬਹੁਤੇ ਦਾ ਲਾਲਚ ਕਰਨ ਵਾਲਾ ਥੋੜ੍ਹੇ ਤੋਂ ਵੀ ਜਾਂਦਾ ਹੈ।ਇਹਨਾਂ ਖਰੜ ਵਿਗਿਆਨੀਆਂ ਦੇ ਪੱਲੇ ਕੁਝ ਵੀ ਨਹੀਂ ਪੈਂਦਾ ਇਹਨਾਂ ਵਾਸਤੇ ਹੀ ਸ਼ਾਇਰਾਂ ਨੇ ਸ਼ੇਅਰ ਲਿਖੇ ਹਨ ਕਿ :-

"ਨਾ ਖ਼ੁਦਾ ਮਿਲਾ ਨਾ ਵਸਾਲੇ-ਯਾਰ"

ਜਾਂ "ਆਏ ਭੀ ਲੋਕ ਬੈਠੇ ਭੀ ਉਠ ਭੀ ਖੜ੍ਹੇ ਹੂਏ,
ਮੈਂ ਜਾ ਹੀ ਢੂੰਢਤਾ ਤੇਰੀ ਮਹਿਫਲ ਮੇਂ ਰਹਿ ਗਿਆ"।

(ਮਿਰਜ਼ਾ ਇਬਰਾਹੀਮ ਦਾਗ਼)

ਹੋਰ

"ਬਹਾਰ ਆਈ ਔਰ ਖ਼ਤਮ ਹੁਈ,
ਹਮ ਸੋਚਤੇ ਰਹੇ ਕਿ ਚਮਨ ਮੇਂ ਨਸ਼ੇਮਨ ਕਹਾਂ ਬਨੇ ਕਹਾਂ ਨਾ ਬਨੇ"।(ਹਾਲੀ)

# ਕਹੁ ਕਬੀਰ ਗੂੰਗੈ ਗੁੜੁ ਖਾਇਆ

ਸੱਤਵਾਂ ਤੇ ਅੱਠਵਾਂ ਪ੍ਰਸ਼ਨ ਵੇਖਣ ਵਿੱਚ ਭਾਵੇਂ ਦੋ ਹਨ ਪਰ ਦੋਹਾਂ ਦੀ ਮੂਲ਼ ਭਾਵਨਾ ਇੱਕ ਹੈ। ਇਸ ਲਈ ਇਹਨਾਂ ਨੂੰ ਅਸੀਂ ਦੋ ਪ੍ਰਸ਼ਨ ਨਾ ਮੰਨ ਕੇ ਇੱਕ ਹੀ ਮੰਨਦੇ ਹਾਂ ਤੇ ਇਸਦਾ ਜਵਾਬ ਅੱਗੇ ਹਾਜ਼ਿਰ ਹੈ। ਜਿਸ ਵਿੱਚ ਪੂਰਵ ਪੱਖ ਵਾਲੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਵਰਤਮਾਨ ਸਮੇਂ ਵਿੱਚ ਕੀਤੇ ਜਾ ਰਹੇ ਸਤਿਕਾਰ ਨੂੰ ਮੂਰਤੀ ਪੂਜਾ ਆਖਦੇ ਹਨ। ਮੋਟੇ ਤੌਰ ਉੱਪਰ ਉਹਨਾਂ ਦੀਆਂ ਉਟੰਕਣਾਂ ਇਹ ਹਨ ਕਿ ਪ੍ਰਸ਼ਾਦੇ ਅਤੇ ਦੁੱਧ ਆਦਿ ਦਾ ਭੋਗ ਕਿਉਂ? ਸਰਦੀ ਵਿੱਚ ਹੀਟਰ, ਕੰਬਲ ਅਤੇ ਗਰਮੀਆਂ ਵਿੱਚ ਏ. ਸੀ, ਪੱਖਾ ਕਿਸ ਲਈ ਆਦਿ।

ਉਹਨਾਂ ਦੀਆਂ ਸ਼ੰਕਾਵਾਂ ਦਾ ਉੱਤਰ ਦੇਣ ਦਾ ਆਰੰਭ ਅਸੀਂ ਧਰਮ ਸ਼ਾਸਤਰ ਦੇ ਇੱਕ ਪ੍ਰਸਿੱਧ ਸ਼ਲੋਕ ਤੋਂ ਕਰਦੇ ਹਾਂ।

"ਸ਼ੈਲੀ ਦਾਰੂਮਈ ਲੌਹੀ ਲੇਪਯਾ ਲੇਖਯਾ ਚ ਸੈਕਤੀ।
ਮਣੀਮਈ ਮਨੋਮਈ ਪ੍ਰਤਿਮਾ ਅਸ਼ਟ ਵਿਧਾ ਸਮ੍ਰਿਤਾ॥"

ਭਾਵ ਪ੍ਰਮਾਤਮਾ ਦੀ ਪੂਜਾ, ਅਰਚਨਾ, ਜਪ, ਭਜਨ, ਸਿਮਰਨ ਆਦਿ ਦੀ ਵਿਧੀ ਨਾਲ ਉਪਾਸਨਾ ਕਰਨ ਵਾਸਤੇ ਆਦਿ ਕਾਲ ਤੋਂ ਭਗਤਾਂ ਨੇ ਅੱਠ ਪ੍ਰਕਾਰ ਦੀਆਂ ਮੂਰਤੀਆਂ ਦੀ ਕਲਪਨਾ ਕੀਤੀ ਹੈ।

੧. ਪੱਥਰ ਦੀ ਮੂਰਤ।
੨. ਲੱਕੜ ਦੀ।
੩. ਲੋਹੇ ਦੀ।
੪. ਲਿੱਪ ਕੇ ਬਣਾਈ।
੫. ਬੁਰਸ਼ ਨਾਲ ਪੇਂਟ ਕੀਤੀ।
੬. ਰੇਤੇ ਉੱਪਰ ਵਾਹੀ ਹੋਈ।
੭. ਮਣੀਆਂ ਦੀ ।
੮. ਤੇ ਮਨ ਦੀ।

ਗੁਰਮਤਿ ਦਾ ਪੂਜਾ ਸਿਧਾਂਤ ਮਾਨਸਿਕ ਮੂਰਤੀ ਨਾਲ ਸੰਬੰਧ ਰੱਖਦਾ ਹੈ ਜਿਸਦਾ ਇਤਿਹਾਸ ਇਸ ਪ੍ਰਕਾਰ ਹੈ। ਸਤਿਯੁਗ ਦੇ ਭਗਤਾਂ ਵਿੱਚੋਂ ਸਰਵ ਸ਼ਿਰੋਮਣੀ, ਸਰਵ ਉਚ, ਸਭ ਤੋਂ ਵੱਧ ਪ੍ਰਤਿਸ਼ਠਾ, ਮਾਨ ਸਤਿਕਾਰ ਤੇ ਪ੍ਰਚਾਰ ਪ੍ਰਾਪਤ ਦੋ ਗੁਰਮੁਖ ਮਹਾਂਪੁਰਖ ਹੋਏ ਹਨ। ਪਹਿਲਾ ਸਨਾਤਨੀ ਰਾਜਕੁਲ ਵਿੱਚ ਜਨਮਿਆ ਭਗਤ ਧਰੂੰ ਤੇ ਦੂਜਾ ਵੇਦ ਵਿਧੀ ਵਿਹੀਨ, ਧਰਮ ਵਿਰੋਧੀ ਨਾਸਤਿਕ

ਵੰਸ਼ ਦੈਂਤ ਕੁਲ ਦਾ ਰਤਨ ਭਗਤ ਪ੍ਰਹਿਲਾਦ। ਇਹਨਾਂ ਦੋਹਾਂ ਨੂੰ ਪ੍ਰਭੂ ਪੂਜਾ ਤੇ ਪਿਆਰ ਦੇ ਆਦਰਸ਼ ਮੰਨਿਆ ਜਾਂਦਾ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੩੭ ਉੱਪਰ ਭਗਤ ਕਬੀਰ ਜੀ ਦਾ ਸ਼ਬਦ ਸੁਸ਼ੋਭਿਤ ਹੈ "ਰਾਮ ਜਪਉ ਜੀ ਐਸੇ ਐਸੈ ਧਰੂੰ ਪ੍ਰਹਿਲਾਦ ਜਪਿਓ ਹਰਿ ਜੈਸੇ"। ਸੋ ਪਹਿਲੇ ਭਗਤ ਧਰੂਵ ਜੀ ਦੀ ਸੰਖੇਪ ਕਥਾ ਅਰਜ਼ ਹੈ ਕਿ ਉਹ ਰਾਜਾ ਉੱਤਾਨ ਪਾਦ ਸੂਰਜ ਵੰਸ਼ੀ ਦੇ ਵੱਡੇ ਸਪੁੱਤਰ ਹਨ। ਉਹਨਾਂ ਦੀ ਮਤਰੇਈ ਮਾਤਾ ਸਰੁਚੀ ਪਿਤਾ ਜੀ ਦੀ ਗੋਦ ਵਿੱਚ ਬੈਠਣ ਤੇ ਉਹਨਾਂ ਨੂੰ ਬਾਹੋਂ ਫੜ੍ਹਕੇ ਖਿੱਚ ਕੇ, ਅਪਮਾਨਿਤ ਕਰਕੇ ਰਾਜ ਦਰਬਾਰ 'ਚੋਂ ਬਾਹਰ ਕੱਢ ਦਿੰਦੀ ਹੈ। ਆਪਣੀ ਧਰਮਾਤਮਾ ਮਾਤਾ ਸੁਨੀਤੀ ਦੇ ਮਾਰਗ ਦਰਸ਼ਨ ਕਰਨ ਉੱਪਰ ਉਹ ਪਰਮੇਸ਼ਵਰ ਦੀ ਪ੍ਰਾਪਤੀ ਲਈ ਅਖੰਡ, ਅਤੁੱਲ, ਅਵਿਨਾਸ਼ੀ, ਅਮਰ ਰਾਜ ਪਦ ਪ੍ਰਾਪਤ ਕਰਨ ਲਈ ਜੰਗਲ ਨੂੰ ਤੁਰ ਪੈਂਦੇ ਹਨ। ਰਸਤੇ ਵਿੱਚ ਨਾਰਦ ਜੀ ਉਹਨਾਂ ਨੂੰ ਪਹਿਲਾਂ ਪਿੱਛੇ ਮੁੜਨ ਲਈ ਪ੍ਰੇਰਨਾ ਕਰਦੇ ਹਨ ਤੇ ਫਿਰ ਉਹਨਾਂ ਦੀ ਲਗਨ ਨੂੰ ਸੱਚੀ ਜਾਣ ਕੇ ਭਗਤ ਜੀ ਨੂੰ ਭਜਨ ਦਾ ਉਪਦੇਸ਼ ਕਰ ਦਿੰਦੇ ਹਨ। ਉਹ ਉਪਦੇਸ਼ ਸ੍ਰੀ ਮਦ ਭਾਗਵਤ ਮਹਾਂਪੁਰਾਣ ਦੇ ਚੌਥੇ ਸਕੰਧ ਦੇ ਅਧਿਆਏ ੮ ਵਿੱਚੋਂ, ਭਗਤਮਾਲ ਨਾਭਾ ਆਦਿ ਗ੍ਰੰਥਾਂ ਨੂੰ ਪੜ੍ਹਕੇ ਜਾਣਿਆ ਜਾ ਸਕਦਾ ਹੈ ਕਿ ਨਾਰਦ ਜੀ ਨੇ ਉਹਨਾਂ ਨੂੰ ਕੋਈ ਬੁੱਤ ਬਣਾਉਣ ਲਈ ਨਹੀਂ ਆਖਿਆ, ਇਸ਼ਨਾਨ ਕਰਾਉਣ, ਭੋਗ ਲਗਵਾਉਣ ਤੇ ਬਸਤਰ ਆਦਿ ਬਦਲਣ ਦਾ ਤਰੀਕਾ ਵੀ ਕੋਈ ਨਹੀਂ ਦੱਸਿਆ। ਕੇਵਲ ਭਗਵਾਨ ਸ੍ਰੀ ਵਿਸ਼ਨੂੰ ਦੇ ਸਾਂਵਲ ਸਲੋਨੇ ਚਤੁਰਭੁਜ ਰੂਪ ਦਾ ਵਰਨਣ ਕਰਕੇ ਤੇ 'ਓਮ ਨਮੋ ਭਗਵਤੇ ਵਾਸੂਦੇਵਾਯ' ਬਾਰ੍ਹਾਂ ਅੱਖਰਾਂ ਦੇ ਮੰਤਰ ਦਾ ਉਪਦੇਸ਼ ਕਰਕੇ ਰਿਸ਼ੀ ਜੀ ਚਲੇ ਜਾਂਦੇ ਹਨ ਅਤੇ ਧ੍ਰੂੰ ਜੀ ਗੁਰੂ ਦੇ ਦੱਸੇ ਮੰਤਰ ਦਾ ਜਾਪ ਸ਼ੁਰੂ ਕਰ ਦਿੰਦੇ ਹਨ। ਪਰ ਜਦੋਂ ਉਹਨਾਂ ਦੀ ਭਗਤੀ ਸੰਪੂਰਨ ਹੁੰਦੀ ਹੈ ਤਾਂ ਉਹਨਾਂ ਨੂੰ ਉਸੇ ਰੂਪ ਵਿੱਚ ਹੀ ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ ਜੋ ਉਹਨਾਂ ਨੂੰ ਉਹਨਾਂ ਦੇ ਗੁਰੂਦੇਵ ਦੇਵ ਰਿਸ਼ੀ ਨਾਰਦ ਜੀ ਨੇ ਦੱਸਿਆ ਸੀ ਅਤੇ ਓਥੇ ਇੱਕ ਹੋਰ ਵਿਲੱਖਣ ਘਟਨਾ ਘਟਦੀ ਹੈ ਕਿ ਭਗਵਾਨ, ਭਗਤ ਧਰੂੰ ਜੀ ਦੇ ਸਨਮੁੱਖ ਪ੍ਰਗਟ ਹੋ ਜਾਂਦੇ ਹਨ ਪਰ ਭਗਤ ਜੀ ਉਹਨਾਂ ਦੇ ਦਰਸ਼ਨ ਨਹੀਂ ਕਰਦੇ ਕਿਉਂਕਿ ਉਹ ਓਸੇ ਠਾਕੁਰ ਦੇ ਨਜ਼ਾਰੇ ਝਲਕਾਰੇ ਆਪਣੇ ਹਿਰਦੇ ਦੇਸ਼ ਵਿੱਚ ਮਾਣ ਰਹੇ ਹਨ।ਪਰ ਜਦੋਂ ਰੱਬ ਜੀ ਆਪਣਾ ਸਰੂਪ ਉਸਦੇ ਹਿਰਦੇ ਵਿੱਚੋਂ ਗੈਰ ਹਾਜ਼ਰ ਕਰ ਦਿੰਦੇ ਹਨ ਤਾਂ ਧਰੂੰ ਜੀ ਲਟਬੌਰੇ, ਮਸਤ, ਪਾਗਲ ਪ੍ਰੇਮੀ ਵਾਂਗੂੰ ਤੱਤਕਾਲ ਬਿਹਬਲ ਹੋ ਉੱਠਦੇ ਹਨ ਤੇ ਸਾਹਮਣੇ ਵੇਖਦੇ ਹਨ ਕਿ ਓਹੀ ਸ਼ਾਮ ਸੁੰਦਰ, ਸ਼ੰਖ, ਗਦਾ, ਪਦਮ, ਚੱਕਰ ਲਈ ਉਹਨਾਂ ਦੇ ਨੇਤਰਾਂ ਦੇ ਸਾਹਮਣੇ ਖੜ੍ਹੇ ਮੁਸਕਰਾ ਰਹੇ ਹਨ। ਭਗਤ ਜੀ ਭਗਵਾਨ ਦੀ ਉਸਤਤਿ ਜਾਂ ਪ੍ਰਸ਼ੰਸਾ ਕਰਨੀ ਚਾਹੁੰਦੇ ਹਨ ਲੇਕਿਨ ਉਹਨਾਂ ਨੂੰ ਕੋਈ ਸ਼ਬਦ ਸ਼ਲੋਕ ਨਹੀਂ ਸੁੱਝ ਰਿਹਾ। ਪਰ ਜਦੋਂ ਮਹਾਰਾਜ ਉਹਨਾਂ ਦੇ ਕੰਠ ਨੂੰ ਆਪਣਾ ਸ਼ੰਖ ਛੁਹਾ ਦਿੰਦੇ ਹਨ ਤਾਂ ਫਿਰ ਉਹਨਾਂ ਦੇ ਸਾਹਮਣੇ ਵੇਦ, ਪੁਰਾਣ, ਸ਼ਰੁਤੀਆਂ, ਸਿਮਰਤੀਆਂ, ਸਤੋਤਰ ਆ ਖੜ੍ਹੇ ਹੁੰਦੇ ਹਨ। ਜਿਸ ਤੋਂ ਸਿੱਟਾ ਇਹ ਨਿੱਕਲਦਾ ਹੈ

ਕਿ ਬਾਹਰੀ ਪੂਜਾ ਦੇ ਨਾਲ -ਨਾਲ ਅੰਤਰੀਵ ਪੂਜਾ ਦਾ ਵਿਧਾਨ ਵੀ ਆਦਿ ਕਾਲ ਤੋਂ ਚੱਲਦਾ ਆਇਆ ਹੈ। ਇਸ ਪ੍ਰਸੰਗ ਨੂੰ ਧੰਨ ਸਤਿਗੁਰ ਤੇਗ ਬਹਾਦਰ ਸਾਹਿਬ ਪੰਨਾ ੬੩੨ ਉੱਪਰ ਇਉਂ ਵਰਨਣ ਕਰਦੇ ਹਨ :

"ਸੋਰਠਿ ਮਹਲਾ ੯॥
ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥ ੧॥
॥ਰਹਾਉ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥ ੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥੩॥੪॥"

(ਪੰਨਾ ੬੩੨)

ਭਾਈ ਗੁਰਦਾਸ ਜੀ ਦਿਆਂ ਸ਼ਬਦਾਂ ਵਿੱਚ ਇਹ ਕਥਾ ਇਸ ਪ੍ਰਕਾਰ ਹੈ :-

"ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ॥ਬਾਹੋਂ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ॥ਡੁਡਹੁਲਿਕਾ ਮਾਂ ਪੁਛੇ ਤੂੰ ਸਾਵਾਣੀ ਹੈ ਕਿ ਸਰੀਤਾ॥ਸਾਵਾਣੀ ਹਾਂ ਜਨਮ ਦੀ ਨਾਮ ਨ ਭਗਤੀ ਰਮ ਦ੍ਰਿੜੀਤਾ॥ਕਿਸ ਉਦੱਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ॥ਪਰਮੇਸ਼ਰ ਆਰਾਧੀਐ ਜਿੰਦੂ ਹੋਈਐ ਪਤਿਤ ਪੁਨੀਤਾ॥ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ॥ਨਾਰਦਮੁਨਿ ਉਪਦੇਸ਼ਿਆ ਨਾਮ ਨਿਧਾਨ ਅਮਿਉਰਸ ਪੀਤਾ॥ਪਿਛਹੁ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ॥ਹਾਰ ਚਲੇ ਗੁਰਮੁਖ ਜਗ ਜੀਤਾ॥ ੧॥੧੦॥"

ਠੀਕ ਓਸੇ ਤਰ੍ਹਾਂ ਜਿਵੇਂ ਦਿਸਦੇ ਤੀਰਥਾਂ ਉੱਪਰ ਇਸ਼ਨਾਨ ਧਿਆਨ ਕਰਨ ਦੇ ਨਾਲ ਨਾਲ "ਅੰਤਰਿ ਗਤਿ ਤੀਰਥ ਮਲਿ ਨਾਉ" ਦਾ ਹੁਕਮ ਵੀ ਪਵਿੱਤਰ ਗੁਰਬਾਣੀ ਵਿੱਚ ਦਰਜ ਹੈ। ਤ੍ਰੇਤੇ ਯੁੱਗ ਦੇ ਭਗਤ ਵਿਭੀਸ਼ਣ ਦੈਂਤ ਕੁਲ ਵਿੱਚੋਂ, ਜਟਾਯੂ ਗਿਰਝ ਨਾਮਕ ਪੰਛੀ ਜੋਨੀ ਤੇ ਭਗਤਣੀ ਭੀਲਣੀ ਜੰਗਲੀ ਜਾਤੀ ਵਿੱਚ ਜਨਮੀ। ਇਹਨਾਂ ਦੇ ਪਾਸ ਵੀ ਸ਼ਾਸਤਰ ਉਕਤ ਰੀਤੀ ਦੇ ਪੂਜਾ ਪਾਠ ਦੀ ਵਿਧੀ ਵਿਧਾਨ ਦਾ ਕੋਈ ਸਾਧਨ ਨਹੀਂ ਸੀ। ਦੁਆਪਰ ਦੇ ਭਗਤ ਸੁਦਾਮਾ, ਦਰੋਪਦੀ, ਬਿਦੁਰ ਆਦਿਕ ਵੀ ਏਸੇ ਕੋਟੀ ਦੇ ਪ੍ਰਭੂ ਪ੍ਰੇਮੀ ਸਨ। ਬਿਦੁਰ ਅਤੇ ਦਰੋਪਦੀ ਬਾਰੇ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੇ ਪ੍ਰਮਾਣ ਇਸ ਪ੍ਰਕਾਰ ਅੰਕਿਤ ਹੋਏ ਹਨ :

"੧ੳ ਸਤਿਗੁਰ ਪ੍ਰਸਾਦਿ॥
ਮਾਰੂ ਮਹਲਾ ੯॥

ਹਰਿ ਕੋ ਨਾਮੁ ਸਦਾ ਸੁਖਦਾਈ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥ ੧॥
॥ ਰਹਾਉ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥ ੧॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥ ੨॥ ੧॥"

(ਪੰਨਾ ੧੦੦੮)

"ਰਾਜਨ ਕਉਨੁ ਤੁਮਾਰੈ ਆਵੈ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥ ੧॥ ਰਹਾਉ॥
ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥
ਤੁਮਰੋ ਦੂਧੁ ਬਿਦਰ ਕੋ ਪਾਨੋ੍ ਅੰਮ੍ਰਿਤੁ ਕਰੁ ਮੈ ਮਾਨਿਆ॥ ੧॥
ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥
ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥ ੨॥ ੯॥"

(ਪੰਨਾ ੧੧੦੫)

ਅਤੇ ਭਾਈ ਗੁਰਦਾਸ ਜੀ ਦੀ ਗਵਾਹੀ ਵੇਖੋ :-

"ਅੰਦਰ ਸਭਾ ਦੁਸਾਸਨੈ ਮਥੈ ਵਾਲ ਦ੍ਰੋਪਤੀ ਆਂਦੀ॥ ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥ ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਨਾਂ ਦੀ॥ ਅਖੀਂ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ॥ ਕਪੜ ਕੋਟ ਉਸਾਰਿਓਨ ਥਕੇ ਦੂਤ ਨ ਪਾਰ ਵਸਾਂਦੀ॥ ਹਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ॥ ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ॥ ਨਾਥ ਅਨਾਥਾਂ ਬਾਣ ਧੁਰਾਂਦੀ॥ ੮॥ ੧੦॥"

ਅਤੇ ਚੌਥੇ ਯੁੱਗ ਕਲਿਯੁਗ ਵਿੱਚ ਇਸ ਮਾਨਸਿਕ ਪੂਜਾ ਪੱਧਤੀ ਦਾ ਇੱਕ ਪ੍ਰਕਾਰ ਦਾ ਹੜ੍ਹ ਹੀ ਆ ਗਿਆ ਕਿਉਂਕਿ ਭਗਤ ਕਬੀਰ, ਰਵਿਦਾਸ, ਧੰਨਾ, ਸੈਣ, ਨਾਮਦੇਵ, ਤੁਲਸੀ, ਸੂਰਦਾਸ, ਮੀਰਾ ਆਦਿ ਅਨੇਕਾਂ ਹੀ ਪ੍ਰਭੂ ਪਿਆਰੇ ਹੋਏ ਜਿੰਨ੍ਹਾਂ ਨੂੰ ਨਾ ਤਾਂ ਸੋਲ੍ਹਾਂ ਪ੍ਰਕਾਰ ਦੇ ਪੂਜਨ, ਅਰਚਨ, ਸ਼ਨਾਨ, ਨਿਵੇਦਨ ਆਦਿ ਦੇ ਢੰਗਾਂ ਦਾ ਗਿਆਨ ਸੀ ਅਤੇ ਨਾ ਹੀ ਉਹਨਾਂ ਪਾਸ ਸਾਧਨ ਸਮੱਗਰੀ ਮੌਜੂਦ ਸੀ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਉਸ ਵੇਲੇ ਦੇ ਕੱਟੜਪੰਥੀ ਸਨਾਤਨ ਧਰਮੀ ਨਾ ਹੀ ਉਹਨਾਂ ਨੂੰ ਇਸਦੀ ਆਗਿਆ ਦਿੰਦੇ ਸਨ। ਪਰ ਫਿਰ ਵੀ ਉਹਨਾਂ ਨੂੰ ਉਹ ਪ੍ਰਭੂ ਪਿਆਰ ਪ੍ਰਾਪਤ ਹੋਇਆ ਜਿਸਦੀਆਂ ਕਥਾ ਕਹਾਣੀਆਂ ਤੇ ਮਿਸਾਲਾਂ ਅੱਜ ਧਾਰਮਿਕ ਗਗਨ ਵਿੱਚ ਸਿਤਾਰਿਆਂ ਵਾਂਗ ਚਮਕਦੀਆਂ ਹਨ। ਏਸੇ ਯੁੱਗ ਵਿੱਚ ਹੀ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਿਰਮਲ ਤੇ ਪਾਵਨ ਪੰਥ ਆਰੰਭ ਹੋਇਆ। ਸਿੱਖ ਇਤਿਹਾਸ ਦੇ ਭਗਤਾਂ ਵੱਲ ਝਾਤੀ ਮਾਰੀਏ ਤਾਂ ਉਹ ਬਿਨਾਂ ਕਿਸੇ ਠਾਕੁਰ ਪੂਜਾ ਦੇ ਧਾਰਨ ਤੋਂ ਹੀ ਮਹਾਨ ਗੁਰਮੁਖ ਪਦ ਦੇ ਅਧਿਕਾਰੀ ਹੋਏ। ਜਿਸ ਵਿੱਚ ਸਤਿਗੁਰਾਂ ਦੀ ਭੈਣ

ਬੇਬੇ ਨਾਨਕੀ, ਨਵਾਬ ਰਾਏ ਬੁਲਾਰ, ਬਾਲਾ, ਮਰਦਾਨਾ, ਪੈੜਾ ਮੋਖਾ ਅਤੇ ਲਾਲੋ ਆਦਿ ਪ੍ਰਸਿੱਧ ਪ੍ਰਭੂ ਪ੍ਰੇਮੀ ਗੁਰੂ ਭਗਤ ਹੋਏ। ਸਿੰਘਲ ਦੀਪ ਦੇ ਰਾਜੇ ਸ਼ਿਵਨਾਭ ਨੇ ਗੁਰੂ ਨਾਨਕ ਨੂੰ ਦੇਹ ਕਰਕੇ ਨਹੀਂ ਵੇਖਿਆ ਸੀ ਫੇਰ ਵੀ ਉਸਦੀ ਦਰਸ਼ਨ ਖਿੱਚ, ਰੂਹਾਨੀ ਪਿਆਰ, ਅੰਦਰੂਨੀ ਕੋਮਲ ਤੰਦਾਂ ਤੇ ਪ੍ਰੇਮ ਦੀਆਂ ਡੋਰਾਂ ਦੇ ਖਿੱਚੇ ਨਿਰੰਕਾਰੀ ਬਾਬਾ ਨਾਨਕ ਉਹਨਾਂ ਦੇ ਪਾਸ ਪੁੱਜੇ। ਚੌਥੇ ਪਾਤਸ਼ਾਹ ਗੁਰਗੱਦੀ ਉੱਪਰ ਬਿਰਾਜਨ ਤੋਂ ਪਹਿਲਾਂ ਜਦੋਂ ਭਾਈ ਜੇਠਾ ਜੀ ਦੇ ਰੂਪ ਵਿੱਚ ਸਨ ਤਾਂ ਲਾਹੌਰ ਦੇ ਬਜ਼ਾਰ ਵਿੱਚ ਘੁੰਮਦਿਆਂ ਨੇ ਇੱਕ ਕੱਪੜੇ ਦੀ ਦੁਕਾਨ ਉੱਪਰ ਮਹਿੰਗੇ ਭਾਅ ਦਾ ਪਿਆ ਬਸਤਰ ਵੇਖਿਆ। ਪਰ ਆਪਣੀ ਜੇਬ ਨੂੰ ਤੰਗ ਵੇਖਕੇ ਖਰੀਦਣ ਦਾ ਹੀਯਾ ਨਾ ਕਰ ਸਕੇ ਲੇਕਿਨ ਖਿਆਲਾਂ ਖਿਆਲਾਂ ਵਿੱਚ ਮਾਨਸਿਕ ਵਿਧੀ ਨਾਲ ਚੋਗਾ ਬਣ ਗਿਆ ਤੇ ਭੱਲੇ ਪਾਤਸ਼ਾਹ ਸਤਿਗੁਰੂ ਅਮਰਦਾਸ ਜੀ ਨੂੰ ਪਹਿਨਾਇਆ ਵੀ ਗਿਆ। ਓਧਰ ਗੋਇੰਦਵਾਲ ਸਾਹਿਬ ਤਖ਼ਤ ਉੱਪਰ ਬੈਠੇ ਹੀ ਗੁਰੂ ਚੋਗਾ ਪਾਉਣ ਦਾ ਅਭਿਨੈ ਵੀ ਕਰ ਰਹੇ ਸਨ। ਇਸੇ ਯਾਤਰਾ ਵਿੱਚ ਹੀ ਉਹ ਹਜ਼ੂਰ ਵਾਸਤੇ ਇੱਕ ਪੱਕਿਆ ਹੋਇਆ ਅੰਬ ਖਰੀਦ ਲੈਂਦੇ ਹਨ ਪਰ ਲਾਹੌਰ ਦਾ ਅਤੇ ਅੰਮ੍ਰਿਤਸਰ ਦਾ ਲੱਗਭੱਗ ੨੦ ਕੋਹ ਦਾ ਪੰਧ ਤੈਅ ਕਰਦਿਆਂ ਉਹ ਵੀ ਗਰਮੀ ਰੁੱਤੇ, ਅੰਬ ਨੂੰ ਉਹ ਸੁੱਰਖਿਅਤ ਨਾ ਰੱਖ ਸਕੇ ਤੇ ਆਖਿਰ ਇੱਕ ਦਰੱਖਤ ਹੇਠ ਚਾਦਰ ਵਿਛਾ ਕੇ, ਉਸ ਉੱਪਰ ਅੰਬ ਰੱਖਕੇ, ਇੱਕ ਮਨ ਹੋ ਕੇ ਗੁਰੂ ਕੀ ਮੂਰਤਿ ਨੂੰ ਮਨ ਵਿੱਚ ਸਿਮਰ ਕੇ, ਅੰਬ ਦਾ ਭੋਗ ਲਾਉਣ ਲਈ ਬੇਨਤੀ ਕਰਕੇ ਤੇ ਪਿੱਛੋਂ ਪ੍ਰਸਾਦਿ ਸਮਝ ਕੇ ਆਪ ਛਕ ਲਿਆ ਅਤੇ ਉਸ ਪਾਸੇ ਹਜ਼ੂਰ ਅੰਬ ਚੂਪਣ ਦੀ ਹੂ-ਬ-ਹੂ ਐਕਟਿੰਗ ਕਰ ਰਹੇ ਸੀ ਤੇ ਸੰਗਤਾਂ ਵੇਖ ਰਹੀਆਂ ਸਨ। ਉਹ ਵੀ ਪਵਿੱਤਰ ਤਖ਼ਤ ਉੱਪਰ ਬੈਠਿਆਂ ਜਿਸ ਉੱਪਰ ਬੈਠ ਕੇ ਕੋਈ ਵੀ ਗੁਰੂ ਹਸਤੀ ਕਿਸੇ ਵੀ ਪ੍ਰਕਾਰ ਦਾ ਪ੍ਰਸ਼ਾਦ ਗ੍ਰਹਿਣ ਨਹੀਂ ਕਰਦੀ ਸੀ। ਪਰ ਜਦੋਂ ਭਾਈ ਜੇਠਾ ਜੀ ਗੋਇੰਦਵਾਲ ਸਾਹਿਬ ਪੁੱਜੇ ਅਤੇ ਆਕੇ ਦੂਰੋਂ ਸਾਹਿਬਾਂ ਦੇ ਦਰਸ਼ਨ ਕੀਤੇ ਤਾਂ ਮਨੋਂ ਮਨੀ ਲਾਹੌਰ ਦਾ ਖਰੀਦਿਆ ਚੋਗਾ ਗੋਬਿੰਦ ਰੂਪ ਗੁਰੂ ਪਹਿਨੀ ਬੈਠੇ ਸਨ। ਪਰ ਜੇਠਾ ਜੀ ਸੋਚਦੇ ਹਨ ਕਿ ਚੋਗੇ ਦੀ ਭੇਟ ਤਾਂ ਦਰ ਘਰ ਕਬੂਲੀ ਗਈ ਪਰ ਅੰਬ ਦਾ ਵੇਖੋ ਕੀ ਬਣਦਾ ਹੈ? ਮੱਥਾ ਟੇਕਣ ਉਪਰੰਤ ਸਤਿਗੁਰਾਂ ਨੇ ਆਪਣੇ ਆਸਣ ਹੇਠੋਂ ਉਸ ਅੰਬ ਦੀ ਗੁਠਲੀ ਵੀ ਕੱਢ ਵਿਖਾਈ। ਕਸ਼ਮੀਰ ਨਿਵਾਸੀ ਬ੍ਰਾਹਮਣ ਕੁਲ ਦੀ ਮਾਤਾ ਭਾਗ ਭਰੀ ਬਿਰਧਾ ਪ੍ਰੇਮਣ ਨੇ ਵੀ ਛੇਵੇਂ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ ਸਨ। ਬੱਸ ਮਨ ਦੇ ਮੰਦਿਰ ਵਿੱਚ ਮੋਹਨ ਦੀ ਮੋਹਣੀ ਮੂਰਤ ਦੇ ਦਰਸ਼ਨ ਦਿਦਾਰੇ ਕਰਦੀ ਸੀ। ਤਨ ਦੇ ਚਰਖੇ ਉੱਪਰ ਪ੍ਰੀਤ ਦੇ ਧਾਗਿਆਂ ਦਾ ਬੁਣਿਆ ਇੱਕ ਖੱਦਰ ਦਾ ਚੋਗਾ ਵੀ ਤਿਆਰ ਕਰੀ ਬੈਠੀ ਸੀ। ਜਿਸਨੂੰ ਅੰਗੀਕਾਰ ਕਰਨ ਵਾਸਤੇ ਛੇਵੇਂ ਗੁਰੂ ਨਾਨਕ ਹਰਗੋਬਿੰਦ ਪਾਤਸ਼ਾਹ ਸ੍ਰੀ ਨਗਰ ਕਸ਼ਮੀਰ ਪਹੁੰਚੇ ਤੇ ਮਾਤਾ ਦੀ ਪ੍ਰੇਮ ਭੇਟਾ ਸਵੀਕਾਰ ਕੀਤੀ। ਉਸ ਵੇਲੇ ਦਾ ਨਜ਼ਾਰਾ ਵੀ ਕੀ ਨਜ਼ਾਰਾ ਸੀ ਜਦੋਂ ਸਤਿਗੁਰੂ ਕਹਿੰਦੇ ਹਨ ਕਿ ਬੇਬੇ ਜਲ ਪਾਣੀ ਤਾਂ ਹੋ ਗਿਆ ਪਰ ਜਿਸਦੇ ਵਾਸਤੇ ਅਸੀਂ ਏਨੇ ਬਿਖੜੇ ਪੰਧ ਝਾਖਦੇ ਆਏ ਹਾਂ ਉਹ ਸਾਡੀ ਭੇਟਾ, ਚੋਗਾ ਤਾਂ ਤੁਸੀਂ ਅਰਪਣ ਕੀਤਾ ਹੀ ਨਹੀਂ।ਮਾਂ ਦਾ

ਭਗਤੀ ਭਾਵ ਭਰਿਆ ਹਿਰਦਾ ਬਿਹਬਲ ਹੋ ਉਠਿਆ। ਕੁੱਬਿਆਂ ਕੁੱਬਿਆਂ ਕਾਹਲੇ ਕਾਹਲੇ ਕਦਮ ਪੁੱਟਦਿਆਂ ਅੰਦਰੋਂ ਚੋਲਾ ਚੁੱਕ ਕੇ ਲੈ ਆਉਂਦੀ ਹੈ ਪਰ ਜਦੋਂ ਸਾਹਮਣੇ ਖੜ੍ਹੇ ਮਦਨ ਮੋਹਨ ਦਾ ਸ਼ਾਹੀ ਲਿਬਾਸ ਵੇਖਦੀ ਹੈ ਤਾਂ ਪੈਰ ਰੁਕ ਜਾਂਦੇ ਹਨ। ਜਦੋਂ ਭੀਲਣੀ ਦੇ ਬੇਰ ਤੇ ਰਾਮ ਦੀ ਭਗਤ ਵੱਛਲਤਾ, ਬਿਦੁਰ ਦਾ ਸਾਗ ਤੇ ਕ੍ਰਿਸ਼ਨ ਜੀ ਦਾ ਕੋਮਲ ਪਿਆਰ ਸੋਚਦੀ ਹੈ ਤਾਂ ਪੈਰ ਜਲਦੀ ਨਾਲ ਉਠਣ ਲੱਗ ਜਾਂਦੇ ਹਨ। ਵੇਖੋ ਚੋਗਾ ਅਰਪਣ ਹੋ ਰਿਹਾ ਹੈ। ਅੱਖਾਂ ਵਿੱਚ ਹੰਝੂ ਹਨ,ਮਨ ਕਿਸੇ ਵਿਸਮਾਦੀ ਰੰਗ ਵਿੱਚ ਗੜੂੰਦ,ਹੱਥ ਕੰਬ ਰਹੇ ਹਨ ਪਰ ਗਰੀਬ ਨਿਵਾਜ਼ ਅੱਗੇ ਹੋਕੇ ਚੋਗਾ ਗ੍ਰਹਿਣ ਕਰਦੇ ਹਨ ਤੇ ਛਾਤੀ ਨਾਲ ਲਾਉਂਦੇ ਹਨ। ਬੇਬੇ ਆਖਦੀ ਹੈ ਸੱਚੇ ਪਾਤਸ਼ਾਹ! ਇਹਨੂੰ ਪਹਿਰਨਾ ਨਹੀਂ ਬੱਸ ਕਿਸੇ ਪਾਸੇ ਰੱਖ ਛੱਡਣਾ। ਪਰ ਉਹ ਪ੍ਰੀਤ ਹੀ ਕੀ ਹੋਈ ਜੀਹਨੇ ਸੰਸਾਰੀ ਰੀਤ ਨੂੰ ਨਾ ਤੋੜਿਆ। ਛੇਵੇਂ ਗੁਰੂ ਨਾਨਕ ਨੇ ਮਾਤਾ ਦਾ ਉਹ ਚੋਗਾ ਆਪਣੇ ਹੀਰੇ ਪੰਨਿਆਂ ਨਾਲ ਜੜੇ ਚੋਗੇ ਦੇ ਉੱਪਰ ਹੀ ਪਾ ਲਿਆ।ਧੰਨ ਹਨ ਗੁਰੂ ਕੇ ਸਿੱਖ ਤੇ ਧੰਨਤਾ ਦੇ ਯੋਗ ਹਨ ਅਨਾਥਾਂ ਦੇ ਨਾਥ,ਦੀਨ ਦਿਆਲ ਸਤਿਗੁਰੂ। ਸੱਤਵੇਂ ਸਤਿਗੁਰਾਂ ਦਾ ਪ੍ਰੇਮੀ ਸਿੱਖ ਗੋਂਦਾ ਕਾਰ ਸੇਵਾ ਲਈ ਕਾਬੁਲ ਗਿਆ। ਧਰਮਸ਼ਾਲਾ ਵਿੱਚ ਉਤਾਰਾ ਕੀਤਾ। ਇੱਕ ਦਿਨ ਅੰਮ੍ਰਿਤ ਵੇਲੇ ਇਸ਼ਨਾਨ ਕੀਤਾ, ਜਪੁਜੀ ਸਾਹਿਬ ਦਾ ਪਾਠ ਕਰਦਿਆਂ ਧਿਆਨ ਧਰਿਆ ਕਿ ਸੱਤਵੇਂ ਸਤਿਗੁਰੂ ਹਰਿਰਾਏ ਜੀ ਕੀਰਤਪੁਰ ਦੀਵਾਨ ਵਿੱਚ ਸੁਸ਼ੋਭਿਤ ਹਨ, ਪੀੜ੍ਹੇ ਉੱਪਰ ਆਸਣ ਹੈ, ਸਿੰਘਾਸਣ ਹੀਰੇ ਮੋਤੀ ਜੜਿਆ ਹੈ, ਚਰਨ ਚੰਦਨ ਚੌਕੀ ਉੱਪਰ ਟਿਕੇ ਹਨ, ਮੱਥੇ 'ਚੋਂ ਇਲਾਹੀ ਨੂਰ ਚਮਕਦਾ ਹੈ, ਨੇਤਰਾਂ ਨਾਲ ਸੰਗਤਾਂ ਉੱਪਰ ਅੰਮ੍ਰਿਤ ਦੀ ਵਰਖਾ ਕਰ ਰਹੇ ਹਨ, ਕੋਇਲਾਂ ਤੋਂ ਮਿੱਠੀ ਮੇਘ ਰਾਗ ਦੀ ਧੁਨ ਵਰਗੀ, ਬੱਦਲਾਂ ਦੀ ਗੰਭੀਰਤਾ ਨੂੰ ਮਾਤ ਪਾਉਂਦੀ ਹੋਈ, ਬ੍ਰਹਮ ਗਿਆਨ ਮਈ ਬ੍ਰਹਮ ਬਾਣੀ ਨਾਲ ਸਰਸ਼ਾਰ ਕਰ ਰਹੇ ਹਨ। ਮੇਵੜੇ ਸਿੱਖ ਸੰਗਤਾਂ ਦੇ ਨਾਂ ਲੈ ਲੈ ਕੇ ਕੀਮਤੀ ਭੇਟਾਵਾਂ ਚਰਨਾਂ ਵਿੱਚ ਰੱਖਕੇ ਅਰਦਾਸਾਂ ਕਰ ਰਹੇ ਹਨ।ਇੰਦਰ ਲੋਕ ਦੇ ਗੰਧਰਵਾਂ ਨੂੰ ਫਿੱਕੇ ਪਾਉਂਦੇ ਗੁਰੂ ਘਰ ਤੋਂ ਵਰੋਸਾਏ ਰਾਗੀ ਮਨੋਹਰ ਕੀਰਤਨ ਕਰ ਰਹੇ ਹਨ।ਬੱਸ ਇਸ ਪ੍ਰਕਾਰ ਦੇ ਚਿੰਤਨ ਵਿੱਚ ਲਿਵਲੀਨ ਹੋਇਆਂ ਨੇ ਗੁਰੂ ਦੇ ਚਰਨ ਪਕੜ ਲਏ ਤੇ ਸਮਾਧੀ ਲੱਗ ਗਈ। ਏਧਰ ਸਵੇਰ ਬੀਤੀ, ਦੁਪਹਿਰ ਲੰਘੀ, ਸ਼ਾਮਾਂ ਢਲੀਆਂ, ਵਿਸਮਯ ਦੇ ਰੰਗ ਵਿੱਚ ਵਿਸਮਾਦੀ ਹੋਈ ਸੰਗਤ ਵਿਚੋਂ ਕੁਝ ਬੈਠੇ ਰਹੇ ਤੇ ਕੁਝ ਮੇਰੇ ਵਰਗੇ ਭੁੱਖ ਦੇ ਮਾਰੇ ਲੰਗਰ ਵੱਲ ਦੌੜ ਗਏ। ਕਈ ਇੱਕ ਮਾਇਆ ਦੇ ਪੁਜਾਰੀਆਂ ਨੂੰ ਘਰਾਂ ਦੇ ਧੰਦਿਆਂ ਨੇ ਖਿੱਚ ਪਾਈ ਤੇ ਕਈਆਂ ਨੂੰ ਮੋਹ ਦੀਆਂ ਜੰਜ਼ੀਰਾਂ ਦੀ ਜਕੜਨ ਨੇ ਜਕੜ ਕੇ ਘਰਾਂ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ। ਪਰ ਮਹਾਰਾਜ ਤਕਰੀਬਨ ੪ ਵਜੇ ਸ਼ਾਮ ਦੇ ਸਿੰਘਾਸਣ ਤੋਂ ਉੱਠੇ ਤੇ ਉੱਠਦਿਆਂ ਪੈਰਾਂ ਨੂੰ ਪਲੋਸਿਆ ਜਿਵੇਂ ਉਹ ਥੱਕ ਗਏ ਹੋਣ। ਮੁਖੀ ਸਿੱਖ ਨੱਠ ਕੇ ਨੇੜੇ ਗਏ। ਨੂਰੋ ਨੂਰ ਹੋਏ ਨਾਰਾਇਣ ਰੂਪ ਸਾਹਿਬਾਂ ਨੂੰ ਪੁੱਛਿਆ ਕਿ ਜੀ ਜੇ ਲਾਇਕ ਸਮਝੋ ਤਾਂ ਇਸ ਘਟਨਾ ਦਾ ਰਹੱਸ ਸੰਗਤ ਜਾਨਣਾ ਚਾਹੁੰਦੀ ਹੈ ਤਾਂ ਮਹਾਰਾਜ ਨੇ ਹੁਕਮ ਕੀਤਾ ਕਿ ਕਾਬਲ ਦੇਸ਼ ਵਿੱਚ ਗੁਰੂ ਘਰ ਦਾ ਦਸਵੰਧ ਲੈਣ

ਗਏ ਗੋਂਦੇ ਸਿੱਖ ਨੇ ਸਾਨੂੰ ਦਰਬਾਰ ਵਿੱਚ ਬੈਠਿਆਂ ਸਿਮਰ ਕੇ ਧਿਆਨ ਵਿੱਚ ਚਰਨ ਫੜ੍ਹ ਲਏ ਤੇ ਅਸੀਂ ਉਸ ਤੋਂ ਪ੍ਰੇਮ ਵੱਸ ਹੋਏ ਚਰਨ ਛੁੜਾ ਨਾ ਸਕੇ ਕਿਉਂਕਿ ਉਸ ਨਾਲ ਉਸਦਾ ਉਹ ਅਨੰਦ ਭੰਗ ਹੁੰਦਾ ਸੀ ਜਿਹੜਾ ਕਦੇ ਕਦੇ ਕਿਸੇ ਕਿਸੇ ਨੂੰ ਕਈਆਂ- ਕਈਆਂ ਜਨਮਾਂ ਤੋਂ ਬਾਅਦ ਨਸੀਬ ਹੁੰਦਾ ਹੈ। ਸ਼੍ਰੀ ਗੁਰ ਪ੍ਰਤਾਪ ਸੂਰਜ ਵਿੱਚ ਕਵੀ ਚੂੜਾਮਣਿ ਸੰਤੋਖ ਸਿੰਘ ਜੀ ਲਿਖਦੇ ਹਨ।

"ਗੋਂਦਾ ਸਿੱਖ ਕਾਬਲ ਮੇ ਰਹੇ
ਧਰੇ ਧਿਆਨ ਦੋਨੋ ਪਦ ਗਹੇ
ਕਿਸ ਬਿਧਿ ਤਿਸ ਤੇ ਚਰਨ ਛੁਡਾਵਹੂ
ਬਿਨ ਛੂਟੇ ਕਿਮ ਲੰਗਰ ਜਾਵਊ॥"

ਇਸ ਸਾਖੀ ਨੂੰ ਵਿਚਾਰ ਕੇ ਵੇਖੋ ਕਿ ਇਹ ਕਿਹੜੀ ਪੂਜਾ ਹੈ? ਕਿਸ ਪ੍ਰਕਾਰ ਦੀ ਬੁੱਤ ਪ੍ਰਸਤੀ ਹੈ ?ਇਥੇ ਕਿਹੜੀਆਂ ਟੱਲੀਆਂ ਹਨ? ਆਚਮਨੀਆਂ ਤੇ ਪੰਚਾਮ੍ਰਿਤ ਕਿੱਥੇ ਹਨ ?ਧੂਫ, ਦੀਪ, ਨਈਵੇਦ ਤੇ ਆਰਤੀ ਕਿੱਥੇ ਹੈ ?ਜਲ ਦਾ ਭਰਿਆ ਗੰਗਾ ਸਾਗਰ ਕਿੱਥੇ ਹੈ? ਚੰਦਨ ਘਸਾਉਣ ਵਾਲੀਆਂ ਚੰਨਨਾਠੀਆਂ ਕਿਹੜੇ ਪਾਸੇ ਪਈਆਂ ਹਨ ?ਭਾਵ ਕਿਧਰੇ ਵੀ ਕੁਝ ਨਹੀਂ।ਸਾਰੀ ਖੇਡ ਅੰਦਰਲੀ ਹੈ। ਓਧਰ ਵੇਖੋ! ਇੱਕ ਵਪਾਰੀ ਦਾ ਬੇੜਾ ਤੂਫਾਨ ਵਿੱਚ ਘਿਰ ਗਿਆ। ਉਹ ਗੁਰੂ ਨਾਨਕ ਦੇ ਘਰ ਦਾ ਸਿੱਖ ਹੈ। ਪਰ ਅੱਜ ਉਹਨਾਂ ਦੇ ਤਖਤ ਉੱਪਰ ਕੌਣ ਸ਼ੁਭਾਇਮਾਨ ਹੈ ਉਸਨੂੰ ਉਹ ਨਹੀਂ ਜਾਣਦਾ ਪਰ ਜੋ ਕੋਈ ਵੀ ਹੈ ਉਸਨੂੰ ਉਹ ਪੁਕਾਰ ਕਰਦਾ ਹੈ, ਧਿਆਉਂਦਾ ਹੈ, ਸਿਮਰਦਾ ਹੈ, ਮਿੰਨਤਾਂ ਤਰਲੇ ਕਰਦਾ ਹੈ, ਕਹਿੰਦਾ ਹੈ ਕਿ ਹੇ ਗਰੀਬ ਨਿਵਾਜ਼! ਬੇੜੇ ਵਿੱਚ ਸਮਾਨ ਬਹੁਤ ਕੀਮਤੀ ਹੈ, ਸਾਰੀ ਪੂੰਜੀ ਇਸ ਵਾਰੀ ਇਸ ਬੇੜੀ ਦੀ ਸਮੱਗਰੀ ਉੱਪਰ ਖਰਚ ਕੀਤੀ ਹੋਈ ਹੈ। ਜੇ ਅੱਜ ਇਹ ਡੁੱਬ ਗਿਆ ਤਾਂ ਸਮਝ ਤੇਰੇ ਸਿੱਖ ਦੀ ਸ਼ਰਧਾ, ਬੰਦਗੀ, ਪਿਆਰ, ਘਰ ਬਾਰ ਸਭ ਕੁਝ ਡੁੱਬ ਗਿਆ। ਠੀਕ ਓਹੀ ਹਾਲਾਤ ਪੈਦਾ ਹੋਏ ਹੋਏ ਹਨ ਜੋ ਤੰਦੂਏ ਦੇ ਗ੍ਰਸੇ ਗਜ ਹਾਥੀ ਦੇ ਹੋ ਗਏ ਸੀ ਅਰਥਾਤ ਆਰਤ ਭਗਤ ਗਜੇਂਦਰ ਤੇ ਸਤੀ ਦਰੌਪਦੀ ਵਾਲਾ ਦ੍ਰਿਸ਼ ਬਣਿਆ ਹੋਇਆ ਹੈ ਤੇ ਸੌਦਾਗਰ ਬੇਨਤੀ ਕਰ ਰਿਹਾ ਹੈ ਕਿ ਹੇ ਦੀਨਾ ਬੰਧੂ ਮੈਂ ਤੇਰੇ ਚਰਨਾਂ ਉੱਪਰ ਪੰਜ ਸੌ ਮੋਹਰ ਲੈ ਕੇ ਹਾਜ਼ਿਰ ਹੋਵਾਂਗਾ ਪਰ ਅੱਜ ਬਖਸ਼ ਲੈ। ਹੁਣ ਦੇਖੋ ਬੇੜਾ ਉੱਪਰ ਨੂੰ ਆ ਰਿਹਾ ਹੈ, ਤੂਫਾਨ ਘਟਦਾ ਜਾ ਰਿਹਾ ਹੈ, ਘੁੰਮਣਘੇਰੀਆਂ ਪਿੱਛੇ ਰਹਿੰਦੀਆਂ ਜਾ ਰਹੀਆਂ ਹਨ, ਮਲਾਹਾਂ ਦੇ ਚਿਹਰੇ ਉੱਪਰ ਖੇੜੇ ਖਿੜ ਰਹੇ ਹਨ, ਕਰਮਚਾਰੀਆਂ ਦੇ ਸਾਹਾਂ ਵਿੱਚ ਸਾਹ ਆਏ। ਮੱਖਣ ਸ਼ਾਹ ਲੁਬਾਣੇ ਜਾਂ ਵਣਜਾਰੇ ਦੇ ਨੇਤਰ ਸ਼ੁਕਰ ਨਾਲ ਸਜਲ ਹੋ ਗਏ। ਗੁਰੂ ਨੂੰ ਭਾਲਦਿਆਂ ਬਕਾਲੇ ਪੁੱਜਿਆ। ਜਿੱਥੇ ਸੋਢੀ ਅਲੱਗ ਅਲੱਗ ਮੰਜੀਆਂ ਲਗਾਕੇ ਗੁਰੂ ਡੰਮ੍ਹ ਕਰੀ ਬੈਠੇ ਸੀ ਤੇ ਉਹ ਵੀ ਸਭ ਦੇ ਅੱਗੇ ਇੱਕ ਇੱਕ ਸਿਉਨੇ ਦੀ ਮੋਹਰ ਮੱਥਾ ਟੇਕਦਾ ਗਿਆ ਪਰ ਜਦੋਂ ਅਸਲੀ ਨੌਵੇਂ ਨਾਨਕ ਦੇ ਚਰਨੀਂ ਪੁੱਜਿਆ ਤਾਂ ਉਹਨਾਂ ਨੇ ਕਿਸੇ ਕਰਤਾਰੀ ਰੰਗ ਵਿੱਚ ਰੰਗਿਆਂ ਬਚਨ ਕੀਤਾ ਕਿ ਸਾਡੇ ਮੋਢਿਆਂ ਉੱਪਰ ਜ਼ਖਮ ਵੇਖਕੇ ਦੱਸ ਕੀ ਇਹਨਾਂ ਦੀ ਕੀਮਤ ੨ ਮੋਹਰਾਂ

ਹਨ? ਸੁੱਖਣਾਂ ਤੂੰ ੫੦੦ ਮੋਹਰਾਂ ਦੀ ਕੀਤੀ ਹੈ ਤੇ ਮੱਥਾ ੨ ਦਾ ਟੇਕਦਾ ਹੈਂ। ਬੱਸ ਫਿਰ ਕੀ ਸੀ ਮੱਖਣ ਸ਼ਾਹ ਛੱਤ ਉਪਰ ਚੜ੍ਹ ਗਿਆ ਤੇ ਪੱਲਾ ਘੁੰਮਾ ਕੇ ਨੱਚਣ ਲੱਗ ਗਿਆ ਤੇ ਨਾਲ ਨਾਲ ਸ਼ਬਦ ਗਾ ਰਿਹਾ ਸੀ "ਲਾਧੋ ਰੇ ਮੈ ਗੁਰੂ ਲਾਧੋ ਰੇ" ਭਾਵ ਮੈਂ ਲੱਭ ਲਿਆ! ਦਿਲਾਂ ਦਾ ਮਹਿਰਮ ਲੱਭ ਲਿਆ, ਦੁਖੀਆਂ, ਯਤੀਮਾਂ, ਡਰਿਆਂ, ਸਹਿਮਿਆਂ, ਗਰੀਬਾਂ, ਅਨਾਥਾਂ, ਕੰਮੀਆਂ, ਨੀਵਿਆਂ, ਲਤਾੜਿਆਂ ਦਾ ਯਾਰ ਲੱਭ ਲਿਆ। ਸਾਧੂ ਸੰਤ ਸੱਜਣਾਂ ਦਾ ਪਰਬ੍ਰਹਮ ਮਿਲ ਗਿਆ ਨੌਂਵਾਂ ਨਾਨਕ। ਨਜ਼ਰੀਂ ਪੈ ਗਈ ਗੁਣ ਗਿਆਨ ਅੰਮ੍ਰਿਤ ਦੀ ਗੰਗਾ। ਆ ਜਾਉ ਵੇ ਲੋਕੋ! ਕਰ ਲਵੋ ਇਸ਼ਨਾਨ ਇਸ ਆਤਮ ਤੀਰਥ ਵਿੱਚ।ਪਾਠਕ ਜੀ ਜ਼ਰਾ ਧਿਆਨ ਨਾਲ ਸੋਚੋ ਇਥੇ ਕਿਹੜੇ ਮੰਤਰ ਪੜ੍ਹੇ ਗਏ? ਕਿਹੜੇ ਪੂਜਾ ਤੰਤਰਾਂ ਦੀ ਵਿਧੀ ਅਪਣਾਈ ਗਈ? ਕੋਈ ਜਵਾਬ ਨਹੀਂ। ਜੇ ਹੈ ਤਾਂ ਇੱਕੋ ਹੀ ਜਵਾਬ ਹੈ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ'।ਏਥੇ ਇੱਕ ਹੋਰ ਇਤਿਹਾਸਿਕ ਨੁਕਤਾ ਨੋਟ ਕਰਨ ਯੋਗ ਹੈ ਕਿ ਮੱਖਣ ਸ਼ਾਹ ਲੁਬਾਣੇ ਦੇ ਗੁਰੂ ਲੱਭਣ ਤੋਂ ਪਹਿਲਾਂ ਦਿੱਲੀਓਂ ਅੱਠਵੇਂ ਸਤਿਗੁਰਾਂ ਵੱਲੋਂ ਤਿਲਕ ਦੇਕੇ ਭੇਜਿਆ ਉਹਨਾਂ ਦਾ ਨਿੱਜੀ ਅਤੇ ਖ਼ਾਸ ਦੀਵਾਨ ਛਿੱਬਰ ਗੋਤ ਦਾ ਬ੍ਰਾਹਮਣ ਦਰਗਹ ਮੱਲ ਵੀ ਪਹੁੰਚਿਆ ਹੋਇਆ ਸੀ। ਜਿਹੜਾ ਇਸ ਖੋਜ ਵਿੱਚ ਸੀ ਕਿ ਅਸਲੀ ਜੋਤ ਦਾ ਪਤਾ ਕਦੋਂ ਲੱਗੇ ਤੇ ਮੈਂ ਕਦੋਂ ਆਪਣੇ ਫ਼ਰਜ਼ ਨੂੰ ਸਰਿਅੰਜ਼ਾਮ ਦੇਂਵਾਂ। ਸੋ ਨੌਵੇਂ ਨਾਨਕ ਨੂੰ ਗੁਰਗੱਦੀ ਦਾ ਤਿਲਕ ਪਹਿਲਾਂ ਇਹ ਗੁਰਮੁਖ ਪਿਆਰੇ ਦੀਵਾਨ ਦਰਗਹ ਮੱਲ ਜੀ ਕਰਦੇ ਹਨ। ਇਸ ਲਈ ਬੇਨਤੀ ਹੈ ਕਿ ਖਾਲਸੇ ਦੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਨੂੰ ਮੂਰਤੀ ਪੂਜਾ ਨਾ ਸਮਝਿਆ ਜਾਵੇ।ਬਲਕਿ ਖਾਲਸੇ ਦੀ ਆਰਤੀ,ਪੂਜਾ, ਤਿਲਕ, ਚੰਦਨ, ਚੰਨਨਾਠੀ, ਦੀਪ,ਧੂਫ,ਚਵਰ, ਫੁੱਲਮਾਲਾ, ਆਦਿ ਸਭ ਕੁਝ ਹੀ ਅਗੰਮੀ ਹੈ, ਅਲੌਕਿਕ ਹੈ ਤੇ ਇਲਾਹੀ ਹੈ। ਉਹ ਸਭ ਕੁਝ ਵਾਹਿਗੁਰੂ ਦੇ ਨਾਮ ਅਤੇ ਸਿਮਰਨ ਨਾਲ ਓਤ ਪ੍ਰੋਤ ਹੈ। ਜ਼ਰਾ ਭਗਤ ਰਵੀਦਾਸ ਜੀ ਦਾ ਇਹ ਸ਼ਬਦ ਪੜ੍ਹਕੇ ਵੇਖੋ :

"ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥ ੧॥ ਰਹਾਉ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥ ੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥ ੪॥੩"
(ਪੰਨਾ ੬੯੪)

ਸੋ ਇਹ ਤਾਂ ਭਾਵਨਾ ਦਾ ਸ਼ਿੰਗਾਰ ਹੈ, ਨਿਮਰਤਾ ਦੇ ਅੱਖਰ, ਖਿਮਾ ਦੇ ਗੁਣ, ਮਿੱਠੇ ਪਿਆਰੇ ਬੋਲਾਂ ਦੇ ਮਣੀਆਂ ਮੰਤਰ ਹਨ। ਇਹੋ ਵਿਧੀ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲ਼ਿਆਂ ਨੇ ਅਪਣਾਈ ਸੀ। ਜੋ ਉਹ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਤੋਂ ਵੇਖ ਕੇ ਆਏ ਸੀ। ਏਸੇ ਨਿਰਗੁਣ ਬ੍ਰਹਮ ਦੀ ਭਗਤੀ ਉਦਾਸੀ, ਨਿਰਮਲੇ, ਨਿਹੰਗ, ਸੇਵਾ ਪੰਥੀ, ਸਭ ਕਰਦੇ ਹਨ। ਸਭ ਨੂੰ ਪਤਾ ਹੈ ਕਿ 'ਬਿਪਰਨ ਕੀ ਰੀਤ' ਕਿਸ ਚੀਜ਼ ਦਾ ਨਾਮ ਹੈ। ਧੁਰ ਅੰਦਰੋਂ ਕੰਤ ਦੀ ਸੇਜ਼ ਦਾ ਸੁੱਖ ਮਾਨਣਾ ਕਿਹੜੀ ਖੇਡ ਹੈ? ਇਹ ਪ੍ਰਵਾਨਿਆਂ ਦਾ ਪੰਥ ਹੈ। ਇਸਨੂੰ ਜਲ ਮਛਲੀ ਦੀ ਪ੍ਰੀਤ ਆਖਿਆ ਜਾ ਸਕਦਾ ਹੈ। ਇਸ ਅਨਾਹਦ ਨਾਦ ਨੂੰ ਸਾਰੇ ਨਹੀਂ ਸੁਣ ਸਕਦੇ। ਗਗਨ ਮੰਡਲ ਦੇ ਸਰੋਵਰ ਦਾ ਇਸ਼ਨਾਨ ਹਰ ਇੱਕ ਦੇ ਭਾਗਾਂ ਵਿੱਚ ਨਹੀਂ ਹੁੰਦਾ।

"ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥ (ਗੁਰੂ ਗ੍ਰੰਥ ਸਾਹਿਬ, ਪੰਨਾ ੭੨੭)

ਇਹ ਗੁਸਲ, ਇਹ ਇਸ਼ਨਾਨ ਜਨਮਾਂ ਜਨਮਾਂ ਦੀ ਮੈਲ ਦਾ ਨਾਸ਼ ਕਰਨ ਵਾਲਾ ਹੈ। ਇਸਦਾ ਪਤਾ ਕਲਮ ਨਹੀਂ ਲਿਖ ਕੇ ਦੱਸ ਸਕਦੀ। ਇਹ ਅੱਖਾਂ ਬਾਝੋਂ ਵੇਖਣਾ ਤੇ ਕੰਨਾਂ ਤੋਂ ਬਿਨਾਂ ਸ੍ਰਵਣ ਕਰਨ ਦੀ ਖੇਡ ਹੈ। ਤਲੀ ਉੱਪਰ ਸਿਰ ਰੱਖੇ ਬਿਨਾਂ ਇਸ ਗਲੀ ਵਿੱਚ ਪ੍ਰਵੇਸ਼ ਵਰਜਿਤ ਹੈ। ਗੂੰਗੇ ਦੀ ਮਠਿਆਈ ਏਸੇ ਨੂੰ ਹੀ ਆਖਦੇ ਹਨ। ਬੱਸ ਇਸ ਤੋਂ ਵੱਧ ਵਿਆਖਿਆ ਦਾਸ ਨਹੀਂ ਕਰ ਸਕਦਾ।

ਫਿਰ ਇਹ ਨਵੇਂ ਬਣੇ ਗੁਰਮਤਿ ਦੇ ਵਿਸ਼ੇਸ਼ ਗਿਆਤਾ ਗਿਆਨੀ ਇਸ ਗੱਲ ਉੱਪਰ ਬਹੁਤਾ ਜ਼ੋਰ ਦਿੰਦੇ ਹਨ ਕਿ ਜਿਸ ਵਿਚਾਰਧਾਰਾ ਦੀ ਗੁਰਬਾਣੀ ਪੁਸ਼ਟੀ ਨਹੀਂ ਕਰਦੀ ਅਸੀਂ ਉਸਨੂੰ ਨਹੀਂ ਮੰਨਦੇ। ਇਸ ਲਈ ਇਹਨਾਂ ਦੀ ਤਸੱਲੀ ਵਾਸਤੇ ਅਸੀਂ ਮਹਾਂਰਾਸ਼ਟਰ ਦੇ ਪਿੰਡ ਨਰਸੀ ਬਮਨੀ ਚੱਲਦੇ ਹਾਂ ਕਿ ਇੱਕ ਭੋਲੇ ਭਾਲੇ ਪੰਜ ਸੱਤ ਸਾਲ ਦੇ ਬੱਚੇ ਨੂੰ ਉਸਦਾ ਨਾਨਾ ਠਾਕੁਰਾਂ ਦੀ ਸੇਵਾ ਸੌਂਪਦਾ ਹੈ ਤੇ ਵਿਧੀ ਇਹ ਦੱਸ ਜਾਂਦਾ ਹੈ ਕਿ ਕਟੋਰੇ ਵਿੱਚ ਦੁੱਧ ਪਾ ਲੈਣਾ ਤੇ ਕੋਲੇ ਜਲ ਦਾ ਗੜਵਾ ਰੱਖ ਲੈਣਾ। ਤੇ ਦੋਵੇਂ ਹੱਥ ਜੋੜ ਕੇ ਭਗਵਾਨ ਦੇ ਚਰਨਾਂ ਵਿੱਚ ਬੇਨਤੀ ਕਰਨੀ ਹੈ ਕਿ ਆਪ ਜੀ ਇਸ ਗਰੀਬਾਂ ਵੱਲੋਂ ਅਰਪਿਤ ਕੀਤੇ ਸ਼ਰਧਾ ਮਈ ਦੁੱਧ ਨੂੰ ਅੰਗੀਕਾਰ ਕਰਕੇ ਸਾਨੂੰ ਕ੍ਰਿਤਾਰਥ ਕਰ ਦਿਉ। ਪਰ ਨਾ ਤਾਂ ਓਥੇ ਕੋਈ ਸਾਲਗ੍ਰਾਮ ਸੀ, ਨਾ ਹੀ ਕਿਸੇ ਦੇਵਤੇ ਦਾ ਮੰਦਿਰ ਤੇ ਨਾ ਮੂਰਤ। ਸਭ ਤੋਂ ਉਲਝਣ ਵਾਲੀ ਗੱਲ ਇਹ ਕਿ ਬਜ਼ੁਰਗ ਇਹ ਭੇਦ ਵੀ ਨਾ ਦੱਸ ਕੇ ਗਏ ਕਿ ਕਿਸੇ ਠਾਕੁਰ ਨੇ ਆਉਣਾ ਨਹੀਂ, ਭੋਗ ਲਗਾਉਣਾ ਨਹੀ, ਆਪਾਂ ਵੇਖਣਾ ਨਹੀ, ਉਹਨੇ ਦਰਸ਼ਨ ਦੇਣੇ ਨਹੀਂ,ਆਪਾਂ ਉਹ ਨੂਰੀ ਝਲਕਾਰੇ ਵੇਖਣੇ ਵੀ ਨਹੀਂ, ਬੱਸ ਜ਼ੁਬਾਨੀ ਕਲਾਮੀ ਜਮਾ ਖਰਚ ਵਾਲੀ ਗੱਲ ਹੈ। ਤੇ ਇਸ ਅਬੋਧ ਮਾਸੂਮ ਭਗਤ ਦਾ ਨਾਮ ਸੀ 'ਨਾਮਦੇਵ'। ਜਾਤ ਛੀਂਬਾ, ਵਾਸ ਨਾਨਕੇ ਘਰ। ਲੇਕਿਨ ਦੱਸੀ ਵਿਧੀ ਮੁਤਾਬਿਕ ਭੋਗ ਲੱਗਣ ਦੀ ਤਿਆਰੀ ਹੋ ਗਈ ਪਰ ਜੇ ਕੋਈ ਦਿਸਦਾ ਠਾਕੁਰ ਹੋਵੇ ਤਾਂ ਭੋਗ ਲਾਵੇ। ਪਰ ਗੁਰਬਾਣੀ ਦਾ ਕਥਨ ਹੈ ਕਿ ਭਗਤ ਦੀ ਨਿਰਛਲ, ਕਪਟ ਰਹਿਤ, ਸੱਚੀ ਭਾਵਨਾ ਤੇ ਬੀਠੁਲ ਜੋ ਭਗਵਾਨ ਕ੍ਰਿਸ਼ਨ ਦਾ ਹੀ ਨਾਮ ਹੈ ਅਤੇ ਉਹਨਾਂ ਦੀ

ਦੀਨ ਦਿਆਲਤਾ। ਸੋ ਭੋਗ ਲੱਗਿਆ, ਠਾਕੁਰ ਪ੍ਰਤੱਖ ਹੋਇਆ, ਆਸ਼ਕਾਂ ਨੂੰ ਆਪਣੇ ਪਿਆਰੇ ਮਹਿਬੂਬ ਦੇ ਦਰਸ਼ਨ ਹੋਏ, ਸਰਕਾਰ ਜਲਵਾਗਾਰ ਹੋਈ, ਉਹ ਹੁਸਨੁਲ ਚਿਰਾਗ, ਸਾਹਿਬ ਦਿਮਾਗ, ਭਗਤ ਵੱਛਲ, ਨੀਲਕੰਠ, ਨਿਰਜੁਰ, ਨਿੰਦ੍ਰਾਬਿਨ, ਨੀਲਵਸਨ, ਬਨਵਾਰੀ ਦੇ ਝਲਕਾਰੇ ਝਲਕੇ ਤੇ ਰੱਬ ਲੋਕ ਰੱਬ ਦੇ ਹਿਰਦੇ ਪ੍ਰੇਮ ਦੇ ਸਮੁੰਦਰਾਂ ਵਿੱਚ ਨਹਾਤੇ। ਦੀਦੜੇ ਜਨਮਾਂ ਜਨਮਾਂ ਦੇ ਭੁੱਖੇ ਤ੍ਰਿਪਤ ਹੋ ਗਏ। ਪਵਿੱਤਰ ਗੁਰਬਾਣੀ ਦਾ ਵਾਕ ਹੈ :

"ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥ ਦੂਧੁ ਪੀਉ ਗੋਬਿੰਦੇ ਰਾਇ॥ਦੂਧੁ ਪੀਓ ਮੇਰੋ ਮਨੁ ਪਤੀਆਇ॥ ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ਰਹਾਉ॥ ਸੁੋਇਨ ਕਟੋਰੀ ਅੰਮ੍ਰਿਤ ਭਰੀ॥ਲੈ ਨਾਮੈ ਹਰਿ ਆਗੈ ਧਰੀ॥੨॥ ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥੩॥ ਦੂਧੁ ਪੀਆਇ ਭਗਤੁ ਘਰਿ ਗਇਆ॥ਨਾਮੇ ਹਰਿ ਕਾ ਦਰਸਨੁ ਭਇਆ॥(ਪੰਨਾ ੧੧੬੩)

ਫੇਰ ਏਸੇ ਭਗਤ ਨੂੰ ਸ਼ੂਦਰ ਸਮਝ ਕੇ ਓਥੋਂ ਦੇ ਬ੍ਰਾਹਮਣਾਂ ਨੇ ਮੰਦਿਰ ਵਿੱਚੋਂ ਬਾਹਰ ਕੱਢ ਦਿੱਤਾ ਲੇਕਿਨ ਜਦੋਂ ਨਾਮਦੇਵ ਜੀ ਦੇਹੁਰੇ (ਮੰਦਰ) ਦੇ ਪਿਛਵਾੜੇ ਜਾਕੇ ਬੈਠੇ ਤਾਂ ਮੰਦਿਰ ਦਾ ਮੁੱਖ ਉਸ ਤਰਫ ਘੁੰਮ ਗਿਆ ਜਾਣੀ ਦੇਹੁਰਾ ਭਗਤ ਦੇ ਪਿੱਛੇ ਹੋ ਤੁਰਿਆ।ਦੱਸੋ ਇਥੇ ਕਿਹੜੀ ਬੁੱਤ ਪ੍ਰਸਤੀ ਹੋ ਰਹੀ ਸੀ ਇਹੋ ਕਿ ਪਿਆਰਿਆਂ ਦੇ ਪ੍ਰੇਮ ਦੀਆਂ ਡੋਰਾਂ ਪ੍ਰੀਤਮ ਨੂੰ ਖਿੱਚ ਰਹੀਆਂ ਸਨ। ਗੁਰਬਾਣੀ ਦੀ ਗਵਾਹੀ ਹਾਜ਼ਿਰ ਹੈ :-

"ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥ ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ਰਹਾਉ॥ ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥ (ਪੰਨਾ ੧੧੬੪)

ਅੱਗੇ ਚੱਲਕੇ ਨਾਮ ਦੇਵ ਨਾਲ ਪੁਰੋਹਿਤ ਸਮਾਜ ਤੇ ਮੁੱਲਾਂ ਲੋਕ ਈਰਖਾ ਕਰਦੇ ਹਨ। ਬਾਦਸ਼ਾਹ ਪਾਸ ਸ਼ਿਕਾਇਤ ਹੁੰਦੀ ਹੈ। ਨਾਮਦੇਵ ਨੂੰ ਮੁਰਦਾ ਗਊ ਜਿੰਦਾ ਕਰਨ ਲਈ ਆਖਿਆ ਜਾਂਦਾ ਹੈ ਤੇ ਸ਼ਰਤ ਇਹ ਲਾਈ ਜਾਂਦੀ ਹੈ ਕਿ ਜੇ ਤੁਸੀਂ ਮੋਈ ਗਊ ਨੂੰ ਜੀਵਨ ਦਾਨ ਨਾ ਦੇ ਸਕੇ ਤਾਂ ਤੁਹਾਡੇ ਲਈ ਮੌਤ ਦੀ ਸਜ਼ਾ ਮੁਕੱਰਰ ਕੀਤੀ ਜਾਂਦੀ ਹੈ ਅਥਵਾ ਤੁਸੀਂ ਹਿੰਦੂ ਧਰਮ ਤਿਆਗੋ, ਰਾਮ ਦਾ ਨਾਮ ਛੱਡੋ, ਇਲਸਾਮ ਕਬੂਲੋ ਤੇ ਅੱਲ੍ਹਾ ਦੇ ਨਾਮ ਦੀ ਬੰਦਗੀ ਕਰੋ। ਪਰ ਭਗਤ ਜੀ ਜਬਰ, ਅਨਿਆਏ ਤੇ ਜ਼ੁਲਮ ਦੇ ਅੱਗੇ ਨਹੀਂ ਝੁਕੇ। ਭਾਵੇਂ ਕਿ ਉਹ ਸਮਝਦੇ ਹਨ ਕਿ ਅੱਲ੍ਹਾ ਤੇ ਰਾਮ ਵਿੱਚ ਕੋਈ ਫਰਕ ਨਹੀਂ ਪਰ ਜਿਸ ਤਰ੍ਹਾਂ ਕੱਟੜਪੰਥੀ ਮਨਵਾਉਣਾ ਚਾਹੁੰਦੇ ਹਨ ਉਸ ਰਸਤੇ ਨੂੰ ਰੱਬ ਦੇ ਬੰਦੇ, ਹਰੀ ਦੇ ਸੰਤ ਨਹੀ ਅਪਣਾਉਂਦੇ। ਸਾਰੀ ਵਾਰਤਾ ਭਗਤ ਜੀ ਇਉਂ ਬਿਆਨ ਕਰਦੇ ਹਨ।

"ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮੁ ਤੁਮ੍ਾਰੇ

ਕਾਮਾ॥ ੧॥ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ ਰਹਾਉ॥ ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥੨॥ ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥੩॥ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ਗਜ ਹਸਤੀ ਦੀਨੋ ਚਮਕਾਰਿ॥੫॥ ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥ ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥ ਬਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥ ਮਾਲੁ ਲੇਉ ਤਉ ਦੋਜਕਿ ਪਰਉ ॥ਦੀਨੁ ਛੋਡਿ ਦੁਨੀਆ ਕਉ ਭਰਉ॥੧੧॥ ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥ਗੰਗ ਜਮੁਨ ਜਉ ਉਲਟੀ ਬਹੈ॥ਤਉ ਨਾਮਾ ਹਰਿ ਕਰਤਾ ਰਹੈ॥੧੩॥ ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥ ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥ਅਪਨੇ ਭਗਤ ਪਰਿ ਕੀ ਪ੍ਰਤਿਪਾਲ॥ਗਰੁੜ ਚੜ੍ਹੇ ਆਏ ਗੋਪਾਲ॥੧੬॥ ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥ਕਹ ਹਿਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥ ੧੮॥ ਨਾਮਾ ਪ੍ਰਣਵੈ ਸੇਲ ਮਸੇਲ॥ਗਊ ਦੁਹਾਈ ਬਛਰਾ ਮੇਲਿ॥ ੧੯॥ ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੇ ਧਰੀ॥ ੨੦॥(ਪੰਨਾ ੧੧੬੫)

ਸੋ ਅਸੀਂ ਇੱਕ ਉਦਾਹਰਣ ਪੇਸ਼ ਕੀਤਾ ਹੈ ਇਸ ਪ੍ਰਕਾਰ ਦੇ ਅਨੇਕਾਂ ਉਦਾਹਰਣ ਗੁਰਬਾਣੀ ਵਿੱਚੋਂ ਦੱਸੇ ਜਾ ਸਕਦੇ ਹਨ। ਅਸਲ ਵਿੱਚ ਗੱਲ ਇਹ ਹੈ ਕਿ ਮੂਰਤੀ ਦਾ ਅਕਾਰ ਧਰਮ ਸ਼ਾਸਤਰਾਂ ਨੇ ਅੱਠ ਪ੍ਰਕਾਰ ਦਾ ਮੰਨਿਆ ਹੈ। ਉਸ ਵਿੱਚੋਂ ਇੱਕ ਹੈ ਮਨ ਦੀ ਮੂਰਤਿ, ਜਿਸ ਬਾਰੇ ਗੋਂਡ ਰਾਗ ਵਿੱਚ ਪੰਜਵੇਂ ਸਤਿਗੁਰੂ ਫੁਰਮਾਉਂਦੇ ਹਨ।

"ਗੋਂਡ ਮਹਲਾ ੫॥ ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥ ੧॥ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ ੧॥ ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ॥ਅਵਰ ਤਿਆਗਿ ਹਰਿ ਭਗਤੀ ਲਾਇਆ॥ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥ਅੰਧਕਾਰ ਮਹਿ ਭਇਆ ਪ੍ਰਗਾਸ॥ਜਿਨਿ ਕੀਆ ਸੋ ਗੁਰ ਤੇ ਜਾਨਿਆ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥ ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ॥੪॥੫॥੭॥(ਪੰਨਾ ੮੬੪)"

ਇਸਦੀ ਪੂਜਾ ਦਾ ਨਾਂ ਹੈ ਮਾਨਸੀ ਪੂਜਾ। ਤੇ ਸ਼ਾਸਤਰ ਦੀ ਭਾਸ਼ਾ ਵਿੱਚ ਇਸਨੂੰ ਕਹਿੰਦੇ ਹਨ "ਮਨੋਮਈ ਪ੍ਰਤਿਮਾ"। ਜਿਹੜਾ ਸਿੱਖ ਧਰਮ ਦੇ ਹੀਰੇ ਬਾਬਾ ਨੰਦ ਸਿੰਘ ਜੀ ਨੂੰ ਪ੍ਰਤੱਖ ਦਰਸ਼ਨ ਹੋਏ ਜਾਂ ਉਹਨਾਂ ਦਾ ਪ੍ਰਸ਼ਾਦ ਇਸ਼ਟ ਗੁਰੂ ਨਾਨਕ ਸਰੂਪ ਆਦਿ ਗੁਰੂ ਗ੍ਰੰਥ ਸਾਹਿਬ ਨੇ ਸਵੀਕਾਰ ਕੀਤਾ ਉਹ ਇਸੇ ਮਾਨਸਿਕ ਉਪਾਸਨਾ ਦਾ ਹੀ ਕ੍ਰਿਸ਼ਮਾ ਹੈ। ਇਹੋ ਹੀ ਦਰਸ਼ਨ ਬਾਬਾ ਬੀਰਮ ਦਾਸ ਜੀ ਉਦਾਸੀ ਬਿਧੌਸ਼ੀ ਵਾਲਿਆਂ ਨੂੰ ਹੋਏ ਸੀ। ਇਹੋ ਝਲਕਾਰਾ ਬਾਬਾ ਨਿਧਾਨ ਸਿੰਘ ਹਜ਼ੂਰ ਸਾਹਿਬ ਵਾਲਿਆਂ ਉੱਪਰ ਪਿਆ ਸੀ ਤੇ ਇਹਨਾਂ ਨੂਰੀ ਨਜ਼ਾਰਿਆਂ ਨੂੰ ਹੀ ਬਾਬਾ ਅਤਰ ਸਿੰਘ ਜੀ ਮਸਤੂਆਣਾ ਤੇ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਪਤਾ ਹੀ ਨਹੀਂ ਕਿਤਨੇ ਮਹਾਂਪੁਰਖਾਂ ਨੇ ਤੱਕਿਆ ਹੈ। ਇਸੇ ਜੋਤ ਪ੍ਰਕਾਸ਼ ਜਾਂ ਪਰਮ ਸ਼ਕਤੀ ਦਾ ਸੰਚਾਰ ਸ਼ਹੀਦ ਬਾਬਾ ਦੀਪ ਸਿੰਘ ਵਰਗਿਆਂ ਵਿੱਚ ਹੋਇਆ। ਇਸ ਲਈ ਸਿੱਖ ਸਮਾਜ ਦੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਨੂੰ ਮੂਰਤੀ ਪੂਜਾ ਦਾ ਨਾਮ ਨਹੀਂ ਦਿੱਤਾ ਜਾ ਸਕਦਾ। ਜਿਹੜੇ ਸੱਜਣ ਅਜਿਹਾ ਸੋਚਦੇ ਹਨ ਉਹਨਾਂ ਨੇ ਜਾਂ ਤਾਂ ਕਿਸੇ ਤੱਤ ਵੇਤਾ ਮਹਾਤਮਾ ਦੀ ਸੰਗਤ ਵਿੱਚੋਂ ਇਹਨਾਂ ਗੁੱਝੇ ਭੇਤਾਂ ਨੂੰ ਜਾਣਿਆ ਨਹੀਂ ਤੇ ਜਾਂ ਉਹ ਵਿਤੰਡਾਵਾਦੀ ਜਾਂ ਕੁਤਰਕੀ ਲੋਕ ਹਨ। ਬਾਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੋ ਸਨਮਾਨ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਉਸਤੋਂ ਬਾਹਰ ਕੋਈ ਵੀ ਸਿੱਖ ਅੱਜ ਤੱਕ ਨਹੀਂ ਗਿਆ ਕਿ ਜਿਸ ਨਾਮ ਦੀ ਮਹਿਮਾ ਤੇ ਮਹਾਤਮ ਦਾ ਵਰਨਣ ਵੇਦ, ਪੁਰਾਣ ਅਤੇ ਹੋਰ ਸ਼ਰੁਤੀਆਂ ਸਿਮ੍ਰਤੀਆਂ ਕਰਦੀਆਂ ਹਨ। ਜਿਸਦਾ ਅੰਤ ਹੁਣ ਤੱਕ ਇੱਕ ਸਾਹ ਨਾਲ ਰੱਬ ਦਾ ਨਵਾਂ ਹਜ਼ਾਰ ਨਾਮ ਲੈਣ ਵਾਲੇ ਸ਼ੇਸ਼ਨਾਗ ਤੇ ਵਿੱਦਿਆ ਦੀ ਦੇਵੀ ਸ਼ਾਰਦਾ ਨੇ ਨਹੀਂ ਪਾਇਆ ਜਿਸਨੂੰ ਉਹ ਨੇਤਿ-ਨੇਤਿ ਤੇ ਸੀਮਾ ਰਹਿਤ ਆਖਦੇ ਹਨ। ਜੋ ਸਭ ਤੋਂ ਉੱਤਮ ਹੈ। ਜੋ ਪ੍ਰਾਣੀ ਮਾਤਰ ਦਾ ਪਰਮ ਪਿਆਰਾ ਹੈ ਅਤੇ ਆਸਰਾ ਹੈ ਉਸ ਨਿਰੰਕਾਰ ਦੇ ਨਾਮ, ਯਸ਼ ਅਤੇ ਕੀਰਤੀ ਨੂੰ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗਾਇਆ ਗਿਆ ਹੈ। ਕਿਉਂਕਿ ਨਾਮ ਤੇ ਨਾਮੀ ਵਿੱਚ ਕੋਈ ਭੇਦ ਨਹੀਂ ਹੁੰਦਾ। ਇਹ ਪ੍ਰਤੱਖ ਪ੍ਰਮੇਸ਼ਵਰ ਦੀ ਸੁੰਦਰ ਸੁਹਾਵਣੀ ਮੂਰਤ ਹੈ ਇਸ ਲਈ ਇਸ ਨੂੰ ਕੋਟਾਨਿ ਕੋਟ ਵਾਰ ਨਮਸਕਾਰ ਅਤੇ ਡੰਡੌਤ ਬੰਦਨ ਹੈ।

"ਵੇਦ ਪੁਰਾਨ ਮਹਾਨ ਮਹਾਤਮ ਜਾਹਿੰ ਬਖਾਨਤ ਕਰੈਂ ਸਮੁਦਾਇ।
ਅੰਤ ਨਾ ਪਾਵਤ ਸ਼ੇਸ਼ ਨ ਸ਼ਾਰਦ ਨੇਤ ਹੀ ਨੇਤ ਅਸ਼ੇਸ਼ ਬਤਾਇ॥
ਜੋ ਸਰੋਵਤਮ ਜੋ ਸਰਵਾਸ਼੍ਰਿਯ ਤਾਹੀ ਕੇ ਨਾਮ ਇਸੀ ਮੈਂ ਗਾਇ।
ਨਾਮ ਸੁ ਨਾਮੀ ਕੋ ਭੇਦ ਨਹੀ ਇਹ ਮੂਰਤ ਸ਼੍ਰੀ ਕਰਤਾਰ ਸੁਹਾਇ॥"

(ਗੁ:ਪ੍ਰ:ਸੂ:ਰਾਸ ੩ ਅੰਸੂ ੫੦ ਛੰਦ ੮ )

# ਕੀ ਅਖਬਾਰਾਂ ਰਾਹੀਂ ਗੁਰਬਾਣੀ ਪ੍ਰਚਾਰ?

ਇੰਝ ਜਾਪਦਾ ਹੈ ਕਿ ਘੋਰ ਕਲਿਯੁਗ ਆਣ ਪਹੁੰਚਿਆ ਹੈ। ਸ਼ੈਤਾਨ ਹਰ ਵਰਗ ਦੀ ਜ਼ੁਬਾਨ, ਆਚਰਨ, ਸੋਚ ਅਤੇ ਕਲਮ ਤੱਕ ਪ੍ਰਵੇਸ਼ ਕਰ ਰਿਹਾ ਹੈ।ਬੀਤੇ ਦਿਨੀਂ ਪੰਜਾਬੀ ਦੇ ਇੱਕ ਪ੍ਰਸਿੱਧ ਅਖਬਾਰ ਸਪੋਕਸਮੈਨ ਵਿੱਚ ਛਪੇ ਇੱਕ ਲੇਖ ਵਿੱਚ ਪੜ੍ਹਨ ਲਈ ਮਿਲਿਆ ਕਿ ਅਖਬਾਰ, ਮੈਗਜ਼ੀਨ, ਟੀ. ਵੀ,ਸੀ. ਡੀ ਆਦਿ ਪ੍ਰਚਾਰ ਦੇ ਸਾਧਨਾਂ ਨੂੰ ਹਰ ਸਿੱਧੇ ਪੁੱਠੇ ਢੰਗ ਨਾਲ, ਗੁਰਬਾਣੀ, ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਇਤਿਹਾਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ ਪਰ ਉਹ ਸੱਜਣ ਸ਼ਾਇਦ ਧਰਮ ਦੇ ਵਿਸ਼ੇ ਦੇ ਵਿਦਵਾਨ ਤਾਂ ਕੀ ਵਿਦਿਆਰਥੀ ਵੀ ਨਹੀਂ ਜਾਪਦੇ।ਭਾਰਤੀ ਧਰਮ ਦੇ ਚਿੰਤਨ ਨੂੰ ਬਹੁਤ ਪੁਰਾਤਨ ਸਮੇਂ ਤੋਂ ਸਭ ਤੋਂ ਪਹਿਲਾਂ ਵੈਦਿਕ ਰਿਸ਼ੀਆਂ ਨੇ ੮੪-੮੪ ਹਜ਼ਾਰ ਸਾਲ ਤਪੱਸਿਆ ਕਰਕੇ ਪਰਮਾਰਥ ਦੇ ਗੂੜ੍ਹ ਤੱਤਾਂ ਦਾ ਅਨੁਸ਼ੀਲਨ,ਮੰਥਨ ਅਤੇ ਵਿਚਾਰ ਵਿਮਰਸ਼ ਕਰਕੇ ਉਸਦੇ ਕੁਝ ਗੁੱਝੇ ਪੱਖਾਂ ਨੂੰ ਜਾਣਿਆ ਸੀ ਪਰ ਨਾਲ ਹੀ ਵੇਦ ਦੀਆਂ ਸ਼ਰੁਤੀਆਂ ਪੁਕਾਰ ਪੁਕਾਰ ਕੇ ਕਹਿ ਰਹੀਆਂ ਹਨ ਕਿ "ਇਸ ਮਹਾਨ ਆਤਮ ਪ੍ਰਮਾਤਮ ਦੇ ਤੱਤਵ ਗਿਆਨ ਨੂੰ ਬਹੁਤ ਅਧਿਐਨ, ਪ੍ਰਵਚਨ ਅਤੇ ਤਿੱਖੀ ਤੇਜ਼ ਤਰਕੀ ਵਿਤਰਕੀ ਬੁੱਧੀ ਨਾਲ ਨਹੀਂ ਸਮਝਿਆ ਜਾ ਸਕਦਾ ਅਤੇ ਨਾ ਹੀ ਬਹੁਤੇ ਗ੍ਰੰਥਾਂ ਦਾ ਪਾਠ ਸ਼ਰਵਣ ਕਰਨ ਨਾਲ ਪਾਇਆ ਜਾ ਸਕਦਾ ਹੈ ਸਗੋਂ ਇਹ ਆਤਮਾ ਉਸਨੂੰ ਦਰਸ਼ਨ ਦਿੰਦਾ ਹੈ ਜਿਸ ਉੱਪਰ ਪ੍ਰਮਾਤਮਾ ਖ਼ੁਦ ਮਿਹਰਬਾਨ ਹੋਵੇ॥ "(ਕਠਉਪਨਿਸ਼ਦ ੨-੨੩)

ਏਸੇ ਉਪਨਿਸ਼ਦ ਵਿੱਚ ਅੱਗੇ ਜਾਕੇ ਲਿਖਿਆ ਹੈ ਕਿ ਜਿਸ ਵਿਅਕਤੀ ਦੀ ਸਦਾ ਪ੍ਰਕਾਸ਼ਿਤ ਦੇਵਤਾ ਸਰੂਪ ਪ੍ਰਮਾਤਮਾ ਉੱਪਰ ਡੂੰਘੀ ਸ਼ਰਧਾ ਹੋਵੇਗੀ ਅਤੇ ਉਸੇ ਵਰਗਾ ਗਹਿਰਾ ਵਿਸ਼ਵਾਸ ਆਪਣੇ ਸਤਿਗੁਰੂ ਦੇ ਬਚਨਾਂ ਵਿੱਚ ਹੋਵੇਗਾ ਓਸੇ ਨੂੰ ਗਿਆਨ ਰੂਪ ਪ੍ਰਕਾਸ਼ ਪ੍ਰਾਪਤ ਹੋ ਸਕੇਗਾ।ਅੱਗੇ ਚੱਲਕੇ ਏਸੇ ਗ੍ਰੰਥ ਵਿੱਚ ਧਰਮਰਾਜ ਨਚੀਕੇਤਾ ਨਾਮ ਦੇ ਰਿਸ਼ੀ ਨੂੰ ਕਹਿੰਦਾ ਹੈ "ਕਿ ਤੂੰ ਮੈਥੋਂ ਸਾਰੇ ਵਿਸ਼ਵ ਦਾ ਰਾਜ ਲੈ ਲੈ,ਸੁਰਗਾਂ ਦੇ ਰਾਜੇ ਇੰਦਰ ਦੀ ਪਦਵੀ ਮੰਗ ਲੈ, ਇੱਥੋਂ ਤੱਕ ਕਿ ਮੇਰਾ ਧਰਮਰਾਜ ਦਾ ਸਿੰਘਾਸਨ ਤੂੰ ਸੰਭਾਲ ਲੈ, ਪਰ ਮੈਨੂੰ ਇਸ ਸੂਖਮ ਗਿਆਨ ਦੇ ਉਪਦੇਸ਼ ਵਾਸਤੇ ਨਾ ਆਖ॥ "

ਸੋ ਇਹ ਵੇਦਾਂ ਦੀ ਖੋਜ ਵਿੱਚੋਂ ਅਸੀਂ ਇੱਕ ਓਦਾਹਰਣ ਪੇਸ਼ ਕੀਤੀ ਹੈ ਪਵਿੱਤਰ ਗੁਰਬਾਣੀ ਦਾ ਪ੍ਰਮਾਣ ਹੈ :-

"ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ॥
ਨਾ ਤੂ ਆਵਹਿ ਵਸਿ ਧਰਤੀ ਧਾਈਐ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥੧੦॥"

(ਵਾਰ ਰਾਮਕਲੀ ਅੰਗ ੯੬੨)

ਅਤੇ

"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥"

(ਆਸਾ ਦੀ ਵਾਰ ਪੰਨਾ ੪੬੭)

ਇਸ ਤੋਂ ਅਗਲੀ ਖੋਜ ਬੁੱਧ ਕਾਲ ਦੀ ਹੈ। ਜਿਸ ਬਾਬਤ ਲਿਖਿਆ ਹੈ ਕਿ ਮਹਾਤਮਾ ਗੌਤਮ ਬੁੱਧ ਨੇ ੩੬ ਸਾਲ ਘੋਰ ਤਪੱਸਿਆ ਕਰਕੇ, ਲੱਗਭੱਗ ਸੱਤ ਹਜ਼ਾਰ ਗ੍ਰੰਥ ਵਿਚਾਰ ਕੇ ਅਤੇ ਹਜ਼ਾਰਾਂ ਸਾਧੂ ਸੰਤਾ, ਰਿਸ਼ੀਆਂ ਮੁਨੀਆਂ ਤੇ ਪੀਰਾਂ ਫਕੀਰਾਂ ਨੂੰ ਮਿਲ ਕੇ ਇਸ ਪ੍ਰਮਾਰਥ ਵਸਤੂ ਦੀ ਸਿਰ ਤੋੜ ਘਾਲਣਾ ਘਾਲ ਕੇ ਖੋਜ ਕੀਤੀ। ਪਰ ਉਹਨਾਂ ਨੂੰ ਇਹ ਚੀਜ਼ ਕਿਸੇ ਵੀ ਅਧਿਐਨ, ਵਰਤ ਸੰਜਮ, ਹਠ ਯੋਗ, ਅਭਿਆਸ ਆਦਿ ਵਿੱਚੋਂ ਨਹੀਂ ਪ੍ਰਾਪਤ ਹੋਈ ਸਗੋਂ ਜਦੋਂ ਉਹਨਾਂ ਨੇ ਹਰ ਪਾਸਿਓਂ ਹਾਰ ਮੰਨ ਕੇ ਹਰੀ ਦੇ ਚਰਨਾਂ ਵਿੱਚ ਆਪਣੇ ਆਪ ਨੂੰ ਇਕ ਅਬੋਧ ਬਾਲਕ ਵਾਂਗੂੰ ਸਮਰਪਿਤ ਕਰ ਦਿੱਤਾ ਤਾਂ ਉਹਨਾਂ ਨੂੰ ਨਿਰਮਾਣ ਬੋਧ ਹੋਇਆ। ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਜੇ ਅਖਬਾਰਾਂ ਰਾਹੀਂ ਹੀ ਅਧਿਆਤਮ ਵਾਦ ਦਾ ਪ੍ਰਚਾਰ ਪ੍ਰਸਾਰ ਜਾਂ ਜਾਣਕਾਰੀ ਪ੍ਰਾਪਤ ਹੋ ਸਕਦੀ ਤਾਂ ਬਾਬਾ ਫਰੀਦ ਜੀ ਵਰਗੇ ਸੂਫੀ ਮਹਾਤਮਾ ਲੱਕੜ ਦੀਆਂ ਰੋਟੀਆਂ ਢਿੱਡ ਤੇ ਬੰਨ੍ਹ ਕੇ ੧੨-੧੨ ਸਾਲ ਤੱਕ ਜੰਗਲਾਂ ਵਿੱਚ ਕੀ ਕਰਦੇ ਰਹੇ ? ਉਹਨਾਂ ਨੇ ਆਪਣੇ ਤਨ ਕਿਉਂ ਸੁਕਾਏ ਅਤੇ ਕਿਉਂ ਕਾਵਾਂ ਨੂੰ ਬੇਨਤੀਆਂ ਕੀਤੀਆਂ ਕਿ ਹੋਰ ਭਾਵੇਂ ਸਾਰਾ ਮਾਸ ਖਾ ਲਵੋ ਪਰ ਅਜੇ ਇਹ ਦੋ ਨੈਣਾਂ ਨੂੰ ਨਾ ਛੇੜਿਓ ਕਿਉਂਕਿ ਇਹਨਾਂ ਨਾਲ ਅਜੇ ਉਸ ਪਿਆਰੇ ਪ੍ਰੀਤਮ ਪ੍ਰਭੂ ਦੇ ਦਰਸ਼ਨ ਕਰਨੇ ਹਨ।

ਕਾਗਾ ਕਰੰਗ ਢੰਡੋਲਿਆ ਸਗਲਾ ਖਾਇਆ ਮਾਸ।
ਏਹ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥"

(ਪੰਨਾ ੧੩੮੨)

ਜਿਹੜੇ ਗੁਰੂ ਨਾਨਕ ਦੇਵ ਜੀ ਦੀ ਉਹ ਸੱਜਣ ਕਿਤਾਬ ਕੱਛ ਵਿੱਚ ਲੈ ਕੇ ਹੱਜ ਕਰਨ ਦੀ ਦਲੀਲ ਪੇਸ਼ ਕਰਦਾ ਹੈ ਉਸਨੇ ਭਾਈ ਗੁਰਦਾਸ ਜੀ ਦੀ ਇੱਕ ਵਾਰ ਦੀ ਇਹ ਪਉੜੀ ਜਰੂਰ ਪੜ੍ਹੀ ਹੋਵੇਗੀ।

"ਰੇਤ ਅਕੁ ਅਹਾਰ ਕਰ,
ਰੋੜਾ ਦੀ ਗੁਰ ਕਰਿ ਵਿਛਾਈ।
ਭਾਰੀ ਕਰੀ ਤਪੱਸਿਆ,
ਵੱਡੇ ਭਾਗ ਹਰਿ ਸਿਉ ਬਣਿ ਆਈ॥"

ਹੁਣ ਦੱਸੋ ਜੇ ਇਹ ਗੱਲ ਏਨੀ ਹੀ ਸੌਖੀ ਸੀ ਤਾਂ ਸਾਹਿਬ ਸੱਚੇ ਪਾਤਸ਼ਾਹ ਨੂੰ ਏਨਾ ਕਠੋਰ ਤਪ ਕਰਨ ਦੀ ਕੀ ਜ਼ਰੂਰਤ ਸੀ ? ਸ਼੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਸਿਮਰਨ ਘਾਲ ਕਮਾਈ ਤੇ ਆਪਣੇ ਮੁਰਸ਼ਿਦ ਨੂੰ ਦਿੱਤੇ ਹੋਏ ਇਮਤਿਹਾਨ ਇਤਿਹਾਸ ਵਿੱਚ ਹੀਰਿਆਂ ਵਾਂਗ ਚਮਕਦੇ ਹਨ। ਤੀਜੀ ਜੋਤਿ ਗੁਰੂ ਅਮਰਦਾਸ ਜੀ ਨੇ ਆਪਣੀ ਪਿਛਲੀ ਉਮਰ ਵਿੱਚ ਕੁੜਮਾਂ ਦੇ ਘਰ ਜਾਕੇ ਸੇਵਾ ਕਿਉਂ ਕੀਤੀ?ਅਤੇ ਸਭ ਤੋਂ ਵੱਡੀ ਮਿਸਾਲ ਸਾਹਿਬੇ ਕਮਾਲ,ਮਹਾਨ ਗੁਰੂ, ਧਰਮ ਦੇ ਵਿਲੱਖਣ ਵਿਆਖਿਆਕਾਰ,ਲੇਖਕਾਂ ਦੇਸ਼ਾਹ ਅਸਵਾਰ, ਕਵੀ ਸਮਰਾਟ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਦੇ ਇਹ ਸ਼ਬਦਸਾਰੀ ਗੱਲ ਨੂੰ ਸਪੱਸ਼ਟ ਕਰਦੇ ਹਨ ਕਿ :

"ਹੇਮਕੁੰਟ ਪਰਬਤ ਹੈ ਜਹਾਂ,
ਸਪਤ ਸ੍ਰਿੰਗ ਸੋਭਤ ਹੈ ਤਹਾਂ।
ਸਪਤ ਸ੍ਰਿੰਗ ਤਿਹ ਨਾਮ ਕਹਾਵਾ
ਪੰਡ ਰਾਜ ਜਿਹ ਜੋਗ ਕਮਾਵਾ॥
ਤਹ ਹਮ ਅਧਿਕ ਤਪੱਸਿਆ ਸਾਧੀ,
ਮਹਾਕਾਲ ਕਾਲਕਾ ਅਰਾਧੀ॥"

ਇਸ ਸ਼ਬਦ ਤੋਂ ਪਤਾ ਲੱਗਦਾ ਹੈ ਕਿ ਹਜ਼ੂਰ ਨੇ ਉਸ ਸੂਖਮ ਤੋਂ ਸੂਖਮ ਰੂਹਾਨੀ ਰਮਜ਼ ਨੂੰ ਜਾਨਣ ਵਾਸਤੇ ਕਿਤਨੀ ਕਰੜੀ ਘਾਲਣਾ ਘਾਲੀ ਹੈ। ਯਜੁਰਵੇਦ ਦੇ ੪੦ਵੇਂ ਅਧਿਆਏ ਦੇ ੧੫ਵੇਂ ਮੰਤਰ ਵਿੱਚ ਆਉਂਦਾ ਹੈ ਕਿ ਉਸ "ਪਰਮ ਤੱਤ ਅਥਵਾ ਮਹਾਨ ਸੱਤਾ ਨੂੰ ਸੋਨੇ ਦੀ ਮਿਆਨ ਨਾਲ ਢਕਿਆ ਹੋਇਆ ਹੈ ਅਤੇ ਉਸਦੇ ਦਰਸ਼ਨ ਤਾਂ ਹੀ ਹੋ ਸਕਦੇ ਹਨ ਜੇ ਉਹ ਆਪਣਾ ਪਰਦਾ ਖ਼ੁਦ ਚੁੱਕੇ" ਅਤੇ ਏਸੇ ਤਰ੍ਹਾ ਦਾ ਪ੍ਰਮਾਣ ਗੁਰਬਾਣੀ ਵਿੱਚ ਵੀ ਆਉਂਦਾ ਹੈ।

"ਸ਼ਬਦ ਚੀਨ ਸੁਖ ਪਾਇਆ,
ਸਚੈ ਨਾਇ ਪਿਆਰ।
ਹਰਿਮੰਦਰ ਸਬਦੈ ਸੋਹਣਾ,
ਕੰਚਨ ਕੋਟ ਅਪਾਰ॥"

ਭਾਵ ਜਿਹੜਾ ਪਰਮਾਰਥ ਤੱਤ ਸੋਨੇ ਦੇ ਕਿਲਿਆਂ ਵਿੱਚ ਛੁਪਿਆ ਹੋਇਆ ਹੈ ਉਸਨੂੰ ਸੱਚੇ ਸਤਿਗੁਰੂ ਦੇ ਦਿੱਤੇ ਨਾਮ ਸ਼ਬਦ ਦੇ ਆਸਰੇ ਇਸ ਸਰੀਰ ਰੂਪੀ ਮੰਦਰ ਵਿੱਚੋਂ ਹੀ ਲੱਭਿਆ ਜਾ ਸਕਦਾ ਹੈ। ਸੋ ਉਕਤ ਅਖਬਾਰ ਦੀ ਇਹ

ਧਾਰਨਾ ਸਰਾਸਰ ਹੀ ਗਲਤ ਹੈ ਕਿ ਸਮਾਚਾਰ ਪੱਤਰ ਰਾਹੀਂ ਧਰਮ ਦਾ ਪ੍ਰਚਾਰ ਹੋ ਸਕਦਾ ਹੈ ਕਿਉਂਕਿ ਉਸਦੀ ਇਹ ਸੋਚ ਤਰਕ ਦੇ ਅਧਾਰ ਤੇ ਸਹੀ ਨਹੀਂ ਉੱਤਰਦੀ।ਪੁੱਛਿਆ ਜਾ ਸਕਦਾ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹੜੇ ਅਖਬਾਰ ਦੀ ਸਹਾਇਤਾ ਲਈ ਸੀ ਅਤੇ ਉਹਨਾਂ ਦੇ ਉੱਤਰਵਰਤੀ ਗੁਰੂ ਸਾਹਿਬਾਨ ਕਿਸ ਪ੍ਰਚਾਰ ਸਾਧਨ ਰਾਹੀਂ ਆਪਣੀ ਸਿੱਖੀ ਦਾ ਏਨਾ ਪ੍ਰਚਾਰ ਕਰ ਸਕੇ। ਕੀ ਚਰਖੜੀਆਂ ਉੱਪਰ ਚੜ੍ਹਨ ਵਾਲੇ ਤੇ ਆਰਿਆਂ ਨਾਲ ਚੀਰੇ ਜਾਣ ਵਾਲੇ, ਦੇਗਾਂ ਵਿੱਚ ਉਬਾਲੇ ਜਾਣ ਵਾਲੇ, ਰਣਤੱਤੇ ਵਿੱਚ ਸਵਾ ਸਵਾ ਲੱਖ ਉੱਪਰ ਬਾਜ਼ਾਂ ਵਾਂਗੂੰ ਝਪਟਣ ਵਾਲੇ ਮਰਜੀਵੜਿਆਂ ਨੇ ਉਹ ਦੁਨੀਆਂ ਨੂੰ ਚਕਾਚੌਂਧ ਕਰਨ ਵਾਲੇ ਕ੍ਰਿਸ਼ਮੇ ਅਖਬਾਰਾਂ ਨੂੰ ਪੜ੍ਹਕੇ ਵਿਖਾਏ ਸਨ?ਹੁਣ ਤੱਕ ਦੇ ਜਤੀਆਂ ਨੇ ਜਤ,ਤਪੀਆਂ ਨੇ ਤਪ,ਸਤੀਆਂ ਨੇ ਸਤ ਕੀ ਅਖਬਾਰਾਂ ਦੇ ਆਸਰੇ ਪਾਏ ਤੇ ਨਿਭਾਏ ਹਨ?ਮੁਆਫ ਕਰਨਾ ਅਖਬਾਰ ਕੋਈ ਸੰਸਾਰੀ ਜਾਣਕਾਰੀ ਤਾਂ ਦੇ ਸਕਦੇ ਹਨ ਪ੍ਰਮਾਰਥ ਦੀ ਪੂੰਜੀ ਨਹੀਂ ਬਣ ਸਕਦੇ।

ਭਗਤ ਧ੍ਰੂੰ, ਭਗਤ ਪ੍ਰਹਿਲਾਦ, ਧਰਮੀ ਰਾਜਾ ਹਰੀਸ਼ਚੰਦਰ, ਬਿਦੂਰ, ਕਬੀਰ, ਧੰਨਾ, ਤ੍ਰਿਲੋਚਨ, ਰਵੀਦਾਸ, ਨਾਮਦੇਵ ਆਦਿ ਅਨੇਕਾਂ ਅਨੇਕਾਂ ਧਰਮੀ ਲੋਕ ਕੀ ਅਖਬਾਰਾਂ ਨੇ ਪੈਦਾ ਕੀਤੇ ਹਨ?,ਮੀਰਾ ਬਾਈ ਵਿਸ਼ ਦਾ ਪਿਆਲਾ ਕਿਹੜਾ ਅਖਬਾਰ ਪੜ੍ਹਕੇ ਪੀ ਗਈ ਸੀ? ਬਾਬਾ ਬੰਦਾ ਸਿੰਘ ਬਹਾਦਰ,ਸ਼ਹੀਦ ਤਾਰੂ ਸਿੰਘ,ਕੌਮ ਦੇ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਅਤੇ ਵਰਤਮਾਨ ਸਮੇਂ ਦੇ ਸੰਤ ਜਿਵੇਂ ਕਿ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ, ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਸੰਤ ਬਾਬਾ ਜਰਨੈਲ ਸਿੰਘ ਜੀ ਭਿੰਡਰਾਂ ਵਾਲੇ,ਨਿਰਬਾਣ ਪ੍ਰੀਤਮ ਦਾਸ ਜੀ ਤੇ ਬਾਬਾ ਬੀਰਮ ਦਾਸ ਜੀ ਬਿਧੌਸ਼ੀ ਵਾਲੇ ਕੀ ਇਹ ਸਾਰੇ ਸੰਤ ਅਖਬਾਰ ਪੱਤਰਾਂ ਦੀ ਦੇਣ ਹਨ?ਇਹਨਾਂ ਪੰਗਤੀਆਂ ਦਾ ਲੇਖਕ ਇਹ ਦਾਅਵੇ ਨਾਲ ਕਹਿ ਸਕਦਾ ਹੈ ਕਿ ਮੈ ਬਚਪਨ ਤੋਂ ਅਖਬਾਰੀ ਸਾਹਿਤ ਦਾ ਵਿਰੋਧੀ ਰਿਹਾ ਹਾਂ। ਮੇਰਾ ਨਿੱਜੀ ਵਿਸ਼ਵਾਸ ਇਹ ਹੈ ਕਿ ਅਖਬਾਰ ਉਤਨਾ ਗੱਲ ਨੂੰ ਸੰਵਾਰਦੇ ਨਹੀਂ ਜਿਤਨਾ ਵਿਗਾੜਦੇ ਹਨ। ਭਾਵੇਂ ਮੇਰੀ ਇਸ ਗੱਲ ਨਾਲ ਕਿਸੇ ਸੱਜਣ ਦਾ ਹਿਰਦਾ ਵੀ ਦੁਖੇ ਜਿਸਦੀ ਕਿ ਮੈਂ ਪਹਿਲਾਂ ਹੀ ਮੁਆਫ ਮੰਗ ਲੈਂਦਾ ਹੈ ਪਰ ਮੇਰੀ ਇਹ ਦ੍ਰਿੜ ਧਾਰਨਾ ਹੈ ਕਿ ਘੱਟ ਤੋਂ ਘੱਟ ਧਰਮ ਨੂੰ ਏਨਾ ਸੌਖਾ ਜਾਂ ਸਸਤਾ ਨਾ ਸਮਝੋ ਕਿ ਇਸ ਨੂੰ ਜਣਾ ਖਣਾ ਹੀ ਧਾਰਨ ਕਰ ਸਕਦਾ ਹੈ ਜਾਂ ਜਾਣ ਸਕਦਾ ਹੈ।ਬਾਲਮੀਕੀ ਰਮਾਇਣ ਵਿੱਚ ਭਗਵਾਨ ਰਾਮ ਸੁਗ੍ਰੀਵ ਨੂੰ ਉਪਦੇਸ਼ ਕਰਦੇ ਹਨ ਕਿ ਹੇ ਸੁਗ੍ਰੀਵ ਹਨੇਰੀ ਰਾਤ ਵਿੱਚ ਨਦੀ ਵਿੱਚ ਗੁਜ਼ਰੇ ਸੱਪ ਦੀ ਪੈੜ ਤਾਂ ਲੱਭੀ ਜਾ ਸਕਦੀ ਹੈ ਪਰ ਧਰਮ ਦੇ ਗੂੜ੍ਹ ਵਿਸ਼ੇ ਨੂੰ ਸਮਝਣਾ ਬਹੁਤ ਮੁਸ਼ਕਿਲ ਹੈ।ਪਵਿੱਤਰ ਗੁਰਬਾਣੀ ਦਾ ਕਥਨ ਹੈ: "ਸੰਤ ਕਾ ਮਾਰਗ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥ "

ਦੂਜੀ ਗੱਲ ਹੈ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਕੱਛ ਵਿੱਚ ਕਿਤਾਬ ਲੈ ਕੇ ਮੱਕੇ ਦੇ ਹੱਜ ਨੂੰ ਜਾਣਾ।ਉਸ ਬਾਰੇ ਵਿਚਾਰਨ ਯੋਗ ਗੱਲ ਇਹ ਹੈ ਕਿ ਜਿਸ ਵੇਲੇ

ਦੀ ਹੱਜ ਦੀ ਸਾਖੀ ਹੈ ਉਸ ਸਮੇਂ ਤੱਕ ਗੁਰਬਾਣੀ ਦਾ ਕੋਈ ਸੰਗ੍ਰਹਿ ਤਿਆਰ ਹੀ ਨਹੀਂ ਸੀ। ਕਿਉਂਕਿ ਸਤਿਗੁਰੂ ਆਪ ਬਾਣੀ ਨਹੀਂ ਲਿਖਦੇ ਸਨ, ਬਾਲੇ ਤੇ ਮਰਦਾਨੇ ਵਿੱਚੋਂ ਵੀ ਕੋਈ ਲਿਖਾਰੀ ਨਹੀਂ ਸੀ। ਬਾਣੀ ਲਿਖਣ ਦਾ ਕਾਰਜ ਉਦਾਸੀਆਂ ਸਮਾਪਤ ਹੋਣ ਤੋਂ ਪਿੱਛੋਂ ਆਰੰਭ ਹੋਇਆ। ਗੁਰਬਾਣੀ ਦੀਆਂ ਲਿਖਤੀ ਪੋਥੀਆਂ ਦਾ ਜ਼ਿਕਰ ਤਾਂ ਇਤਿਹਾਸ ਵਿੱਚ ਉਸ ਵੇਲੇ ਆਉਂਦਾ ਹੈ ਜਦੋਂ ਤੀਜੇ ਪਾਤਸ਼ਾਹ ਸ਼੍ਰੀ ਗੁਰੂ ਅਮਰਦਾਸ ਜੀ ਬਾਰਠ ਨਗਰ ਵਿਖੇ ਬਾਬਾ ਸ਼੍ਰੀ ਚੰਦ ਜੀ ਦੇ ਦਰਸ਼ਨਾਂ ਨੂੰ ਗਏ ਹਨ। ਉਥੇ ਉਹਨਾਂ ਤੋਂ ਬਾਬਾ ਜੀ ਨੇ ਉਹਨਾਂ ਦੇ ਵੱਡੇ ਸਪੁੱਤਰ ਮੋਹਨ ਜੀ ਨੂੰ ਆਪਣੇ ਲਈ ਮੰਗਿਆਂ ਤਾਂ ਸਤਿਗੁਰਾਂ ਨੇ ਬਾਬਾ ਮੋਹਨ ਜੀ ਬਾਬਾ ਸ਼੍ਰੀ ਚੰਦ ਜੀ ਦੀ ਸੇਵਾ ਵਿੱਚ ਅਰਪਣ ਕਰ ਦਿੱਤਾ ਅਤੇ ਕੁਝ ਦਿਨਾਂ ਬਾਅਦ ਜਦੋਂ ਉੱਥੋਂ ਗੁਰੂ ਜੀ ਕੁਰੂਕਸ਼ੇਤਰ ਆਦਿ ਦੀ ਯਾਤਰਾ ਲਈ ਚਾਲੇ ਪਾਉਣ ਲੱਗੇ ਤਾਂ ਉਸ ਵੇਲੇ ਉਹਨਾਂ ਨੇ ਬਾਬਾ ਮੋਹਨ ਜੀ ਨੂੰ ਪਵਿੱਤਰ ਗੁਰਬਾਣੀ ਦੀ ਇੱਕ ਪੋਥੀ ਇਹ ਕਹਿ ਕੇ ਸੌਂਪੀ ਕਿ ਇਸ ਵਿੱਚ ਪਹਿਲੇ ਦੋ ਸਤਿਗੁਰਾਂ ਦੀ ਅਤੇ ਕੁਝ ਸਾਡੀ ਬਾਣੀ ਦਰਜ ਹੈ। ਇਸਨੂੰ ਪ੍ਰਾਣਾਂ ਤੋਂ ਵੀ ਵੱਧ ਪਿਆਰੀ ਅਤੇ ਅਨਮੋਲ ਵਸਤੂ ਜਾਣਕੇ ਸੀਨੇ ਨਾਲ ਲਾ ਕੇ ਰੱਖਣਾ ਇਸ ਵਿੱਚ ਸਾਡੀ ਆਤਮਾ ਵਿਚਰਦੀ ਹੈ। ਸੋ ਜਿਹੜਾ ਗੁਰੂ ਨਾਨਕ ਦੇਵ ਜੀ ਦਾ ਕੱਛ ਵਿੱਚ ਕਿਤਾਬ ਲੈ ਕੇ ਚੱਲਣ ਦਾ ਪ੍ਰਕਰਣ ਹੈ ਉਹ ਤਾਂ ਹਾਜ਼ੀਆਂ ਦੇ ਭੇਖ ਦੀ ਨਕਲ ਹੈ। ਇਸ ਲਈ ਬੇਨਤੀ ਹੈ ਕਿ ਸਾਹਿਬਾਂ ਨੇ ਤਾਂ ਜਗਤ ਨੂੰ ਸਮਝਾਉਣ ਵਾਸਤੇ ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਉਕਤੀਆਂ ਜੁਗਤੀਆਂ ਵਰਤੀਆਂ ਸਨ ਪਰ ਇੱਹ ਚਿੱਟੇ ਦਿਨ ਵਰਗਾ ਸੱਚ ਹੈ ਕਿ ਗੁਰੂ ਮਹਾਰਾਜ ਜੀ ਕੋਈ ਵੀ ਪੁਸਤਕ ਉਠਾਕੇ ਨਹੀਂ ਚੱਲਦੇ ਸਨ। ਜਿੰਨ੍ਹਾਂ ਨੇ ਪਾਂਧੇ ਤੋਂ ਪੱਟੀ ਪੜ੍ਹਨ ਨੂੰ ਹੀ ਜਵਾਬ ਦੇ ਦਿੱਤਾ ਤੇ ਮੌਲਵੀ ਨੂੰ ਅਲਫ ਵਿੱਚੋਂ ਅੱਲ੍ਹਾ ਦਾ ਗਿਆਨ ਦ੍ਰਿੜ੍ਹ ਕਰਵਾਇਆ ਉਹਨਾਂ ਨੂੰ ਨਾਲ ਗ੍ਰੰਥਾਂ ਦੀਆਂ ਪੰਡਾਂ ਚੁੱਕਣ ਦੀ ਕੀ ਲੋੜ ਸੀ ?ਫੇਰ ਉਸੇ ਭਾਈ ਗੁਰਦਾਸ ਨੇ ਲਿਖਿਆ ਹੈ ਕਿ ਕਾਜ਼ੀਆਂ ਨੇ ਸਤਿਗੁਰਾਂ ਨੂੰ ਕੁਰਾਨ ਸ਼ਰੀਫ ਦੇ ਮੁਤਾਬਿਕ ਇਹ ਪ੍ਰਸ਼ਨ ਕੀਤਾ ਕਿ ਦੱਸੋ ਹਿੰਦੂ ਵੱਡਾ ਹੈ ਕਿ ਮੁਸਲਮਾਨ ?

"ਪੁੱਛਣ ਖੋਲ੍ਹ ਕਿਤਾਬ ਨੂੰ,
ਹਿੰਦੂ ਵੱਡਾ ਕਿ ਮੁਸਲਮਾਨੋਈ॥ "

ਤਾਂ ਹਜ਼ੂਰ ਨੇ ਉਹਨਾਂ ਨੂੰ ਕੋਈ ਕਿਤਾਬ ਖੋਲ੍ਹ ਕੇ ਉੱਤਰ ਨਹੀਂ ਦਿੱਤਾ ਸਗੋਂ ਕਿਸੇ ਅਗੰਮੀ ਮੌਜ ਵਿੱਚ ਬਚਨ ਕੀਤਾ ਕਿ ਮੀਂਆ ਜੀ !ਵਾਹਿਗੁਰੂ ਦੇ ਦਰ ਘਰ ਤਾਂ ਉੱਚੇ ਸੁੱਚੇ ਆਚਰਣ ਨੂੰ ਮਾਣ ਮਿਲਣਾ ਹੈ। ਬੰਦਗੀ ਵਡਿਆਈ ਜਾਣੀ ਹੈ। ਸੇਵਾ ਘਾਲਣਾ ਦਾ ਸਤਿਕਾਰ ਹੋਣਾ ਹੈ।

"ਬਾਬਾ ਆਖੇ ਹਾਜੀਆ,
ਸੁਭ ਅਮਲਾ ਬਾਝਹੁ ਦੋਵੈ ਰੋਈ॥ "

ਜੇ ਪਵਿੱਤਰ ਕੁਰਾਨ ਸ਼ਰੀਫ ਦੀ ਗੱਲ ਕੀਤੀ ਜਾਵੇ ਤਾਂ ਉਸਦੇ ਪਹਿਲੇ ਹੀ ਸਪਾਰੇ ਵਿੱਚ ਹਜ਼ਰਤ ਮੁਹੰਮਦ ਸਾਹਿਬ ਨੇ ਖੁਦ ਫੁਰਮਾਇਆ ਹੈ ਕਿ ਜੇ ਤੁਸੀਂ

ਕੁਰਾਨ ਦੀਆਂ ਆਇਤਾਂ ਅੱਖਰੀ ਗਿਆਨ ਹੀ ਸਮਝਦੇ ਹੋ ਤਾਂ ਮੇਰੇ ਨਾਲੋਂ ਕਈ ਗੁਣਾਂ ਵੱਡੇ ਅਰਬੀ ਦੇ ਵਿਦਵਾਨ, ਤੇ ਕਵੀ ਹੋਰ ਵੀ ਮੌਜੂਦ ਹਨ ਪਰ ਉਹਨਾਂ ਦੇ ਬਚਨਾਂ ਦਾ ਅਸਰ ਦੁਨੀਆਂ ਉੱਪਰ ਮੇਰੀਆਂ ਆਇਤਾਂ (ਛੰਦਾਂ) ਵਰਗਾ ਕਿਉਂ ਨਹੀਂ ਪੈਂਦਾ।ਇਸ ਗੱਲ ਨੂੰ ਜੇ ਜ਼ਰਾ ਹੋਰ ਗਹੁ ਨਾਲ ਵਿਚਾਰੀਏ ਤਾਂ ਪਵਿੱਤਰ ਕੁਰਾਨ ਦੀਆਂ ਆਇਤਾਂ ਜਾਂ ਉਪਦੇਸ਼ ਅਖਬਾਰਾਂ ਵਿੱਚ ਬਹੁਤ ਘੱਟ ਛਪਦੇ ਹਨ।ਅਸਲ ਵਿੱਚ ਧਰਮ ਦਾ ਪ੍ਰਚਾਰ ਕਰਨੀ ਪ੍ਰਧਾਨ ਮਹਾਂਪੁਰਖਾਂ ਦੇ ਜੀਵਨ ਦੇ ਉੱਚੇ ਆਦਰਸ਼ਾਂ, ਉਪਦੇਸ਼ਾਂ ਤੇ ਉਪਰਾਲਿਆਂ ਨਾਲ ਹੁੰਦਾ ਹੈ।ਭਾਈ ਗੁਰਦਾਸ ਵਰਗਿਆਂ ਨੇ ਵਿੱਦਿਆ ਦੀ ਨਗਰੀ ਕਾਸ਼ੀ ਦੇ ਰਾਜੇ ਤੋਂ ਲੈ ਕੇ ਓਥੋਂ ਦੇ ਪੰਡਿਤ ਸਮਾਜ ਨੂੰ ਜਿਹੜਾ ਪ੍ਰਭਾਵਿਤ ਕਰਕੇ ਸਿੱਖੀ ਨਾਲ ਜਾਂ ਗੁਰੂ ਘਰ ਨਾਲ ਜੋੜਿਆ ਉਹ ਉਹਨਾਂ ਦੇ ਉੱਚੇ ਤੇ ਸੁੱਚੇ ਇਖਲਾਕ ਦੀ ਤਸਵੀਰ ਸੀ।ਹੋਰ ਉੱਥੇ ਕੋਈ ਵਿਦਵਾਨਾਂ ਦੀ ਕਮੀ ਨਹੀਂ ਸੀ।ਕੌਣ ਨਹੀਂ ਜਾਣਦਾ ਕਿ ਭਗਤ ਬੇਣੀ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿੱਚ ਆਉਣ ਤੋਂ ਪਹਿਲਾਂ ਇੱਕ ਵਿੱਦਿਆ ਅਭਿਮਾਨੀ ਦਿੱਗਵਿਜਯੀ ਪੰਡਿਤ ਸੀ।ਫਿਰ ਤੀਸਰੇ ਪਾਤਸ਼ਾਹ ਤੋਂ ਸਿੱਖੀ ਦੀ ਦਾਤ ਅਤੇ ਬਾਈ ਮੰਜੀਆਂ ਵਿੱਚੋਂ ਇੱਕ ਮੰਜੀ ਪ੍ਰਾਪਤ ਕਰਕੇ ਗੁਰਮਤਿ ਦਾ ਵੱਡਾ ਪ੍ਰਚਾਰਕ ਹੋਇਆ।ਸਿੱਖ ਧਰਮ ਦੇ ਮਹਾਨ ਅੰਗ ਸਮਝੇ ਜਾਣ ਵਾਲੇ ਸੇਵਾ ਪੰਥੀ ਸਾਧੂਆਂ ਦੇ ਮੁਖੀ ਬਾਬਾ ਸੇਵਾ ਦਾਸ ਵੀ ਪਹਿਲਾਂ ਬ੍ਰਹਮ ਦਾਸ ਨਾਮਕ ਬਹੁਤ ਵੱਡਾ ਸ਼ਾਸਤਰ ਅਰਥੀ ਵਿਦਵਾਨ ਬ੍ਰਾਹਮਣ ਸੀ।ਜੋ ਪੰਜਵੇਂ ਪਾਤਸ਼ਾਹ ਦੀ ਸ਼ਰਨ ਵਿੱਚ ਆਕੇ ਆਪਣਾ ਕਿਤਾਬੀ ਗਿਆਨ ਭੁੱਲ ਕੇ ਗੁਰਮੁਖ ਪਦ ਦਾ ਅਧਿਕਾਰੀ ਹੋਇਆ।ਇਸਤੋਂ ਬਿਨਾਂ ਜੇ ਹਿੰਦੁਸਤਾਨ ਵਿੱਚ ਬੁੱਧ ਧਰਮ ਫੈਲਿਆ ਤਾਂ ਉਹ ਮਹਾਤਮਾ ਬੁੱਧ ਦੇ ਸੰਜਮੀ ਜੀਵਨ,ਮਨੁੱਖੀ ਪਿਆਰ,ਜਾਤ ਵਰਣ ਦੀ ਵਿਰੋਧਤਾ ਤੇ ਲੋਕਾਂ ਲਈ ਸਾਦਾ ਜ਼ੁਬਾਨ ਵਿੱਚ ਆਪਣਾ ਉਪਦੇਸ਼ ਕਰਨਾ ਸੀ।ਇਸਲਾਮ ਦਾ ਬੋਲਬਾਲਾ ਕਰਨ ਵਾਲੇ ਸੂਫੀ ਫਕੀਰਾਂ ਨੇ ਵੀ ਪਿਆਰ ਮੁਹੱਬਤ, ਮਿੱਠਤ ਭਾਈਚਾਰਕ ਏਕਤਾ,ਤਪ ਤਿਆਗ, ਸਰਲਤਾ ਆਦਿ ਸ਼ੁਭ ਗੁਣਾਂ ਨੂੰ ਧਾਰਨ ਕਰਕੇ ਭਾਰਤ ਦੇ ਪ੍ਰਾਚੀਨ ਸਿਧਾਂਤ ਵੇਦਾਂਤ ਦੇ ਮੱਤ ਨੂੰ ਆਪਣੇ ਮੱਤ ਨਾਲ ਮਿਲਾਕੇ ਆਪਣੀ ਕਰਣੀ ਘਾਲਣਾ ਤੇ ਰਿੱਧੀਆਂ ਸਿੱਧੀਆਂ ਦੇ ਬਲ ਨਾਲ ਹੀ ਫੈਲਾਇਆ ਸੀ।ਇਸਤੋਂ ਬਿਨਾਂ ਵਰਤਮਾਨ ਸਮੇਂ ਦੇ ਛੋਟੇ ਛੋਟੇ ਫਿਰਕਿਆਂ ਦੀ ਵੀ ਇਹੋ ਹੀ ਦਸ਼ਾ ਹੈ।ਭਾਵੇਂ ਉਹ ਰਾਧਾ ਸੁਆਮੀ, ਨਕਲੀ ਨਿਰੰਕਾਰੀ, ਝੂਠਾ ਸੌਦਾ, ਆਸ਼ੂਤੋਸ਼, ਭਨਿਆਰੇ ਵਾਲਾ,ਆਦਿ ਕੋਈ ਵੀ ਫਿਰਕਾ ਹੈ ਸਾਰਿਆਂ ਨੇ ਆਪਣੀ ਗੱਲ ਲੋਕਾਂ ਦੇ ਵਿੱਚ ਜਾ ਕੇ ਰੱਖੀ ਹੈ।ਉਹਨਾਂ ਨੇ ਬਹੁਤ ਹੀ ਚਲਾਕੀ ਨਾਲ ਸਮਾਜ ਦੀਆਂ ਕਮਜ਼ੋਰੀਆਂ, ਸਮੱਸਿਆਵਾਂ,ਧਾਰਨਾਵਾਂ,ਮਿੱਥਿਆ ਭਾਵਨਾਵਾਂ,ਝੂਠੇ ਵਿਸ਼ਵਾਸ, ਵਹਿਮਾਂ ਤੇ ਭਰਮਾਂ ਆਦਿ ਨੂੰ ਸਮਝ ਕੇ ਆਪਣਾ ਜਾਲ ਫੈਲਾਇਆ ਹੈ ਪਰ ਇਹ ਤਾਂ ਮੰਨਣਾ ਹੀ ਪਵੇਗਾ ਕਿ ਸਖਤ ਮਿਹਨਤ ਤਾਂ ਉਹਨਾਂ ਲੋਕਾਂ ਨੇ ਵੀ ਕੀਤੀ ਹੈ।ਸਾਡਾ ਸਿੱਖੀ ਦੇ ਪੈਰੋਕਾਰਾਂ ਦਾ ਦੁਖਾਂਤ ਹੀ ਇਹ ਹੈ ਕਿ ਅਸੀਂ ਆਲੀਸ਼ਾਨ ਭਵਨਾਂ ਤੇ ਭੋਰਿਆਂ ਵਿੱਚ ਬੈਠ ਕੇ ਰਾਜਸੀ ਠਾਠ ਬਾਠ ਦੇ

ਜੀਵਨ ਜਿਉਂ ਕੇ ਬਿਨਾਂ ਕਿਸੇ ਜਪ ਤਪ, ਸੇਵਾ ਸਿਮਰਨ ਦੇ ਹੀ ਘਰ ਬੈਠ ਕੇ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਲੋਚਦੇ ਹਾਂ ਜਦੋਂ ਕਿ ਇਹ ਧਾਰਨਾ ਗਲਤ ਹੈ।ਪਿਛਲੇ ਸਮੇਂ ਦੀ ਇੱਕ ਘਟਨਾ ਨੂੰ ਲੈ ਲਉ ਕਿ ਸਰਸਾ ਡੇਰੇ ਦੇ ਮੁਖੀ ਨੇ ਦਸਵੇਂ ਪਾਤਸ਼ਾਹ ਦੇ ਬਾਣੇ ਦੀ ਨਕਲ ਕੀਤੀ। ਉਸਦੇ ਵਿਰੋਧ ਵਿੱਚ ਅਨੇਕ ਪੰਥਕ ਜੱਥੇਬੰਦੀਆਂ ਨੇ ਮੀਟਿੰਗਾਂ, ਕਾਨਫਰੰਸਾਂ ਤੇ ਜਲਸੇ ਜਲੂਸ ਕੱਢੇ ਜਿੰਨ੍ਹਾਂ ਵਿੱਚ ਦਾਸ ਵਰਗੇ ਗਰੀਬ, ਇਕਾਂਤ ਵਾਸੀ, ਵਿੱਦਿਆ ਅਭਿਆਸੀ ਵੀ ਆਪਣੀ ਤੰਗ ਦਸਤੀ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਹਰ ਪ੍ਰਕਾਰ ਦੀ ਕੁਰਬਾਨੀ ਕਰਨ ਲਈ ਸ਼ਾਮਿਲ ਹੋਏ। ਉਸਦੇ ਖ਼ਿਲਾਫ ਭਾਸ਼ਣ ਵੀ ਦਿੱਤੇ। ਪ੍ਰੈੱਸ ਨੂੰ ਬਿਆਨ ਵੀ ਜ਼ਾਰੀ ਕੀਤੇ। ਉਸਦੇ ਵਿਰੁੱਧ ਚਿੱਠੀਆਂ ਵੀ ਲਿਖੀਆਂ ਤੇ ਲੇਖ ਵੀ ਲਿਖੇ ਜੋ ਸਮੇਂ ਸਮੇਂ ਤੇ ਅੱਡ ਅੱਡ ਅਖਬਾਰਾਂ ਰਸਾਲਿਆਂ ਵਿੱਚ ਛਪੇ ਵੀ ਪਰ ਇਹਨਾਂ ਪੰਥਕ ਆਗੂਆਂ ਨੇ ਉਸਨੂੰ ਕੋਈ ਵੀ ਦੰਡ ਦੇਣ ਦਿਵਾਉਣ ਦੀ ਬਜਾਇ ਆਪਣੇ ਵੱਲੋਂ ਕੀਤੇ ਜਲਸੇ ਜਲੂਸਾਂ ਤੇ ਮੁਜ਼ਾਹਰਿਆਂ ਦੀਆਂ ਕੈਸਟਾਂ ਸੀ. ਡੀ ਤੇ ਫਿਲਮਾਂ ਬਣਾਕੇ ਦੇਸੀ ਤੇ ਵਿਦੇਸ਼ੀ ਸੰਗਤਾਂ ਤੋਂ ਬੇਅੰਤ ਮਾਇਆ ਮਾਠ ਲਈ ਤੇ ਨਾਲ ਸਾਡੇ ਵਰਗਿਆਂ ਦੀਆਂ ਹਾਜ਼ਰੀਆਂ ਵਿਖਾਕੇ ਸਾਨੂੰ ਵੀ ਕੈਸ਼ ਕਰ ਲਿਆ।ਇਹੋ ਹਾਲ ਦਸ਼ਮ ਪਾਤਸ਼ਾਹ ਦੀ ਬਾਣੀ ਦੇ ਵਿਰੋਧ ਵਿੱਚ ਲਿਖਣ ਵਾਲਿਆਂ ਦਾ ਹੈ ਕਿ ਦਾਸ ਨੇ ਤਾਂ ਉਹਨਾਂ ਦੀਆਂ ਲਿਖਤਾਂ ਦਾ, ਤਰਕਾਂ ਤੇ ਦਲੀਲਾਂ ਦਾ ਖੰਡਨ ਕਰਨ ਵਾਸਤੇ ਖ਼ਰਾਬ ਸਿਹਤ ਅਤੇ ਨੇਤਰਾਂ ਦੀ ਤਕਲੀਫ਼ ਹੋਣ ਦੇ ਬਾਵਜੂਦ ਵੀ ਇੱਕ ਪੂਰੀ ਪੁਸਤਕ ਲਿਖਣ ਦਾ ਨਿਮਾਣਾ ਪ੍ਰਯਤਨ ਕੀਤਾ ਜੋ ਕਿ ਆਪ ਜੀ ਦੇ ਹੱਥਾਂ ਵਿੱਚ ਹੈ। ਪਰ ਇਹਨਾਂ ਨੇ ਸਿਵਾਇ ਆਪਣੀਆਂ ਜੱਥੇਦਾਰੀਆਂ ਪੱਕੀਆਂ ਕਰਨ ਤੇ ਮਾਇਆ ਦੀਆਂ ਕੋਠੀਆਂ ਭਰਨ ਤੋਂ ਹੋਰ ਕੁਝ ਵੀ ਨਹੀਂ ਕੀਤਾ।ਸਗੋਂ ਦੂਹਰੀਆਂ ਚਾਲਾਂ ਚੱਲਦੇ ਰਹੇ। ਜੋ ਅੱਜ ਆਪਸ ਵਿੱਚ ਫਟ ਕੇ ਇਹ ਖ਼ੁਦ ਹੀ ਬਿਆਨ ਦੇ ਦੇ ਕੇ ਦੱਸ ਰਹੇ ਹਨ।ਸੋ ਜਦੋਂ ਤੱਕ ਇਹੋ ਜਿਹੇ ਸਵਾਰਥੀ, ਢਿੱਲੜ ਤੇ ਪਦਾਰਥਵਾਦੀ ਆਗੂ ਪੰਥ ਦੀ ਰਹਿਨੁਮਾਈ ਕਰਦੇ ਰਹਿਣਗੇ ਉਤਨਾ ਚਿਰ ਕਾਰਜ ਕੋਈ ਸੰਪੂਰਨ ਨਹੀਂ ਹੋਣਾ।ਇਸ ਲਈ ਸਾਨੂੰ ਖ਼ੁਦ ਆਪਣਾ ਜੀਵਨ ਸਿੱਖੀ ਰਹੁ ਰੀਤ ਅਨੁਸਾਰ ਬਣਾਉਣਾ ਪਵੇਗਾ।ਸਾਦਾ ਲਿਬਾਸ, ਉੱਚਾ ਆਚਰਣ,ਦ੍ਰਿੜ ਵਿਸ਼ਵਾਸ,ਨਿੱਗਰ ਤੇ ਨਰੋਈ ਕਿਰਤ,ਦੁਖੀਆਂ, ਪੀੜਤਾਂ, ਨਿਮਾਣੇ, ਨਿਥਾਵੇਂ, ਯਤੀਮ, ਅਨਪੜ੍ਹ ਅਤੇ ਭੋਲੇ ਭਾਲੇ ਲੋਕਾਂ ਦੀ ਸੇਵਾ ਕਰਕੇ ਉਹਨਾਂ ਦੇ ਦੁੱਖਾਂ ਦਰਦਾਂ ਨੂੰ ਵੰਡਾਉਣਾ ਪਵੇਗਾ।ਆਪਣੀ ਫੋਕੀ ਹਉਮੈ ਤੇ ਆਕੜ ਨੂੰ ਛੱਡ ਕੇ ਉਹਨਾਂ ਦਲਿਤਾਂ ਤੇ ਲਤਾੜੇ ਲੋਕਾਂ ਨਾਲ ਪਿਆਰ ਭਰਿਆ ਵਰਤਾਓ ਕਰਨਾ ਹੋਵੇਗਾ।ਸੱਚੇ ਦਿਲੋਂ ਮਨੁੱਖਤਾ ਦੀ ਸੇਵਾ ਦਾ ਸੰਕਲਪ ਲੈਣਾ ਪਵੇਗਾ ਸਾਡੇ ਜੀਵਨ ਦੇ ਸੂਤਰ -ਸੇਵਾ, ਸਿਮਰਨ ਅਤੇ ਅਨੁਸ਼ਾਸਨ ਬਣਾਉਣੇ ਪੈਣਗੇ।ਵੋਟਾਂ ਤੇ ਨੋਟਾਂ ਦੀ ਨੀਤੀ ਤਿਆਗਣੀ ਪਵੇਗੀ। ਝੂਠੀਆਂ ਵਡਿਆਈਆਂ, ਫੋਕੀਆਂ ਚੌਧਰਾਂ, ਵਿਖਾਵੇ ਦੇ ਵਡੱਪਣ,ਤਿਆਗਣੇ ਪੈਣਗੇ,ਨਿਰੰਕਾਰ ਦੀ ਸਿਰਜੀ ਲੁਕਾਈ ਨੂੰ ਲੋਹੜਿਆਂ ਦਾ ਪਿਆਰ ਕਰਨਾ ਪਵੇਗਾ।ਨਿਰਭੈਅਤਾ,ਧੀਰਜ,ਵਿਵੇਕ ਬੁੱਧੀ, ਸਹਿਨਸ਼ੀਲਤਾ,ਭਾਈਚਾਰਕ ਬਰਾਬਰੀ

ਦੀ ਭਾਵਨਾ, ਸਬਰ ਸ਼ੁਕਰ, ਸੰਜਮ, ਸੰਤੋਖ ਆਦਿ ਸ਼ੁੱਭ ਸਿਧਾਂਤ ਅਪਨਾਉਣੇ ਪੈਣਗੇ।ਲੋੜ ਪੈਣ ਤੇ ਸਾਡੇ ਵਿੱਚੋਂ ਹੀ ਬਾਬਾ ਵਿਧੀ ਚੰਦ ਉੱਠੇਗਾ।ਕੋਈ ਸ਼ਹੀਦ ਬਾਬਾ ਦੀਪ ਸਿੰਘ, ਬਾਬਾ ਸੁੱਖਾ ਸਿੰਘ,ਬਾਬਾ ਮਹਿਤਾਬ ਸਿੰਘ, ਅਕਾਲੀ ਫੂਲਾ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ, ਭਾਈ ਵੀਰ ਸਿੰਘ ਵਰਗੀਆਂ ਹਸਤੀਆਂ ਸਾਡੇ ਵਿੱਚੋਂ ਹੀ ਉਪਜਣੀਆਂ ਹਨ।ਸਾਨੂੰ ਉਹਨਾਂ ਸਤਿਪੁਰਖਾਂ ਦੇ ਹੀ ਰਾਹ ਅਪਨਾਉਣੇ ਪੈਣਗੇ।ਮੁਆਫ ਕਰਨਾ ਜਿਹੜਾ ਢੰਗ ਅੱਜ ਸਾਡੇ ਰਾਜਨੀਤਿਕ ਆਗੂਆਂ, ਸਾਧਾਂ ਸੰਤਾ,ਜੱਥੇਦਾਰਾਂ ਅਤੇ ਧਰਮ ਪ੍ਰਚਾਰਕਾਂ ਨੇ ਅਪਣਾਇਆ ਹੋਇਆ ਹੈ ਉਸਨੂੰ ਵੇਖ ਕੇ ਤਾਂ ਇਉਂ ਪ੍ਰਤੀਤ ਹੁੰਦਾ ਹੈ ਸਾਡੀ ਜੋ ਵਰਤਮਾਨ ਦੁਰਦਸ਼ਾ ਜਾਂ ਬੇਪੱਤੀ ਹੋ ਰਹੀ ਹੈ ਉਸਦੇ ਅਸੀਂ ਖ਼ੁਦ ਹੀ ਕਾਰਨ ਹਾਂ।ਸਿੱਟੇ ਵਜੋਂ ਦਾਸ ਅਰਜ਼ ਕਰਨਾ ਚਾਹੁੰਦਾ ਹੈ ਕਿ ਮੈਂ ਕਿਸੇ ਅਖਬਾਰ ਜਾਂ ਪੱਤ੍ਰਿਕਾ ਦੇ ਵਿਰੋਧ ਵਿੱਚ ਨਹੀਂ ਖੜ੍ਹਾ ਪਰ ਮੇਰੀ ਧਾਰਨਾ ਇਹ ਹੈ ਕਿ ਗੁਰਬਾਣੀ, ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰੂ ਪੰਥ ਦੀ ਆਨ, ਬਾਨ ਅਤੇ ਸ਼ਾਨ ਨੂੰ ਜਿਸ ਢੰਗ ਨਾਲ ਬਹਾਲ ਰੱਖਿਆ ਜਾ ਸਕੇ ਉਹ ਰਸਤਾ ਅਪਨਾਉਣਾ ਚਾਹੀਦਾ ਹੈ।ਗੱਲ ਅਖਬਾਰਾਂ ਦੇ ਪ੍ਰਚਾਰ ਖੰਡਨ ਦੀ ਨਹੀਂ।ਗੱਲ ਉਕਤ ਸੱਜਣ ਦੇ ਲਿਖਣ ਢੰਗ ਦੀ ਹੈ।ਕਿਸੇ ਨੂੰ ਨੇਤਰਹੀਣ ਆਖਣਾ ਹੋਰ ਚੀਜ਼ ਹੈ, ਅੰਨ੍ਹਾਂ ਕਹਿਣਾ ਹੋਰ ਗੱਲ ਹੈ।ਪੁਰਾਣੇ ਬਜ਼ੁਰਗ ਇੱਕ ਸਾਖੀ ਸੁਣਾਇਆ ਕਰਦੇ ਸੀ ਕਿ ਕਿਸੇ ਵੇਲੇ ਕਿਸੇ ਅੰਗਰੇਜ਼ ਹਾਕਮ ਦੀ ਅਦਾਲਤ ਵਿੱਚ ਇਹ ਮੁਕੱਦਮਾ ਗਿਆ ਸੀ ਕਿ ਵੱਡਾ ਅਤੇ ਸਨਮਾਨ ਯੋਗ ਗ੍ਰੰਥ ਕਿੰਨ੍ਹਾਂ ਦਾ ਹੈ।ਉਸ ਗੋਰੇ ਜੱਜ ਨੇ ਆਖਿਆ ਤੁਸੀਂ ਸਾਰੇ ਪਹਿਲਾਂ ਆਪਣੇ ਧਰਮ ਗ੍ਰੰਥ ਲਿਆ ਕੇ ਮੈਨੂੰ ਵਿਖਾਓ।ਫਿਰ ਮੈਂ ਆਪਣਾ ਫੈਸਲਾ ਦੇਵਾਂਗਾ।ਤਾਂ ਪੰਡਿਤ ਗੀਤਾ, ਮੌਲਵੀ ਸਾਹਿਬ ਪਵਿੱਤਰ ਕੁਰਾਨ ਸ਼ਰੀਫ ਅਤੇ ਫਾਦਰ ਹੁਰੀਂ ਬਾਈਬਲ ਲੈ ਕੇ ਇਕੱਲੇ ਇਕੱਲੇ ਉਸਦੇ ਦਰਬਾਰ ਵਿੱਚ ਜਾ ਹਾਜ਼ਰ ਹੋਏ ਪਰ ਜਦੋਂ ਸਜੇ ਧਜੇ ਸੂਰਬੀਰ ਗਿਆਰਾਂ ਸਿੰਘਾਂ ਦਾ ਜੱਥਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਲ ਛਿੜਕਦਿਆਂ,ਘੜਿਆਲ ਖੜਕਾਂਦਿਆਂ, ਅਤੇ ਉੱਪਰ ਚੌਰ ਝੁਲਾਂਦਿਆਂ ਲੈ ਕੇ ਗਏ ਤਾਂ ਜੱਜ ਨੇ ਆਖਿਆ ਭਾਈ ਸਿੰਘੋ ਇਹ ਕੀ ਚੀਜ਼ ਹੈ ? ਤਾਂ ਖਾਲਸੇ ਨੇ ਆਖਿਆ ਇਹ ਸਾਡਾ ਪਵਿੱਤਰ ਸਿਧਾਂਤ ਗ੍ਰੰਥ, ਸ਼ਬਦ ਗੁਰੂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤਾਂ ਜੱਜ ਨੇ ਦੂਸਰੀਆਂ ਧਿਰਾਂ ਨੂੰ ਸੰਬੋਧਨ ਕਰਕੇ ਆਖਿਆ।ਦੱਸੋ ਭਾਈ ਹੁਣ ਮੇਰੇ ਫੈਸਲੇ ਦੀ ਲੋੜ ਹੈ ਕਿ ਤੁਸੀਂ ਆਪ ਹੀ ਸਮਝ ਹਏ।ਇਸ ਵਾਸਤੇ ਜੇ ਗੁਰਮਤਿ ਦਾ ਪ੍ਰਚਾਰ ਕਰਨਾ ਹੈ ਤਾਂ ਪਿਆਰੇ ਖਾਲਸਾ ਜੀ ਗੁਰਬਾਣੀ ਦਾ ਅਦਬ ਸਤਿਕਾਰ ਕਰੋ,ਗੁਰਮਤਿ ਦੇ ਧਾਰਨੀ ਬਣੋ, ਸਾਡੇ ਪੁਰਾਤਨ ਸਤਿ ਗ੍ਰੰਥਾਂ ਦੀ ਸੰਭਾਲ ਕਰੋ, ਉਹਨਾਂ ਨੂੰ ਪੜ੍ਹਣ ਤੇ ਪੜ੍ਹਾਉਣ ਦੀਆਂ ਪਰਿਪਾਟੀਆਂ ਫਿਰ ਤੋਂ ਸ਼ੁਰੂ ਕਰੋ। ਫਿਰ ਤੁਸੀਂ ਦੇਖੋਗੇ ਕਿ ਪੰਥ ਮਹਾਰਾਜ ਦੇ ਕੇਸਰੀ ਨਿਸ਼ਾਨ ਕਿਵੇਂ ਝੂਲਦੇ ਹਨ।

# ਮੁੰਦਾਵਣੀ ਅਤੇ ਰਾਗਮਾਲਾ

ਹੁਣ ਅਸੀਂ ਗਿ :ਗੁਰਦਿੱਤ ਸਿੰਘ ਜੀ ਦੀ ਰਚਨਾ 'ਮੁੰਦਾਵਣੀ' ਵੱਲ ਆਉਂਦੇ ਹਾਂ। ਇਸ ਵਿੱਚ ਉਹਨਾਂ ਨੇ ਅਨੇਕਾਂ ਤਰਕਾਂ ਤੇ ਹਵਾਲਿਆਂ ਨਾਲ ਇਹ ਸਿੱਧ ਕੀਤਾ ਹੈ ਕਿ ਰਾਗਮਾਲਾ ਗੁਰਬਾਣੀ ਨਹੀਂ। ਪਰ ਦਾਸ ਇਸ ਰਾਗਮਾਲਾ ਦੀ ਬਹਿਸ ਨੂੰ ਬਹੁਤਾ ਲੰਬਾ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਸ ਵਿਸ਼ੇ ਉੱਪਰ ਸਾਥੋਂ ਪਹਿਲਾਂ ਅਨੇਕਾਂ ਵਿਦਵਾਨ ਖੋਜ ਭਰਪੂਰ ਕੰਮ ਕਰ ਚੁੱਕੇ ਹਨ ਜਿਸਦਾ ਸੰਖੇਪ ਵਰਣਨ ਤੇ ਵੇਰਵਾ ਅਸੀਂ ਹੇਠਾਂ ਦੇ ਰਹੇ ਹਾਂ ਤਾਂ ਕਿ ਅਧਿਐਨਸ਼ੀਲ ਖੋਜੀ ਮਿੱਤਰ ਜੇ ਇਸ ਪੱਖ ਦੀ ਗਹਿਰਾਈ ਨਾਲ ਖੋਜ ਕਰਨਾ ਚਾਹੁਣ ਤਾਂ ਉਹ ਇਹਨਾਂ ਪੁਸਤਕਾਂ ਦਾ ਅਵਿਲੋਕਨ ਕਰ ਲੈਣ :-

| ਪੁਸਤਕ | ਲੇਖਕ | ਪ੍ਰਕਾਸ਼ਕ |
|---|---|---|
| ੧. ਰਾਗਮਾਲਾ ਨਿਰਣੈ | ਅਰਜਨ ਸਿੰਘ ਵੈਦ, ਗਿਆਨੀ | ਲੁਧਿਆਣਾ,੧੯੪੯ ਈਸਵੀ |
| ੨. ਰਾਗਮਾਲਾ ਪ੍ਰਬੋਧ ੧ | ਸਾਹਿਬ ਸਿੰਘ ਗਿਆਨੀ | ਵਜ਼ੀਰ-ਹਿੰਦ ਪ੍ਰੈੱਸ,ਅੰਮ੍ਰਿਤਸਰ,੧੯੧੮ ਈਸਵੀ |
| ੩. ਰਾਗਮਾਲਾ ਪ੍ਰਬੋਧ ੨ | ਸਾਹਿਬ ਸਿੰਘ ਗਿਆਨੀ | ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ ਸੰਮਤ ੪੬੦,ਨਾ:ਸ਼ਾ:(ਸੰਨ ੧੯੨੯ ਈਸਵੀ) |
| ੪. ਰਾਗਮਾਲਾ ਦਰਪਣ | ਸ਼ੇਰ ਸਿੰਘ ਗਿਆਨੀ | ਪੰਚ ਖਾਲਸਾ ਦੀਵਾਨ ਰਾਜ ਪਟਿਆਲਾ ੧੯੧੯ |
| ੫. ਰਾਗਮਾਲਾ ਸੰਬੰਧੀ ਸੂਚਨਾ ੧-੨ | ਪੰ:ਕਰਤਾਰ ਸਿੰਘ ਦਾਖਾ | ਗਿਆਨੀ ਪ੍ਰੈਸ ਅੰਮ੍ਰਿਤਸਰ ੧੯੪੬ |
| ੬. ਰਾਗਮਾਲਾ ਦੀ ਅਸਲੀਅਤ | ਗਿਆਨੀ ਗੁਰਦਿੱਤ ਸਿੰਘ | ਰਾਗਮਾਲਾ ਨਿਰਣੈ ਕਮੇਟੀ, ਅੰਮ੍ਰਿਤਸਰ ੧੯੪੫ |
| ੭. ਗੁਰ ਗਿਰਾ ਰਾਗਮਾਲਾ ਮੰਡਨ ਪ੍ਰਬੋਧ ਗ੍ਰੰਥ | ਸੰਤ ਟਹਿਲ ਸਿੰਘ | ਲਾਹੌਰ ੧੯੦੮ |
| ੮. ਰਾਗਮਾਲਾ ਦਾ ਸਵਾਲ | ਡਾ:ਬਲਬੀਰ ਸਿੰਘ | ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ੧੯੪੬ |
| ੯. ਮਾਧਵਾਨਲ ਕਾਮ ਕੰਦਲਾ ਚਰਿਤਮ,ਕ੍ਰਿਤ ਜੋਧ ਕਵੀ | ਡਾ :ਬਲਬੀਰ ਸਿੰਘ | ਅਤਰ ਚੰਦ ਕਪੂਰ ਐਂਡ ਸਨਜ਼,ਕਸ਼ਮੀਰੀ ਬਜ਼ਾਰ, ਦਿੱਲੀ ੧੯੫੫ |
| ੧੦. ਸੱਚ ਦਾ ਪ੍ਰਕਾਸ਼ | ਮਾਨ ਸਿੰਘ ਬੀ. ਏ, ਐਲ. ਐਲ. ਬੀ | ਅੰਮ੍ਰਿਤਸਰ ੧੯੨੮ |
| ੧੧. ਹਸ਼ਰ ਰਾਗਮਾਲਾ(ਉਰਦੂ) | ਮਾ:ਮੋਤਾ ਸਿੰਘ | ਖ਼ੁਦ |
| ੧੨. ਕਾਨ੍ਹ ਸਿੰਘ ਦੀਆਂ ਗੁਰਮਤਿ ਲਿਖਤਾਂ ਦੀ ਪੜਤਾਲ | ਗੁਰਪਾਲ ਸਿੰਘ ਲੰਡਨ | ਅੰਮ੍ਰਿਤਸਰ ੧੯੩੩ |

ਇਹਨਾਂ ਉਪੱਰ ਅੰਕਿਤ ਰਚਨਾਵਾਂ ਵਿੱਚੋਂ ਗਿਆਨੀ ਸਾਹਿਬ ਸਿੰਘ, ਡਾ:ਬਲਬੀਰ ਸਿੰਘ,ਭਾਈ ਵੀਰ ਸਿੰਘ, ਸ: ਮਾਨ ਸਿੰਘ ਅਤੇ ਸੰਤ ਟਹਿਲ ਸਿੰਘ ਆਦਿ ਸੱਜਣ ਰਾਗਮਾਲਾ ਦੇ ਸਮਰਥਕ ਮੰਡਲ ਦੇ ਮੋਢੀ ਹਨ।ਦੂਜੇ ਪਾਸੇ ਇਸ ਮੱਤ ਦਾ ਖੰਡਨ ਕਰਨ ਵਾਲੇ ਹਨ ਗਿ:ਸ਼ੇਰ ਸਿੰਘ, ਮਾ:ਮੋਤਾ ਸਿੰਘ,ਸ਼ਮਸ਼ੇਰ ਸਿੰਘ ਅਸ਼ੋਕ,ਅਤੇ ਗਿਆਨੀ ਗੁਰਦਿੱਤ ਸਿੰਘ।ਅਸੀਂ ਇਹਨਾਂ ਸਾਰੇ ਸੁਘੜ ਸਿਆਣੇ ਵਿਦਵਾਨਾਂ ਦੀ ਖੋਜ ਨੂੰ ਪੜ੍ਹ ਕੇ, ਪਰਖ ਕੇ ਅਤੇ ਗਹਿਰਾਈ ਨਾਲ ਵਿਚਾਰ ਕੇ ਇਸ ਨਤੀਜੇ ਉੱਪਰ ਪਹੁੰਚੇ ਹਾਂ ਕਿ ਸ਼ਤ-ਪ੍ਰਤੀਸ਼ਤ ਸੱਚ ਕਿਸੇ ਦੇ ਵੀ ਪੱਲੇ ਨਹੀਂ।ਤਰਕ ਦੀ ਕਸਵੱਟੀ ਉੱਪਰ ਥੋੜ੍ਹਾ ਬਹੁਤਾ ਫ਼ਰਕ ਸਾਰਿਆਂ ਤੋਂ ਹੀ ਰਹਿੰਦਾ ਆਇਆ ਹੈ।ਪਰ ਦਾਸ ਨੂੰ ਜਿੰਨ੍ਹਾਂ ਦੋ ਨੁਕਤਿਆਂ ਦਾ ਵਿਸ਼ੇਸ਼ ਪਤਾ ਲੱਗਿਆ ਹੈ ਉਹ ਸੰਗਤ ਦੇ ਚਰਨਾਂ ਵਿੱਚ ਅਰਜ਼ ਕਰਨ ਲੱਗਿਆ ਹਾਂ।

ਇੱਕ ਤਾਂ ਇਹ ਕਿ ਰਾਗਮਾਲਾ ਦੇ ਵਿਰੋਧੀ ਵਿਦਵਾਨ ਕਹਿੰਦੇ ਹਨ ਕਿ ਮੁੰਦਾਵਣੀ ਦਾ ਅਰਥ ਹੈ ਸਮਾਪਤੀ ਜਾਂ ਸਮਾਪਤੀ ਦੀ ਮੋਹਰ।ਜੋ ਕਿ ਗਲਤ ਅਰਥ ਹੈ।ਕਿਉਂਕਿ ਪੱਛਮੀ ਪੰਜਾਬ ਦੇ ਇਲਾਕੇ ਪੋਠੋਹਾਰ ਵਿੱਚ ਮੁੰਦਾਵਣੀ ਬੁੱਝਣ ਵਾਲੀ ਬਾਤ ਨੂੰ ਆਖਿਆ ਜਾਂਦਾ ਹੈ ਜੋ ਕਿ ਉੱਥੇ ਅੱਜ ਕੱਲ੍ਹ ਵੀ ਪ੍ਰਚੱਲਿਤ ਹੈ ਜੰਞ ਦੇ ਰੋਟੀ ਖਾਣ ਵੇਲੇ ਪੁਰਾਤਨ ਸਮਿਆਂ ਵਿੱਚ ਜੰਞ ਬੰਨ੍ਹਣ ਦੇ ਰਿਵਾਜ ਨੂੰ ਮੁੰਦਾਵਣੀ ਆਖਿਆ ਜਾਂਦਾ ਸੀ। ਜਦੋਂ ਲੜਕੀ ਵਾਲੇ ਪਾਸਿਓਂ ਕੋਈ ਚਤੁਰ, ਗੁਣਵੰਤੀ ਸੁਆਣੀ ਉੱਠ ਕੇ ਸੰਖੇਪ ਵਿੱਚ ਜਾਂ ਵਿਸਥਾਰ ਵਿੱਚ ਜੰਞ ਨੂੰ ਉਹਨਾਂ ਦੇ ਰਥ, ਬੱਘੀਆਂ, ਊਠ, ਘੋੜੇ, ਬਸਤਰਾਂ, ਸ਼ਸਤਰਾਂ ਦੇ ਨਾਲ ਨਾਲ ਖਾਣ-ਪੀਣ ਯੋਗ ਸਾਰੇ ਖਾਣਿਆਂ ਨੂੰ ਸਮੇਤ ਭਾਂਡਿਆਂ ਦੇ ਬਹੁਤ ਹੀ ਸੁੰਦਰ ਅਲੰਕਾਰਿਕ ਛੰਦਾਬੰਦੀ ਵਿੱਚ ਬੰਨ੍ਹ ਦਿਆ ਕਰਦੀ ਸੀ।ਉਦਾਹਰਣ ਵਜੋਂ ਦਾਸ ਦਾ ਲਿਖਿਆ ਇੱਕ ਕਬਿੱਤ ਹਾਜ਼ਿਰ ਹੈ :-

"ਜਾਂਵੀ ਮਾਂਵੀ ਸੁਘੜ ਸਿਆਣਿਓ ਤੇ ਸੂਰਵੀਰੋ,
ਮੰਨਿਓ ਪ੍ਰਣਾਮ ਸਾਡੀ ਜਿਵੇਂ ਅਸੀਂ ਮੰਨੀ ਵੇ।
ਰਥ ਬੱਘੀ ਉੱਠ ਘੋੜੇ ਤੇਜ਼ ਹਥਿਆਰ ਸਾਰੇ,
ਸਾਧਨ ਸਮੱਗਰੀ ਤਮਾਮ ਥੋੜੀ ਬੰਨ੍ਹੀ ਵੇ।
ਕੰਠੇ ਕੜੇ ਕੁੰਡਲ ਤੇ ਮੁੰਦੀਆਂ ਦੇ ਨਗ ਸਾਰੇ,
ਬਟੂਏ ਦੇ ਨੋਟ ਖੋਟੀ ਖੀਸੇ ਦੀ ਚਵੰਨੀ ਵੇ।
ਖੱਟੇ ਮਿੱਠੇ ਕੌੜੇ ਖਾਣੇ ਪੀਣ ਵਾਲੀ ਕੁੱਲ ਚੀਜ਼,
"ਬ੍ਰਹਮਦੇਵ" ਬੰਨ੍ਹੇ ਗਏ ਕੰਗਾਲ ਸੂਮ ਧਨੀ ਵੇ।

ਸੋ ਇਸ ਪ੍ਰਕਾਰ ਬੀਬੀਆਂ ਜੰਞ ਬੰਨ੍ਹ ਦਿਆ ਕਰਦੀਆਂ ਸਨ।ਉਪਰੰਤ ਲੜਕੇ ਵਾਲੇ ਪਾਸਿਓਂ ਕੋਈ ਗੁਣੀ ਜਨ ਉੱਠ ਕੇ ਨੋਕ ਝੋਕ ਪੂਰਨ ਤੇ ਮੜਕਦਾਰ ਛੰਦਾਵਲੀ ਅਤੇ ਵਿਅੰਗਮਈ ਭਾਸ਼ਾ ਵਿੱਚ ਆਪਣੇ ਪੱਖ ਨੂੰ ਬੰਧਨਮੁਕਤ ਕਰਦਾ ਹੋਇਆ ਜੰਞ ਬੰਨ੍ਹਣ ਵਾਲੀ ਬੀਬੀ, ਉਸਦੇ ਗਹਿਣੇ,ਬਸਤਰ,ਅਲੰਕਾਰ ਅਤੇ ਸਖੀਆਂ ਸਹੇਲੀਆਂ ਸਹਿਤ ਉਸਨੂੰ ਬੰਨ੍ਹ ਦਿੰਦਾ ਸੀ ਤੇ ਇਸ ਹਾਸੇ ਠੱਠੇ ਦੇ ਮਾਹੌਲ ਵਿੱਚ ਆਯੂ ਅਤੇ ਪਦਵੀ ਦੇ ਪੱਖੋਂ ਮੁਖੀ ਸੱਜਣ ਬਰਾਤ ਨੂੰ ਪ੍ਰਸ਼ਾਦਾ ਛਕਣ ਲਈ ਬੇਨਤੀ ਕਰ ਦਿੰਦੇ ਸਨ।ਇਸ ਸੰਬੰਧ ਵਿੱਚ ਸਾਨੂੰ ਅੱਜ ਵੀ ਇਸ ਵਿਸ਼ੇ ਦਾ

ਪੰਜਾਬੀ ਸਾਹਿਤ ਬਹੁਤ ਮਿਲਦਾ ਹੈ ਜਿਸਨੂੰ 'ਪੱਤਲ ਕਾਵਿ'ਆਖਿਆ ਜਾਂਦਾ ਹੈ।ਕਵੀਸ਼ਰ ਸ਼ੇਰ ਸਿੰਘ ਸੰਦਲ,ਮਾਘੀ ਸਿੰਘ ਗਿੱਲ ਗੋਸ਼ਲ,ਪੂਰਨ ਚੰਦ ਮਾਨਸਾ ਆਦਿ ਕਵੀਸ਼ਰਾਂ ਦੀਆਂ ਰਚਨਾਵਾਂ ਪੜ੍ਹਨ ਯੋਗ ਹਨ।ਸਾਡੇ ਕਹਿਣ ਤੋਂ ਭਾਵ ਕਿ ਮੁੰਦਾਵਣੀ ਦਾ ਅਰਥ ਸਮਾਪਤੀ ਨਹੀਂ ਸਗੋਂ ਵਿਆਹ ਵੇਲੇ ਦੀ ਇੱਕ ਰਸਮ ਹੈ ਕਿਉਂਕਿ ਜੇ ਮੁੰਦਾਵਣੀ ਉਪਰ ਹੀ ਭੋਗ ਪੈਂਦਾ ਹੋਵੇ ਤਾਂ ਰਾਗ ਸੋਰਠਿ ਦੇ ਪੰਨਾ ੬੪੫ ਉਪਰ ਹੀ ਭੋਗ ਪੈ ਜਾਣਾ ਚਾਹੀਦਾ ਸੀ ਕਿਉਂਕਿ ਸੋਰਠਿ ਦੀ ਵਾਰ ਵਿੱਚ ਤੀਸਰੇ ਪਾਤਸ਼ਾਹ ਨੇ ਵੀ ਮੁੰਦਾਵਣੀ ਲਿਖੀ ਹੈ।ਓਥੇ ਜਿਹੜੀਆਂ ਤਿੰਨ ਗੁਹਜਮਈ ਵਸਤੂਆਂ ਦਾ ਜ਼ਿਕਰ ਕੀਤਾ ਹੈ ਉਸਦਾ ਹੀ ਉੱਤਰ ਅੱਗੇ ਚੱਲਕੇ ਪੰਨਾ ੧੪੨੯ ਉਪਰ ਪੰਜਵੇਂ ਸਤਿਗੁਰਾਂ ਨੇ ਦਿੱਤਾ ਹੈ ਕਿ ਉਹ ਦੁਰਲਭ ਪਦਾਰਥ ਸਤਿ,ਸੰਤੋਖ ਅਤੇ ਅੰਮ੍ਰਿਤਮਈ ਨਾਮ ਹੈ।ਸੋ ਸਿੱਟਾ ਇਹ ਨਿੱਕਲਿਆ ਕਿ ਮੁੰਦਾਵਣੀ ਉਪਰ ਭੋਗ ਪਾਉਣ ਦੀ ਗੱਲ ਕਰਨਾ ਸੁਘੜਤਾਈ ਨਹੀਂ।

ਦੂਜਾ ਵੱਡਾ ਭਰਮ ਪੈਦਾ ਹੋਇਆ ਹੈ ਹਿੰਦੀ ਦੇ ਕਵੀ ਆਲਮ ਦੀ ਰਚਨਾ 'ਮਾਧਵ ਨਲ ਕਾਮ ਕੰਦਲਾ' ਦੇ ਕਿੱਸੇ ਤੋਂ।ਜਿਸਦੀ ਕਹਾਣੀ ਦਾ ਸਾਰ ਅੰਸ਼ ਇਹ ਹੈ ਕਿ ਪੁਹਪਵਤੀ ਨਾਮ ਵਾਲੀ ਇੱਕ ਰਾਜਧਾਨੀ ਵਿੱਚ ਗੋਵਿੰਦ ਨਾਮ ਦਾ ਰਾਜਾ ਰਾਜ ਕਰਦਾ ਸੀ।ਇਸ ਨਗਰੀ ਵਿੱਚ ਇੱਕ ਕਾਮਦੇਵ ਸਮਾਨ ਸੁੰਦਰ ਅਤੇ ਦੇਵਲੋਕ ਦੇ ਗਵੱਈਏ ਗੰਧਰਵਾਂ ਨਾਲੋਂ ਵੀ ਵੱਧ ਰਾਗਰੀਤ ਦਾ ਸਿਆਣਾ 'ਮਾਧਵ ਨਲ' ਨਾਮ ਦਾ ਪ੍ਰਭੂ ਪ੍ਰੇਮੀ ਬ੍ਰਾਹਮਣ ਰਹਿੰਦਾ ਸੀ।ਜਿਸ ਉਪਰ ਵਿੱਦਿਆ ਦੀ ਦੇਵੀ ਸਰਸਵਤੀ ਦੀ ਇਤਨੀ ਕ੍ਰਿਪਾ ਸੀ ਕਿ ਉਸਦੇ ਸੰਗੀਤ ਦਾ ਅਸਰ ਪਸ਼ੂ-ਪੰਛੀ,ਨਦੀ-ਨਾਲੇ,ਅਰਥਾਤ ਜੜ੍ਹ-ਚੇਤਨ ਉਪਰ ਸਮਾਨ ਰੂਪ ਵਿੱਚ ਪੈਂਦਾ ਸੀ।ਫਿਰ ਮਨੁੱਖ ਵਰਗੇ ਅਤਿਅੰਤ ਚੇਤੰਨ ਪ੍ਰਾਣੀ ਦੀ ਤਾਂ ਗੱਲ ਹੀ ਹੋਰ ਹੈ।ਇੱਕ ਦਿਨ ਦਾ ਜ਼ਿਕਰ ਹੈ ਕਿ ਉਸਨੇ ਕਿਸੇ ਦਰਿਆ ਦੇ ਕਿਨਾਰੇ ਆਪਣੀ ਬੀਣਾ ਦੇ ਅਜਿਹੇ ਸੁਰ ਛੇੜੇ ਕਿ ਨਦੀ ਉਪਰੋਂ ਜਲ ਭਰਨ ਆਈਆਂ ਸਾਰੀਆਂ ਪਨਿਹਾਰਨਾਂ ਆਪਣੀ ਸੁੱਧ-ਬੁੱਧ ਖੋ ਬੈਠੀਆਂ।ਕੋਈ ਹੱਸਦੀ ਹੈ ਤਾਂ ਹੱਸੀ ਹੀ ਜਾ ਰਹੀ ਹੈ, ਕਿਸੇ ਨੇ ਗਾਉਣਾ ਸ਼ੁਰੂ ਕਰ ਦਿੱਤਾ ਤੇ ਕੋਈ ਨੱਚ ਰਹੀ ਹੈ।ਕਿਸੇ ਦੇ ਕੇਸ ਖੁੱਲ੍ਹ ਗਏ ਤੇ ਕਈਆਂ ਨੇ ਆਪਣੇ ਕੱਪੜੇ ਪਾੜ ਲਏ।ਕਿਸੇ ਉਪਰ ਵੈਰਾਗ ਤਾਰੀ ਹੋ ਗਿਆ ਕਿ ਉਹ ਰੋਣਾ ਹੀ ਬੰਦ ਨਹੀਂ ਕਰਦੀ ਤੇ ਕੋਈ ਪਨਿਹਾਰਨ ਗਾਗਰ ਦੀ ਢੋਲਕੀ ਬਣਾ ਕੇ ਉਸ ਉਪਰ ਤ੍ਰਿਕਟ ਦੇ ਤਾਲ ਦੇ ਰਹੀ ਹੈ।ਜਦੋਂ ਨਗਰ ਨਿਵਾਸੀਆਂ ਨੇ ਇਹ ਨਜ਼ਾਰਾ ਵੇਖਿਆ ਤੇ ਇਸ ਵਰਤਾਰੇ ਦੇ ਕਾਰਨ ਨੂੰ ਸਮਝਿਆ ਤਾਂ ਉਨ੍ਹਾਂ ਨੇ ਰਾਜੇ ਦੇ ਪਾਸ ਸ਼ਿਕਾਇਤ ਕਰਕੇ ਮਾਧਵ ਨਲ ਨੂੰ ਦੇਸ਼ ਨਿਕਾਲਾ ਦਿਵਾ ਦਿੱਤਾ।ਜਿੱਥੋਂ ਚੱਲ ਕੇ ਉਹ ਸੱਜਣ ਕਾਮਾਵਤੀ ਨਾਮਕ ਨਗਰੀ ਵਿੱਚ ਪਹੁੰਚ ਗਿਆ।ਉਥੇ ਕਾਮਸੇਨ ਨਾਮ ਦਾ ਇੱਕ ਰਾਗ ਵਿੱਦਿਆ ਦਾ ਗੂੜ੍ਹਾ ਪ੍ਰੇਮੀ ਰਾਜਾ ਰਾਜ ਕਰਦਾ ਸੀ।ਉਸਦੀ ਸਭਾ ਦਾ ਸ਼ਿੰਗਾਰ ਇੱਕ ਕਾਮ ਕੰਦਲਾ ਨਾਮ ਵਾਲੀ ਅਤਿਅੰਤ ਰੂਪਵਤੀ ਨ੍ਰਿਤਯਾਂਗਣਾ ਸੀ ਜੋ ਆਪਣੇ ਹਾਵ ਭਾਵ ਅਤੇ ਗਾਉਣ ਵਜਾਉਣ ਦੀ ਕਲਾ ਕਰਕੇ ਉੱਥੋਂ ਦੇ ਹਰ ਜਨ ਮਨ ਮਾਣਸ ਵਿੱਚ ਪ੍ਰਸਿੱਧ ਸੀ।ਉਸਦੇ ਨ੍ਰਿਤ, ਰੂਪ, ਸ਼ਿੰਗਾਰ ਕਲਾ-ਕੌਸ਼ਲ ਨੂੰ ਵੇਖ ਕੇ ਦੇਵਤੇ ਵੀ ਮੋਹਿਤ ਹੋ ਜਾਂਦੇ ਸਨ।ਜਿਸ

ਵੇਲੇ ਉਸਦਾ ਨ੍ਰਿਤ ਸ਼ੁਰੂ ਹੁੰਦਾ ਸੀ ਤਾਂ ਕਈ ਪ੍ਰਕਾਰ ਦੇ ਰਾਗ ਗੀਤ ਦੇ ਸਿਆਣੇ ਸਾਜਿੰਦੇ ਸਾਰੰਗੀ, ਸਿਤਾਰ, ਤਾਊਸ਼, ਬੀਣਾ, ਪਖਾਵਜ, ਮ੍ਰਿਦੰਗ ਆਦਿ ਸਾਜ਼ ਲੈ ਕੇ ਉਸਦੀ ਰੰਗ ਸ਼ਾਲਾ ਦੇ ਸ਼ਿੰਗਾਰ ਬਣਦੇ ਸਨ। ਜਿਸ ਦਿਨ ਮਾਧਵਾਨਲ ਉੱਥੇ ਪਹੁੰਚਿਆ ਤਾਂ ਉਸ ਵਿਸ਼ਵ ਸੁੰਦਰੀ ਕਾਮ ਕੰਦਲਾ ਦੀ ਨ੍ਰਿਤਕਾਰੀ ਚੱਲ ਰਹੀ ਸੀ ਪਰ ਮਾਧਵਾਨਲ ਨੂੰ ਦੁਆਰਪਾਲਾਂ ਨੇ ਦਰਵਾਜ਼ੇ ਉੱਪਰ ਹੀ ਰੋਕ ਦਿੱਤਾ। ਉਸ ਵਿਚਾਰੇ ਨੇ ਆਪਣੇ ਬ੍ਰਾਹਮਣ ਹੋਣ ਦਾ ਤੇ ਸੰਗੀਤ ਕਲਾ ਗਿਆਤਾ ਹੋਣ ਦਾ ਬਹੁਤ ਵਾਸਤਾ ਪਾਇਆ ਪਰ ਦਰਬਾਨਾਂ ਨੇ ਉਸਦੀ ਇੱਕ ਨਾ ਸੁਣੀ ਤੇ ਸਭਾ ਸਮਾਪਤੀ ਤੱਕ ਉਸਨੂੰ ਦਰਵਾਜ਼ੇ ਉੱਪਰ ਹੀ ਬੈਠਣ ਦਾ ਹੁਕਮ ਸੁਣਾ ਦਿੱਤਾ। ਪਰ ਗੁਣੀ ਲੋਕ ਵੀ ਜ਼ਿੱਦੀ ਹੁੰਦੇ ਹਨ। ਇਸ ਲਈ ਅੰਦਰੋਂ ਜਦੋਂ ਵੀ ਕਿਸੇ ਤਾਲ ਜਾਂ ਛੰਦ ਦਾ ਤੋੜਾ ਪੈਂਦਾ ਸੀ ਤਾਂ ਮਾਧਵ ਮੱਥੇ ਉੱਪਰ ਹੱਥ ਮਾਰਕੇ ਆਖਦਾ ਸੀ ਹਾਏ ਓਇ! ਇਹਨਾਂ ਦੀ ਸਭਾ ਵਿੱਚ ਇੱਕ ਵੀ ਸਿਆਣਾ ਬੰਦਾ ਨਹੀਂ। ਤਾਲ ਭੰਗ ਹੋਣ ਦੇ ਦੁੱਖ ਨੂੰ ਕੋਈ ਵੀ ਨਹੀਂ ਜਾਣਦਾ। ਕੀ ਇਹ ਸਾਰੀ ਮਹਿਫਲ ਹੀ ਮੂਰਖਾਂ ਨਾਲ ਭਰੀ ਹੋਈ ਹੈ? ਉਸਦੇ ਵਾਰ ਵਾਰ ਇਉਂ ਆਖਣ ਤੇ ਦਰਬਾਨਾਂ ਨੇ ਆਖਿਰ ਖਿਝ ਕੇ ਪੁੱਛਿਆ ਕਿ ਬਾਬਾ ਕੀ ਦੋਸ਼ ਹੈ ਗਾਉਣ ਵਜਾਉਣ ਵਾਲਿਆਂ ਵਿੱਚ। ਜੋ ਤੂੰ ਏਨੇ ਚਿਰ ਦਾ ਵਾਰ ਵਾਰ ਆਖੀ ਜਾ ਰਿਹਾਂ ਹੈ। ਕੀ ਤੈਨੂੰ ਪਤਾ ਨਹੀਂ ਕਿ ਅੰਦਰ ਦੁਨੀਆਂ ਭਰ ਦੇ ਕੋਨੇ ਕੋਨੇ ਵਿਚੋਂ ਧਰੁਪਦ, ਖ਼ਿਆਲ, ਗ਼ਜ਼ਲ ਅਤੇ ਠੁਮਰੀ ਆਦਿ ਅੰਗਾਂ ਦੇ ਸ਼ਿਰੋਮਣੀ ਮਰਮੱਗ ਸੱਜਣ ਬੈਠੇ ਹਨ ਜਿੰਨ੍ਹਾਂ ਨੂੰ ਤਿੰਨ ਤਾਲ, ਝਪ ਤਾਲ ਅਤੇ ਵਿਸ਼ਨੂੰ ਤਾਲ ਆਦਿ ਤਮਾਮ ਪਖਾਵਜ ਦੇ ਅੰਗਾਂ ਦਾ ਗਿਆਨ ਹੈ। ਉਹਨਾਂ ਦੀ ਇਹ ਗੱਲ ਸੁਣਕੇ ਮਾਧਵਾਨਲ ਬੋਲਿਆ ਕਿ ਹੋਣਗੇ ਯਾਰ! ਪਰ ਤੁਸੀਂ ਮੇਰੀ ਇਹ ਗੱਲ ਅੰਦਰ ਜਾਕੇ ਰਾਜੇ ਨੂੰ ਕਹਿ ਦਿਉ ਕਿ ਉਸਦੇ ਪਖਾਵਜੀਆਂ ਦੀ ਸ਼੍ਰੇਣੀ ਦੇ ਸੱਤਵੇ ਆਦਮੀ ਦੇ ਸੱਜੇ ਹੱਥ ਦਾ ਅੰਗੂਠਾ ਹੈ ਨਹੀਂ ਜਿਸ ਕਰਕੇ ਤਾਲ ਦੀਆਂ ਮਾਤਰਾਂ ਪੂਰੀਆਂ ਨਾ ਹੋ ਕੇ ਤਾਲ ਭੰਗ ਹੁੰਦਾ ਹੈ। ਪਹਿਰੇਦਾਰਾਂ ਨੇ ਆਖਿਆ ਕਿ ਲੈ ਜੇ ਤੈਨੂੰ ਆਪਣੀ ਜਾਨ ਨਹੀਂ ਪਿਆਰੀ ਤਾਂ ਅਸੀਂ ਤੇਰਾ ਸੰਦੇਸਾ ਅੰਦਰ ਰਾਜੇ ਨੂੰ ਦੇ ਦਿੰਦੇ ਹਾਂ। ਸੋ ਉਹਨਾਂ ਵਿੱਚੋਂ ਮੁਖੀ ਗੇਟਮੈਨ ਨੇ ਰਾਜੇ ਦੇ ਕੰਨ ਵਿੱਚ ਉਸਦੀ ਗੱਲ ਜਾ ਆਖੀ। ਜਦੋਂ ਰਾਜੇ ਨੇ ਇਸ ਗੱਲ ਦੀ ਤਫ਼ਤੀਸ਼ ਕੀਤੀ ਤਾਂ ਸੱਚਮੁੱਚ ਹੀ ਉਸ ਵਿਅਕਤੀ ਦਾ ਅੰਗੂਠਾ ਨਕਲੀ ਸੀ। ਜਿਸ ਉੱਪਰ ਹੈਰਾਨ ਹੋ ਕੇ ਰਾਜੇ ਨੇ ਮਾਧਵ ਨਲ ਨੂੰ ਅੰਦਰ ਬੁਲਾਇਆ, ਸਤਿਕਾਰ ਕੀਤਾ ਤੇ ਉਸ ਅੰਗ ਭੰਗ ਵਿਅਕਤੀ ਨੂੰ ਉਠਾ ਕੇ ਉਸਦੀ ਥਾਂ ਮਾਧਵ ਨੂੰ ਪਖਾਵਜ ਵਜਾਉਣ ਦੀ ਬੇਨਤੀ ਕੀਤੀ। ਬੱਸ ਫਿਰ ਕੀ ਸੀ ਜਦੋਂ ਮਾਧਵਨਲ ਨੇ ਆਪਣੀ ਸੰਗੀਤ ਵਿੱਦਿਆ ਆਰੰਭੀ ਤੇ ਤਾਲ ਵਾਦਨ ਦੇ ਉਹ ਵਿਲੱਖਣ ਤੇ ਕਠਿਨ ਅੰਗ ਵਜਾਏ ਤੇ ਕਲਾ ਦੇ ਅਜਿਹੇ ਜ਼ੌਹਰ ਵਿਖਾਏ ਕਿ ਸਾਰੀ ਮਹਿਫਲ ਅਸ਼-ਅਸ਼ ਕਰ ਉੱਠੀ। ਰਾਜੇ ਨੇ ਆਪਣੇ ਵੱਲੋਂ ਉਸਦੇ ਲਈ ਹੀਰਿਆਂ ਜੜੀ ਪਗੜੀ, ਕੁੰਡਲ, ਮੋਤੀਆਂ ਦੇ ਹਾਰ, ਕੀਮਤੀ ਪੁਸ਼ਾਕ ਤੇ ਧਨ ਦਾ ਦਾਨ ਕੀਤਾ। ਪਰ ਕੁਦਰਤ ਨੂੰ ਜਾਂ ਭਾਵੀ ਨੂੰ ਤਾਂ ਕੁਝ ਹੋਰ ਹੀ ਮਨਜ਼ੂਰ ਸੀ ਕਿ ਇਸ ਰੰਗਸ਼ਾਲਾ ਦਾ ਰੰਗ ਬੱਝਿਆ ਹੀ ਸੀ ਕਿ ਉੱਥੇ ਇੱਕ ਅਲੌਕਿਕ ਖੇਡ ਵਰਤ ਗਈ।

ਉਹ ਇਹ ਕਿ ਨ੍ਰਿਤ ਵਿੱਚ ਲੀਨ ਕਾਮ ਕੰਦਲਾ ਦੇ ਸਤੱਨ ਉੱਪਰ ਇੱਕ ਰਸ ਲੋਭੀ ਭੰਵਰਾ ਆ ਬੈਠਾ। ਪਰ ਉਹ ਮਾਧਵ ਦੇ ਤਾਨ ਤਰਾਨਿਆ ਦੀ ਲੈਯ ਵਿੱਚ ਏਨੀ ਮਸਤ ਹੋ ਕੇ ਨੱਚ ਰਹੀ ਸੀ ਕਿ ਉਸਨੇ ਭੰਵਰੇ ਨੂੰ ਵੇਖ ਕੇ ਵੀ ਅਣਵੇਖਿਆ ਕਰ ਦਿੱਤਾ।ਬੇਸ਼ੱਕ ਉਸ ਪਾਪੀ ਨੇ ਉਸਦੇ ਕੋਮਲ ਜਿਸਮ ਉੱਪਰ ਕਈ ਡੰਗ ਵੀ ਮਾਰੇ ਪਰ ਉਸਨੇ ਰੰਗ ਵਿੱਚ ਭੰਗ ਨਹੀਂ ਪੈਣ ਦਿੱਤਾ।ਪ੍ਰੰਤੂ ਆਪਣੀ ਇਸ ਸਮੱਸਿਆ ਨੂੰ ਉਹ ਮਾਧਵ ਦੀ ਬਾਰੀਕਬੀਨੀ ਤੋਂ ਨਾ ਲੁਕੋ ਸਕੀ ਤੇ ਆਖ਼ਰ ਮਜ਼ਬੂਰ ਹੋ ਕੇ ਉਸਨੇ ਆਪਣਾ ਨੱਕ ਤੇ ਮੁੱਖ ਬੰਦ ਕਰਕੇ ਜਿਸਮ ਦੀ ਸਾਰੀ ਦੀ ਸਾਰੀ ਹਵਾ ਆਪਣੇ ਉਸ ਸਤਨ ਵਿੱਚੋਂ ਦੀ ਕੱਢੀ ਜਿਸਦੇ ਫੱਰਾਟੇ ਨਾਲ ਭੰਵਰਾ ਗੂੰਜਾਂ ਪਾਉਂਦਾ ਉੱਡ ਗਿਆ ਤੇ ਓਧਰ ਸੂਖਮ ਕਲਾ ਦਾ ਪਾਰਖੂ ਮਾਧਵਨਲ ਉਸਦੀ ਇਸ ਅਦਾ ਉੱਪਰ ਮਰ ਮਿਟਿਆ ਤੇ ਉਸ ਗੁਣ ਦੇ ਮਹਾਨ ਕਦਰਦਾਨ ਨੇ ਰਾਜੇ ਦੇ ਬਖ਼ਸ਼ੇ ਕੰਗਨ. ਕੁੰਡਲ,ਮੁਕਟ,ਕੀਮਤੀ ਵਸਤਰ ਅਤੇ ਸਵਰਨ ਮੁਦਰਾ ਆਦਿ ਸਭ ਕੁਝ ਉਸ ਕਲਾ ਦੀ ਦੇਵੀ ਦੇ ਚਰਨਾਂ ਉੱਪਰ ਢੇਰੀ ਕਰ ਦਿੱਤਾ ਪਰ ਰਾਜੇ ਨੂੰ ਬ੍ਰਾਹਮਣ ਦੀ ਇਹ ਗੱਲ ਚੰਗੀ ਨਾ ਲੱਗੀ ਤੇ ਉਸਨੇ ਗੁੱਸੇ ਨਾਲ ਆਖਿਆ ਕਿ ਹੇ ਮੂਰਖ ਪੰਡਿਤ ਤੂੰ ਇਹ ਕੀ ਕੀਤਾ।ਮੇਰਾ ਦਿੱਤਾ ਅਨਮੋਲ ਦਾਨ ਤੂੰ ਇੱਕ ਗਨਿਕਾ ਦੇ ਪੈਰੀਂ ਸੁੱਟ ਦਿੱਤਾ।ਮੈਂ ਤੈਨੂੰ ਭਿਖਾਰੀ ਤੋਂ ਧਨਵਾਨ ਬਣਾਉਣਾ ਚਾਹਿਆ।ਪਰ ਤੂੰ ਆਖ਼ਿਰ ਕੰਗਾਲ ਦਾ ਕੰਗਾਲ ਹੀ ਰਿਹਾ।ਜਿਸਤੋਂ ਮਾਧਵਾਨਲ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਹੇ ਭੂਮੀ ਪਾਲ ਕਦੇ ਉਹਨਾਂ ਮ੍ਰਿਗਾਂ ਵੱਲ ਝਾਤੀ ਮਾਰ ਕੇ ਵੇਖੋ ਜੋ ਘੰਡਾ ਹੇੜੇ ਦੇ ਸ਼ਬਦ ਉੱਪਰ ਮੋਹਿਤ ਹੋ ਕੇ ਸ਼ਿਕਾਰੀ ਦੇ ਸਾਹਮਣੇ ਆਪਣੀ ਜਾਨ ਹੀ ਹਾਜ਼ਰ ਕਰ ਦਿੰਦੇ ਹਨ!ਤਾਂ ਕੀ ਮੈਂ ੮੪ ਲੱਖ ਜੂਨ ਦਾ ਸਰਦਾਰ ਸਮਝਿਆ ਜਾਣ ਵਾਲਾ ਇਨਸਾਨ ਇਸ ਗੁਣਵੰਤੀ ਦੀ ਕਲਾ ਦੇ ਮਾਣ ਸਤਿਕਾਰ ਵਿੱਚ ਇਹ ਤੁੱਛ ਕੰਕਰ ਪੱਥਰ ਵੀ ਨਹੀਂ ਦੇ ਸਕਦਾ।ਇਥੋਂ ਇਹ ਵਾਦ ਵਿਵਾਦ ਏਨਾ ਵਧਿਆ ਕਿ ਇਸ ਝਗੜੇ ਦਾ ਅੰਤ ਆਖ਼ਿਰ ਇਹਨਾਂ ਦੋਹਾਂ ਕਲਾਕਾਰਾਂ ਦੀ ਮੌਤ ਉੱਪਰ ਜਾਕੇ ਮੁੱਕਿਆ।ਇਹ ਸੰਖੇਪ ਕਥਾ ਹੈ ਕਿੱਸਾ ਮਾਧਵ ਨਲ ਕਾਮ ਕੰਦਲਾ ਦੀ।ਏਸੇ ਕਥਾ ਵਿੱਚ ਇੱਕ ਪ੍ਰਸੰਗ ਆਉਂਦਾ ਹੈ ਕਿ ਕਾਮ ਕੰਦਲਾ ਨੇ ਆਪਣੀ ਕਲਾ ਪ੍ਰਦਰਸ਼ਨ ਕਰਨ ਵੇਲੇ ਜਿਹੜੇ ਰਾਗਾਂ ਦਾ ਪ੍ਰਯੋਗ ਕੀਤਾ ਉਹ ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਨਾਲ ਲੱਗਭੱਗ ਮਿਲਦੀ ਜੁਲਦੀ ਹੈ ਅਤੇ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਅਤੇ ਮਿਸਟਰ ਮੈਕਾਲਫ਼ ਦੀ ਸ਼ੰਕਾ ਦਾ ਮੁੱਢ ਵੀ ਇੱਥੋਂ ਹੀ ਬੱਝਦਾ ਹੈ।ਜਿੱਥੇ ਸੰਤੋਖ ਸਿੰਘ ਜੀ ਲਿਖਦੇ ਹਨ :

ਰਾਗ ਮਾਲ ਸ੍ਰੀ ਗੁਰ ਕ੍ਰਿਤ ਨਹਿ ਹੈ।
ਮੁੰਦਾਵਣੀ ਲਗਿ ਗੁਰ ਬੈਨ॥(ਸ੍ਰੀ:ਗੁ:ਪ੍ਰ:ਸੂ: ਅੰ: ੪੮ ਛੰਦ: ੪੦)

ਹੁਣ ਆਲਮ ਵਾਲੀ ਗੱਲ ਉਪਰ ਆਈਏ ਕਿ ਉਹ ਇਸ ਕਿੱਸੇ ਦੇ ਆਰੰਭ ਵਿੱਚ ਲਿਖਦਾ ਹੈ:

ਸੰਨ ਨੌ ਸੌ ਇਕਾਨਵਾ ਆਹੀ।
ਕਰਉ ਕਥਾ ਅਬ ਬੋਲਉਂ ਤਾਹੀ।

ਭਾਵ ਮੈਂ ਹਿਜਰੀ ਸੰਨ ੯੯੧ ਨੂੰ ਇਹ ਰਚਨਾ ਆਰੰਭ ਕਰ ਰਿਹਾ ਹਾਂ।ਤੇ ਬਿਕ੍ਰਮੀ ਸੰਮਤ ਨਾਲ ਹਿਜਰੀ ਦਾ ਅੰਤਰ ੬੪੯ ਸਾਲ ਦਾ ਹੈ ਅਰਥਾਤ ਹਿਜਰੀ ੯੯੧ ਦਾ ਬਿਕ੍ਰਮੀ ੧੬੪੦ ਬਣ ਗਿਆ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ੧੬੬੧ ਬਿਕ੍ਰਮੀ ਨੂੰ ਤਿਆਰ ਹੁੰਦੀ ਹੈ ਅਰਥਾਤ ਗੁਰਬਾਣੀ ਦੀ ਰਚਨਾ ਤੋਂ ਪਹਿਲਾਂ ਆਲਮ ਕਵੀ ਦਾ ਉਕਤ ਕਿੱਸਾ ਮੌਜੂਦ ਸੀ ਕਿਉਂਕਿ ਇੱਕੀ ਸਾਲ ਦਾ ਸਮਾਂ ਬਹੁਤ ਹੁੰਦਾ ਹੈ।ਬੱਸ ਇੱਥੋਂ ਹੀ ਵਿਦਵਾਨਾਂ ਦੇ ਕਿੰਤੂ -ਪ੍ਰੰਤੂ, ਅਗਰ-ਮਗਰ ਅਤੇ ਨਨੂ -ਨੱਚ ਦੇ ਹੜ੍ਹ ਉੱਠ ਖੜ੍ਹਦੇ ਹਨ।

ਪਰ ਜੇ ਕਿਤੇ ਸੰਤੋਖ ਸਿੰਘ ਹੁਰੀਂ ਆਲਮ ਦੇ ਕਿੱਸੇ ਨੂੰ ਮੁੱਢ ਤੋਂ ਚੰਗੀ ਤਰ੍ਹਾਂ ਪੜ੍ਹਦੇ ਤਾਂ ਸ਼ਾਇਦ ਉਹਨਾਂ ਨੂੰ ਉਹ ਸ਼ੱਕ ਨਾ ਪੈਂਦਾ ਜਿਸਦੇ ਚੱਕਰ ਵਿੱਚ ਉਹ ਸਿਆਣੇ ਸੱਜਣ ਬੁਰੀ ਤਰ੍ਹਾਂ ਉਲਝ ਗਏ ਕਿਉਂਕਿ ਆਲਮ ਆਪਣੇ ਦੀਬਾਚੇ ਦੇ ਮੁੱਢ ਵਿੱਚ ਲਿਖਦਾ ਹੈ ਕਿ ਇੱਕ ਵਾਰ ਇੱਕ ਥਾਵੇਂ ਚਾਰ ਮਿੱਤਰ ਬੈਠੇ ਗੱਲਾਂ ਕਰ ਰਹੇ ਸਨ ਜੋ ਕਿ ਉਹਨਾਂ ਦਾ ਨਿੱਤ ਕਰਮ ਵੀ ਸੀ ਕਿ ਵਾਰੀ ਵਾਰੀ ਨਾਲ ਉਹ ਇੱਕ ਦੂਜੇ ਨੂੰ ਪੁਰਾਤਨ ਕਥਾਵਾਂ ਸੁਣਾਇਆ ਕਰਦੇ ਸਨ।ਉਹਨਾਂ ਦੇ ਨਾਮ ਸਨ:ਅਬੂ ਬਕਰ,ਉਮਰ,ਉਸਮਾਨ ਤੇ ਅਲੀ। ਉਹਨਾਂ ਵਿਚੋਂ ਇੱਕ ਮਿੱਤਰ ਉੱਪਰੋਕਤ ਕਥਾ ਸ਼ੁਰੂ ਕਰਦਾ ਹੈ ਕਿ ਇਹ ਕਥਾ ਉਸ ਵੇਲੇ ਦੀ ਹੈ ਜਦੋਂ ਦਿੱਲੀ ਦੇ ਤਖ਼ਤ ਉਪਰ ਬਾਦਸ਼ਾਹ ਅਕਬਰ ਰਾਜ ਕਰਦਾ ਸੀ ਤੇ ਟੋਡਰ ਮੱਲ ਖੱਤਰੀ ਉਸਦਾ ਮੰਤਰੀ ਸੀ।ਏਥੇ ਹੀ ਉਹ ਕਥਾਕਾਰ ਘਟਨਾ ਦਾ ਸੰਨ ਵੀ ਦੱਸਦਾ ਹੈ ਜਿਸ ਵਿੱਚ ਉਸਨੇ ਆਹੀ ਸ਼ਬਦ ਵਰਤਿਆ ਹੈ।ਆਹੀ ਦਾ ਪ੍ਰਯੋਗ ਸਦਾ ਭੂਤਕਾਲ ਲਈ ਹੁੰਦਾ ਹੈ ਭਾਵ ਜਦੋਂ ਇਹ ਘਟਨਾ ਘਟੀ ਓਦੋਂ ਹਿਜਰੀ ਸੰਨ ੯੯੧ ਸੀ। ਜਾਣੀ ਇਹ ਆਲਮ ਦਾ ਆਪਣਾ ਰਚਨਾ ਕਾਲ ਨਹੀਂ ਸਗੋਂ ਇਹ ਕਿਸੇ ਪੂਰਬ ਲਿਖਤ ਪੁਸਤਕ ਵੱਲ ਇਸ਼ਾਰਾ ਹੈ ਜਿਸਦੀ ਖੋਜ ਨਾ ਹੋਣ ਕਰਕੇ ਪੁਰਾਤਨ ਸਮੇਂ ਦੇ ਸਾਰੇ ਲਿਖਾਰੀਆਂ ਨੂੰ ਭੁਲੇਖਾ ਲੱਗਦਾ ਆਇਆ ਹੈ।ਇਸ ਆਹੀ ਸ਼ਬਦ ਦੀ ਖੋਜ ਸਭ ਤੋਂ ਪਹਿਲਾਂ ਸੰਤ ਟਹਿਲ ਸਿੰਘ ਲੰਮੇ ਜਾਗੀਰ ਵਾਲਿਆਂ ਨੇ ਕੀਤੀ।ਤੇ ਉਹਨਾਂ ਨੇ ਆਪਣੀ ਰਚਨਾ ਰਾਗਮਾਲਾ ਮੰਡਨ ਪ੍ਰਬੋਧ ਵਿੱਚ ਇਸਦਾ ਜ਼ਿਕਰ ਕਰਦਿਆਂ ਹੇਠ ਲਿਖੇ ਆਪਣੇ ਵਿਚਾਰ ਦਿੱਤੇ ਹਨ।"ਜਿਸਨੂੰ ਆਪ ਆਲਮ ਕ੍ਰਿਤ ਕਿਤਾਬ ਕਹਿੰਦੇ ਹੋ ਉਸਮੇਂ ਭੀ ਸਾਫ ਤੌਰ ਤੇ ਲਿਖਾ ਹੈ।'ਸੰਨ ਨੋ ਸੌ ਇਕਾਨਬੇ ਆਹੀ;ਕਰਉ ਕਥਾ ਅਬ ਬੋਲਉ ਤਾਹੀ।ਲਉ ਮੁਨਸਫ ਦ੍ਰਿਸਟੀ ਸੱਜਣੋ ਆਹੀ॥" ਇਹਨਾਂ ਅੱਖਰਾਂ ਦੇ ਅਰਥ ਨੂੰ ਅੱਛੀ ਤਰਹ ਦਲੀਲ ਦੇ ਕੇ ਸੋਚਣਾ ਜੋ ਇਹ ਅੱਖਰ ਕੀ ਕਹਿੰਦੇ ਹਨ।ਕਿ ਅਕਬਰ ਬਾਦਸ਼ਾਹ ਦੇ ਪਾਸ ਜਿਸ ਵਕਤ ਤਾਨਸੇਨ ਨੇ ਰਾਗਮਾਲਾ ਗਾਇਨ ਕਰਕੇ ਸੁਣਾਈ ਹੈ ਉਸ ਵਕਤ ਸੰਨ ੯੯੧ ਥਾ।ਆਹੀ ਤੇ ਤਾਹੀ ਪਦ ਪੂਰਵ ਜੋ ਗੁਜ਼ਰ ਚੁੱਕਾ ਵਕਤ ਹੈ ਉਸਨੂੰ ਜਣਾਉਂਦੇ ਹਨ।ਅਤੇ ਅਬ ਪਦ ਵਰਤਮਾਨ ਸਮੇਂ ਨੂੰ ਜਣਾਉਂਦਾ ਹੈ ਸੋ ਭਾਵ ਅਰਥ ਯਹ ਜੋ ਤਾਨਸੇਨ ਦੇ ਸੁਣਾਏ ਹੋਏ ਚਰਿੱਤ੍ਰ ਮਾਧਵਨਲਕਾਮ ਕੰਦਲਾ ਨੂੰ ਤਾਹੀ ਦੇ ਨਾਮ ਨਾਲ ਤਿਸ ਸਮੇਂ ਦੀ ਕਥਾ ਨੂੰ ਮੈਂ (ਆਲਮ)ਨਾਮ ਦਾ ਕਵੀ ਇਸ ਵਕਤ ਸੁਣਾਉਂਦਾ ਹੈ।

ਸੋ ਸੰਤ ਜੀ ਦੀ ਇਸ ਧਾਰਨਾ ਨੂੰ ਲੈ ਕੇ ਭਾਈ ਵੀਰ ਸਿੰਘ ਜੀ ਹੁਰਾਂ ਨੇ ਪੁਰਾਤਨ ਤੋਂ ਪੁਰਾਤਨ ਪੁਸਤਕਾਲਿਆਂ ਵਿੱਚੋਂ ਇਸ ਗੱਲ ਦੀ ਖੋਜ ਕਰਵਾਈ ਕਿ ਮਾਧਵਨਲ ਕਾਮ ਕੰਦਲਾ ਦਾ ਕਿੱਸਾ ਆਲਮ ਕਵੀ ਤੋਂ ਪਹਿਲਾਂ ਕੀ ਕਿਸੇ ਕਵੀ ਨੇ ਲਿਖਿਆ ਹੈ ?ਤਾਂ ਉਹਨਾਂ ਦੇ ਅਤੇ ਗਿਆਨੀ ਸਾਹਿਬ ਸਿੰਘ ਜੀ ਧਮਧਾਨ ਵਾਲਿਆਂ ਦੇ ਸਾਂਝੇ ਉਦਮਾਂ ਦਾ ਸਦਕਾ ਉਨ੍ਹਾਂ ਨੂੰ ਆਖਿਰ ਇੱਕ ਦਿਨ ਕਿਸੇ ਜੋਧ ਕਵੀ ਨਾਮ ਦੇ ਸੰਸਕ੍ਰਿਤ ਦੇ ਲੇਖਕ ਦੀ ਰਚਨਾ 'ਮਾਧਵਾਨਲ ਕਾਮ ਕੰਦਲਾ ਚਰਿਤਮ' ਲੱਭ ਪਈ ਤੇ ਉਸਨੂੰ ਵਿਚਾਰਿਆਂ ਪਤਾ ਲੱਗਾ ਕਿ ਆਲਮ ਕਵੀ ਹੂ-ਬ-ਹੂ ਕਵੀ ਜੋਧ ਦੀ ਸੰਸਕ੍ਰਿਤ ਰਚਨਾ ਦਾ ਹੀ ਅਨੁਵਾਦ ਕਰਦਾ ਹੈ। ਜਿਵੇਂ ਕਿ ਆਲਮ ਆਪ ਵੀ ਲਿਖਦਾ ਹੈ:-

ਕਛੁ ਆਪਨ ਕਛੁ ਪਰ ਕ੍ਰਿਤ ਚੋਰੇ,<br>
ਜਥਾ ਸਕਤਿ ਕਰਿ ਅੱਛਰ ਜੋਰੇ।<br>
ਕਥਾ ਸਹਿਸ ਕ੍ਰਿਤ ਸੁਨਿ ਕਰ ਥੋਰੀ।<br>
ਭਾਖਾ ਬਾਂਧ ਚੌਪਈ ਜੋਰੀ।

ਭਾਵ ਮੈਂ ਇਸ ਕਾਵਿ ਪ੍ਰਬੰਧ ਦੀ ਰਚਨਾ ਵਿੱਚ ਕੁਝ ਆਪਣੇ ਵੱਲੋਂ ਤੇ ਕੁਝ ਹੋਰ ਕਵੀ ਸੱਜਣਾਂ ਤੋਂ ਵਿਚਾਰ ਲੈ ਕੇ ਯਥਾ ਸ਼ਕਤਿ ਇਸ ਕਿੱਸੇ ਨੂੰ ਲਿਖ ਰਿਹਾ ਹਾਂ ਅਤੇ ਇਹ ਵੀ ਕਹਿੰਦਾ ਹੈ ਕਿ ਮੈਂ ਕਿਸੇ ਸੰਸਕ੍ਰਿਤ ਭਾਸ਼ਾ ਦੇ ਗ੍ਰੰਥ ਨੂੰ ਹੀ ਆਧਾਰ ਬਣਾਇਆ ਹੈ ਜਿਸਨੂੰ ਮੈਂ ਪੜ੍ਹ ਤਾਂ ਨਹੀਂ ਸਕਿਆ ਪਰ ਸੁਣਿਆ ਹੈ ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਆਲਮ ਸੰਸਕ੍ਰਿਤ ਭਾਸ਼ਾ ਘੱਟ ਜਾਣਦਾ ਸੀ।

ਸੋ ਇੱਥੋਂ ਇਹ ਸਿੱਧ ਹੋਇਆ ਕਿ ਆਲਮ ਤੋਂ ਪਹਿਲਾਂ ਮਾਧਵ ਨਲ ਕਾਮ ਕੰਦਲਾ ਦਾ ਕਿੱਸਾ ਮੌਜੂਦ ਸੀ। ਹੁਣ ਸਾਡੀ ਪੜਚੋਲ ਏਥੇ ਪਹੁੰਚੀ ਕਿ ਸੰਨ ੯੯੧ ਜੋਧ ਕਵੀ ਦੀ ਰਚਨਾ ਦਾ ਹੈ। ਜੋ ਕਿ ਉਨ੍ਹਾਂ ਦੀ ਆਪਣੀ ਲਿਖਤ ਤੋਂ ਵੀ ਸਪੱਸ਼ਟ ਹੁੰਦਾ ਹੈ। ਉਹ ਸੰਸਕ੍ਰਿਤ ਭਾਸ਼ਾ ਵਿੱਚ ਇੱਕ ਸ਼ਲੋਕ ਲਿਖਦੇ ਹਨ।

'ਦਿਵ ਨਵ ਚੰਦ੍ਰ ਮਿਤੇ ਆਬਦੇ ਭਾਖਯਤੇ ਯਾਵਨੀ ਮਤੇ'।

ਭਾਵ ਦੋ ਨਾਏਂ ਤੇ ਇੱਕ ਏਕਾ। ਏਕੇ ਦੀ ਥਾਂ ਉਹ ਚੰਦਰਮਾ ਸ਼ਬਦ ਵਰਤਦੇ ਹਨ ਕਿਉਂਕਿ ਜਦੋਂ ਇੱਕ ਆਖਣਾ ਹੁੰਦਾ ਹੈ ਤਾਂ ਓਦੋਂ ਚੰਦ ਜਾਂ ਸੂਰਜ ਵਿੱਚੋਂ ਕਿਸੇ ਇੱਕ ਦਾ ਨਾਂ ਲਿਆ ਜਾਂਦਾ ਹੈ। ਅੱਗੇ ਉਹ ਸ਼ਬਦ ਵਰਤਦੇ ਹਨ 'ਯਾਵਨੀ' ਜਿਸਦਾ ਅਰਥ ਹੈ ਯਵਨਾਂ ਦਾ ਸਾਲ ਭਾਵ ਮੈਂ ਇਹ ਕਾਵਿ ਕ੍ਰਿਤ ਹਿਜਰੀ ਸੰਨ ੯੯੧ ਨੂੰ ਰਚ ਰਿਹਾ ਹਾਂ ਅਤੇ ਆਲਮ ਦਾ ਸਮਾਂ ਹਿੰਦੀ ਸਾਹਿਤ ਦੇ ਇਤਿਹਾਸਕਾਰਾਂ ਨੇ ੧੭੧੨ ਦੇ ਆਸ ਪਾਸ ਦਿੱਤਾ ਹੈ। ਇਹ 'ਸ਼ਿਵ ਸਿੰਘ ਸਰੋਜ' ਨਾਮਕ ਪੁਸਤਕ ਵਿੱਚ ਵੀ ਆਉਂਦਾ ਹੈ। ਜੋ ਹਿੰਦੀ ਕਵੀਆਂ ਦੇ ਜੀਵਨ ਕਾਲ ਸੰਬੰਧੀ ਇੱਕ ਪ੍ਰਮਾਣਿਕ ਖੋਜ ਗ੍ਰੰਥ ਹੈ। ਏਸੇ ਤਰ੍ਹਾਂ ਨਾਗਰੀ ਪ੍ਰਚਾਰਨੀ ਸਭਾ ਬਨਾਰਸ ਤੋਂ ਹਿੰਦੀ ਸ਼ਬਦ ਸਾਗਰ ਨਾਂ ਹੇਠ ਇੱਕ ਬਹੁਤ ਵੱਡਾ ਕੋਸ਼ ਛਪਿਆ ਹੈ। ਜਿਸਦੀਆਂ ਲੱਗਭੱਗ ੪੮ ਸੈਂਚੀਆਂ ਹਨ। । ਇਸ ਕੋਸ਼ ਦੇ ਪੰਨਾ ੧੭੨ ਉੱਪਰ

ਆਲਮ ਦਾ ਕਵਿਤਾ ਕਾਲ ਬਿਕ੍ਰਮੀ ਸੰਮਤ ੧੭੪੦ ਤੋਂ ੧੭੬੦ ਦੇ ਵਿਚਕਾਰ ਮੰਨਿਆ ਹੈ। ਉਹਨਾਂ ਦੀ ਇਸ ਗੱਲ ਦੀ ਪੁਸ਼ਟੀ ਆਲਮ ਕਵੀ ਦੇ ਆਪਣੇ ਲਿਖੇ ਇੱਕ ਦੋਹੇ ਤੋਂ ਵੀ ਸਪੱਸ਼ਟ ਹੁੰਦੀ ਹੈ ਜੋ ਕਿ ਉਹਨਾਂ ਨੇ ਆਪਣੇ ਕਿੱਸੇ ਦੇ ਅਖੀਰ ਵਿੱਚ ਲਿਖਿਆ ਹੈ।

'ਵੇਦ ਦੀਪ ਮੁਨੀ ਇੰਦੁ ਧਰਿ ਸਵਿਤਾ ਜੁਵਤੀ ਗਤਾਨ।
ਹੰਸਵਾਰ ਤਿਥਿ ਅਸਟਮੀ ਸੰਮਤ ਬਿਕ੍ਰਮੀ ਜਾਨ॥'

'ਅੰਕਾ ਨਾਮ ਵਾਮਤੋ' ਗਤੀ ਦੇ ਸਿਧਾਂਤ ਨਾਲ ਜੇ ਇਸ ਦੋਹੇ ਵਿੱਚ ਦੱਸੀ ਗਿਣਤੀ ਨੂੰ ਉਲਟਾ ਗਿਣੀਏ ਤਾਂ ਇੰਦ-ਇੱਕ,ਮੁਨੀ-ਸੱਤ,ਦੀਪ-ਸੱਤ,ਤੇ ਵੇਦ ਚਾਰ। ਹੁਣ ਜੇ ਇਹਨਾਂ ਅੱਖਰਾਂ ਨੂੰ ਸਹੀ ਕਰਕੇ ਰੱਖੀਏ ਤਾਂ ਇਹ ੧੭੭੪ ਬਣ ਗਿਆ। ਅਗਲੇ ਪਦ ਦਾ ਸਮੁੱਚਾ ਅਰਥ ਹੈ ਭਾਦੋਂ ਦਾ ਮਹੀਨਾ, ਐਤਵਾਰ ਦਿਨ, ਅਸਟਮੀ ਤਿਥਿ, ਸ਼ੁਕਲ ਪੱਖ ਤੇ ਸਾਕਾ ਬਿਕਰਮੀ ਸੀ।

ਇਹ ਗਣਿਤ ਸਾਨੂੰ ਏਥੇ ਲੈ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੇ ਆਲਮ ਦੇ ਕਿੱਸਾ ਲਿਖਣ ਦੇ ਵਿਚਕਾਰਲਾ ਅੰਤਰ ੧੧੩ ਸਾਲ ਦਾ ਹੈ। ਜਿਸਤੋਂ ਇਹ ਗੱਲ ਸਾਫ਼ ਹੁੰਦੀ ਹੈ ਕਿ ਆਲਮ ਕਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ੧੧੩ ਸਾਲ ਪਿੱਛੋਂ ਇਸ ਸੰਸਾਰ ਵਿੱਚ ਵਿਚਰ ਰਿਹਾ ਸੀ ਤੇ ਦਸ਼ਮੇਸ਼ ਦੇ ੫੨ ਕਵੀਆਂ ਵਿੱਚ ਵੀ ਇਸਦਾ ਨਾਮ ਆਉਂਦਾ ਹੈ। ਇਹ ਗੱਲ ਭਾਈ ਸੰਤੋਖ ਸਿੰਘ,ਗੁਰ ਬਿਲਾਸ ਬਾਬਾ ਸੁਮੇਰ ਸਿੰਘ, ਹਿੰਦੀ ਸ਼ਬਦ ਸਾਗਰ, ਸ਼ਿਵ ਸਿੰਘ ਸਰੋਜ ਤੋਂ ਵੀ ਸਾਬਿਤ ਹੁੰਦੀ ਹੈ। ਕਿ ਆਲਮ ਕਲਗੀਧਰ ਦਾ ਦਰਬਾਰੀ ਕਵੀ ਸੀ। ਜਿਸ ਕਰਕੇ ਗੁਰੂ ਘਰ ਵਿੱਚ ਇਸਦਾ ਖੁੱਲ੍ਹਾ ਆਉਣ ਜਾਣ ਸੀ। ਇਸ ਵੇਲੇ ਤੱਕ ਗੁਰਬਾਣੀ ਦੇ ਕਈ ਇੱਕ ਲਿਖਤੀ ਨੁਸਖੇ ਤਿਆਰ ਹੋ ਚੁੱਕੇ ਸੀ। ਤੇ ਇਸ ਤੋਂ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੈ ਕਿ ਆਲਮ ਨੇ ਰਾਗਮਾਲਾ ਦੀ ਚੋਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੀਤੀ ਹੈ ਕਿਉਂਕਿ ਆਲਮ ਦਾ ਕਿੱਸਾ ਪੜ੍ਹਿਆਂ ਇਹ ਗੱਲ ਨਿਸ਼ਚੈ ਹੁੰਦੀ ਹੈ ਕਿ ਉਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਬਹੁਤ ਹੀ ਲਗਨ ਨਾਲ ਕੀਤਾ ਸੀ ਜਿਸ ਗੱਲ ਦੀ ਪ੍ਰਮਾਣਿਕਤਾ ਉਸ ਦੀਆਂ ਗੁਰਬਾਣੀ ਨਾਲ ਮਿਲਦੀਆਂ ਜੁਲਦੀਆਂ ਹੇਠਲੀਆਂ ਉਕਤੀਆਂ ਤੋਂ ਸਿੱਧ ਹੁੰਦੀ ਹੈ :-

ਆਲਮ :-ਕੀਓ ਅੰਗੂਠਾ ਮੈਨ ਕਾ ਹੁਤੀ ਅੰਗੁਰੀਆ ਚਾਰ।(੨੫)
ਗੁਰਬਾਣੀ :-ਮੈਣ ਕੈ ਦੰਤ ਕਿਉ ਖਾਈਐ ਸਾਰੁ।(ਸਿਧ ਗੋਸਟਿ)
ਆਲਮ:-ਬਿਰਹਾ ਡਸਤ ਨਰ ਜੀਓ ਨ ਕੋਈ।
ਜਰਿ ਮਰਿ ਜੀਐ ਸੋ ਬਉਰਾ ਹੋਈ॥(ਚੌ:੮੫)
ਗੁਰਬਾਣੀ:-ਕਬੀਰ ਬਿਰਹੁ ਭੁਯੰਗਮ ਮਨਿ ਡਸੈ ਮੰਤ ਨ ਮਾਨੈ ਕੋਇ।
ਰਾਮ ਬਿਓਗੀ ਨ ਜੀਐ ਜੀਐ ਤ ਬਉਰਾ ਹੋਇ॥
ਆਲਮ:-ਜੋ ਦਿਨ ਹੋਇ ਤ ਨਿਸ ਰਹੈ ਜੌ ਨਿਸ ਹੋਇ ਤ ਪ੍ਰਾਤ।
ਨ ਦਿਨ ਸਾਤਿ ਨ ਰੈਨਸੁਖ ਬਿਰਹੁ ਸੰਤਾਵੈ ਗਾਤ॥
(ਦੋਹਿਰਾ ੮੦)

ਨੋਟ ਕਰੋ ਕਿ ਤਾਂ ਸ਼ਬਦ ਲਈ ਤੱਤੇ ਨੂੰ ਨਾ ਹੀ ਕੰਨਾ, ਬਿੰਦੀ ਗੁਰਬਾਣੀ ਵਿੱਚ ਲੱਗਿਆ ਹੈ ਤੇ ਨਾ ਹੀ ਆਲਮ ਨੇ ਲਾਇਆ ਹੈ ਜੋ ਕਿ ਨਕਲ ਕਰਨ ਦਾ ਇੱਕ ਬਹੁਤ ਵੱਡਾ ਸਬੂਤ ਹੈ। ਇਸੇ ਤਰ੍ਹਾਂ ਉਹ ਗੁਰਬਾਣੀ ਅਨੁਸਾਰ ਨੰਨੇ ਨੂੰ ਵੀ ਕੰਨਾ ਨਹੀਂ ਲਾਉਂਦਾ।

ਗੁਰਬਾਣੀ :ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ।
ਜੋ ਨਰ ਬਿਛੁਰੇ ਰਾਮ ਸਿਉ ਨ ਦਿਨ ਮਿਲੇ ਨ ਰਾਤਿ॥

ਆਲਮ :-ਪਹਿਲਾ ਲੇ ਮਾਧਵ ਮੁਖ ਮੇਲਾ। ਜਿਨ ਇਹ ਖੇਲ ਪ੍ਰੇਮ ਕਾ ਖੇਲਾ।

(ਚੌ :੧੩੮)

ਗੁਰਬਾਣੀ :ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰ ਧਰਿ ਤਲੀ ਗਲੀ ਮੇਰੀ ਆਉ॥ (ਅੰਗ ੧੪੧੨)
ਆਲਮ:-ਗਨਿਕਾ ਪ੍ਰੀਤ ਨ ਸਦਾ ਚਲਾਈ।
ਧਨ ਸੋ ਹਿਤ ਨਿਰਧਨ ਤਜਿ ਜਾਈ।

(ਚੌ :੧੦੭)

ਦੋਹਿਰਾ:- ਅਨਤ ਨੈਨ ਬੈਨਾ ਅਨਤ ਅਨਤੈ ਚਿਤੁ ਨਿਵਾਸ।
ਜਨ ਪਤੀਆਵਿਹੁ ਪ੍ਰੀਤ ਕੈ ਬਿਛੂ ਵੇਸਵਾ ਵਿਸ਼ਵਾਸ॥

ਸ੍ਰੀ ਦਸਮ ਗ੍ਰੰਥ:- ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ।
ਬਿਛੂ ਬਿਸੀਅਰੁ ਬੇਸਵਾ ਕਹੋ ਕਵਨ ਕੇ ਮੀਤ॥
(੧੬ਵਾਂ ਛੰਦ ੪੩ਵਾਂ ਚਰਿੱਤ੍ਰ)

ਆਲਮ:- ਜੈਸੇ ਜਲ ਬਿਨ ਮੀਨ ਏਕ ਘੜੀ ਕੇ ਬੀਛਰੇ।
(ਸੋਰਠਾ ਨੰ:੭੭)

ਗੁਰਬਾਣੀ:- ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ।
(ਅੰਗ ੧੪੨੬)

ਆਲਮ:- ਗਏ ਨ ਪ੍ਰਾਨ ਮਿਤਰ ਕੈ ਸੰਗਾ। ਐਸੇ ਨਿਲਾਜ ਰਹੈ ਗਹਿ ਅੰਗਾ।
(ਚੌ:੭੮)

ਗੁਰਬਾਣੀ:- ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ (ਅੰਗ ੮੩)

ਆਲਮ:- ਅੰਧ ਕੂਪ ਗ੍ਰਿਹ ਦੇਹੁ ਗੁਪਤ ਪ੍ਰਗਟ ਨਹਿ ਕੋ ਲਖੈ।
ਜੈਸੇ ਦੀਪਕੁ ਨੇਹੁ ਤਦ ਜੋ ਨਿਰਖੈ ਰੂਪ ਗੁਨ॥ ੧੧੦॥

ਗੁਰਬਾਣੀ:- ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ॥
ਅੰਗ ੩੮੩)

ਆਲਮ: ਨਹਿ ਜਲ ਬੂਡੈ ਅਗਨਿ ਨ ਦਹੈ।

ਗੁਰਬਾਣੀ:- ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ॥

ਆਲਮ: ਮਨ ਬਾਂਛਿਤ ਫਲ ਪਾਹੈ।(ਚੌ: ੩)
ਸ੍ਰੀ ਦਸਮ ਗ੍ਰੰਥ:- ਮਨ ਬਾਂਛਤ ਫਲ ਪਾਵੈ ਸੋਈ॥
ਦੂਖ ਨ ਤਿਸੈ ਬਿਆਪਤ ਕੋਈ॥
ਆਲਮ:-ਸਿੱਧਣ ਪਤਿ ਜਗ ਨਾਥੁ ਸੁਹੇਲਾ।
ਆਪਨ ਗੁਰ ਜਗਤ ਸਭ ਚੇਲਾ॥
ਗੁਰਬਾਣੀ:- ਸ਼ਬਦ ਗੁਰੂ ਸੁਰਤਿ ਧੁਨਿ ਚੇਲਾ।
ਭਾ :ਗੁਰਦਾਸ ਜੀ(ਦੂਜਾ) :-ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਆਦਿ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਆਲਮ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਪਾਤਸ਼ਾਹ ਦੀ ਸੰਪੂਰਨ ਰਚਨਾ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਆਦਿ ਸਾਰਾ ਹੀ ਸਿੱਖ ਸਾਹਿਤ ਚੰਗੀ ਤਰ੍ਹਾਂ ਪੜ੍ਹਿਆ, ਖੋਜਿਆ ਅਤੇ ਘੋਖਿਆ ਸੀ।ਜਿਸਦੀ ਛਾਇਆ ਉਸਦੀ ਰਚਨਾ ਉੱਪਰ ਥਾਂ ਪੁਰ ਥਾਂ ਦੇਖੀ ਜਾ ਸਕਦੀ ਹੈ।ਹੁਣ ਜੇ ਅਸੀਂ ਰਾਗਮਾਲਾ ਵਿਰੋਧੀ ਸੱਜਣਾਂ ਦੀ ਇਹ ਗੱਲ ਮੰਨ ਲਈਏ ਕਿ ਕਿਸੇ ਭੋਲੇ ਭਾਲੇ ਸਿੱਖ ਨੇ ਆਲਮ ਕਵੀ ਦੇ ਕਿੱਸੇ ਮਾਧਵ ਨਲ ਕਾਮ ਕੰਦਲਾ ਵਿੱਚੋਂ ਰਾਗਮਾਲਾ ਲੈ ਕੇ ਪਵਿੱਤਰ ਗੁਰਬਾਣੀ ਵਿੱਚ ਲਿਖ ਦਿੱਤੀ ਤਾਂ ਸਾਨੂੰ ਇਹ ਵੀ ਮੰਨਣਾ ਪਵੇਗਾ ਕਿ ਜਿਹੜੀਆਂ ਉੱਪਰ ਅੰਕਿਤ ਪੰਗਤੀਆਂ ਜਾਂ ਉਹਨਾਂ ਦੇ ਭਾਵ ਆਲਮ ਕਵੀ ਦੀ ਲਿਖਤ ਨਾਲ ਹੂ-ਬ-ਹੂ ਮਿਲ਼ਦੇ ਹਨ ਉਹ ਵੀ ਭਗਤ ਕਬੀਰ, ਪੰਜਵੇਂ ਸਤਿਗੁਰੂ, ਦੂਜੇ ਪਾਤਸ਼ਾਹ ਅਤੇ ਸਮੇਤ ਕਲਗੀਧਰ ਦੇ ਸਾਰਿਆ ਨੇ ਆਲਮ ਕਵੀ ਦੀ ਕਵਿਤਾ ਵਿੱਚੋਂ ਹੀ ਚੋਰੀ ਕੀਤੇ ਹਨ।ਤੇ ਫਿਰ ਜਿਹੜੀਆਂ ੫੧੮ ਗਲਤੀਆਂ ਗੁਰਬਾਣੀ ਵਿੱਚ ਵਿਰੋਧੀ ਦੂਜੀਆਂ ਕੱਢੀ ਫਿਰਦੇ ਹਨ ਕਿ ਇਹ ਵੀ ਗੁਰਬਾਣੀ ਵਿੱਚ ਪਿੱਛੋਂ ਰਾਜਪੂਤ ਰਾਜਿਆਂ ਨੇ, ਹਿੰਦੂ ਵਿਦਵਾਨਾਂ ਨੇ ਜਾਂ ਅੰਗਰੇਜ਼ਾਂ ਨੇ ਪਵਾਈਆਂ ਹਨ ਤਾਂ ਉਹਨਾਂ ਦੀ ਇਹ ਗੱਲ ਵੀ ਮੰਨਣੀ ਪਵੇਗੀ।ਇਸ ਤਰ੍ਹਾਂ ਤਾਂ ਸੰਪੂਰਨ ਗੁਰਬਾਣੀ ਹੀ ਸ਼ੱਕ ਦੇ ਘੇਰੇ ਵਿੱਚ ਆਉਂਦੀ ਹੈ।ਫਿਰ ਇਹ ਵੀ ਸੋਚਣਾ ਪਵੇਗਾ ਕਿ ਸਿੱਖ ਸੰਪਰਦਾਵਾਂ ਵਿੱਚ ਉਦਾਸੀ, ਨਿਰਮਲੇ, ਨਾਮਧਾਰੀ, ਨਿਹੰਗ,ਸੇਵਾ ਪੰਥੀ,ਦਮਦਮੀ ਟਕਸਾਲ ਵਾਲੇ,ਤਰਨਾ ਦਲ,ਹਰੀਆਂ ਵੇਲਾਂ, ਆਦਿ ਪੁਰਾਤਨ ਸੰਪ੍ਰਦਾਵਾਂ ਵਿੱਚ ਕੋਈ ਵੀ ਅਜਿਹਾ ਕਰਨੀ ਵਾਲਾ ਮਹਾਂਪੁਰਖ ਨਹੀਂ ਹੋਇਆ ਜਿਸਨੂੰ ਇਹ ਅੰਤਰਯਾਮਤਾ ਨਾ ਹੋਈ ਕਿ ਰਾਗਮਾਲਾ ਗੁਰਬਾਣੀ ਨਹੀਂ ਹੈ।ਸਿੱਖ ਕੌਮ ਦੇ ਪ੍ਰਸਿੱਧ ਸ਼ਹੀਦ ਬਾਬਾ ਦੀਪ ਸਿੰਘ, ਭਾਈ ਤਾਰੂ ਸਿੰਘ ਆਦਿ ਕਰਨੀ ਕਥਨੀ ਦੇ ਸੂਰਮੇ ਤੇ ਮਹਾਨ ਤਪੱਸਵੀ ਵਿਅਕਤੀ ਹੋ ਗੁਜ਼ਰੇ ਹਨ ਕੀ ਉਹ ਸਾਰੇ ਮਹਾਂਪੁਰਖ ਹੀ ਅਨੁਭਵ ਹੀਨ ਸੀ? ਜਦੋਂ ਅਸੀਂ ਇਹ ਪੜ੍ਹਦੇ ਸੁਣਦੇ ਹਾਂ ਕਿ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨੇ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਭੋਗ ਲਵਾਇਆ ਤਾਂ ਕੀ ਉਨ੍ਹਾਂ ਨੂੰ ਗੁਰੂ ਕਿਆਂ ਨੇ ਇਹ ਨਾ ਕਿਹਾ ਕਿ ਰਾਗਮਾਲਾ ਦੇ ਪੱਤਰੇ ਅੱਡ ਕਰ ਦਿਓ ਕਿਉਂਕਿ ਉਹ ਸਾਡਾ ਸਰੂਪ ਨਹੀਂ।ਅਸੀਂ ਇਹੋ ਜਿਹੀਆਂ ਅਨੇਕ ਸ਼ਖਸੀਅਤਾਂ ਬਾਰੇ ਜਾਣਦੇ ਹਾਂ ਜਿਵੇਂ ਬਾਬਾ ਨਿਧਾਨ ਸਿੰਘ ਹਜ਼ੂਰ ਸਾਹਿਬ ਵਾਲੇ,

ਸੰਤ ਕਰਮ ਸਿੰਘ ਹੋਤੀ ਮਰਦਾਨ, ਸ੍ਰੀਮਾਨ ਸੰਤ ਅਤਰ ਸਿੰਘ ਜੀ ਮਸਤੂਆਣਾ, ਉਦਾਸੀ ਬਾਬੇ ਬਨਖੰਡੀ ਸਾਹਿਬ, ਨਿਰਬਾਣ ਪ੍ਰੀਤਮ ਦਾਸ,ਕਾਰ ਸੇਵਾ ਦਾ ਮੁੱਢ ਬੰਨ੍ਹਣ ਵਾਲੇ ਬਾਬਾ ਬੀਰਮ ਦਾਸ ਜੀ ਬਧੌਛੀ ਵਾਲੇ,ਸਾਹਿਬ ਦਾਸ ਸੰਗਰੂਰ ਵਾਲੇ, ਸੰਤ ਵੀਰ ਸਿੰਘ ਜੀ ਨੌਰੰਗਾਬਾਦ ਵਾਲੇ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ, ਬਾਬਾ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਆਦਿ ਅਨੇਕਾਂ ਬੰਦਗੀ ਦੇ ਸਮੁੰਦਰ ਬਜ਼ੁਰਗ ਸਿੱਖ ਕੌਮ ਵਿੱਚ ਸੂਰਜਾਂ ਵਾਂਗ ਚਮਕਣ ਵਾਲੇ, ਅੰਦਰਲੇ ਅਤੇ ਬਾਹਰਲੇ ਗਿਆਨ ਦੀ ਸਰਵੱਗਤਾ ਰੱਖਣ ਵਾਲੇ ਮਹਾਂਪੁਰਖ ਹੋਏ ਹਨ ਜਿੰਨ੍ਹਾਂ ਦੇ ਚਰਨਾਂ ਵਿੱਚ ਰਿੱਧੀਆਂ ਸਿੱਧੀਆਂ ਹੱਥ ਬੰਨ੍ਹੀ ਖੜ੍ਹੀਆਂ ਰਹਿੰਦੀਆਂ ਸਨ ਪਰ ਉਹਨਾਂ ਵਿੱਚੋਂ ਕਿਸੇ ਵੀ ਸਤਿਪੁਰਖ ਨੇ ਇਹ ਬਚਨ ਨਾ ਕੀਤਾ ਕਿ ਰਾਗਮਾਲਾ ਗੁਰਬਾਣੀ ਨਹੀਂ ਹੁਣ ਦੱਸੋ ਅਸੀਂ ਉਹਨਾਂ ਏਡੀ ਘਾਲ ਕਮਾਈ ਵਾਲੇ ਨਾਮ ਦੇ ਰਸੀਏ, ਦੇਗ ਤੇਗ ਦੇ ਧਨੀ, ਸੰਤਾਂ ਮਹਾਂਪੁਰਖਾਂ ਉੱਪਰ ਤਾਂ ਸ਼ੱਕ ਕਰ ਲਈਏ ਤੇ ਇਹਨਾਂ ਕਿਤਾਬੀ ਕੀੜੇ ਆਲੋਚਕਾਂ, ਅਸੋਕਾਂ, ਅਫਗਾਨਿਆਂ, ਸਪੋਕਸਮੈਨਾਂ, ਭਸੌੜੀਏ ਅਤੇ ਗੁਰਦਿੱਤ ਸਿੰਘ ਵਰਗੇ ਚੁੰਝ ਗਿਆਨੀਆਂ ਉੱਪਰ ਵਿਸ਼ਵਾਸ ਕਰੀਏ ਆਖਿਰ ਕਿਉ ?ਓਏ ਗ਼ਜ਼ਬ ਸਾਂਈਂ ਦਾ !ਤੁਸੀਂ ਇੱਕ ਮੋਟੀ ਜਿਹੀ ਗੱਲ ਨਹੀਂ ਸਮਝਦੇ ਕਿ ਗੁਰਬਾਣੀ ਕੋਈ ਸਾਇੰਸ ਜਾਂ ਹਿਸਾਬ ਦੇ ਫਾਰਮੂਲੇ ਤਾਂ ਨਹੀਂ, ਜੋੜੀ ਦੀਆਂ ਗਤਾਂ ਨਹੀਂ,ਸਾਰੰਗੀ ਦੀਆਂ ਤਾਰਾਂ ਨਹੀਂ, ਪਿੰਗਲ ਦੇ ਛੰਦ ਨਹੀਂ,ਵਿਆਕਰਨ ਦੇ ਸੂਤਰ ਨਹੀਂ ਤੇ ਕਵਿਤਾ ਦੇ ਅਲੰਕਾਰ ਨਹੀਂ ਕਿ ਜਿਸਨੂੰ ਬੁੱਧੀ ਦੀਆਂ ਕਸਵੱਟੀਆਂ ਉੱਪਰ ਪਰਖਦੇ ਫਿਰੀਏ।ਇਹ ਤਾਂ ਆਤਮ ਤੇ ਅਧਿਆਤਮ ਗਿਆਨ ਦਾ ਵਿਸ਼ਾ ਹੈ।ਜਿਸਨੂੰ ਤਰਕ ਦੇ ਆਧਾਰ ਉੱਪਰ ਨਹੀਂ ਵੇਖਿਆ ਜਾ ਸਕਦਾ।ਇਹ ਅਗੰਮ ਦੀ ਖੇਡ ਤੇ ਬੇ-ਗਮ ਪੁਰੇ ਦੀਆਂ ਝਾਕੀਆਂ ਹਨ।ਇਹ ਉਸ ਲੋਕ ਦੀ ਗੱਲ ਹੈ ਜਿਸ ਬਾਰੇ ਭਗਤ ਨਾਮਦੇਵ ਜੀ ਅਤਿ ਰਹੱਸ ਮਈ ਢੰਗ ਨਾਲ ਇਹ ਭਾਵ ਵਿਅਕਤ ਕਰਦੇ ਹਨ :-

ਜਹ ਝਿਲਮਿਲ ਕਾਰ ਦਿਸੰਤਾ।
ਤਹਾਂ ਅਨਹਦ ਸ਼ਬਦ ਵਜੰਤਾ॥
ਜੋਤੀ ਜੋਤ ਸਮਾਨੀ।
ਮੈ ਗੁਰਪ੍ਰਸਾਦੀ ਜਾਨੀ॥
ਰਤਨ ਕਮਲ ਕੋਠਰੀ।
ਚਮਕਾਰ ਬਿਜੁਲ ਤਹੀ।
ਜਹਾਂ ਅਨਹਤ ਸੂਰ ਉਜ੍ਹਾਰਾ।
ਤਹਾ ਦੀਪਕ ਜਲੈ ਛੰਛਾਰਾ॥(ਅੰਗ ੬੫੭)

ਇਹ ਗੱਲ ਭਗਵਾਨ ਸ੍ਰੀ ਕ੍ਰਿਸ਼ਨ ਵੀ ਗੀਤਾ ਵਿੱਚ ਅਰਜੁਨ ਨੂੰ ਆਖਦੇ ਹਨ ਕਿ ਤੂੰ ਇਹਨਾਂ ਦੁਨਿਆਵੀ ਅੱਖਾਂ ਨਾਲ ਮੇਰੇ ਉਸ ਅਲੌਕਿਕ ਰੂਪ ਨੂੰ ਨਹੀਂ ਵੇਖ ਸਕਦਾ ਇਸ ਲਈ ਮੈਂ ਤੈਨੂੰ ਦਿੱਬ ਨੇਤਰ ਪ੍ਰਦਾਨ ਕਰਦਾ ਹਾਂ ਅਤੇ ਇਸੇ ਤਰ੍ਹਾਂ ਦਾ ਹੀ ਕਥਨ ਪਵਿੱਤਰ ਗੁਰਬਾਣੀ ਵਿੱਚ ਵੀ ਆਉਂਦਾ ਹੈ :-

"ਨਾਨਕ ਸਿ ਅਖੜੀਆਂ ਬਿਅੰਨ ਜਿੰਨੀ ਡਿਸੰਦੋ ਮਾ ਪਿਰੀ॥"

ਇਸਤੋਂ ਬਿਨਾਂ ਫਿਰ ਵੀ ਮਨਹੱਠ ਕਰਕੇ ਜੇ ਕਦੇ ਕਿਸੇ ਨੇ ਇਸ ਇਲਾਹੀ ਜੋਤ ਨਾਲ ਛੇੜ ਛਾੜ ਕੀਤੀ ਵੀ ਹੈ ਤਾਂ ਉਸਨੇ ਸੁਖ ਨਹੀਂ ਪਾਇਆ। ਦਾਸ ਨੇ ਪੁਰਾਤਨ ਵਿਦਵਾਨਾਂ ਤੋਂ ਸੁਣਿਆ ਹੈ ਕਿ ਅੰਮ੍ਰਿਤਸਰ ਦੇ ਠਾਕੁਰਾਂ ਦੇ ਡੇਰੇ ਦੇ ਮਹੰਤ ਸੋਭਾ ਸਿੰਘ ਨੇ ਸਭ ਤੋਂ ਪਹਿਲਾਂ ਰਾਗਮਾਲਾ ਉੱਪਰ ਸ਼ੰਕਾ ਕੀਤੀ ਸੀ, ਤੇ ਉਸਨੂੰ ਸਮੁੱਚੇ ਸਿੱਖ ਪੰਥ ਨੇ ਸਰਾਪ ਦਿੱਤਾ ਸੀ। ਜਿਸ ਨਾਲ ਉਸਦੀ ਜ਼ੁਬਾਨ ਬੰਦ ਹੋ ਗਈ ਤੇ ਗੁਰੂ ਪੰਥ ਤੋਂ ਮੁਆਫ਼ੀ ਮੰਗਣ ਨਾਲ ਉਸਦੀ ਬਾਣੀ ਫਿਰ ਪਰਤ ਆਈ ਸੀ। ਏਸੇ ਪ੍ਰਕਾਰ ਬਾਬੂ ਤੇਜਾ ਸਿੰਘ ਭਸੌੜੀਆ ਤੇ ਬੀਬੀ ਨਿਰੰਜਨ ਕੌਰ ਨੇ ਗੁਰਬਾਣੀ ਸੰਥਿਆ ਸਿਲੇਬਸ ਦੇ ਨਾਂ ਹੇਠ ਸੰਪੂਰਨ ਗੁਰਬਾਣੀ ਛਾਪੀ ਸੀ ਅਤੇ ਉਸ ਵਿੱਚ ਹੋਰ ਬੇਅੰਤ ਵਾਧੇ ਘਾਟਿਆਂ ਦੇ ਨਾਲ ਨਾਲ ਉਹਨਾਂ ਨੇ ਰਾਗਮਾਲਾ ਵੀ ਕੱਢ ਦਿੱਤੀ ਸੀ ਜਿਸ ਲਈ ਉਨ੍ਹਾਂ ਦੋਹਾਂ ਨੂੰ ਅਕਾਲ ਤਖਤ ਨੇ ਹੁਕਨਾਮਾ ਜਾਰੀ ਕਰਕੇ ਸਿੱਖੀ ਵਿੱਚੋਂ ਖਾਰਜ ਕਰ ਦਿੱਤਾ ਸੀ। ਪਿੱਛੋਂ ਬਾਬੂ ਜੀ ਦੇ ਪਰਿਵਾਰ ਨੇ ਅਕਾਲ ਤਖਤ ਉੱਪਰ ਹਾਜ਼ਿਰ ਹੋ ਕੇ ਮੁਆਫੀ ਮੰਗੀ ਤਾਂ ਪੰਥ ਨੇ ਬਖ਼ਸ਼ਬੰਦੀ ਦਿੱਤੀ ਸੀ। ਦਾਸ ਇਹੋ ਜਿਹੇ ਅਨੇਕਾਂ ਹੋਰ ਨਕਲੀ ਨਿਰੰਕਾਰੀਆਂ, ਗਿਆਨੀ ਭਾਗ ਸਿੰਘ 'ਦਸਮ ਗ੍ਰੰਥ ਨਿਰਣੈ' ਵਾਲਿਆਂ ਨੂੰ ਜਾਣਦਾ ਹੈ। ਜੋ ਇਸ ਪ੍ਰਕਾਰ ਦੀਆਂ ਭੁੱਲਾਂ ਕਰਕੇ ਖ਼ਾਲਸੇ ਦੇ ਕ੍ਰੋਧ ਦਾ ਪਾਤਰ ਬਣੇ।

ਇੱਕ ਗੱਲ ਪਾਠਕਾਂ ਦੀ ਜਾਣਕਾਰੀ ਵਾਸਤੇ ਇੱਥੇ ਹੋਰ ਵੀ ਲਿਖਣੀ ਜ਼ਰੂਰੀ ਹੈ ਕਿ ਜਿਸ ਮਾਧਵਾ ਨਾਲ ਕਾਮ ਕੰਦਲਾ ਚਰਿਤਮ ਕ੍ਰਿਤ ਕਵੀ ਜੋਧ ਸੰਸਕ੍ਰਿਤ ਦਾ ਭਾਸ਼ਾ ਅਨੁਵਾਦ ਆਲਮ ਨੇ ਕੀਤਾ ਹੈ ਉਸ ਵਿੱਚ ਰਾਗਮਾਲਾ ਹੈ ਹੀ ਨਹੀਂ। ਜੇ ਜੋਧ ਨੇ ਸੰਸਕ੍ਰਿਤ ਵਿੱਚ ਰਾਗਮਾਲਾ ਲਿਖੀ ਹੁੰਦੀ ਤੇ ਉਸਦਾ ਅਨੁਵਾਦ ਆਲਮ ਕਰਦਾ ਤਾਂ ਵੀ ਵਿਰੋਧੀਆਂ ਦੀ ਗੱਲ ਵਿੱਚ ਕੋਈ ਦਮ ਸੀ। ਇਸ ਕਰਕੇ ਇਹ ਗੱਲ ਮੰਨ ਲੈਣ ਵਿੱਚ ਕੋਈ ਹਰਜ਼ ਨਹੀਂ ਕਿ ਜਦੋਂ ਮਾਧਵਾਨਲ ਕਾਮ ਕੰਦਲਾ ਦੀ ਸੰਗੀਤ ਗੋਸ਼ਟੀ ਚੱਲ ਰਹੀ ਸੀ ਉਸ ਵੇਲੇ ਆਲਮ ਨੇ ਗੁਰਬਾਣੀ ਵਿੱਚ ਅੰਕਿਤ ਰਾਗਮਾਲਾ ਲੈ ਕੇ ਆਪਣੇ ਕਿੱਸੇ ਵਿੱਚ ਸ਼ਾਮਿਲ ਕਰ ਲਈ ਜੋ ਜਾਇਜ਼ ਵੀ ਹੈ। ਵੱਡਿਆਂ ਘਰਾਂ ਤੋਂ ਸਾਮਾਨ ਛੋਟੇ ਲੈਂਦੇ ਹੀ ਆਏ ਹਨ। ਪਰ ਆਲਮ ਦਾ ਚੋਰ ਗੁਰੂ ਕਿਆਂ ਨੂੰ ਜਾਂ ਗੁਰਸਿੱਖਾਂ ਨੂੰ ਕਹਿਣਾ ਕਿਵੇਂ ਵੀ ਜਾਇਜ਼ ਨਹੀਂ। ਸਾਡੀ ਸਮਝ ਤੋਂ ਇਹ ਗੱਲ ਬਾਹਰ ਹੈ ਕਿ ਆਪਣੇ ਹੀ ਪਿਉ ਦੀ ਪੱਗ ਨੂੰ ਉਛਾਲਣ ਵਾਲੇ ਇਹ ਕਿਹੋ ਜਿਹੇ ਬ੍ਰਹਮਗਿਆਨੀ ਵਿਦਵਾਨ ਲੋਕ ਹਨ ? ਵਾਹਿਗੁਰੂ ਕ੍ਰਿਪਾ ਕਰਕੇ ਇਹਨਾਂ ਨੂੰ ਸੁਮੱਤ ਬਖ਼ਸ਼ੇ।

# ਮਾਇਆ ਅਤੇ ਮਾਇਆ ਤੋਂ ਮੁਕਤੀ

ਅਨਾਦੀ ਕਾਲ ਤੋਂ ਨਿਰਗੁਣ ਜਾਂ ਨਿਰਾਕਾਰ ਬ੍ਰਹਮ ਜਿਹੜਾ ਸਾਨੂੰ ਦੇਸ਼, ਕਾਲ ,ਵਸਤੂ ਜਾਂ ਨਾਮ ਰੂਪ ਮਈ ਦਿਸਦੇ ਰੂਪ ਵਿੱਚ ਭਾਸਦਾ ਹੈ, ਏਸੇ ਦੇ ਹੀ ਦ੍ਰਿਸ਼ਟਮਾਨ ਰੂਪ ਨੂੰ ਅਧਿਆਤਮ ਵੇਤਾ ਮਹਾਂਪੁਰਖਾਂ ਨੇ ਮਾਇਆ ਆਖਿਆ ਹੈ। ਏਸੇ ਨੂੰ ਸਾਂਖ ਦਰਸ਼ਨ ਵਾਲੇ ਤ੍ਰਿਗੁਣ ਆਤਮਕ ਪ੍ਰਕ੍ਰਿਤੀ ਆਖਦੇ ਹਨ। ਉਹ ਪੁਰਖ ਅਤੇ ਪ੍ਰਕ੍ਰਿਤੀ ਨਾਮ ਦੇ ਦੋ ਪਦਾਰਥਾਂ ਨੂੰ ਸਵੈ ਪ੍ਰਕਾਸ਼ ,ਸੁਤੰਤਰ ਅਤੇ ਆਦਿ ਅਨਾਦਿ ਮੰਨਦੇ ਹਨ।ਲੇਕਿਨ ਵੇਦਾਂਤ ਦਾ ਕਥਨ ਹੈ ਕਿ ਮਾਇਆ ਦੇ ਰੂਪ ਕਿਉਂਕਿ ਖਿਨ ਖਿਨ ਬਦਲਦੇ ਹਨ ਇਸ ਵਾਸਤੇ ਉਸਨੂੰ ਅਵਿਨਾਸ਼ੀ ,ਨਿਰਵਕਾਰ, ਪਰਬ੍ਰਹਮ ਦੇ ਤੁੱਲ ਨਹੀਂ ਆਖਿਆ ਜਾ ਸਕਦਾ। ਉਹਨਾਂ ਦਾ ਕਥਨ ਹੈ ਕਿ ਬਿਨਸਨ ਹਾਰ ਤੇ ਭਰਮਆਤਮਕ ਮਾਇਆ ਦੀ ਹਸਤੀ ਆਜ਼ਾਦ ਨਹੀਂ। ਇਹ ਸਾਡਾ ਭਰਮ ਭੁਲੇਖਾ ਜਾਂ ਅਗਿਆਨਤਾ ਹੈ ਕਿ ਅਸੀਂ ਇਸਨੂੰ ਸਰਵ ਵਿਆਪਕ ਸੁਧ ਬੁੱਧ ਬ੍ਰਹਮ ਵਿੱਚ ਹੀ ਕਲਪਨਾ ਕਰੀ ਬੈਠੇ ਹਾਂ। ਉਹਨਾਂ ਦਾ ਮੱਤ ਹੈ ਕਿ ਮਾਇਆ ਸਹਿਤ ਦਿਸਦਾ ਸੰਸਾਰ ਬ੍ਰਹਮ ਦਾ ਕਾਲਪਨਿਕ ਜਾਂ ਤਟੱਸਥ ਲੱਛਣ ਮੰਨਿਆ ਜਾ ਸਕਦਾ ਹੈ। ਏਸੇ ਨੂੰ ਹੀ ਵੇਦਾਂਤੀ ਵਿਵਰਤਵਾਦ ਵੀ ਆਖਦੇ ਹਨ। ਬ੍ਰਹਮ ਦਾ ਸ਼ੁੱਧ ਸਰੂਪ ਲਕਸ਼ਣ ਉਹ ਸਤਿ ਚਿੱਤ ਆਨੰਦ ਨੂੰ ਹੀ ਮੰਨਦੇ ਹਨ। ਸੱਤਾ ਬਾਰੇ ਗਿਆਨੀਆਂ ਦੇ ਦੋ ਮੱਤ ਹਨ।ਇੱਕ ਵਿਵਰਤ ਸੱਤਾ ਹੈ ,ਜਿਵੇਂ ਅਸੀਂ ਰਾਮ ਸਿੰਘ ਦਾ ਘਰ ਸਮਝਾਉਣ ਵਾਸਤੇ ਆਖੀਏ ਕਿ ਜਿਸ ਘਰ ਅੱਗੇ ਇੱਕ ਬੀਬੀ ਖੜ੍ਹੀ ਹੈ ਤੇ ਉਸਦੀ ਗੋਦੀ ਵਿੱਚ ਇੱਕ ਬੱਚਾ ਚੁੱਕਿਆ ਹੈ, ਜਿਸਦੇ ਵਸਤਰ ਲਾਲ ਰੰਗ ਦੇ ਹਨ ਤਾਂ ਇਹ ਰਾਮ ਸਿੰਘ ਦਾ ਘਰ ਤਟੱਸਥ ਲਕਸ਼ਣ ਵਾਲਾ ਹੈ ਕਿਉਂਕਿ ਇਹ ਬੀਬੀ ,ਗੋਦੀ ਵਿਚਲਾ ਬੱਚਾ ਤੇ ਉਸਦੇ ਲਾਲ ਫਰਾਕ ਵਾਲਾ ਦ੍ਰਿਸ਼ਟਾਂਤ ਸਦੀਵੀ ਨਹੀਂ। ਇਹ ਜਿਸ ਕਾਲ ਵਿੱਚ ਕੋਈ ਵਿਅਕਤੀ ਰਾਮ ਸਿੰਘ ਦਾ ਘਰ ਸਮਝਾ ਰਿਹਾ ਹੈ ਇਸਦਾ ਪ੍ਰਯੋਗ ਉਦੋਂ ਤੱਕ ਹੀ ਸਹੀ ਰਹੇਗਾ। ਸਦਾ ਨਾ ਤਾਂ ਮਾਈ ਨੇ ਖੜ੍ਹਨਾ ਹੈ ,ਨਾ ਕੁਛੜ ਜਵਾਕ ਹੋਣਾ ਹੈ। ਇਸ ਲਈ ਇਹ ਤਟੱਸਥ ਲਕਸ਼ਣ ਹੈ ਅਤੇ ਜਿਸਦੇ ਪੂਰਬ ਦਿਸ਼ਾ ਵਿੱਚ ਗੁਰੂ ਘਰ ਦਾ ਗੇਟ, ਪੱਛਮ ਵਿੱਚ ਸਕੂਲ, ਦੱਖਣ ਵਿੱਚ ਇੱਕ ਛੱਪੜ ਤੇ ਉੱਤਰ ਵਿੱਚ ਵੱਡੀ ਸੜਕ ਪੈਂਦੀ ਹੈ ਤੇ ਉਹ ਸੰਤ ਰਾਮ ਦਾ ਘਰ ਹੈ। ਇਹ ਇੱਕ ਪ੍ਰਕਾਰ ਦਾ ਸਰੂਪ ਲਕਸ਼ਣ ਆਖਿਆ ਜਾਂਦਾ ਹੈ ਕਿਉਂਕਿ ਦੱਸੀਆਂ ਗਈਆਂ ਨਿਸ਼ਾਨੀਆਂ ਸਦੀਵੀ ਹਨ। ਇਸਨੂੰ ਅੱਗੇ ਜਹਤ ਅਜਹਤ ਆਦਿ ਤਰੀਕਿਆਂ ਨਾਲ ਵੀ ਦੱਸਿਆ ਜਾਂਦਾ ਹੈ। ਗੁਰਬਾਣੀ ਵਿੱਚ

ਇਸਨੂੰ ਇਸ ਪ੍ਰਕਾਰ ਆਖਿਆ ਗਿਆ ਹੈ :

"ਮਾਰੂ ਮਹਲਾ ੩॥ ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥੧॥ਮਾਇਆ ਮਾਈ ਤ੍ਰੈ ਗੁਣ ਰਸੂਤਿ ਜਮਾਇਆ॥ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥ (ਪੰਨਾ ੧੦੬੫)

ਭਾਵ ਮਾਇਆ ਅਤੇ ਮੋਹ ਦੀ ਰਚਨਾ ਪਰਮਾਤਮਾ ਨੇ ਖ਼ੁਦ ਕੀਤੀ ਹੈ। ਪਰਮਾਤਮਾ ਹੀ ਪ੍ਰਾਣੀਆਂ ਨੂੰ ਖ਼ੁਦ ਭਰਮ ਵਿੱਚ ਭਰਮਾਉਂਦਾ ਹੈ ਅਤੇ ਅਗਲਾ ਹੁਕਮ ਹੈ ਕਿ ਨਿਰੰਜਨ ਨਿਰੰਕਾਰ ਨੇ ਆਪਣੇ ਆਪ ਨੂੰ ਆਪ ਹੀ ਉਤਪੰਨ ਕੀਤਾ ਹੈ ਅਤੇ ਖ਼ੁਦ ਹੀ ਸਾਰਾ ਖੇਲ ਵਰਤਾ ਰਿਹਾ ਹੈ। ਤਿੰਨ ਗੁਣ ਅਤੇ ਉਹਨਾਂ ਨਾਲ ਸੰਬੰਧਿਤ ਮਾਇਆ ਵੀ ਓਸੇ ਦੀ ਰਚਨਾ ਹੈ। ਅਤੇ ਮੋਹ ਆਦਿਕ ਦਾ ਵਾਧਾ ਵੀ ਓਹੀ ਕਰਦਾ ਹੈ।

ਪਉੜੀ॥ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥ ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥ ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥ ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ॥ ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ॥ ੧॥ (ਪੰਨਾ ੧੨੩੭)

ਅੱਗੇ ਏਸੇ ਨੂੰ ਸ਼ਿਵ ਸ਼ਕਤੀ ਵੀ ਆਖਿਆ ਹੈ ਕਿ ਜਦੋਂ ਜੀਵ ਆਤਮਾ ਉੱਪਰ ਸ਼ਿਵ ਵਾਹਿਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ ਤਾਂ ਉਹ ਸ਼ਕਤੀ ਮਾਇਆ ਦੇ ਅੰਧਕਾਰ ਨੂੰ ਆਪਣੇ ਆਪ ਹੀ ਮਿਟਾ ਦਿੰਦਾ ਹੈ। ਅਤੇ ਉਹਨਾਂ ਪੁੰਨ ਵਾਨਾਂ ਨੂੰ ਰੱਬ ਦਾ ਨਾਮ ਚੇਤੇ ਆਉਂਦਾ ਹੈ। ਵੇਦਾਂਤ ਸ਼ਾਸਤਰ ਦੇ ਅਧਿਆਏ ਇੱਕ ਦੇ ਪਹਿਲੇ ਚਰਨ ਦੇ ਸੂਤਰ ਚੌਦਵੇਂ ਦੀ ਵਿਆਖਿਆ ਵਿੱਚ ਅਚਾਰਯ ਸ਼ੰਕਰ ਨੇ ਵੀ ਮਾਇਆ ਨੂੰ ਸ਼ਕਤੀ ਜਾਂ ਪ੍ਰਕ੍ਰਿਤੀ ਆਖਿਆ ਹੈ।

ਸ਼੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਾਇਆ ਨੂੰ ਦਾਸੀ ਵੀ ਕਹਾ ਹੈ ਕਿ ਵਾਹਿਗੁਰੂ ਨੇ ਉਸ ਦਾਸੀ ਦਾ ਨਿਰਮਾਣ ਕੀਤਾ ਹੈ ਜਿਸਦਾ ਪਸਾਰਾ ਸਾਰੇ ਪਾਸੇ ਹੈ। ਤੇ ਜਿਸਨੇ ਪ੍ਰਾਣੀ ਮਾਤਰ ਨੂੰ ਮੋਹਿਆ ਹੈ।

"ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ॥ ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ॥ ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ॥ ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ॥ ੨॥ (ਪੰਨਾ ੯੨੪)

ਅਤੇ ਨਾਲ ਹੀ ਇਹ ਵੀ ਹੁਕਮ ਕੀਤਾ ਹੈ ਕਿ ਦਾਸੀ ਉਤਨਾ ਚਿਰ ਹੀ ਦਾਸੀ ਹੈ ਜਦੋਂ ਤੱਕ ਉਹ ਆਪਣੇ ਸਵਾਮੀ ਦਾ ਹੁਕਮ ਬਿਨਾਂ ਕਿਸੇ ਨਾਂਹ ਨੁੱਕਰ ਤੋਂ ਮੰਨਦੀ ਰਹੇ ਕਿਉਂਕਿ ਉਹ ਉਸਦੀ ਆਗਿਆ ਦੇ ਅਧੀਨ ਹੁੰਦੀ ਹੈ :

"ਆਵਨ ਜਾਨੁ ਇਕੁ ਖੇਲੁ ਬਨਾਇਆ॥ਆਗਿਆਕਾਰੀ ਕੀਨੀ ਮਾਇਆ॥ ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥ ਆਗਿਆ ਆਵੈ ਆਗਿਆ ਜਾਇ॥ ਨਾਨਕ ਜਾ ਭਾਵੈ ਤਾ ਲਏ ਸਮਾਇ॥੬॥ (ਪੰਨਾ ੨੯੪)

ਅੱਗੇ ਰਾਗ ਮਾਝ ਵਿੱਚ ਪੰਜਵੇਂ ਸਤਿਗੁਰਾਂ ਨੇ ਹੀ ਇਸਦੇ ਰੂਪ ਦਾ ਬੜਾ ਵਿਲੱਖਣ ਚਿਤਰਨ ਕੀਤਾ ਹੈ ਕਿ ਉਸ ਮਾਇਆ ਦੇ ਮੱਥੇ ਉੱਪਰ ਸਤਗੁਣ, ਰਜਗੁਣ ਤੇ ਤਮਗੁਣ ਦੀਆਂ ਤਿੰਨ ਤਿਉੜੀਆਂ ਸਦਾ ਰਹਿੰਦੀਆਂ ਹਨ। ਇਸਦੀ ਤੱਕਣੀ ਬੜੀ ਕਰੂਰ ਤੇ ਖਤਰਨਾਕ ਹੈ। ਉਹ ਮੂੰਹ ਫੱਟ ਤੇ ਜ਼ੁਬਾਨ ਦੀ ਕੌੜੀ ਹੈ। ਉਸਦੀ ਭੁੱਖ ਕਦੇ ਨਹੀਂ ਭਰਦੀ। ਉਹ ਆਪਣੇ ਪਤੀ ਨੂੰ ਸਦਾ ਆਪਣੇ ਆਪ ਤੋਂ ਦੂਰ ਸਮਝਦੀ ਹੈ। ਉਸ ਰਾਮ ਰੂਪੀ ਪ੍ਰਮਾਤਮਾ ਨੇ ਇੱਕ ਇਹੋ ਜਿਹੀ ਅਦਭੁਤ ਔਰਤ ਸਾਜੀ ਹੈ ਜਿਸਨੇ ਸਾਰੇ ਜਗਤ ਨੂੰ ਖਾ ਲਿਆ ਪਰ ਮੇਰੀ ਰਾਖੀ ਮੇਰੇ ਸਤਿਗੁਰ ਨੇ ਕੀਤੀ ਹੈ। ਇਸ ਲਈ ਇਸ ਮਾਇਆ ਦੇ ਠੱਗੀ ਦੇ ਜਾਲ ਤੋਂਕੋਈ ਨਹੀਂ ਬਚਿਆ ਇਸਨੇ ਆਪਣੇ ਪ੍ਰਭਾਵ ਨਾਲ ਬ੍ਰਹਮਾ ਵਿਸ਼ਨੂੰ ਸ਼ਿਵਜੀ ਆਦਿ ਨੂੰ ਵੀ ਮੋਹਿਤ ਕੀਤੇ ਬਿਨਾਂ ਨਹੀਂ ਛੱਡਿਆ ਕੇਵਲ ਗੁਰਮੁਖ ਲੋਕ ਹੀ ਇਸਤੋਂ ਬਚੇ ਹਨ।

"ਆਸਾ ਮਹਲਾ ੫॥ ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥ ਬੋਲੈ ਕਉੜਾ ਜਿਹਬਾ ਕੀ ਫੂੜਿ॥ ਸਦਾ ਭੂਖੀ ਪਿਰੁ ਜਾਨੈ ਦੂਰਿ॥ ੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ॥ ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ ਰਹਾਉ॥ (ਪੰਨਾ ੩੯੪)

ਅੱਗੇ ਮਹਾਰਾਜ ਕਹਿੰਦੇ ਹਨ ਕਿ ਉਹ ਇਹੋ ਜਿਹੀ ਇੱਕ ਅਨਿੰਦ ਸੁੰਦਰੀ ਹੈ ਜਿਹੜੀ ਆਪਣੇ ਹੁਸਨ ਦੇ ਮਾਇਆ ਜਾਲ ਨਾਲ ਹਰ ਇੱਕ ਦਾ ਮਨ ਮੋਹ ਲੈਂਦੀ ਹੈ ।ਇਹ ਹਾਟ ਬਾਟ, ਹੱਟੀ ਭੱਠੀ , ਘਰ ਬਾਰ ,ਬਜ਼ਾਰ, ਗਲੀ ਮੁਹੱਲਾ, ਜਿਥੇ ਵੇਖੋ ਓਥੇ ਹੀ ਬਣ ਠਣ ਕੇ ਖਣਕਦੀ ਛਣਕਦੀ ਦਿਸ ਰਹੀ ਹੈ। ਇਹ ਹਰ ਇੱਕ ਮਨੁੱਖ ਦੇ ਤਨ ,ਮਨ ਤੇ ਦਿਲ ਦਿਮਾਗ ਨੂੰ ਧੁਰ ਅੰਧਰ ਤੱਕ ਅਤਿਅੰਤ ਮਿੱਠੀ ਲੱਗਦੀ ਹੈ। ਜਿਸ ਵੱਲ ਵੀ ਇਸਦੇ ਤਿੱਖੇ ਨੇਤਰ ਉਠ ਜਾਂਦੇ ਹਨ ਓਸੇ ਨੂੰ ਇਹ ਆਪਣੇ ਕਾਬੂ ਕਰ ਲੈਂਦੀ ਹੈ। ਸ਼ਬਦ ,ਸਪਰਸ਼ ,ਰੂਪ, ਰਸ ,ਗੰਧ ਆਦਿ ਇਸਦੇ ਪਾਸ ਇਹੋ ਜਿਹੇ ਹਥਿਆਰ ਹਨ ਕਿ ਇਹਨਾਂ ਜ਼ਹਿਰੀਲੇ ਬਾਣਾਂ ਦਾ ਬਿੰਨ੍ਹਿਆਂ ਕੋਈ ਵੀ ਨਹੀਂ ਉੱਠਦਾ। ਇਸਦਾ ਅਸਲੀ ਡਾਇਣ ਰੂਪ ਤਾਂ ਉਹਨਾਂ ਨੂੰ ਹੀ ਦਿਸਦਾ ਹੈ ਜਿੰਨ੍ਹਾਂ ਉੱਪਰ ਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ। ਇਸਦੇ ਆਗਿਆਕਾਰੀ ਨੌਕਰ ਚਾਕਰ ਕਾਮ ਕ੍ਰੋਧ ਅਜਿਹੇ ਹਨ ਜਿੰਨ੍ਹਾਂ ਰਾਹੀਂ ਇਹ ਬੇਟਾ ਬਾਪ ,ਭੈਣਾਂ ਭਰਾ, ਬੰਧੂ ਬਾਂਧਵ, ਮਿੱਤਰ ਦੋਸਤ, ਮੇਲੇ ਗੇਲੇ ਸਭ ਨੂੰ ਵੱਸ ਕਰ ਲੈਂਦੀ ਹੈ।

॥ਆਸਾ ਮਹਲਾ ੫॥ਐਸੀ ਸੁੰਦਰਿ ਮਨ ਕਉ ਮੋਹੈ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ॥ ਮਨਿ ਤਨਿ ਲਾਗੈ ਹੋਇ ਕੈ ਮੀਠੀ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ॥ ੨॥ ਅਗਰਕ ਉਸ ਕੇ ਵਡੇ ਠਗਾਊ॥ ਛੋਡਹਿ ਨਾਹੀ ਬਾਪ ਨ ਮਾਊ॥ (ਪੰਨਾ ੩੯੨)

ਤੇ ਅੱਗੇ ਪੰਨਾ ੬੨ ਦੇ ਸਿਰੀ ਰਾਗ ਵਿੱਚ ਪਹਿਲੇ ਪਾਤਸ਼ਾਹ ਦਾ ਹੁਕਮ ਹੈ ਕਿ ਇਸਦੇ ਅਨੇਕ ਰੂਪਾਂ ਨੇ ਸਾਰੇ ਜੱਗ ਨੂੰ ਵੱਸ ਵਿੱਚ ਕੀਤਾ ਹੋਇਆ ਹੈ ਇਹ

ਕਦੇ ਪੁੱਤ ਕਦੇ ਭਰਾ। ਕਦੇ ਇਸਤਰੀ ਤੇ ਕਿਧਰੇ ਧਨ ਜੋਬਨ ਦਾ ਲਾਲਚ ,ਪਤਾ ਨਹੀਂ ਕਿੰਨੇ ਰੂਪ ਧਾਰ ਧਾਰ ਕੇ ਦੁਨੀਆਂ ਨੂੰ ਠੱਗਦੀ ਹੈ। ਅੱਗੇ ਰਾਗ ਆਸਾ ਦੇ ਹੇਠ ਲਿਖੇ ਸ਼ਬਦ ਵਿੱਚ ਤਾਂ ਸਤਿਗੁਰਾਂ ਨੇ ਕਮਾਲ ਹੀ ਕਰ ਦਿੱਤੀ ਕਿ ਹੇ ਵਾਹਿਗੁਰੂ! ਜੋ ਕੁਝ ਦਿਸਦਾ ਹੈ ਜਾਂ ਸੁਣਦਾ ਹੈ ਸਭ ਤੇਰੀ ਕੁਦਰਤ ਜਾਂ ਮਾਇਆ ਹੈ। ਇਸ ਦੁਨੀਆਂ ਦਾ ਸੁੱਖ ਦੁੱਖ ,ਅਕਾਸ਼ ਪਾਤਾਲ, ਵੇਦ ਪੁਰਾਣ ,ਕਤੇਬ ਕੁਰਾਨ, ਖਾਣਾ ਪੀਣਾ, ਹੱਸਣਾ, ਸੌਣਾ,ਪਹਿਰਨ ਪੱਚਰਨ .ਕੁੱਲ ਆਲਮ ਦੇ ਕ੍ਰਿਸ਼ਮੇ ਕਰਨ ਵਾਲੀ ਇਹ ਤੇਰੀ ਕਨਕ ਕਮਨੀਯ ਮਾਇਆ ਕਾਮਨੀ ਹੀ ਹੈ। ਇਸ ਜਹਾਨ ਦੀਆਂ ਜਾਤਾਂ ਜਿਨਸਾਂ, ਰੰਗ ਰੂਪ, ਚੰਗਿਆਈਆਂ ਬੁਰਿਆਈਆਂ ,ਮਾਨ ਅਭਿਮਾਨ ਸਭ ਵਿੱਚ ਏਸੇ ਦਾ ਹੀ ਬੋਲ ਬਾਲਾ ਹੈ। ਪੌਣ, ਪਾਣੀ ,ਧਰਤੀ, ਅਗਨੀ,ਉੱਚੇ ਆਸਮਾਨ ਸਭ ਤੇਰੀ ਕੁਦਰਤ ਦੀ ਹੀ ਖੇਡ ਹੈ। ਤੇਰੀ ਮਹਿਮਾ ਪਵਿੱਤਰ ਤੋਂ ਵੀ ਪਵਿੱਤਰ ਹੈ ਅਤੇ ਅਸਚਰਜ ਨਜ਼ਾਰਾ ਇਹ ਹੈ ਕਿ ਏਨਾ ਕੁਝ ਸਿਰਜ ਕੇ, ਸਿਰਜਾ ਕੇ, ਤੋਰ ਕੇ , ਅਪਣਾ ਕੇ ,ਬਣਾਕੇ ਤੂੰ ਫੇਰ ਵੀ ਸਦਾ ਨਿਰਲੇਪ ਤੇ ਅਕੇਲਾ ਵਿਰਾਜਦਾ ਹੈਂ।

"ਮਃ ੧॥ ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥ ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥ ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥ " (ਪੰਨਾ ੪੬੪)

ਅਤੇ ਫਿਰ ਤੇਰੀ ਮਾਇਆ ਏਨੀ ਵਿਆਪਕ ਅਤੇ ਬਲਵਾਨ ਹੈ ਕਿ ਉਸਦੇ ਰੂਪਾਂ ਦਾ ਕੋਈ ਪਾਰਾਵਾਰ ਹੀ ਨਹੀਂ ।ਕਿਧਰੇ ਖੁਸ਼ੀ ਕਿਤੇ ਗ਼ਮ ,ਇੱਕ ਤਰਫ਼ ਸੁਰਗ ਦੂਜੇ ਬੰਨੇ ਨਰਕ ਅਤੇ ਉਹ ਤੇਰੀ ਦਿੱਬ ਸ਼ਕਤੀ ਅਵਤਾਰਾਂ ਵਿੱਚ ਵੀ ਰਮ ਰਹੀ ਹੈ ਕਿਸੇ ਵੇਲੇ ਉਹ ਭਿਅੰਕਰ ਲੋਭ ਦਾ ਰੂਪ ਧਾਰਨ ਕਰਦੀ ਹੈ ਤੇ ਕਦੇ ਮੋਹ ਦਾ। ਪਰ ਤੇਰੇ ਸੰਤਾਂ ਉੱਪਰ ਉਸਦਾ ਕੋਈ ਪ੍ਰਭਾਵ ਨਹੀਂ ਪੈਂਦਾ।ਹਉਮੈ ਵਿੱਚ ਦੁਨੀਆਂ ਨੂੰ ਰੰਗਣ ਵਾਲੀ ,ਰਮਣਹਾਰ ਤੇ ਰਮਾਉਣਹਾਰ ਵੀ ਉਹੋ ਹੀ ਹੈ। ਪੁੱਤਰ ਕਲੱਤ੍ਰ ਦੇ ਮੋਹ ਤੇ ਰੰਗ ਰਾਜ ਵੀ ਓਸੇ ਦੀ ਹੀ ਰਚਨਾ ਹੈ। ਹਾਥੀ ਘੋੜੇ ਤੇ ਸੁੰਦਰ ਸਾਜੋ ਸਮਾਨ ਰੂਪ ਤੇ ਜਵਾਨੀ ਸਭ ਉਹਦੀਆਂ ਨਿਵਾਸ ਭੂਮੀਆਂ ਹਨ। ਧਰਤੀ ਉੱਤੇ ਅਨੇਕ ਰਾਗਾਂ ਰੰਗਾਂ, ਰੰਕਾਂ ਤੇ ਰਾਜਿਆਂ, ਸੁੰਦਰ ਸਵਰ ਲਹਿਰੀਆਂ ਤੇ ਗੀਤਾਂ ਦੇ ਤਾਨ ਤਰੰਨੁਮ ਵਿੱਚ ਵੀ ਓਹੀ ਤੇਰੀ ਮਾਇਆ ਸ਼ਕਤੀ ਗੂੰਜ ਰਹੀ ਹੈ ।ਸੁੰਦਰ ਸੇਜ ਅਨੇਕ ਪ੍ਰਕਾਰ ਦੇ ਮਹਿਲ ਮੁਨਾਰੇ ,ਹਾਰ ਸ਼ਿੰਗਾਰ ਕਾਮ ਕ੍ਰੋਧ ਮਦ ਲੋਭ ਪੰਜੇ ਦੂਤ ਉਸਦਾ ਹੀ ਪਸਾਰਾ ਹੈ। ਉਹੀ ਕਰਮ ਤੇ ਕਰਮਾਂ ਦੇ ਬੰਧਨਾਂ ਦੀ ਜਨਨੀ ਹੈ ਦੁਨੀਆਂਦਾਰ ਤੇ ਤਿਆਗੀ ਸਭ ਵਿੱਚ ਓਹੀ ਵਰਤ ਰਹੀ ਹੈ। ਅਚਾਰ ਵਿਹਾਰ, ਜਾਤ ਵਰਨ, ਸਭ ਕੁਝ ਹੇ ਰੱਬ ਜੀ! ਤੇਰੀ ਉਸ ਮਾਇਆ ਦਾ ਹੀ ਝਲਕਾਰਾ, ਲਿਸ਼ਕਾਰਾ ਤੇ ਪਸਾਰਾ ਹੈ। ਪਰ ਪ੍ਰੇਮਾ ਭਗਤੀ ਇੱਕ ਐਸਾ ਮਹਾਨ ਤੱਤ ਹੈ ਜਿਹੜਾ ਉਸਦੀ ਪਕੜ ਵਿੱਚ ਨਹੀਂ ਆਉਂਦਾ।

"ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥ ਬਿਆਪਤ ਧਨ ਨਿਰਧਨ ਪੇਖਿ ਸੋਭਾ॥ ਮੂਲੁ ਬਿਆਧੀ ਬਿਆਪਸਿ

ਲੋਭਾ॥੧॥ ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥੧॥ ਰਹਾਉ॥ (ਪੰਨਾ ੧੮੨)

ਆਪਣੀ ਰਾਮਾਇਣਿ ਵਿੱਚ ਸਵਾਮੀ ਤੁਲਸੀਦਾਸ ਜੀ ਨੇ ਵੀ ਇਸ ਮਾਇਆਂ ਸ਼ਕਤੀ ਜਾਂ ਪਰਾ ਅਪਰਾ ਪ੍ਰਕ੍ਰਿਤੀ ਦਾ ਬੜਾ ਸੁੰਦਰ ਨਿਰੂਪਣ ਕੀਤਾ ਹੈ। ਸੱਚੇ ਸੰਤਾਂ ਦਾ ਭਾਵੇਂ ਕੋਈ ਵਿਸ਼ੇਸ਼ ਦਾਰਸ਼ਨਿਕ ਮੱਤ ਨਹੀਂ ਹੁੰਦਾ। ਸਾਡੇ ਕਹਿਣ ਤੋਂ ਭਾਵ ਕਿ ਉਹ ਹੋਰਾਂ ਗੂੜ੍ਹ ਗਿਆਨੀਆਂ ਵਾਂਗ ਨਯਾਯ ,ਸਾਂਖਯ ,ਮੀਮਾਂਸਾਂ ਅਥਵਾ ਵੇਦਾਂਤ ਦਰਸ਼ਨ ਆਦਿ ਕਿਸੇ ਇੱਕ ਧਾਰਾ ਨਾਲ ਨਹੀਂ ਬੱਝੇ ਹੁੰਦੇ ਪਰ ਆਪਣੇ ਸਾਦੇ ਸਰਲ ਅਤੇ ਅਨੁਭਵ ਵਿੱਚ ਰੰਗੇ ਬਚਨਾਂ ਨਾਲ ਉਹ ਇਹੋ ਜਿਹੇ ਗਹਿਰ ਗੰਭੀਰ ਵਿਸ਼ਿਆਂ ਦਾ ਅਜਿਹਾ ਸ਼ੁੱਧ ਅਤੇ ਹਰ ਇੱਕ ਦੀ ਸਮਝ ਵਿੱਚ ਆਉਣ ਵਾਲਾ ਵਖਿਆਨ ਕਰ ਜਾਂਦੇ ਹਨ ,ਜਿਸ ਨੂੰ ਵੱਡੇ ਵੱਡੇ ਚਿੰਤਕ ਗਵੇਸ਼ਕ ਜਾਂ ਫਿਲਾਸਫਰ ਆਪਣੀਆਂ ਗੁੰਝਲਦਾਰ ਬੁਝਾਰਤਾਂ ਨਾਲ ਲੁਕਾਈ ਨੂੰ ਸਗੋਂ ਹੋਰ ਉਲਝਾ ਦਿੰਦੇ ਹਨ। ਜਦੋਂ ਭਗਵਾਨ ਸ਼੍ਰੀ ਰਾਮ ਜੀ ਰਿਸ਼ੀ ਮੂਕ ਪਹਾੜ ਉੱਪਰ ਆਪਣੀ ਸਹਿਜ ਅਵਸਥਾ ਵਿੱਚ ਬੈਠੇ ਸਨ ਤਾਂ ਉਹਨਾਂ ਦੇ ਛੋਟੇ ਭ੍ਰਾਤਾ ਲਕਸ਼ਮਣ ਜੀ ਬਚਨ ਕਰਦੇ ਹਨ ਕਿ ਮੈਨੂੰ ਇਹ ਸਮਝਾਓ ਕਿ ਗਿਆਨ ਕੀ ਹੈ ਤੇ ਵੈਰਾਗ ਕਿਸਨੂੰ ਕਹਿੰਦੇ ਹਨ ਤੇ ਨਾਲ ਹੀ ਇਹ ਦੱਸੋ ਕਿ ਮਾਇਆ ਕੀ ਚੀਜ਼ ਹੈ ਤੇ ਉਸਦਾ ਵਾਸਤਵਿਕ ਸਰੂਪ ਕੀ ਹੈ ? ਤਾਂ ਭਗਵਾਨ ਨੇ ਗਿਆਨ ਵੈਰਾਗ ਦਾ ਉਪਦੇਸ਼ ਕਰਨ ਤੋਂ ਬਾਅਦ ਜਦੋਂ ਮਾਇਆ ਦਾ ਰੂਪ ਦੱਸਿਆ ਤਾਂ ਆਖਿਆ ਕਿ ਹੰਕਾਰ ਮਾਇਆ ਦਾ ਮੂਲ ਹੈ। ਮੈਂ ਮੇਰਾ, ਤੂੰ ਤੇ ਤੇਰਾ, ਇਹ ਸਭ ਓਸੇ ਦੀ ਹੀ ਲੀਲ੍ਹਾ ਹੈ, ਸੰਸਾਰ ਵਿੱਚ ਜੋ ਵੀ ਪ੍ਰਾਣੀ ਮਾਤਰ ਵਿੱਚ ਭੇਦ ਨਜ਼ਰ ਆਉਂਦਾ ਹੈ, ਉਹ ਏਸੇ ਦਾ ਵਿਸਥਾਰ ਹੈ। ਇਸਨੂੰ ਵਿੱਦਿਆ ਤੇ ਅਵਿੱਦਿਆ ਵੀ ਆਖਿਆ ਜਾਂਦਾ ਹੈ। ਵਿੱਦਿਆ ਸਤਿ ਰੂਪ ਮੂਲ ਪ੍ਰਕ੍ਰਿਤੀ ਅਤੇ ਸੰਸਾਰ ਦੀ ਇਸਥਿਤੀ ਸਿਰਜਨਾ ਅਤੇ ਸੰਘਾਰ ਦਾ ਕਾਰਨ ਹੈ। ਅਤੇ ਦੂਜੀ ਹੈ ਅਵਿੱਦਿਆ। ਜੋ ਬਹੁਤ ਹੀ ਦੁੱਖ ਰੂਪਾ ਅਤੇ ਦੁਸ਼ਟ ਹੈ ਜਿਸਦੇ ਕਾਰਨ ਇਹ ਜੀਵ ਸੰਸਾਰ ਰੂਪੀ ਖੂਹ ਵਿੱਚ ਗਿਰਿਆ ਹੋਇਆ ਹੈ। ਪਿਛਲੀ ਵਿੱਦਿਆ ਦਾ ਵਿਸਥਾਰ ਇਹ ਹੈ ਕਿ ਉਹ ਤਾਂ ਸੰਸਾਰ ਰਚਨਾ ਦਾ ਮੁੱਖ ਕਾਰਨ ਹੈ। ਪਰ ਉਸਦਾ ਆਪਣਾ ਬਲ ਤੇਜ਼ ਜਾਂ ਜ਼ੋਰ ਜੁਗਤ ਕੋਈ ਨਹੀਂ ਉਹ ਪ੍ਰਭੂ ਦੀ ਪ੍ਰੇਰਨਾ ਨਾਲ ਹੀ ਸਾਰੇ ਕੌਤਕ ਤਮਾਸ਼ੇ ਨੂੰ ਰਚਦੀ ਹੈ। ਉਹਨਾਂ ਦੇ ਇਸ ਕਥਨ ਨੂੰ ਅਸੀਂ ਇੱਕ ਮਸ਼ੀਨ ਜਾਂ ਮਸ਼ੀਨ ਦੇ ਸੰਚਾਲਕ ਦੇ ਉਦਾਹਰਨ ਨਾਲ ਸਮਝ ਸਕਦੇ ਹਾਂ ਕਿ ਜਿਵੇਂ ਕੋਈ ਕੱਪੜਾ ਬੁਨਣ ਵਾਲੀ ਮਸ਼ੀਨ ਓਨਾ ਚਿਰ ਆਪਣਾ ਕੰਮ ਨਹੀਂ ਕਰ ਸਕਦੀ ਜਦੋਂ ਤੱਕ ਉਸਦੇ ਸਾਰਿਆਂ ਪੁਰਜ਼ਿਆਂ ਹਿੱਸਿਆਂ ਤੇ ਕਨੈਕਸ਼ਨ ਆਦਿ ਨੂੰ ਕੋਈ ਟੈਕਨੀਸ਼ੀਅਨ ਹਰ ਪੱਖੋਂ ਦਰੁਸਤ ਕਰਕੇ ਚਾਲੂ ਨਾ ਕਰ ਦੇਵੇ। ਇਸਤੋਂ ਬਿਨਾਂ ਉਸਨੂੰ ਇੱਕ ਇਹੋ ਜਿਹੀ ਵਿੱਲਖਣ ਪਾਵਰ ਦੀ ਜ਼ਰੂਰਤ ਪੈਂਦੀ ਹੈ ਜਿਸਨੂੰ ਅਸੀਂ ਇਲੈਕਟ੍ਰੀਸਿਟੀ ਜਾਂ ਬਿਜਲੀ ਆਦਿ ਕਹਿ ਸਕਦੇ ਹਾਂ। ਰੱਬ ਨਾ ਕਰੇ ਜੇ ਕਿਸੇ ਵੇਲੇ ਉਸ ਯੰਤਰ ਦਾ ਕੋਈ ਪੁਰਜਾ ਆਪਣਾ ਦਰੁਸਤ ਕੰਮ ਨਾ ਕਰੇ ਤਾਂ ਸਾਰੀ ਮਸ਼ੀਨ ਹੀ ਬੇਕਾਰ ਹੋ ਜਾਂਦੀ ਹੈ। ਇਸ ਲਈ ਮਾਇਆ ਨੂੰ ਜੇ ਅਸੀਂ ਮਸ਼ੀਨ ਦੀ ਥਾਂ ਰੱਖੀਏ ਤੇ ਉਸਨੂੰ

ਸੱਤਾ ਸ਼ਕਤੀ ਜਾਂ ਪਾਵਰ ਦੇਣ ਵਾਲਾ ਈਸ਼ਵਰ ਨੂੰ ਮੰਨੀਏ ਜੋ ਉਸ ਯੰਤਰ ਦਾ ਯੰਤਰੀ ਜਾਂ ਚਾਲਕ, ਸੰਚਾਲਕ ਅਥਵਾ ਡਾਇਰੈਕਟਰ ਵੀ ਹੈ। ਸਾਡੇ ਮੱਤ ਮੁਤਾਬਿਕ ਜੜ੍ਹ ਪ੍ਰਕਿਰਤੀ ਤੇ ਪਰਮ ਸ਼ਕਤੀਮਾਨ ਈਸ਼ਵਰ ਨੂੰ ਸਮਝਣ ਦਾ ਇਹ ਢੁਕਵਾਂ ਦ੍ਰਿਸ਼ਟਾਂਤ ਹੈ ।ਇਸੇ ਗੱਲ ਨੂੰ ਮਾਰਕੰਡੇ ਪੁਰਾਣ ਦੀ ਕਥਾ ਦੁਰਗਾ ਸਪਤਸ਼ਤੀ ਵਿੱਚ ਇਉਂ ਆਖਿਆ ਗਿਆ ਹੈ ਕਿ ਗਿਆਨੀਆਂ ਦੇ ਮਨ ਨੂੰ ਵੀ ਜ਼ਬਰਦਸਤੀ ਆਪਣੇ ਵੱਲ ਖਿੱਚਣ ਵਾਲੀ ਸੰਸਾਰ ਦੀ ਇਸਥਿਤੀ ,ਪਾਲਣ ਤੇ ਸੰਘਾਰ ਦੀ ਕਾਰਨ ਅਚਰਜ ਰੂਪ ,ਯੋਗ ਨਿਦਰਾ ਹੀ ਇਸ ਸੰਪੂਰਨ ਜੜ੍ਹ ਚੇਤਨ ਜਗਤ ਦਾ ਕਾਰਨ ਹੈ।

ਓਸੇ ਭਾਵ ਨਾਲ ਮਿਲਦਾ ਜੁਲਦਾ ਕਥਨ ਸ਼੍ਰੀ ਦਸਮ ਗ੍ਰੰਥ ਸਾਹਿਬ ਵਿੱਚ ਵੀ ਆਉਂਦਾ ਹੈ:

ਸਵੈਯਾ:

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀ ਹੈ।
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸਤਾ ਜਹ ਦੇਖੋ ਉਹੀ ਹੈ॥
ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ।
ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ॥
(ਚੰਡੀ ਚਰਿੱਤ੍ਰ ਛੰਦ ੪)

ਅਰਥਾਤ ਤੂੰ ਹੀ ਲੋਕਾਂ ਦਾ ਉੱਧਾਰ ਕਰਨ ਵਾਲੀ ਦੈਂਤਾਂ ਦੀ ਸੰਘਾਰ ਕਰਤਾ ਸ਼ਿਵਜੀ ਦੀ ਸ਼ਕਤੀ ,ਵਿਸ਼ਨੂੰ ਦੀ ਲਕਸ਼ਮੀ ਅਤੇ ਪਾਰਵਤੀ ਵੀ ਤੂੰ ਹੀ ਹੈਂ। ਤੂੰ ਹੀ ਤਮਗੁਣ, ਮਮਤਾ ,ਨਿਮਰਤਾ ਤੇ ਕਵਿਤਾ ਜਾਂ ਕਵੀ ਦੀ ਪ੍ਰਤਿਭਾ, ਸ਼ੁਭ ਗੁਣਾਂ ਦੀ ਕਰਤਾ ,ਵਿਧਾਤਾ ਤੇ ਦੇਣਹਾਰ ਹੈਂ। ਤੇਰੇ ਪਾਰਸ ਤੁੱਲ ਸਪਰਸ਼ ਨੂੰ ਜਿਸ ਨੇ ਵੀ ਪ੍ਰਾਪਤ ਕਰ ਲਿਆ ਉਹ ਲੋਹੇ ਤੋਂ ਸਿਉਨਾ ਬਣ ਗਿਆ। ਇਸਤੋਂ ਪਹਿਲੇ ਸਵੈਯੇ ਵਿੱਚ ਕਲਗੀਧਰ ਦਾ ਕਥਨ ਹੈ ਕਿ ਆਦਿ ਪੁਰਖ, ਅੰਨੰਤ, ਅਲੱਖ, ਅਭੇਦ , ਅਭੇਖ ,ਅਵਿਨਾਸ਼ੀ ਆਦਿ ਗੁਣਾਂ ਦੇ ਸਾਗਰ ਪ੍ਰਮਾਤਮਾ ਨੇ ਹੀ ਸਭ ਤੋਂ ਪਹਿਲਾਂ ਸਿਵ ਸ਼ਕਤੀ ,ਰਜਗੁਣ, ਸਤਗੁਣ, ਤਮਗੁਣ ਆਦਿ ਤਿੰਨ ਗੁਣ ਤੇ ਸੰਪੂਰਨ ਬ੍ਰਹਿਮੰਡ ਦੀ ਰਚਨਾ ਕੀਤੀ ਹੈ। ਦਿਨ ਰਾਤ ,ਚੰਦ ਸੂਰਜ, ਅੰਧਕਾਰ ਦੀਪਕ, ਪ੍ਰਿਥਵੀ ,ਜਲ,ਵਾਯੂ, ਅਗਨੀ, ਅਕਾਸ਼, ਪੰਜਾਂ ਤੱਤਾਂ ਨੂੰ ਸਿਰਜ ਕੇ ਸੰਸਾਰ ਨੂੰ ਪ੍ਰਕਾਸ਼ਿਤ ਕੀਤਾ ਹੈ। ਉਹ ਨਿਰਗੁਣ, ਨਿਰਾਕਾਰ, ਕੌਤਕਹਾਰ, ਕਾਲ ਪੁਰਖ ਹੀ ਸੁਰ ਅਸੁਰ ਭਾਵ ਦੇਵਤੇ ਆਦਿ ਨੂੰ ਸਾਜ ਕੇ ਉਹਨਾਂ ਵਿੱਚ ਵਿਵਾਦ ਖੜ੍ਹੇ ਕਰਕੇ, ਲੜਾਕੇ ਭਿੜਾਕੇ ,ਜਿਤਾ ਕੇ ਹਰਾ ਕੇ ,ਸਾਰੇ ਤਮਾਸ਼ੇ ਨੂੰ ਖ਼ੁਦ ਹੀ ਵੇਖ ਰਿਹਾ ਹੈ।

ਸਵੈਯਾ:

ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲਖ ਅਨਾਸਾ।
ਕੈ ਸਿਵ ਸਕਤ ਦਏ ਸ੍ਰੁਤਿ ਚਾਰ ਰਜੋ ਤਮ ਸਤ ਤਿਹੂੰ ਪੁਰ ਬਾਸਾ॥
ਦਿਉਸ ਨਿਸਾ ਸਸਿ ਸੂਰ ਕੋ ਦੀਪਕ ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ।
ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ॥
(ਚੰਡੀ ਚਰਿੱਤ੍ਰ ਛੰਦ ੧)

ਸੋ ਇਥੋਂ ਤੱਕ ਤਾਂ ਵਰਨਣ ਹੈ ਵਿੱਦਿਆ, ਮਾਇਆ ਜਾਂ ਸ਼ਿਵ ਸ਼ਕਤੀ ਦਾ। ਅੱਗੇ ਹੁਣ ਅਵਿੱਦਿਆ ਦਾ ਰੂਪ ਸੁਣੋ। ਜਿਸ ਬਾਰੇ ਗੋਸਾਂਈ ਜੀ ਕਹਿੰਦੇ ਹਨ:

"ਏਕ ਦੁਸ਼ਟ ਅਤਿਸਯ ਦੁਖ ਰੂਪਾ। ਜਾ ਵਸ ਜੀਵ ਪਰਾ ਭਵ ਕੂਪਾ॥"

ਤੇ ਇਸਦਾ ਵਿਸਥਾਰ ਉਹਨਾਂ ਨੇ ਜਿਸ ਪ੍ਰਕਾਰ ਕੀਤਾ ਹੈ ਉਸਦੇ ਮੂਲ ਪਾਠ ਨੂੰ ਛੱਡ ਕੇ ਅਸੀਂ ਉਸਦੀ ਵਾਰਤਿਕ ਵਿੱਚ ਕੀਤੀ ਵਿਆਖਿਆ ਵੱਲ ਆਉਂਦੇ ਹਾਂ। ਜਿਸਦਾ ਭਾਵ ਹੈ ਕਿ ਦੁਨੀਆਂ ਦੀ ਇਸ ਭਰਮ ਉਤਾਪਦਕ ਮਾਇਆ ਦਾ ਬਹੁਤ ਹੀ ਭਿਅੰਕਰ ਦਲ ਆਪਣਾ ਪ੍ਰਚੰਡ ਰੂਪ ਧਾਰ ਕੇ ਸੰਸਾਰ ਦੇ ਜੰਗ ਰੂਪੀ ਅਖਾੜੇ ਦਾ ਕਾਰਨ ਬਣਿਆ ਹੋਇਆ ਹੈ। ਜਿਸਦੇ ਕਾਮ, ਕ੍ਰੋਧ ,ਦੰਭ , ਪਟ ਤੇ ਪਾਖੰਡ ਆਦਿਕ ਵੱਡੇ ਵੱਡੇ ਯੋਧੇ ਜਰਨੈਲ ਸੈਨਾ ਨਾਇਕ ਹਨ। ਉਸ ਮਾਇਆ ਦੇ ਅਨੇਕ ਦਿੱਬ ਮੋਹਕ ਪਦਾਰਥਾਂ ਦੀ ਮ੍ਰਿਗ ਤ੍ਰਿਸ਼ਨਾ ਤੋਂ ਪ੍ਰਭਾਵਿਤ ਇਹ ਜੀਵ ਜੰਤੂ ਕੁਪੰਥ ਗਾਮੀ ਬਣੇ ਹੋਏ ਹਨ। ਵੇਖਣ ਵਿੱਚ ਅੰਮ੍ਰਿਤ ਸਮਾਨ ਅਤੇ ਅੰਦਰੋਂ ਜ਼ਹਿਰੀਲਾ ਪ੍ਰਭਾਂਵ ਉਤਪੰਨ ਕਰਨ ਵਾਲੀ ਇਸ ਨਾਗਿਨ ਦੇ ਡੰਗ ਦੇ ਜ਼ਹਿਰ ਦਾ ਅਸਰ ਐਸਾ ਅਦਭੁਤ ਹੈ ਕਿ ਨਾਰਦ ਆਦਿਕ ਮੁਨੀ, ਸਨਕਾਦਿ ਆਦਿ ਰਿਸ਼ੀ, ਸ਼ਿਵ, ਬ੍ਰਹਮਾ ਆਦਿ ਦੇਵਤੇ ਵੀ ਇਸਦੀ ਪਕੜ ਤੋਂ ਨਹੀਂ ਬਚੇ। ਗੋਸਾਂਈ ਜੀ ਦਾ ਕਥਾਨ ਹੈ ਕਿ ਇਹੋ ਜਿਹਾ ਕੌਣ ਹੈ ਕਿ ਜਿਸਨੂੰ ਮੋਹ ਦੇ ਪ੍ਰਭਾਵ ਨੇ ਅੰਨ੍ਹਾਂ ਨਾ ਕੀਤਾ ਹੋਵੇ ,ਉਹ ਲਿਖਦੇ ਹਨ ਕਿ ਅਜਿਹਾ ਕੌਣ ਹੈ ਜਿਸਨੂੰ ਕਾਮ ਨੇ ਨਾ ਨਚਾਇਆ ਹੋਵੇ ,ਤ੍ਰਿਸ਼ਨਾ ਨੇ ਪਾਗਲ ਨਾ ਕੀਤਾ ਹੋਵੇ ,ਜਿਸਦੇ ਹਿਰਦੇ ਨੂੰ ਕ੍ਰੋਧ ਨੇ ਸਾੜਿਆ ਨਾ ਹੋਵੇ ,ਧਨ ਦੇ ਮਾਨ ਨੇ ਟੇਢਾ ਨਾ ਤੁਰਨ ਲਾਇਆ ਹੋਵੇ ਤੇ ਰਾਜ ਪਦਵੀ ਜਾਂ ਪ੍ਰਭੂਸੱਤਾ ਨੇ ਬੋਲਾ ਨਾ ਕੀਤਾ ਹੋਵੇ। ਅਜਿਹਾ ਕੌਣ ਸੂਰਮਾ ਹੈ ਜਿਹੜਾ ਮ੍ਰਿਗਨੈਣੀਆਂ ਦੇ ਤਿਰਛੇ ਬਾਣਾ ਤੋਂ ਘਾਇਲ ਨਾ ਹੋਇਆ ਹੋਵੇ, ਤਿੰਨਾਂ ਗੁਣਾਂ ਦਾ ਸੰਨੀਪਾਤ(ਟਾਈਫਾਈਡ) ਕਿਸਨੂੰ ਨਹੀਂ ਹੋਇਆ ?ਮਾਨ ,ਮੋਹ ,ਮਦ ਅਤੇ ਮਤਸਰ ਨੇ ਕਿਸਨੂੰ ਨਹੀਂ ਕੁਚਲਿਆ। ਅੱਗੇ ਇਸ ਗੱਲ ਨੂੰ ਹੋਰ ਸਪੱਸ਼ਟ ਕਰਨ ਵਾਸਤੇ ਅਸੀਂ ਦੂਸਰੀ ਵਿਧੀ ਅਪਣਾ ਕੇ ਚੰਦ ਇੱਕ ਉਦਾਹਰਨ ਪੇਸ਼ ਕਰਦੇ ਹਾਂ ਕਿ ਇਹ ਮਾਇਆ ਅਨੇਕਾਂ ਪ੍ਰਕਾਰ ਦੇ ਠੱਗ ਰੂਪ ਧਾਰਨ ਕਰਕੇ ਅਨੇਕ ਪ੍ਰਕਾਰ ਦੀਆਂ ਦੁਸ਼ਟ ਵਾਸਨਾਵਾਂ ਦੇ ਨਸ਼ੇ ਵਿੱਚ ਸਾਰੇ ਸੰਸਾਰ ਨੂੰ ਚੂਰ ਕਰ ਰਹੀ ਹੈ। ਲਾਲਚ ਦਾ ਪਾਗਲਪਣ ਤੇ ਕ੍ਰੋਧ ਦੀ ਅੱਗ ਨਾਲ ਇਹ ਮਨੁੱਖ ਦੀਆਂ ਅਧਿਆਤਮਕ ਪ੍ਰਵਿਰਤੀਆਂ ਦੀ ਪ੍ਰਣਾਲੀ ਨੂੰ ਸਾੜ ਰਹੀ ਹੈ। ਧਨੀਆਂ ਨੂੰ ਧਨ ਦੇ ਹੰਕਾਰ ਨਾਲ ਤੇ ਉੱਚ ਅਧਿਕਾਰੀਆਂ ਨੂੰ ਅਧਿਕਾਰ ਦੇ ਥੱਪੜਾਂ ਨਾਲ ਅੱਗੇ ਲਾਈ ਫਿਰਦੀ ਹੈ। ਚਾਰ ਅੱਖਾਂ ਦੇ ਮਿਲਣ ਤੋਂ ਜਿਹੜਾ ਨਾ ਸਹਿਣ ਯੋਗ ਦੁੱਖ ਹੁੰਦਾ ਹੈ। ਉਸਨੂੰ ਉਹੀ ਜਾਣਦਾ ਹੈ ਜਿਹੜਾ ਇਸ ਜੋਬਨ ਦੇ ਬੁਖਾਰ ਤੇ ਹੁਸਨ ਦੇ ਬਜ਼ਾਰ 'ਚੋਂ ਲੰਘਿਆ ਹੋਵੇ। ਮਿੱਥਿਆ ਮਾਨ ਦਾ ਮਹਾਂਦੈਂਤ ਵੱਡਿਆਂ ਵੱਡਿਆਂ ਦਾ ਮੂੰਹ ਕਾਲਾ ਕਰਦਾ ਹੈ। ਅਨੇਕ ਪ੍ਰਕਾਰ ਦੀਆਂ ਚਿੰਤਾਂ ਵਡੱਪਣ ਦੀ ਇੱਛਾ ਧਨ ਦੀ ਵਿਰਧੀ ਦਾ ਮੋਹ ,ਭੋਗ ਵਿਲਾਸ ਦੀ ਅਥਾਹ ਨਦੀ ਤੇ ਇੱਛਾਵਾਂ ਦੇ ਮਗਰਮੱਛ ਸਭ ਨੂੰ ਚੱਬਦੇ ਫਿਰਦੇ ਹਨ। ਹੋਰ ਤਾਂ ਹੋਰ ਆਪਣੇ ਆਪ ਨੂੰ ਧਰਮ ਗੁਰੂ ਸਮਝਣ ਵਾਲੇ

ਵੱਡੇ ਵੱਡੇ ਮਠਾਂ ਤੇ ਆਸ਼ਰਮਾਂ ਦੇ ਸੰਸਥਾਪਕ ,ਚਾਲਕ ਤੇ ਸੰਚਾਲਕ ਧਰਮ ਗਰੂ ਤੇ ਜਗਤ ਗੁਰੂ ਆਖੇ ਜਾਣ ਵਾਲੇ ਸ੍ਰੀ ਮਹੰਤ ਜਾਂ ਪੀਠ ਅਧੀਸ਼ਵਰ ਵੀ ਇਸਤੋਂ ਨਹੀਂ ਬਚੇ। ਆਪਣੇ ਨਾਮ ਦੇ ਨਾਲ ਉਹਨਾਂ ਨੇ ਲੋਕ ਵਿਖਾਵੇ ਵਾਸਤੇ ਭਾਵੇਂ ਪੂਰਨ ਮਹਾਂਪੁਰਖ ,ਬਾਬ ਜੀ ,ਸਵਾਮੀ, ਅਚਾਰਯ, ਬਾਲਯੋਗੀ ,ਯੋਗੀਰਾਜ, ਭਗਵਾਨ , ਮਹਾਨ ,ਪਰਮ ਪੂਜਯ, ਅਨੰਤ ਸ੍ਰੀ ਵਿਭੂਸ਼ਿਤ, ੧੦੦੮, ਬਾਪੂ, ਮਾਲਕ, ਪਿਤਾ , ਦਾਦਾ ,ਗੁਰੂ, ਸਤਿਗੁਰੂ ,ਸਾਂਈ ਆਦਿ ਕਿੰਨੇ ਵੀ ਵਿਸ਼ੇਸ਼ਣ ਜੋੜੇ ਹੋਏ ਹਨ ਪਰ ਮਾਇਆ ਵਾਦ ਦੀ ਇਸ ਹਨੇਰੀ ਤੋਂ ਕੋਈ ਨਹੀਂ ਬਚਿਆ। ਅੱਜਕੱਲ੍ਹ ਟੈਲੀਵਿਜ਼ਨਾਂ ਉੱਪਰ ਆਮ ਹੀ ਵੇਖਿਆ ਜਾਂਦਾ ਹੈ ਕਿ ਉਸ ਪ੍ਰਕਾਰ ਦੇ ਠਾਠ ਬਾਠ ਪੁਰਾਤਨ ਸਮਿਆਂ ਵਿੱਚ ਰਾਜਿਆਂ ਮਹਾਂਰਾਜਿਆਂ ਦੇ ਹੁੰਦੇ ਸਨ ਜਿਹੋ ਜਿਹੇ ਸਿੰਘਾਸਨ ਅੱਜਕਲ੍ਹ ਇਹਨਾਂ ਬਾਬਿਆਂ ਦੇ ਲੱਗਦੇ ਹਨ। ਓਹੀ ਰਾਗੀ, ਓਹੀ ਨੱਚਣ ਵਾਲੀਆਂ ਨ੍ਰਤਕੀਆਂ ਤੇ ਆਗਿਆਕਾਰ ਚਾਟੂਕਾਰ ਤੇ ਮਿੱਥਿਆ ਪ੍ਰਸ਼ੰਸਕ ਚਾਟੜੇ ਜਿੰਨ੍ਹਾਂ ਨੂੰ ਕਿਸੇ ਵੇਲੇ ਭਾਟ, ਬੰਦੀਗਣ ਜਾਂ ਮਾਘਦਜਨ ਤੇ ਨੱਚਣ ਵਾਲੀਆਂ ਨੂੰ ਦੇਵਦਾਸੀਆਂ ਆਖਿਆ ਜਾਂਦਾ ਸੀ। ਅੱਜਕੱਲ੍ਹ ਉਹ ਸ਼ਿਸ਼, ਸਾਧੂ ,ਸਾਧਕ ਜਾਂ ਸਾਧਵੀਆਂ ਆਦਿ ਨਾਮਾਂ ਦੇ ਨਵੇਂ ਨਵੇਂ ਲਿਬਾਸ ਪਹਿਨਕੇ ਲੁਕਾਈ ਨੂੰ ਠੱਗ ਰਹੇ ਹਨ। ਇਹਨਾਂ ਧਰਮ ਸੁਧਾਰਕਾਂ, ਬ੍ਰਹਮਪ੍ਰਚਾਰਕਾਂ ,ਤਪ ਤਿਆਗ ਦੀਆਂ ਮੂਰਤਾਂ ਦੇ ਜਦੋਂ ਭੋਰੇ ਜਾਂ ਧਿਆਨ ਦੇ ਕੇਂਦਰ ਵੇਖੀਦੇ ਹਨ ਤਾਂ ਸ਼ਾਇਦ ਉਹ ਸੁੱਖ ਸੁਵਿਧਾ, ਰਜੋਗੁਣੀ ਸਮੱਗਰੀ ਤਾਂ ਸਮਰਾਟਾਂ ਨੂੰ ਵੀ ਨਾ ਪ੍ਰਾਪਤ ਹੋਵੇ ਜਿਹੜੀ ਇਹਨਾਂ ਸ੍ਰੀਮਾਨਾਂ ਦੇ ਆਸ਼ਰਮਾਂ ਵਿੱਚ ਵੇਖੀ ਜਾਂਦੀ ਹੈ। ਪਹਾੜਾਂ ਦੀਆਂ ਗੁਫਾਂਵਾਂ, ਘਣੇ ਜੰਗਲ ਅਤੇ ਦਰਿਆਵਾਂ ਦੇ ਕਿਨਾਰੇ ਕੰਦ ਮੂਲ ਫਲ ਖਾਕੇ ਸੰਸਾਰ ਨੂੰ ਵੱਡੇ ਵੱਡੇ ਦਰਸ਼ਨਾਂ ਅਤੇ ਔਸ਼ਧੀਆਂ ਦੇ ਆਵਿਸ਼ਕਾਰ ਕਰਕੇ ਦੇਣ ਵਾਲੇ ,ਸ਼ਰੁਤੀਆਂ ਤੇ ਸਿਮ੍ਰਤੀਆਂ ਦੇ ਲੇਖਕ ਭਾਰਤ ਦੇ ਤਪੋਧਨ ਮਹਾਂਰਿਸ਼ੀ ਲੋਕਾਂ ਦੇ ਵੰਸ਼ਧਰ ਜਾਂ ਪੈਰੋਕਾਰ ਇਹ ਬਾਬੇ ਇਹਨਾਂ ਆਪਣੀਆਂ ਆਟੋਮੈਟਿਕ ਮਸ਼ੀਨ ਗੰਨਾਂ ਨਾਲ ਤੇ ਤੀਹ ਤੀਹ ਲੱਖ ਜਾਂ ੪੦ -੪੦ ਲੱਖ ਦੀਆਂ ਗੱਡੀਆਂ ਵਿੱਚ ਬੈਠਕੇ ਸੰਸਾਰ ਦਾ ਕਿਵੇਂ ਕਲਿਆਣ ਕਰਨਾ ਚਾਹੁੰਦੇ ਹਨ ਇਹ ਘੱਟੋ ਘੱਟ ਮੇਰੀ ਸਮਝ ਵਿੱਚ ਤਾਂ ਨਹੀਂ ਆਉਂਦਾ। ਉਸ ਵੇਲੇ ਤਾਂ ਹੈਰਾਨਗੀ ਦੀ ਹੋਰ ਵੀ ਹੱਦ ਹੋ ਜਾਂਦੀ ਹੈ ਜਦੋਂ ਇਹ ਸਰਵ ਸ਼ਕਤੀ ਸੰਪੰਨ ਯੋਗੀਰਾਜ ਭਗਵਾਨ ਸ੍ਰੀ ਕ੍ਰਿਸ਼ਨ ਤੇ ਸਰਬੰਸ ਦਾਨੀ ਦਸ਼ਮੇਸ਼ ਪਿਤਾ ਵਰਗੀਆਂ ਵਿਭੂਤੀਆਂ ਦਾ ਉਦਾਹਰਣ ਆਪਣੇ ਨਾਲ ਮਿਲਾਕੇ ਦਿੰਦੇ ਹਨ। ਜਾਂ ਉਹਨਾਂ ਨਾਲ ਆਪਣੇ ਆਪ ਨੂੰ ਤੋਲਦੇ ਹਨ ਤਾਂ ਇਹਨਾਂ ਨੂੰ ਜਗਤ ਜਾਲ ਦੇ ਪਿੰਜਰਿਆਂ ਵਿੱਚ ਫਸੇ ਹੋਏ ਗੁਲਾਮ ਪੰਛੀ ਜਾਂ ਅਨਾਜ ਦੀ ਮੁੱਠੀ ਪਿੱਛੇ ਘਰ ਘਰ ਨੱਚਣ ਵਾਲੇ ਬਾਂਦਰਾਂ ਤੋਂ ਬਿਨਾਂ ਹੋਰ ਕੁਝ ਨਹੀਂ ਕਹਿ ਸਕਦੇ। ਪਵਿੱਤਰ ਗੁਰਬਾਣੀ ਦਾ ਕਥਨ ਹੈ :

(ਗਉੜੀ ਕਬੀਰ)

"ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥ ੨॥

ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਇਆ ਇਹੁ ਬਿਉਹਾਰੁ॥ ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥ (ਪੰਨਾ ੩੩੬)

ਤੇ ਸਾਰਕੁਤਾਵਲੀਕਾਰ ਨੇ ਇਸ ਗੱਲ ਨੂੰ ਇਉਂ ਲਿਖਿਆ ਹੈ ਕਿ :

ਗ੍ਰੰਥ ਅਪਾਰ ਵਿਚਾਰ ਵਿਚਾਰ ਗਵਾਰ ਮਹਾ ਮਦ ਕੇ ਸੁਖ ਝੂਲਾ।
ਪੰਡਤ ਹਵੈ ਵਿਚਰੈ ਭਵ ਮੈ ਨਿਜ ਪ੍ਰੋਜਨ ਡਾਰ ਦਯੋ ਅਨੁਕੂਲਾ॥
ਔਰਨ ਕੋ ਉਪਦੇਸ ਬਤਾਵਤ ਆਪ ਬੰਧਯੋ ਜੈਸੇ ਗੱਡ ਕੋ ਜੂਲਾ।
ਸੁੰਦਰ ਊਪਰ ਤੇ ਬਹੁ ਦੀਸਤ ਭੀਤਰ ਯੋਂ ਜੈਸੇ ਕਿੰਸੁਕ ਫੂਲਾ॥

ਪਰ ਅਸੀਂ ਤਾਂ ਇਸਨੂੰ ਵਿਸ਼ਵ ਮੋਹਨੀ ,ਜਗਤ ਸੋਹਣੀ ਗੋਸਾਂਈ ਤੁਲਸੀਦਾਸ ਦੀ ਆਖੀ ਉਸ ਅਵਿੱਦਿਆ ਦਾ ਹੀ ਚਮਤਕਾਰ ਮੰਨਦੇ ਹਾਂ ਜਿਸਨੂੰ ਗੁਰਬਾਣੀ ਨੇ ਨਾਗਿਨ ਕਿਹਾ ਹੈ।

ਇਸ ਸਰਪਣ ਦਾ ਡੰਗਿਆ ਪਹਿਲਾ ਰੋਗੀ ਮੈਨੂੰ ਸ਼੍ਰੀ ਗੰਗਾਨਗਰ ਵਿਖੇ ਇੱਕ ਨਾਥਾਂ ਦੇ ਡੇਰੇ ਵਿੱਚ ਤਕਰੀਬਨ ੧੯੬੬-੬੭ ਵਿੱਚ ਮਿਲਿਆ। ਜਦੋਂ ਦਾਸ ਅਜੇ ਬਚਪਨ ਨੂੰ ਤਿਆਗ ਹੀ ਰਿਹਾ ਸੀ। ਉਹ ਰੇਸ਼ਮੀ ਵਸਤਰਾਂ ਵਿੱਚ ਲਪੇਟਿਆ ਇੱਕ ਭਰ ਜਵਾਨ ਨਾਥ ਸੰਪਰਦਾਇ ਦਾ ਰੁੰਡਿਤ ਮੁੰਡਿਤ ਸਾਧੂ ਸੀ। ਗੋਰਾ ਰੰਗ ,ਤਿੱਖੇ ਨੈਣ ਨਕਸ਼ ,ਗਠਿਆ ਜਿਸਮ, ਕੰਨਾਂ 'ਚ ਸਫਟਿਕ ਦੀਆਂ ਦਰਸ਼ਨੀ ਮੁੰਦਰਾਂ, ਗਲ ਵਿੱਚ ਹੀਰਿਆਂ ਦਾ ਹਾਰ ,ਨਗਾਂ ਨਾਲ ਜੜੀਆਂ ਹੱਥਾਂ 'ਚ ਵੱਡੀਆਂ ਵੱਡੀਆਂ ਸੁੰਦਰ ਮੁੰਦਰੀਆਂ ,ਦੀਰਘ ਅਤੇ ਵਿਸ਼ਾਲ ਨੇਤਰ, ਜਿਹੜੇ ਪੰਜਰਤਨੀ ਮਦਿਰਾ ਦੇ ਸਰੂਰ ਨਾਲ ਹੋਰ ਵੀ ਨਸ਼ੀਲੇ ਬਣੇ ਹੋਏ ਸੀ ।ਮੇਰੀ ਸੱਸੀ ਦਾੜ੍ਹੀ ਤੇ ਗੋਲ ਪੱਗ ਵੱਖਕੇ ਅਵਾਜ਼ ਮਾਰੀ ਕਿ ਆ ਜਾਓ ਪੰਜਾਬੀ ਬਾਬਾ ਜੀ ਆ ਜਾਓ! ਕੋਈ ਸੁਣਾਓ ਅਲੱਖ ਲੋਕ ਦੀ ਵਾਰਤਾ। ਮੈਂ ਉਹਨਾਂ ਨੂੰ ਆਦੇਸ਼ ਨਾਥ ਜੀ ਕਹਕੇ ਜਦੋਂ ਨੇੜੇ ਹੋਇਆ ਤਾਂ ਮੈਨੂੰ ਸੁਰਾ_ਸੰਦਰੀ ਦੀ ਸੁਗੰਧ ਮਾਰ ਗਈ ਤੇ ਉਹਨਾਂ ਤੋਂ ਮੈ ਖਿਮਾ ਮੰਗੀ ਕਿ ਬਾਬਾ ਜੀ ਕਿਸੇ ਵੇਲੇ ਫੇਰ ਸਹੀ ਤਾਂ ਉਹਨਾਂ ਨੇ ਪਹਿਲਾਂ ਜ਼ਫਰਨਾਮੇ ਦਾ ਇੱਕ ਛੰਦ ਪੜ੍ਹਿਆ :

ਬਿਦਿਹ ਸਾਕੀਆ ਸੁਰਖ਼ ਰੰਗਿ ਫਰੰਗ। ਖ਼ੁਸ਼ ਆਮਦ ਮਰਾ ਵਕਤਿ ਜ਼ਦ ਤੇਗ ਜੰਗ॥ (ਜ਼ਫਰਨਾਮਾ ਸਾਹਿਬ)

ਭਾਵ ਐ ਸਾਕੀ ਮੈਨੂੰ ਹਰੇ ਰੰਗ ਦੀ ਸ਼ਰਾਬ ਦਾ ਇੱਕ ਪਿਆਲਾ ਦੇ, ਜਿਸਦੀ ਮੈਨੂੰ ਯੁੱਧ ਜਾਂ ਜੰਗ ਵਿੱਚ ਜ਼ਰੂਰਤ ਹੈ ਜਾਂ ਜਿਹੜਾ ਧਰਮ ਯੁੱਧ ਵੇਲੇ ਮੇਰੇ ਕੰਮ ਆਵੇ। ਇਸਤੋਂ ਬਿਨਾਂ ਉਹਨਾਂ ਨੇ ਅਗਲੀ ਵਾਰਤਾ ਸ਼ੁਰੂ ਕਰਦਿਆਂ ਮੈਨੂੰ ਆਖਿਆ ਕਿ ਤੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਨੂੰ ਵੀ ਨਹੀਂ ਮੰਨਦਾ? ਕਿਉਂਕਿ ਉਹਨਾਂ ਨੇ ਤਾਂ ਆਖਿਆ ਹੈ ਕਿ ਸ਼ਰਾਬ ਤਾਂ ਰਾਜੇ ਮਹਾਰਾਜੇ ਪੀਂਦੇ ਹਨ ਅਤੇ ਅਨੇਕ ਰਮਨੀਆਂ ਨਾਲ ਰਮਨ ਕਰਦੇ ਹਨ। ਸੂਰਮੇ ਇਸਨੂੰ ਛਕ ਕੇ ਜੰਗ ਲੜਦੇ ਹਨ ਤੇ ਦੁਸ਼ਟਾਂ ਨੂੰ ਮਾਰਦੇ ਹਨ। ਜੋਗੀ ਲੋਕ ਇਸਨੂੰ ਪੀਕੇ ਧਿਆਨ ਲਗਾਉਂਦੇ ਹਨ। ਕਦੇ ਸ਼੍ਰੀ ਦਸਮ ਗ੍ਰੰਥ ਪੜ੍ਹਕੇ ਵੇਖੀਂ ਉਸਦੇ ੨੪੪ ਵੇਂ ਚਰਿੱਤਰ ਵਿੱਚ ਇਹ ਕੁਝ ਆਉਂਦਾ ਹੈ। ਓਥੇ ਤਾਂ ਭੰਗ ਅਤੇ ਅਫੀਮ ਦੀ ਵੀ ਪ੍ਰਸੰਸਾ ਕੀਤੀ ਹੈ। ਅਜੇ ਪਤਾ ਨਹੀਂ ਹੋਰ ਕਿਤਨਾ ਕੁ ਉਪਦੇਸ਼ ਉਹ ਨਾਥ ਬਾਬੇ ਕਰਦੇ ਕਿ ਮੇਰੇ

ਨਾਲ ਆਏ ਕਵੀਸ਼ਰ ਜੱਥੇ ਨੇ ਮੈਨੂੰ ਅਵਾਜ਼ ਮਾਰ ਲਈ ,ਅਸਲ ਵਿੱਚ ਉਹ ਜੱਥਾ ਮੇਰੇ ਨਾਲ ਨਹੀਂ ਸੀ ਮੈਂ ਜੱਥੈ ਨਾਲ ਉਸ ਏਰੀਏ ਦੇ ਪਿੰਡ ਚੱਕ ਨੰਬਰ ੪੦ਐਫ ਤੋਂ ਇੱਕ ਗੁਰਦੁਆਰੇ ਵਿੱਚੋਂ ਆਇਆ ਸੀ। ਓਥੇ ਇੱਕ ਬੜੇ ਅੱਛੇ ਨਿਰਮਲੇ ਮਹਾਤਮਾ ਰਹਿੰਦੇ ਸਨ। ਜਦੋਂ ਮੈਂ ਵਾਪਸੀ ਉੱਪਰ ਉਹਨਾਂ ਨੂੰ ਗੰਗਾਨਗਰ ਵਾਲੀ ਹੱਡ ਬੀਤੀ ਸੁਣਾਈ ਅਤੇ ਨਾਲ ਹੀ ਦਸਮ ਬਾਣੀ ਪੜ੍ਹਨ ਦੀ ਇੱਛਾ ਵੀ ਜ਼ਾਹਰ ਕੀਤੀ ਤਾਂ ਉਹਨਾਂ ਨੇ ਕਰਨਪੁਰ ਥੇਹੜੀ ਦੇ ਇਲਾਕੇ ਦੇ ਪਿੰਡ ਕਰੇਸ਼ੀਆਂ ਦੀ ਦੱਸ ਪਾਈ ਜਿੱਥੇ ਇੱਕ ਗੁਰਦਿਆਲ ਸਿੰਘ ਨਾਮ ਵਾਲੇ ਨਾਮਧਾਰੀ ਸਿੰਘ ਰਹਿੰਦੇ ਸਨ। ਉਹ ਸ਼੍ਰੀ ਦਸਮ ਗ੍ਰੰਥ ਸਾਹਿਬ ਦੇ ਚੰਗੇ ਪਾਠੀ ਅਤੇ ਅਰਥ ਬੋਧ ਦੇ ਵੀ ਚੰਗੇ ਸਿਆਣੇ ਸੀ। ਜਦ ਉਹਨਾਂ ਪਾਸ ਮੈਂ ਪੁੱਜਿਆ ਤਾਂ ਮੇਲ ਮਿਲਾਪ ਤੋਂ ਪਤਾ ਚੱਲਿਆ ਕਿ ਉਹਨਾਂ ਦਾ ਪਿੱਛਾ ਪੰਜਾਬ ਦੇ ਜ਼ਿਲ੍ਹੇ ਫਿਰੋਜ਼ਪੁਰ ਦਾ ਹੈ ਅਤੇ ਉਹਨਾਂ ਦਾ ਜਨਮ ਨਗਰ ਹਰੀਕੇ ਕਲਾਂ ਹੈ ਤਾਂ ਮੈਨੂੰ ਹੋਰ ਵੀ ਖੁਸ਼ੀ ਹੋਈ ਕਿਉਂਕਿ ਦਾਸ ਦੀ ਜਨਮਭੂਮੀ ਵੀ ਓਹੀ ਨਗਰ ਹੈ। ਜਦੋਂ ਮੈਂ ਉਹਨਾਂ ਨੂੰ ਆਪਣੇ ਬਾਰੇ ਦੱਸਿਆ ਤਾਂ ਸਿਉਨੇ ਵਿੱਚ ਸੁਗੰਧੀ ਵਾਲੀ ਗੱਲ ਕਰਦਿਆਂ ਉਹਨਾਂ ਨੇ ਦੱਸਿਆ ਕਿ ਉਹ ਮੇਰੇ ਪਿਤਾ ਦੇ ਪੱਗਵੱਟ ਮਿੱਤਰ ਹਨ। ਬੱਸ ਫਿਰ ਕੀ ਸੀ ਉਹਨਾਂ ਨੇ ਬਹੁਤ ਹੀ ਪਿਆਰ ਨਾਲ ਮੈਨੂੰ ਸ਼੍ਰੀ ਦਸਮ ਗ੍ਰੰਥ ਸਾਹਿਬ ਦੀ ਸੰਥਿਆ ਕਰਵਾਈ। ਜਿਥੋਂ ਮੈਨੂੰ ਪਤਾ ਲੱਗਿਆ ਕਿ ਉਹ ੨੪੪ ਵਾਂ ਚਰਿੱਤਰ ਇੱਕ ਸੇਠ ਅਤੇ ਉਸਦੀ ਪਤਨੀ ਦਾ ਸੰਵਾਦ ਹੈ।ਜਿਸ ਵਿੱਚ ਸ਼ਾਹ ਜੀ ਰੱਜ ਕੇ ਸੂਮ ਪ੍ਰਕ੍ਰਿਤੀ ਦੇ ਵਿਅਕਤੀ ਹਨ ਅਤੇ ਉਹਨਾਂ ਦੀ ਪਤਨੀ ਮਦਨ ਮੰਜਰੀ ਰੱਜ ਕੇ ਵਿਗੜੀ ਹੋਈ ਇੱਕ ਫੈਸ਼ਨੇਬਲ, ਐਸ਼ਪ੍ਰਸ਼ਤ ਚੰਚਲਾ ਨਾਰ ਹੈ ਜੋ ਨਸ਼ਿਆਂ ਦੀ ਤਰੀਫ ਕਰਦੀ ਹੈ। ਪਰ ਉਸਦੇ ਜਵਾਬ ਵਿੱਚ ਅੱਗੇ ਜਿਹੜੀ ਗੱਲ ਸ਼ਾਹੂਕਾਰ ਨੇ ਆਖੀ ਹੈ ਉਹ ਤਾਂ ਮੈਨੂੰ ਨਾਥ ਜੀ ਨੇ ਦੱਸੀ ਹੀ ਨਹੀਂ ਸੀ ਕਿ ਜਿਹੜੇ ਪੁਰਸ਼ ਸ਼ਰਾਬ ਪੀਂਦੇ ਹਨ ਉਹਨਾਂ ਨੂੰ ਚੰਗੇ ਮਾੜੇ ਦਾ ,ਊਚ ਨੀਚ ਦਾ, ਮਾਂ ਭੈਣ ਦਾ ,ਪਾਪ ਪੁੰਨ ਦਾ, ਕੋਈ ਗਿਆਨ ਹੀ ਨਹੀਂ ਰਹਿੰਦਾ। ਉਹਨਾਂ ਦੀ ਬੁੱਧੀ ਭਰਿਸ਼ਟ ਹੋ ਜਾਂਦੀ ਹੈ ਤੇ ਉਹ ਕਰਨ ਅਕਰਨ ਦੇ ਵਿਧੀ ਵਿਧਾਨ ਨੂੰ ਭੁੱਲ ਕੇ ਆਪ ਵੀ ਪਾਪਾਂ ਵਿੱਚ ਪ੍ਰਵਿਰਤ ਹੁੰਦੇ ਹਨ ਅਤੇ ਹੋਰਾਂ ਨੂੰ ਵੀ ਕਰਦੇ ਹਨ ਤੇ ਅੱਗੇ ਸ਼ਾਹ ਕਹਿੰਦਾ ਹੈ ਕਿ ਭੰਗ ਪੀਣ ਵਾਲਾ ਮਨੁੱਖ ਤਾਂ ਖੜ੍ਹਾ ਹੀ ਨਹੀਂ ਹੋ ਸਕਦਾ ਉਸਦੇ ਘਰ ਦਾ ਤਾਂ ਉਜਾੜਾ ਹੀ ਹੋ ਜਾਂਦਾ ਹੈ ਜੋ ਇਹਨਾਂ ਨਸ਼ਿਆਂ ਦਾ ਸੇਵਨ ਕਰਦਾ ਹੈ। ਅਫੀਮ ਖਾਣ ਵਾਲੇ ਦੀ ਦਸ਼ਾ ਤਾਂ ਉਸ ਵੇਲੇ ਵੇਖਣ ਵਾਲੀ ਹੁੰਦੀ ਹੈ ਜਦੋਂ ਉਸਦਾ ਨਸ਼ਾ ਟੁੱਟਿਆ ਹੁੰਦਾ ਹੈ। ਉੱਪਰ ਲਿਖੇ ਨਾਥ ਜੀ ਦੇ ਉਪਦੇਸ਼ ਨੇ ਅੱਗੇ ਚੱਲ ਕੇ ਮੈਨੂੰ ਬਹੁਤ ਵਾਰ ਇਸ ਤਿਕੜਮ ਬਾਜ਼ੀ ਤੋਂ ਬਚਾਇਆ ਕਿ ਇਹ ਪਾਖੰਡੀ ਲੋਕ ਆਪਣੇ ਕੁਕਰਮਾਂ ਨੂੰ ਛੁਪਾਉਣ ਵਾਸਤੇ ਕਿਵੇਂ ਸਦ ਗ੍ਰੰਥਾਂ ਦੇ ਕਥਨ ਦਾ ਸਹਾਰਾ ਲੈ ਲੈਂਦੇ ਹਨ। ਇਹਨਾਂ ਐਸ਼ ਪ੍ਰਸਤ ਬਾਬਿਆਂ ਦੇ ਰੰਗ ਢੰਗ ਤੇ ਠਾਠ ਬਾਠ ਵੇਖਕੇ ਹੀ ਬੀਤੀ ਸਦੀ ਦੇ ਉੱਘੇ ਸਿਆਸਤਦਾਨ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਜੀ ਨੇ ਆਖਿਆ ਸੀ ਕਿ ਜੇ ਭਾਰਤ ਦੇ ਸਾਧੂ ਸੰਤਾਂ ਦਾ ਇਹ ਜੀਵਨ ਰੁਖ ਏਸੇ ਤਰ੍ਹਾਂ ਚੱਲਦਾ ਰਿਹਾ ਤਾਂ ਦੇਸ਼ ਦੇ ਭਵਿੱਖ ਦਾ ਚੰਗਾ ਸੁਪਨਾ ਨਹੀਂ ਲਿਆ ਜਾ ਸਕਦਾ। ਘਟਨਾ ਇਉਂ ਘਟੀ ਦੱਸਦੇ ਹਨ ਕਿ

ਕਿਸੇ ਵੇਲੇ ਨੰਦਾ ਜੀ ਦਾ ਪ੍ਰੋਗਰਾਮ ਹਰਿਦਵਾਰ ਦੇ ਇੱਕ ਆਸ਼ਰਮ ਕੁਟੀਆ ਕਮਲਦਾਸ ਵਿੱਚ ਹੋਇਆ ਸੀ ਤੇ ਉਸਤੋਂ ਅੱਗੇ ਉਹ ਕੁਟੀਆ ਚੇਤਨ ਦੇਵ ਵਿੱਚ ਪਧਾਰੇ। ਇਹ ਦੋਵੇਂ ਕੁਟੀਆ ਤਕਰੀਬਨ ੫-੫ ਏਕੜ ਵਿੱਚ ਬਣੀਆਂ ਹੋਈਆਂ ਹਨ। ਕਮਰਿਆਂ ਤੇ ਚੁਬਾਰਿਆਂ ਦੀ ਗਿਣਤੀ ਕਰਨ ਵਾਸਤੇ ਇੱਕ ਸਾਰਾ ਦਿਨ ਚਾਹੀਦਾ ਹੈ। ਪਿੱਛੋਂ ਉਹਨਾਂ ਨੂੰ ਮੁਨੀ ਮੰਡਲ ਤੇ ਅਵਧੂਤ ਮੰਡਲ ਦੇ ਦਰਸ਼ਨ ਕਰਵਾ ਕੇ ਜਦੋਂ ਪ੍ਰਬੰਧਕ ਸੰਨਿਆਸ ਰੋਡ ਉੱਪਰ ਲੈ ਕੇ ਗਏ ਤਾਂ ਨੰਦਾ ਜੀ ਨੇ ਆਖਿਆ ਕਿ ਜੇ ਉਹ ਵਿਰਕਤਾਂ ਦੀਆਂ ਕੁਟੀਆਂ ਤੇ ਉਸਤੋਂ ਅੱਗੇ ਮੁਨੀਆਂ ਜਾਂ ਅਵਧੂਤਾਂ ਦੇ ਮੰਡਲ ਹਨ ਤੇ ਆਹ ਸੰਨਿਆਸੀਆਂ ਦਾ ਰੋਡ ਹੈ ਤਾਂ ਦੁਨੀਆਂਦਾਰ ਤੇ ਗ੍ਰਿਹਸਥੀ ਕਿੱਥੇ ਵੱਸਦੇ ਹਨ। ਕਿਤੇ ਖੇਡ ਉਲਟ ਤਾਂ ਨਹੀਂ ਵਰਤ ਰਹੀ ਕਿ ਕਲਿਯੁਗ ਦੇ ਗ੍ਰਿਹਸਥੀ ਝੌਂਪੜੀਆਂ ਵਿੱਚ ਤੇ ਸੰਨਿਆਸੀ ਮਹਿਲਾਂ ਵਿੱਚ ਵੱਸਦੇ ਹਨ। ਪਾਠਕਾਂ ਦੀ ਜਾਣਕਾਰੀ ਵਾਸਤੇ ਅਰਜ਼ ਕਰਦਿਆਂ ਕਿ ਨੰਦਾ ਜੀ ਭਾਰਤ ਦੇ ਉਹ ਤਿਆਗ ਮੂਰਤੀ ,ਸੰਜਮੀ ਸਿਆਸਤਦਾਨ ਹੋਏ ਹਨ ,ਜਿੰਨ੍ਹਾਂ ਨੇ ਰਾਜਧਾਨੀ ਦਿੱਲੀ ਵਿਖੇ ਰਹਿੰਦਿਆਂ ਆਪਣੇ ਆਖਰੀ ਸਮੇਂ ਵਿੱਚ ਇੱਕੋ ਇੱਕ ਨੌਕਰ ਨੂੰ ਇਹ ਕਹਿ ਕੇ ਛੁੱਟੀ ਦੇ ਦਿੱਤੀ ਸੀ ਕਿ ਸ੍ਰੀਮਾਨ ਜੀ ਮੈਂ ਤੁਹਾਨੂੰ ਤੁਹਾਡੀ ਬਣਦੀ ਤਨਖਾਹ ਸਮੇਂ ਸਿਰ ਨਹੀਂ ਦੇ ਸਕਦਾ ਕਿਉਂਕਿ ਬਤੌਰ ਪ੍ਰਧਾਨ ਮੰਤਰੀ (ਰਿਟਾਇਰਡ) ਜਿਹੜੀ ਸਰਕਾਰ ਮੈਨੂੰ ਪੈਨਸ਼ਨ ਦਿੰਦੀ ਹੈ ਉਸ ਨਾਲ ਮੇਰਾ ਆਪਣਾ ਗੁਜ਼ਾਰਾ ਹੀ ਬੜੀ ਮੁਸ਼ਕਿਲ ਨਾਲ ਹੁੰਦਾ ਹੈ। ਸੋ ਭਾਰਤ ਦੇ ਸਾਧੂਆਂ ਉੱਪਰ ਜੋ ਉਹਨਾਂ ਨੇ ਤਿੱਖੀ ਟਿੱਪਣੀ ਕੀਤੀ ਉਹ ਠੀਕ ਹੀ ਕੀਤੀ ਸੀ ਕਿਉਂਕਿ ਉਹ ਇਹ ਗੱਲ ਆਖਣ ਦੇ ਯੋਗ ਸਨ। ਏਸੇ ਤਰ੍ਹਾਂ ਦੇ ਇੱਕ ਹਰਿਦਵਾਰ ਦੇ ਮਹਾਂਮੰਡਲੇਸ਼ਵਰ ਨਾਲ ਦਾਸ ਦੀ ਵਾਰਤਾਲਾਪ ਹੋਈ ਸੀ। ਜਦੋਂ ਉਹਨਾਂ ਦੇ ਰਾਜਸੀ ਠਾਠ ਬਾਠ, ਵਿਸ਼ਵਮੋਹਨੀਆਂ ਦੇ ਜਮਘਟੇ ਨੂੰ ਵੇਖਕੇ ਮੈਂ ਉਹਨਾਂ ਦੇ ਪ੍ਰਤੀ ਆਪਣੀ ਉਦਾਸੀ ,ਅਨਾਦਰ ਤੇ ਸ਼ੰਕਾ ਜ਼ਾਹਿਰ ਕਰਕੇ ਉਹਨਾਂ ਤੋਂ ਵਿਦਾਇਗੀ ਦੀ ਆਗਿਆ ਮੰਗੀ ਤਾਂ ਉਹਨਾਂ ਨੇ ਆਪਣੇ ਅਧਿਕਾਰ ਦਾ ਪ੍ਰਯੋਗ ਕਰਦਿਆਂ ਮੈਨੂੰ ਕਿਹਾ ਕਿ ਬੈਠ ਜਾਓ ਬ੍ਰਹਮਦੇਵ ਜੀ ਬੈਠ ਜਾਓ ! ਕਿਉਂਕਿ ਮੈਂ ਉਮਰ ,ਅਧਿਐਨ ਤੇ ਸੰਪਰਦਾਇਕ ਪਦਵੀ ਦੇ ਪੱਖ ਤੋਂ ਉਹਨਾਂ ਤੋਂ ਛੋਟਾਂ ਸਾਂ। ਇਸ ਲਈ ਉਹ ਮੇਰਾ ਨਾਮ ਹੀ ਲੈਂਦੇ ਸਨ।ਇਸ ਲਈ ਉਹਨਾਂ ਨੇ ਅਧਿਕਾਰ ਪੂਰਵਕ ਮੈਨੂੰ ਬੈਠਣ ਲਈ ਮਜ਼ਬੂਰ ਕੀਤਾ ਤੇ ਮੇਰੇ ਨਾਲ ਜਿਹੜਾ ਸ਼ਾਸਤਰ ਅਰਥ ਜਾਂ ਬਹਿਸ ਕੀਤੀ , ਉਸਦਾ ਵੇਰਵਾ ਮੈਂ ਪ੍ਰਸ਼ਨ ਉੱਤਰ ਸ਼ੈਲੀ ਵਿੱਚ ਪੇਸ਼ ਕਰ ਰਿਹਾ ਹਾਂ। ਪ੍ਰਸ਼ਨ ਪਹਿਲਾ ਉਹਨਾਂ ਨੇ ਹੀ ਕੀਤਾ ਸੀ।

ਪ੍ਰਸ਼ਨ: ਪਾਪ ਦਾ ਪ੍ਰਧਾਨ ਕਾਰਨ ਕੀ ਹੈ ?

ਉੱਤਰ: ਵਿਸ਼ਿਆਂ ਵਿੱਚ ਆਸਕਤੀ ਜਾਂ ਖਿੱਚ ਹੀ ਇਸਦਾ ਕਾਰਨ ਹੈ। ਆਸਕਤੀ ਨਾਲ ਕਾਮਨਾ ਪੈਦਾ ਹੁੰਦੀ ਹੈ, ਕਾਮਨਾ ਦੀ ਪੂਰਤੀ ਤੋਂ ਲੋਭ ਜਨਮ ਲੈਂਦਾ ਹੈ,

ਕਾਮਨਾ ਵਿੱਚ ਵਿਘਨ ਪੈਣ ਉੱਪਰ ਕ੍ਰੋਧ ਜਨਮਦਾ ਹੈ। ਇਸ ਵਾਸਤੇ ਕਾਮ, ਕ੍ਰੋਧ

ਅਤੇ ਲੋਭ ਹੀ ਪਾਪ ਦਾ ਮੁੱਖ ਕਾਰਨ ਬਣਦੇ ਹਨ। ਇਹੋ ਗੱਲ ਭਗਵਾਨ ਸ੍ਰੀ ਕ੍ਰਿਸ਼ਨ ਨੇ ਵੀ ਗੀਤਾ ਦੇ ਸੋਲ੍ਹਵੇ ਅਧਿਆਏ ਦੇ ੨੧ਵੇਂ ਸ਼ਲੋਕ ਵਿੱਚ ਆਖੀ ਹੈ ਕਿ ਕਾਮ, ਕ੍ਰੋਧ ਤੇ ਲੋਭ ਇਹ ਤਿੰਨੇ ਹੀ ਨਰਕ ਦਾ ਦੁਆਰ ਹਨ। ਇਹੋ ਆਤਮਾ ਦਾ ਨਾਸ਼ ਕਰਨ ਵਾਲੇ ਜਾਂ ਗਿਰਾਵਟ ਦੀ ਵਜ੍ਹਾ ਹਨ। ਇਸ ਲਈ ਕਲਿਆਣ ਕਾਮੀ ਸਾਧਕ ਨੂੰ ਇਹਨਾਂ ਤਿੰਨਾਂ ਦਾ ਹੀ ਤਿਆਗ ਕਰਨਾ ਚਾਹੀਦਾ ਹੈ।

ਪ੍ਰਸ਼ਨ :ਕੀ ਵਿਸ਼ਿਆਂ ਦੀ ਖਿੱਚ ਜਾਂ ਕਾਮ ਕ੍ਰੋਧ ਲੋਭ ਦਾ ਤਿਆਗ ਕਰਨਾ ਮਨੁੱਖ ਦੇ ਵੱਸ ਵਿੱਚ ਹੈ ?

ਉੱਤਰ: ਮੈਂ ਤਾਂ ਇਹੋ ਹੀ ਸਮਝਦਾ ਹਾਂ। ਜੇ ਪ੍ਰਾਣੀ ਵਿੱਚ ਇਹਨਾਂ ਨੂੰ ਤਿਆਗਣ ਦੀ ਸ਼ਕਤੀ ਨਾ ਹੁੰਦੀ ਤਾਂ ਭਗਵਾਨ ਸ੍ਰੀ ਕ੍ਰਿਸ਼ਨ ਇਸਦੀ ਆਗਿਆ ਹੀ ਕਿਉਂ ਦਿੰਦੇ ਕਿ ਤਿਆਗੋ। ਇਸਤੋਂ ਬਿਨਾਂ ਬਾਕੀ ਵੇਦ ਸ਼ਾਸਤਰ ਵੀ ਬੁਰੇ ਕਰਮਾਂ ਦਾ ਤਿਆਗ ਤੇ ਚੰਗੇ ਦਾ ਵਿਧਾਨ ਕਰਦੇ ਹਨ। ਫਿਰ ਫਰੀਦ ਜੀ ਦਾ ਸਾਫ ਕਥਨ ਹੈ ਕਿ ਜਿਹੜੇ ਕੰਮਾਂ ਦਾ ਕੋਈ ਲਾਭ ਨਹੀਂ ,ਜਿੰਨ੍ਹਾਂ ਦੇ ਕਰਨ ਵਿੱਚ ਕੋਈ ਗੁਣ ਨਹੀਂ ਉਹਨਾਂ ਨੂੰ ਤਿਆਗਣਾ ਚਾਹੀਦਾ ਹੈ ਤਾਂ ਕਿ ਅਗਲੀ ਦਰਗਾਹ ਵਿੱਚ ਸਾਂਈ ਦੇ ਸਾਹਮਣੇ ਸ਼ਰਮਿੰਦਾ ਨਾ ਹੋਣਾ ਪਵੇ।

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥ ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ (ਪੰਨਾ ੧੩੮੧)

ਅਨੰਦ ਸਾਹਿਬ ਦੀ ਬਾਣੀ ਵਿੱਚ ਵੀ ਤੀਸਰੇ ਪਾਤਸ਼ਾਹ ਸਰੀਰ ਅਤੇ ਦੇਹ ਦੇ ਸਾਰੇ ਅੰਗਾਂ ਨੂੰ ਹੀ ਨੇਕੀ ਦਾ ਉਪਦੇਸ਼ ਕਰਦੇ ਹਨ। ਜਿੱਥੇ ਉਹ ਕਹਿੰਦੇ ਹਨ ਕਿ ਹੇ ਮੇਰੇ ਸਰੀਰ ਤੂੰ ਇਸ ਸੰਸਾਰ ਵਿੱਚ ਆ ਕੇ ਕਿਹੜੇ ਸ਼ੁਭ ਕੰਮ ਕੀਤੇ ਹਨ, ਨੇਤਰਾਂ ਨੂੰ ਸੰਬੋਧਨ ਕਰਦੇ ਹਨ ਕਿ ਤੁਸੀਂ ਹਰੀ ਦਰਸ਼ਨ ਵਾਸਤੇ ਲਗਾਏ ਗਏ ਹੋਂ, ਤੁਹਾਨੂੰ ਸਿਵਾਏ ਪ੍ਰਮਾਤਮਾ ਦੇ ਦਰਸ਼ਨ ਤੋਂ ਹੋਰ ਕੁਝ ਨਹੀ ਵੇਖਣਾ ਚਾਹੀਦਾ, ਕੰਨਾਂ ਨੂੰ ਹਰੀ ਜਸ ਸੁਨਣ ਦਾ ਕਾਰਨ ਦੱਸਿਆ ਹੈ

"ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥ ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥ ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ॥ ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥ ੩੩॥ (ਪੰਨਾ ੯੨੧)

ਫਿਰ ਗੁਰੂ ਨੌਂਵੇ ਪਾਤਸ਼ਾਹ ਤਾਂ ਜੀਵ ਨੂੰ ਅਨਜਾਣ ਪੁਣੇ ਵਿੱਚ ਕੀਤੇ ਹੋਏ ਪਾਪਾਂ ਤੋਂ ਵੀ ਬਚਣ ਦੀ ਹਿਦਾਇਤ ਕਰਦੇ ਹਨ ਤੇ ਨਾਲ ਹੀ ਓਥੇ ਉਹ ਇਹ ਵੀ ਸਪੱਸ਼ਟ ਕਰਦੇ ਹਨ ਕਿ ਐ ਦੇਹਧਾਰੀ ਪ੍ਰਾਣੀ ! ਤੈਨੂੰ ਕਿਹੜੇ ਕਿਹੜੇ ਸ਼ੁਭ ਕਰਮ ਕਰਨੇ ਚਾਹੀਦੇ ਹਨ ਤੇ ਕਿਹੜੇ ਤਿਆਗਣੇ ਲੋੜੀਦੇ ਹਨ ।ਸਾਰਾ ਹੁਕਮ ਪੜ੍ਹਕੇ ਵੇਖੋ :

*ਗਉੜੀ ਮਹਲਾ ॥੯ ॥ ਨਰ ਅਚੇਤ ਪਾਪ ਤੇ ਡਰੁ ਰੇ ॥ ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥ ੧ ॥ ਰਹਾਉ ॥ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥ ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥ ੧ ॥ ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥ ਨਾਨਕ ਕਹਤ ਗਾਇ ਕਰੁਨਾ ਮੈ ਭਵਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥(ਪੰਨਾ ੨੨੦)*

ਫਿਰ ਮਹਾਂਮੁਨੀ ਵਾਸਿਸ਼ਠ ਵੀ ਆਪਣੀ ਵਾਸਿਸ਼ਠ ਸਮ੍ਰਿਤੀ ਵਿੱਚ ਲਿਖਦੇ ਹਨ ਕਿ ਆਚਰਨ ਹੀਣ ਮਨੁੱਖ ਨੂੰ ਵੇਦਾਂ ਦੇ ਮੰਤਰ ਵੀ ਪਵਿੱਤਰ ਨਹੀਂ ਕਰਦੇ ਭਾਵੇਂ ਉਹ ਵੇਦ ਉਸਨੇ ਸਿੱਖਿਆ ,ਕਲਪ, ਜੋਤਿਸ਼ ,ਨਿਰੁੱਕਤ ,ਵਿਆਕਰਣ ਤੇ ਛੰਦ ਸ਼ਾਸਤਰ ਛੀਆਂ ਅੰਗਾਂ ਸਹਿਤ ਕਿਉਂ ਨਾ ਪੜ੍ਹੇ ਹੋਣ ।ਅੰਤ ਕਾਲ ਉਸ ਆਚਰਨਹੀਣ ਵਿਦਵਾਨ ਨੂੰ ਵੇਦਾਂ ਦੇ ਮੰਤਰ ਇਸ ਪ੍ਰਕਾਰ ਤਿਆਗ ਜਾਂਦੇ ਹਨ ਜਿਵੇਂ ਪੰਖ ਆਉਣ ਤੋਂ ਬਾਅਦ ਤੋਤਿਆਂ ਦੇ ਬੱਚੇ ਆਲ੍ਹਣੇ ਨੂੰ ਛੱਡ ਜਾਂਦੇ ਹਨ ।

ਆਚਾਰ ਹੀਣਮ ਨ: ਪੁਨੰਤੀ ਵੇਦਾ: ਯੱਦਯਪੀ -ਅਧੀਤਾ ਸਹ ਖਟਭੀ ਰੰਗੈ: ।

ਪ੍ਰਾਣਾਂਤ ਕਾਲੇ ਏਨਂ ਤਯਜੰਤੀ ਛੰਦਾ: ਨੀਡਮ ਸ਼ੁਕੰਤਾ ਮਿਵ ਜਾਤ ਪਕਸ਼ਾ: ॥(ਵਾਸਿਸ਼ਠ ਸਿਮ੍ਰਤੀ ਅਧਿਆਏ ੬ ਸ਼ਲੋਕ ੩)

ਸੋ ਜੇ ਇਹ ਕੁਝ ਮਨੁੱਖ ਦੇ ਵੱਸ ਵਿੱਚ ਹੈ ਤਾਂ ਹੀ ਸਾਰੇ ਹੁਕਮ ਹੋ ਰਹੇ ਹਨ।

ਪ੍ਰਸ਼ਨ:ਗੱਲ ਤਾਂ ਤਹਾਡੀ ਠੀਕ ਹੈ ਪਰ ਇਸ ਵਿੱਚ ਕੁਝ ਸ਼ੰਕਾਵਾਂ ਹਨ। ਉਹ ਇਉਂ ਕਿ ਮਾੜੇ ਕੰਮ ਆਦਮੀ ਕਾਮਨਾ ਕਰਕੇ ਵੀ ਕਰਦਾ ਹੈ ਤੇ ਪ੍ਰਾਰਬਧ ਦੇ ਵੱਸ ਹੋਕੇ ਵੀ ਪਾਪ ਕਰਮ ਹੁੰਦੇ ਹਨ। ਕਦੇ ਕਦੇ ਪ੍ਰਾਰਬਧ ਦਾ ਵੇਗ ਏਨਾ ਤੇਜ਼ ਹੁੰਦਾ ਹੈ ਕਿ ਮਨੁੱਖ ਮਜ਼ਬੂਰ ਹੋ ਕੇ ਵਾਰ ਵਾਰ ਕੁਕਰਮ ਕਰਦਾ ਹੈ। ਇਸ ਗੱਲ ਨੂੰ ਸਿੱਧ ਕਰਨ ਵਾਸਤੇ ਉਹਨਾਂ ਨੇ ਵੇਦਾਂਤ ਦੇ ਪ੍ਰਸਿੱਧ ਗ੍ਰੰਥ ਪੰਚਦਸ਼ੀ ਵਿੱਚੋਂ ਕੁਝ ਸ਼ਲੋਕ ਪੜ੍ਹਕੇ ਸੁਣਾਏ। ਜਿੰਨ੍ਹਾਂ ਦਾ ਏਥੇ ਮੂਲ ਪਾਠ ਨਾ ਦੇ ਕੇ ਮੈਂ ਉਹਨਾਂ ਦੇ ਕੇਵਲ ਅਰਥ ਹੀ ਪੇਸ਼ ਕਰਦਾ ਹਾਂ ਕਿ ਜਿਵੇਂ ਰੋਗੀ ਕੁਪਥ ਦਾ ਸੇਵਨ ਕਰਦੇ ਹਨ, ਚੋਰੀ ਕਰਨ ਵਾਲੇ ਚੋਰ ,ਅਤੇ ਰਾਜ ਰਾਣੀਆਂ ਨੂੰ ਬੁਰੀ ਨਜ਼ਰ ਨਾਲ ਵੇਖਣ ਵਾਲੇ ਲੋਕ ਇਹ ਜਾਣਦੇ ਹੁੰਦੇ ਹਨ ਕਿ ਮੇਰੇ ਇਉਂ ਕਰਨ ਨਾਲ ਮੇਰੇ ਰੋਗ ਵਿੱਚ ਵਿਰਧੀ ਹੋ ਸਕਦੀ ਹੈ, ਮੈਨੂੰ ਆਜੀਵਨ ਕਾਰਾਵਾਸ (ਜ਼ੇਲ੍ਹ) ਜਾਂ ਮੌਤ ਤੱਕ ਦਾ ਦੰਡ ਮਿਲ ਸਕਦਾ ਹੈ। ਪਰ ਫਿਰ ਵੀ ਉਹ ਬੁਰੇ ਕਰਮ ਕਰਦੇ ਹਨ। ਉਹਨਾਂ ਦੀ ਪ੍ਰਾਰਬਧ ਤੋਂ ਪੈਦਾ ਹੋਈ ਇਸ ਇੱਛਾ ਨੂੰ ਰੱਬ ਵੀ ਨਹੀਂ ਰੋਕ ਸਕਦਾ। ਇਹੋ ਗੱਲ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਗਿਆਨਵਾਨ ਮਨੁੱਖ ਵੀ ਆਪਣੀ ਪ੍ਰਕ੍ਰਿਤੀ ਦੇ ਅਨੁਸਾਰ ਕਿਰਿਆ ਜਾਂ ਚੇਸ਼ਟਾ ਕਰਦਾ ਹੈ। ਸਾਰੇ ਜੀਵ ਆਪਣੀ ਆਪਣੀ ਪ੍ਰਕ੍ਰਿਤੀ ਦੇ ਵੱਸ ਵਿੱਚ ਰਹਿੰਦੇ ਹਨ, ਫਿਰ ਮੈਂ ਜਾਂ ਕੋਈ ਹੋਰ ਉਸਦਾ ਕੰਟਰੋਲ ਕਿਵੇਂ ਕਰ ਸਕਦਾ ਹਾਂ। ਜੇ ਮਨੁੱਖ ਆਪਣੀ ਪ੍ਰਾਰਬਧ ਨੂੰ ਬਦਲ ਸਕਦਾ ਹੁੰਦਾ ਤਾਂ

ਰਾਜਾ ਨਲ ,ਸ਼੍ਰੀ ਰਾਮ ,ਤੇ ਧਰਮਾਤਮਾ ਯੁਧਿਸ਼ਟਰ ਵਰਗੇ ਪ੍ਰਤਾਪੀ ਅਤੇ ਸ਼ਕਤੀ ਸ਼ਾਲੀ ਲੋਕ ਅਸਹਿ ਦੁੱਖ ਕਿਉਂ ਭੋਗਦੇ। ਅੱਗੇ ਉਹਨਾਂ ਨੇ ਆਖਿਆ ਕਿ ਪ੍ਰਾਰਬਧ ਦਾ ਭੋਗ ਮਨੁੱਖ ਤਿੰਨ ਤਰ੍ਹਾਂ ਨਾਲ ਭੋਗਦਾ ਹੈ। ਆਪਣੀ ਇੱਛਾ ਨਾਲ ,ਦੂਜੇ ਦੀ ਇੱਛਾ ਨਾਲ ਤੇ ਅਚਨਚੇਤ ਇੱਛਾ ਨਾਲ। ਆਪਣੀ ਇੱਛਾ ਨਾਲ ਜੇ ਮਨੁੱਖ ਬੁਰੇ ਕੰਮ ਨਹੀਂ ਕਰੂਗਾ ਤਾਂ ਉਹ ਆਪਣੀ ਪ੍ਰਾਰਬਧ ਦਾ ਫਲ ਭੋਗੂ ਹੀ ਕਿਵੇਂ। ਇਸ ਲਈ ਅਗਿਆਨੀ ਪਾਪ ਮਨ ਨਾਲ ਕਰਦਾ ਹੈ ਤੇ ਗਿਆਨੀ ਪ੍ਰਾਰਬਧ ਦੇ ਵੱਸ ਹੋਕੇ। ਕਿਉਂਕਿ ਹੋਣਹਾਰ ਨੂੰ ਕੋਈ ਟਾਲ ਨਹੀਂ ਸਕਦਾ। ਇਸੇ ਤਰ੍ਹਾਂ ਅਣਇੱਛਾ ਦੀ ਗੱਲ ਹੈ ਕਿ ਨਾ ਚਾਹੁੰਦਿਆਂ ਹੋਇਆਂ ਵੀ ਮਨੁੱਖ ਮਾੜੇ ਕੰਮ ਕਰ ਬੈਠਦਾ ਹੈ ਉਹ ਵੀ ਇਉਂ ਕਿ ਜਿਵੇਂ ਉਸਤੋਂ ਇਹ ਕਾਰਜ ਕੋਈ ਜ਼ਬਰਦਸਤੀ ਕਰਵਾ ਰਿਹਾ ਹੋਵੇ। ਇਸ ਲਈ ਜੋ ਕੁਝ ਤੁਹਾਨੂੰ ਇਸ ਦੁਨੀਆਂ ਵਿੱਚ ਖਾਣ ਪੀਣ, ਹੱਸਣ ਖੇਡਣ, ਘੁੰਮਣ ਫਿਰਨ, ਭੋਗ ਵਿਲਾਸ ਲਈ ਮਿਲਦਾ ਹੈ ਉਸਨੂੰ ਖ਼ੁਸ਼ੀ ਖ਼ੁਸ਼ੀ ਸਵੀਕਾਰ ਕਰ ਲਵੋ। ਉਹਨਾਂ ਤੋਂ ਹਟਣ ਦੀ ਜਾਂ ਭੱਜਣ ਦੀ ਖੇਚਲ ਨਾ ਕਰੋ। ਕਿਉਂਕਿ ਤੁਸੀਂ ਪ੍ਰਯਤਨ ਕਰਕੇ ਵੀ ਆਪਣੇ ਬੀਜੇ ਨੂੰ ਵੱਢੇ ਬਗੈਰ ਅੱਗੇ ਲੰਘ ਹੀ ਨਹੀਂ ਸਕਦੇ। ਬਾਕੀ ਬ੍ਰਹਮ ਬੋਧ ਹੋ ਜਾਣ ਤੋਂ ਬਾਅਦ ਤਾਂ ਪਾਪ ਕੋਈ ਰਹਿੰਦਾ ਹੀ ਨਹੀਂ ਕਿਉਂਕਿ ਕਾਮ ,ਕ੍ਰੋਧ ਆਦਿ ਸਾਰੇ ਅੰਤ੍ਰਾਕਰਣ ਦੇ ਧਰਮ ਹਨ। ਇਸ ਲਈ ਜਦੋਂ ਤੱਕ ਸਰੀਰ ਰਹੇਗਾ ਉਦੋਂ ਤੱਕ ਇਹ ਅੰਤ੍ਰਾਕਰਣ ਤੇ ਇਸਦੇ ਧਰਮ ਬਣੇ ਰਹਿਣਗੇ। ਇਸ ਕਰਕੇ ਤੈਨੂੰ ਜੋ ਕੁਝ ਏਥੇ ਬੁਰਾ ਦਿਸ ਰਿਹਾ ਹੈ ,ਉਹ ਸ਼ਾਸਤਰ ਤੋਂ ਬਾਹਰ ਕੁਝ ਵੀ ਨਹੀਂ। ਇਹ ਬੀਬੀਆਂ ਆਪਣਾ ਕੁਝ ਨਹੀਂ ਵਿਗਾੜ ਸਕਦੀਆਂ ਕਿਉਂਕਿ ਇਹ ਤਾਂ ਪ੍ਰਾਰਬਧ ਦੇ ਰੰਗ ਹਨ। ਆਪਾਂ ਤਾਂ ਆਤਮ ਗਿਆਨੀ ਹਾਂ ਤੇ ਆਤਮਾ ਕੁਝ ਕਰਦਾ ਹੀ ਨਹੀਂ। ਉਹ ਤਾਂ ਅਰੂਪ, ਅਨੂਪ , ਅਕਰਮਾ ,ਅਧਰਮਾ, ਅਭੋਗਤਾ ਤੇ ਨਿਰਲੇਪਤਾ ਹੈ। ਗੀਤਾ ਦੇ ਪੰਜਵੇਂ ਅਧਿਆਏ ਵਿੱਚ ਵੀ ਭਗਵਾਨ ਸ਼੍ਰੀ ਕ੍ਰਿਸ਼ਨ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਸਾਧੂ ਵੇਖਦਾ , ਛੋਂਹਦਾ ਤੇ ਸੁੰਘਦਾ ,ਖਾਂਦਾ ਪੀਂਦਾ, ਸੌਂਦਾ ਤੇ ਸਾਹ ਲੈਂਦਾ, ਸੁਣਦਾ ਤੇ ਬੋਲਦਾ , ਗ੍ਰਹਿਣ ਕਰਦਾ ਤੇ ਤਿਆਗਦਾ ,ਪਲਕਾਂ ਬੰਦ ਕਰਦਾ ਤੇ ਖੋਲ੍ਹਦਾ ਹੋਇਆ ਵੀ ਅਸਲ ਵਿੱਚ ਕੁਝ ਨਹੀਂ ਕਰਦਾ ਕਿਉਂਕਿ ਇਹ ਤਾਂ ਸਾਰੇ ਇੰਦਰੀਆਂ ਦੇ ਧਰਮ ਹਨ। ਆਪਣੇ ਸ਼ੁੱਧ ਬੁੱਧ ਸਰੂਪ ਨਾਲ ਇਹਨਾਂ ਦਾ ਕੋਈ ਸੰਬੰਧ ਨਹੀਂ ਇਸ ਲਈ ਤੂੰ ਮਿੱਥਿਆ ਘ੍ਰਿਣਾ ਨਾ ਕਰ ਜਾਂ ਫਿਰ ਮੇਰੀਆਂ ਗੱਲਾਂ ਦਾ ਉੱਤਰ ਦੇ। ਜੇ ਪੰਚਦਸ਼ੀ ਨਹੀਂ ਪੜ੍ਹੀ ਤਾਂ ਪੜ੍ਹਕੇ ਵੇਖ ਆਓ ਉਸਦੇ ਸੱਤਵੇਂ ਪ੍ਰਕਰਣ ਦੇ ਇਹ ੫੩-੫੪-੫੫ ਸ਼ਲੋਕ ਹਨ। ਉਥੇ ਸਾਰਾ ਪ੍ਰਤੀਪਾਦਨ ਹੀ ਇਸ ਗੱਲ ਦਾ ਹੈ ਕਿ ਸਭ ਕੁਝ ਪ੍ਰਾਰਬਧ ਦਾ ਹੀ ਫਲ ਹੈ।

ਉੱਤਰ:ਮੈਂ ਬੇਨਤੀ ਕੀਤੀ ਕਿ ਪੰਚਦਸ਼ੀ ਮੈਂ ਪੜ੍ਹੀ ਹੈ ਉਹ ਵੇਦਾਂਤ ਦਾ ਬਹੁਤ ਹੀ ਮਾਨਨੀਯ ਗ੍ਰੰਥ ਹੈ ਤੇ ਉਸਦੇ ਲੇਖਕ ਸਵਾਮੀ ਵਿੱਦਿਆਰੰਨਯ ਜੀ ਦੀ ਮਹਾਨ ਵਿਦਵਤਾ ਨੂੰ ਵੀ ਮੈਂ ਆਦਰ ਸਹਿਤ ਨਮਸਕਾਰ ਕਰਦਾ ਹਾਂ। ਉਹ ਸਾਡੇ ਦੇਸ਼ ਦੇ ਪਰਮ ਸਤਿਕਾਰ ਯੋਗ ਅਚਾਰਯ ਹਨ ਪਰ ਮੈਨੂੰ ਇਉਂ ਜਾਪਦਾ ਹੈ ਕਿ ਤੁਸੀਂ ਆਪਣਾ ਉੱਲੂ ਸਿੱਧਾ ਕਰਨ ਵਾਸਤੇ ਹੀ ਸ਼ਾਸਤਰ ਦੇ ਬਚਨ ਦਾ

ਦੁਰਉਪਯੋਗ ਕਰ ਰਹੇ ਹੋ। ਕਿਉਂਕਿ ਬ੍ਰਹਮ ਗਿਆਨੀ ਨੂੰ ਨਖਿੱਧ ਆਚਰਨ ਕਰਨ ਦੀ ਕੋਈ ਗ੍ਰੰਥ ਆਗਿਆ ਨਹੀਂ ਦਿੰਦਾ। ਸਗੋਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਆਉਂਦਾ ਹੈ ਕਿ ਵਿਸ਼ਿਆਂ ਦਾ ਸੇਵਨ ਕਰਨ ਵਾਲੇ ਪਾਖੰਡੀ ਵਿਦਵਾਨ ਦਾ ਗਿਆਨ ਉਸੇ ਤਰ੍ਹਾਂ ਨਸ਼ਟ ਹੋ ਜਾਂਦਾ ਹੈ ਜਿਵੇਂ ਜ਼ਹਿਰ ਖਾਣ ਉੱਪਰ ਗਰਭਵਤੀ ਇਸਤਰੀ ਦਾ ਗਰਭ ਚਲਾ ਜਾਂਦਾ ਹੈ।

*"ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥"(ਪੰਨਾ ੯੩੦)*

ਕਿਉਂਕਿ ਜੇ ਤੁਹਾਡੀ ਗੱਲ ਨੂੰ ਸੱਚੀ ਮੰਨ ਲਈਏ ਤਾਂ ਇਸ ਨਾਲ ਇੱਕ ਬਹੁਤ ਵੱਡਾ ਬਖੇੜਾ ਖੜ੍ਹਾ ਹੋ ਜਾਵੇਗਾ।ਉਹ ਇਉਂ ਕਿ ਨਾਸਤਿਕ ਜਾਂ ਵਿਗੜੇ ਲੋਕ ਤਾਂ ਅਕਸਰ ਹੀ ਇਸ ਕੋਸ਼ਿਸ਼ ਵਿੱਚ ਰਹਿੰਦੇ ਹਨ ਕਿ ਕਦੋਂ ਕਿਸੇ ਗ੍ਰੰਥ ਵਿੱਚੋਂ ਕੋਈ ਗਲਤ ਟੋਟਕਾ ਮਿਲੇ ਜਾਂ ਕਿਸੇ ਧਰਮ ਗੁਰੂ ਦੀ ਪੋਲ ਖੁੱਲ੍ਹੇ ਤੇ ਅਸੀਂ ਆਪਣਾ ਭੈਰਵੀ ਚੱਕਰ ਆਰੰਭ ਕਰੀਏ। ਇਸ ਤਰ੍ਹਾਂ ਦੇ ਅਨੇਕਾਂ ਸ਼ਬਦ ਸ਼ਲੋਕ ਤੇ ਉਦਾਹਰਣ ਤਾਂ ਹਰੇਕ ਗ੍ਰੰਥ ਵਿੱਚੋਂ ਮਿਲ ਜਾਂਦੇ ਹਨ ਪਰ ਉਹਨਾਂ ਦੇ ਪਰਮਾਰਥ ਹੋਰ ਹੁੰਦੇ ਹਨ। ਜਿਵੇਂ ਕਿਸੇ ਦਾ ਧਨ ਮੁਕੱਰਣ ਵਾਲੇ ਨੇ ਜਪੁਜੀ ਸਾਹਿਬ ਦੀ ਪੰਗਤੀ ਪੜ੍ਹੀ ਸੀ ਕਿ 'ਕੇਤੇ ਲੈ ਲੈ ਮੁਕਰ ਪਾਹਿ' ਪਰ ਜਦੋਂ ਅੱਗੇ ਲੈਣਦਾਰ ਨੇ ਆਖਿਆ ਕਿ ਇਸਤੋਂ ਅਗਲੀ ਪੰਗਤੀ ਵੀ ਪੜ੍ਹ ਤਾਂ ਉਸਦਾ ਉੱਤਰ ਸੀ ਕਿ ਸਾਰਾ ਜਪੁਜੀ ਕਿਹੜਾ ਮੈਨੂੰ ਸੁੱਖਿਆ ਹੈ। ਬਾਕੀ ਤੂੰ ਪੜ੍ਹ ਲੈ। ਦੂਜੀ ਗੱਲ ਜਾਂ ਤਾਂ ਪੰਚਦਸ਼ੀਆਂ ਦੋ ਹਨ ਤੇ ਜਾਂ ਫਿਰ ਵਿੱਦਿਆਰੰਨਯ ਦੋ ਹੋਏ ਹਨ। ਕਿਉਂਕਿ ਓਸੇ ਪੰਚਦਸ਼ੀ ਵਿੱਚ ਮੈਂ ਇਹ ਪੜ੍ਹਿਆ ਹੈ ਕਿ ਸ਼ਾਸ਼ਤਰੀ ਦਵੈਤ ਵੀ ਦੋ ਪ੍ਰਕਾਰ ਦਾ ਹੁੰਦਾ ਹੈ। ਤੀਬਰ ਅਤੇ ਮੰਦ। ਭਾਵ ਤੇਜ਼ ਅਤੇ ਠੰਢਾ। ਕਾਮ ਕ੍ਰੋਧ ਆਦਿ ਦੇ ਵਿਕਾਰਾਂ ਨੂੰ ਤੇਜ਼ ਆਖਿਆ ਜਾਂਦਾ ਹੈ ਤੇ ਮਨ ਦੇ ਸੰਕਲਪਾਂ ਜਾਂ ਸੁਪਨਿਆਂ ਨੂੰ ਮੰਦ। ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਸਾਧਕ ਨੂੰ ਇਹ ਦੋਂਵੇਂ ਪ੍ਰਕਾਰ ਦੇ ਦਵੈਤ ਤਿਆਗ ਦੇਣੇ ਚਾਹੀਦੇ ਹਨ ਕਿਉਕਿ ਪਰਮ ਤੱਤ ਨੂੰ ਜਾਨਣ ਵਾਸਤੇ ਮਨ ਅਤੇ ਇੰਦਰੀਆਂ ਦਾ ਵੱਸ ਵਿੱਚ ਹੋਣਾ ਤੇ ਅੰਤ੍ਹਾਂਕਰਣ ਦਾ ਸ਼ੁੱਧ ਹੋਣਾ ਦੋਵੇਂ ਹੀ ਜ਼ਰੂਰੀ ਹਨ। ਉਥੇ ਬਣਾਉਟੀ ਸਾਧਕ ਨੂੰ ਤਾੜਨਾ ਕੀਤੀ ਹੈ ਕਿ ਜੇ ਤੂੰ ਇਹਨਾਂ ਦੁਰਵਿਅਸਨਾਂ ਦਾ ਪੂਰਨ ਤਿਆਗ ਨਹੀਂ ਕਰੇਂਗਾ ਤਾਂ ਤੈਨੂੰ ਸ਼ਾਸਤਰ ਦੀ ਆਗਿਆ ਨਾ ਮੰਨਣ ਵਾਲਾ, ਸਵੈ ਇੱਛਾ ਚਾਰੀ ਜਾਂ ਮਨਮੁੱਖ ਸਮਝਿਆ ਜਾਵੇਗਾ। ਕਿਉਂਕਿ ਜੇ ਉਸ ਮਹਾਨ ਤੱਤਵ ਨੂੰ ਸਮਝ ਕੇ ਵੀ ਕੋਈ ਅਨਾਚਾਰੀ ਜਾਂ ਮਨ ਦੇ ਪਿੱਛੇ ਲੱਗਣ ਵਾਲਾ ਬਣਕੇ ਇਹਨਾਂ ਨਰਕ ਦੇ ਕੁੰਡਾਂ ਵੱਲ ਜਾਵੇਗਾ। ਫਿਰ ਉਸ ਵਿੱਚ ਤੇ ਕੁੱਤੇ ਵਿੱਚ ਫਰਕ ਹੀ ਕੀ ਰਿਹ ਗਿਆ ?ਜਿਵੇਂ ਕੂਕਰ ਹਰ ਪ੍ਰਕਾਰ ਦੀ ਗੰਦਗੀ ਦੇ ਖਾਣ ਵਿੱਚ ਕੋਈ ਫਰਕ ਨਹੀਂ ਸਮਝਦਾ ,ਏਸੇ ਤਰ੍ਹਾਂ ਵਿਧੀ ਨਿਸ਼ੇਧ ਨੂੰ ਨਾ ਮੰਨਣ ਵਾਲੇ ਇਸ ਕਿਸਮ ਦੇ ਕਾਮਨਾ ਅਧੀਨ ਝੂਠੇ ਗਿਆਨੀ ਨਾਲੋਂ ਤਾਂ ਅਗਿਆਨੀ ਰਹਿਣਾ ਹੀ ਚੰਗਾ ਹੈ। ਕਿਉਂਕਿ ਵਿਧੀ ਵਿਧਾਨ ਨੂੰ ਨਾ ਜਾਨਣ ਵਾਲੇ ਮਨੁੱਖ ਨੂੰ ਤਾਂ ਸਿਰਫ ਮਾਨਸਿਕ ਕਲੇਸ਼ਾਂ ਦਾ ਹੀ ਸਾਹਮਣਾ ਕਰਨਾ ਪੈਂਦਾ ਹੈ ਪਰ ਤੈਨੂੰ ਤਾਂ ਇੱਕ

ਗਿਆਨਵਾਨ ਹੋਣ ਦੇ ਨਾਤੇ ਲੋਕ ਰੱਜ ਕੇ ਭਲਾ ਬੁਰਾ ਕਹਿਣਗੇ ਕਿ "ਵਾਹ ਸ਼੍ਰੀਮਾਨ ਜੀ ਵਾਹ !ਪੜ੍ਹਨੀਆਂ ਪੰਚਦਸ਼ੀਆਂ ਅਤੇ ਕੰਮ ਕਰਨੇ ਆਹ!" ਅਤੇ ਨਾਲ ਹੀ ਆਖਣਗੇ ਕਿ ਤੁਹਾਡਾ ਗਿਆਨ ਤਾਂ ਸਾਰੇ ਜਹਾਨ ਤੋਂ ਵੱਖਰਾ ਹੈ ਕਿਉਂਕਿ ਤੁਸੀਂ ਤੱਤਵੇਤਾ ਵੀ ਅਖਵਾਉਂਦੇ ਹੋਂ ਤੇ ਨਾਲ ਵਿਸ਼ਯ ਭੋਗੀ, ਕੂਕਰ - ਸੂਕਰ ਅਰਥਾਤ ਕੁੱਤਿਆਂ ਅਤੇ ਸੂਰਾਂ ਦੀ ਮਹਿਫਲ ਦਾ ਵੀ ਸ਼ਿੰਗਾਰ ਬਣਦੇ ਹੋਂ। ਇਸ ਲਈ ਤੁਸੀਂ ਧੰਨ ਹੋਂ ਅਤੇ ਤੁਹਾਡੀ ਇਹ ਗਿਆਨ ਫਿਲਾਸਫੀ ਵੀ ਧੰਨ ਹੈ। ਇਸ ਲਈ ਚੰਗੀ ਗੱਲ ਇਹ ਹੈ ਕਿ ਆਪਣੇ ਵੱਡੇ ਰਿਖੀਆਂ ਮੁਨੀਆਂ ਦੇ ਪੰਥ ਉੱਪਰ ਚੱਲਕੇ ਇਹਨਾਂ ਸਾਰਿਆਂ ਦੋਸ਼ਾਂ ਨੂੰ ਤਿਆਗ ਕੇ ਸੱਚੇ ਗਿਆਨੀ ਬਣੋ ਤਾਂ ਕਿ ਲੋਕ ਤੁਹਾਡੀ ਦੇਵਤਿਆਂ ਸਮਾਨ ਪੂਜਾ ਕਰਨ। ਇਹ ਪੰਚਦਸ਼ੀ ਦੇ ਪ੍ਰਕਰਣ ਦੇ ਸ਼ਲੋਕ ੪੯ ਤੋਂ ੫੭ ਹਨ। ਸੋ ਜਿਹੜਾ ਮਹਾਂਪੁਰਖ ਏਨੇ ਸਖ਼ਤ ਸ਼ਬਦਾਂ ਵਿੱਚ ਇਹਨਾਂ ਕਾਮ ਆਦਿਕ ਦੋਸ਼ਾਂ ਤੋਂ ਬਚਣ ਦੀ ਆਗਿਆ ਦਿੰਦਾ ਹੈ , ਉਹ ਪ੍ਰਾਰਬਧ ਦਾ ਬਹਾਨਾ ਲਾ ਕੇ ਇਹਨਾਂ ਹੱਡ ਮਾਸ ਦੀਆਂ ਪੁਤਲੀਆਂ ਸੁਰਾ ਸੁੰਦਰੀਆਂ ਦੀ ਗੱਲ ਕਰੇ ਇਹ ਖਿਆਲ ਮੰਨਣ ਵਿੱਚ ਨਹੀਂ ਆਉਂਦਾ। ਇਸ ਕਰਕੇ ਮੇਰੇ ਵਿਚਾਰ ਵਿੱਚ ਪੰਚਦਸ਼ੀ ਨੂੰ ਇੱਕ ਵਾਰ ਚੰਗੀ ਤਰ੍ਹਾਂ ਪੜ੍ਹਨ ਦੀ ਤੁਹਾਨੂੰ ਲੋੜ ਹੈ। ਤੇ ਜਿਹੜੀ ਤੁਸੀਂ ਗੀਤਾ ਦੇ ਪੰਜਵੇਂ ਅਧਿਆਏ ਦੀ ਗੱਲ ਕਰਦੇ ਹੋਂ ਤਾਂ ਓਸੇ ਗੀਤਾ ਦੇ ਤੀਜੇ ਅਧਿਆਏ ਵਿੱਚ ਆਖਿਆ ਗਿਆ ਹੈ ਕਿ ਰਜੋਗੁਣ ਤੋਂ ਪੈਦਾ ਹੋਣ ਵਾਲੇ ਬਹੁਤ ਵੱਡੇ ਪਾਪੀ ਤੇ ਇਹਨਾਂ ਨਾ ਰੱਜਣ ਵਾਲੇ ਭੁੱਖੇ ਦੈਂਤਾਂ ਕਾਮ ਕ੍ਰੋਧ ਆਦਿਕਾਂ ਨੂੰ ਹੇ ਅਰਜੁਨ! ਕਲਿਆਣ ਪੰਥ ਦੇ ਪ੍ਰਮੁੱਖ ਸ਼ੱਤਰੂ ਸਮਝ ਕੇ ਤਿਆਗ ਦੇ ਅਤੇ ਏਹੋ ਗੱਲ ਸ਼ਰੁਤੀਆਂ ਵਿੱਚ ਵੀ ਆਉਂਦੀ ਹੈ ਕਿ ਜਿਹੜਾ ਵਿਅਕਤੀ ਪਾਪ ਕਰਮਾਂ ਤੋਂ ਨਿਵਿਰਤ ਨਹੀਂ ਹੋਇਆ ਜਿਸਦੀਆਂ ਇੰਦਰੀਆਂ ਸ਼ਾਂਤ ਨਹੀਂ ਹੋਈਆਂ ਅਤੇ ਜਿਹੜਾ ਮਨੁੱਖ ਸਿਰਫ ਗੱਲ ਨਾਲ ਹੀ ਗਿਆਨੀ ਬਣਦਾ ਹੈ ਉਸਨੂੰ ਇਹ ਆਤਮ ਬੋਧ ਪ੍ਰਾਪਤ ਨਹੀਂ ਹੁੰਦਾ। ਜਦੋਂ ਗਿਆਨ ਪ੍ਰਾਪਤੀ ਵਾਸਤੇ ਇਹਨਾਂ ਵਿਕਾਰਾਂ ਨੂੰ ਤਿਆਗਣਾ ਜਰੂਰੀ ਹੈ ਤਾਂ ਫਿਰ ਗਿਆਨ ਹੋ ਜਾਣ ਤੋਂ ਬਾਅਦ ਇਹਨਾਂ ਨੂੰ ਭੋਗਣਾਂ ਜਾਂ ਭੋਗਣ ਦੀ ਗੱਲ ਕਰਨਾ ਇਹ ਤਾਂ ਨਹਾ ਧੋ ਕੇ ਚਿੱਕੜ ਵਿੱਚ ਲਿੱਬੜਨ ਵਾਲੀ ਗੱਲ ਹੈ। ਇਹਨਾਂ ਵਾਸਤੇ ਹੀ ਤੁਲਸੀ ਦਾਸ ਜੀ ਨੇ ਲਿਖਿਆ ਹੈ ਕਿ ਕਲਿਯੁਗ ਦੇ ਵਿੱਚ ਨਰ ਅਤੇ ਨਾਰੀ ਭਾਵ ਇਸਤਰੀ ਪੁਰਸ਼ ਸਾਰੇ ਬ੍ਰਹਮ ਗਿਆਨ ਤੋਂ ਜਾਂ ਚੌਥੇ ਪਦ ਤੋਂ ਹੇਠਲੀ ਗੱਲ ਨਹੀਂ ਕਰਿਆ ਕਰਨਗੇ। ਪਰ ਇੱਕ ਕੌਡੀ ਬਦਲੇ ਵਿਦਵਾਨ ਬ੍ਰਾਹਮਣ ਅਤੇ ਗੁਰੂ ਲੋਕਾਂ ਦਾ ਕਤਲ ਕਰ ਦਿਆ ਕਰਨਗੇ।

"ਬ੍ਰਹਮ ਗਿਆਨ ਬਿਨ ਨਾਰੀ ਨਰ ਕਰਹਿ ਨਾ ਦੂਸਰ ਬਾਤ।
ਕੌਡੀ ਲਾਗਹਿ ਲੋਭ ਵਸ ਕਰਹਿ ਬਿੱਪਰ ਗੁਰੂ ਘਾਤ॥

ਸੋ ਮੈਨੂੰ ਤਾਂ ਇਓਂ ਪ੍ਰਤੀਤ ਹੁੰਦਾ ਹੈ ਕਿ ਹੋਰਾਂ ਗ੍ਰੰਥਾਂ ਵਾਂਗੂੰ ਕਿਸੇ ਆਪ ਵਰਗੇ ਐਸ਼ ਪ੍ਰਸਤ ਬਾਬਾ ਜੀ ਨੇ ਹੀ ਇਹ ਪੰਚਦਸ਼ੀ ਵਿੱਚ ਸ਼ਲੋਕ ਪੁਆਏ ਹਨ। ਜਾਂ ਇਹਨਾਂ ਦਾ ਅਰਥ ਉਹ ਨਹੀਂ ਜੋ ਤੁਸੀਂ ਕਰ ਰਹੇ ਹੋਂ। ਕਿਉਂਕਿ ਇਸ ਪ੍ਰਕਾਰ ਦੇ ਕਿਸੇ ਬਾਬੇ ਨੇ ਜਦੋਂ ਕਿਸੇ ਪਤੀ ਵਰਤਾ ਬੀਬੀ ਵੱਲ ਆਪਣੀ ਮਾੜੀ

ਨਜ਼ਰ ਪਾਈ ਤਾਂ ਉਹ ਬੀਬੀ ਜ਼ਖਮੀ ਸ਼ੇਰਨੀ ਦਾ ਰੂਪ ਧਾਰਨ ਕਰ ਗਈ ਤੇ ਧਰਮ ਗੁਰੂ ਜੀ ਬੋਲੇ ਗੁੱਸਾ ਨਾ ਕਰ ਬੀਬੀ ਇਹ ਤਾਂ ਨੇਤ੍ਰਾਂ ਦਾ ਧਰਮ ਹੈ ਤਾਂ ਉਸ ਵੀਰਾਂਗਣਾ ਨੇ ਸਾਰੇ ਜ਼ੋਰ ਨਾਲ ਕਸ ਕੇ ਇੱਕ ਥੱਪੜ ਬਾਬਾ ਜੀ ਦੀ ਗੱਲ੍ਹ ਉਪਰ ਮਾਰਿਆ ਤੇ ਆਖਿਆ ਕਿ ਇਹ ਵੀ ਗੁਰੂ ਜੀ ਇਕ ਹੱਥ ਨਾਮ ਦੀ ਇੰਦਰੀ ਦਾ ਧਰਮ ਹੈ ਤੇ ਜਿਹੜੀ ਤੁਹਾਨੂੰ ਸੱਟ ਵੱਜੀ ਹੈ ਇਹ ਚਮੜੀ ਦਾ ਤੇ ਵਾਯੂ ਦਾ ਧਰਮ ਹੈ। ਕਿਉਂਕਿ ਆਤਮਾ ਤਾਂ ਨਿਰਲੇਪ ਹੈ।ਸੋ ਤੁਸੀਂ ਆਪਣੇ ਆਪ ਨੂੰ ਜਿਹੜਾ ਗਿਆਨ ਵਾਨ ਬ੍ਰਹਮਵੇਤਾ ਜਾਂ ਇੰਦ੍ਰਿਯ ਅਤੀਤ ਸਮਝੀ ਬੈਠੇ ਹੋਂ ਇਹ ਅਸਲ ਵਿੱਚ ਤੁਹਾਡਾ ਭਰਮ ਹੈ। ਤੁਹਾਡੇ ਇਸ ਭੁਲੇਖੇ ਨੂੰ ਏਸੇ ਪੰਚਦਸ਼ੀ ਗ੍ਰੰਥ ਵਿੱਚ ਅਤੇ ਹੋਰਾਂ ਧਰਮ ਗ੍ਰੰਥਾਂ ਵਿੱਚ ਅਦਭੁਤ ਸ਼ਕਤੀਸ਼ਾਲੀ ਅਵਿੱਦਿਆ ਜਾਂ ਤ੍ਰਿਗੁਣਮਈ ਮਾਇਆ ਆਖਿਆ ਜਾਂਦਾ ਹੈ। ਜਿਹੜੀ ਕੁੱਲ ਸ਼ਰਾਰਤ ਦੀ ਜੜ੍ਹ ਹੈ। ਜਿਸਨੂੰ ਉਸ ਨਟ ਨਾਗਰ ਦੀ ਪ੍ਰਧਾਨ ਨਟੀ ,ਇੱਛਾ ਸ਼ਕਤੀ ਜਾਂ ਜਾਦੂਗਰਨੀ ਵੀ ਆਖਿਆ ਜਾਂਦਾ ਹੈ। ਓਸੇ ਨੂੰ ਹੀ ਬੀਜ ਰੂਪਾ ,ਕੁਦਰਤ ,ਪ੍ਰਕ੍ਰਿਤੀ ,ਨੇਚਰ,ਅਧਿਆਸ, ਪ੍ਰਵਿਰਤੀ ,ਮਿੱਥਿਆ, ਚੰਚਲਾ,ਅਕੱਥ ਕਥਾ, ਅਨਵਚਨੀ, ਧਾਤੂ ਆਦਿ ਨਾਮਾਂ ਨਾਲ ਨਾਮਿਆ ਗਿਆ ਹੈ। ਏਸੇ ਨੂੰ ਹੀ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਗੀਤਾ ਵਿੱਚ ਜੋਨੀ ਆਖਿਆ ਹੈ। ਇਹ ਆਸ਼ਾ ,ਤ੍ਰਿਸ਼ਨਾ, ਮਾਇਆ, ਮੋਹਣੀ ,ਮੋਮੋਠਗਣੀ , ਨਖ਼ਰੇਬਾਜ਼, ਉੱਪਰੋਂ ਉੱਪਰੋਂ ਸੋਹਣੀ ,ਨਾ ਹਾਂ ਨਾ ਨਾਂਹ ਰੂਪ ,ਮਨ ਮੁੰਡੇ ਦੀ ਮਾਂ ਹੈ। ਇਸ ਮਜਾਜਣ ਤੋਂ ਬਚਣ ਦੀ ਲੋੜ ਹੈ ਵਿਦਵਾਨ ਬਾਬਾ ਜੀ ! ਤਿੰਨ ਗੁਣਾਂ ਦੀ ਰੱਸੀ ਵੱਟ ਕੇ ਹਰ ਪ੍ਰਾਣੀ ਦੇ ਗਲ ਵਿੱਚ ਪਾਕੇ ਨਚਾਉਣ ਵਾਲੀ ਇਸ ਟੂਣੇਹਾਰੀ ਤੋਂ ਸਾਵਧਾਨ ਹੋ ਕੇ, ਇਹਨਾਂ ਦੁਬਿਧਾ ਅਤੇ ਕੁਤਰਕਾਂ ਨੂੰ ਛੱਡ ਕੇ, ਮਿੱਥਿਆ ਜਾਲ ਵਿੱਚ ਫਸੇ ਬੇਸੰਤੋਖੀ ਹੋਏ ਮਨ ਨੂੰ ਵਹਿਸ਼ੀ ਪੁਣੇ ਤੋਂ ਮੋੜ ਕੇ ਇਸ ਮਾਇਆ ਠਕੁਰਾਣੀ ਦੇ ਠਾਕੁਰ ਸਤਿ ਚਿੱਤ ਆਨੰਦ, ਪਰਮ ਸੁਖ ਦੇ ਨਿਕੇਤਨ ਸ਼੍ਰੀ ਭਗਵਾਨ ਹਰੀ ਨੂੰ ਜਾਨਣ ਪਹਿਚਾਨਣ ਤੇ ਪਿਆਰਨ ਵੱਲ ਹੀ ਆਪਣਾ ਧਿਆਨ ਲਗਾਓ। ਅਜੇ ਸਾਡੀ ਗੱਲ ਹੋਰ ਅੱਗੇ ਤੁਰਨੀ ਸੀ ਕਿ ਬਾਬੇ ਦੀਆਂ ਬਣਾਉਟੀ ਬੇਟੀਆਂ ਜਾਂ ਬੇਬੀਆਂ ਉੱਪਰ ਦਾਸ ਦੇ ਸੱਚ ਦਾ ਇੱਕ ਅਜਿਹਾ ਚਮਤਕਾਰ ਮਈ ਅਸਰ ਹੋਇਆ ਕਿ ਉਹਨਾਂ ਨੇ ਉੱਠ ਕੇ ਸਾਥੋਂ ਦੋਹਾਂ ਤੋਂ ਖਿਮਾ ਮੰਗਦਿਆਂ ਹੋਇਆਂ ਦਾਸ ਨੂੰ ਬੇਨਤੀ ਕੀਤੀ ਕਿ ਸਵਾਮੀ ਜੀ ਜੇ ਠੀਕ ਸਮਝੋ ਤਾਂ ਸਾਨੂੰ ਆਪਣਾ ਪਤਾ ਲਿਖਾ ਕੇ ਜਾਇਓ ਤੇ ਇਉਂ ਕਹਿਕੇ ਉਹ ਉਠ ਕੇ ਤੁਰ ਗਈਆਂ। ਹੁਣ ਜਦੋਂ ਬਹਿਸ ਦਾ ਮੁੱਦਾ ਹੀ ਖ਼ਤਮ ਹੋ ਗਿਆ ਤਾਂ ਆਪਾਂ ਵੀ ਕਿਹੜਾ ਓਥੇ ਲਾਲ ਕਿਲੇ ਉਸਾਰਨੇ ਸੀ। ਭਾਵੇਂ ਪਿਛਲੀ ਗੱਲ ਸਾਡੇ ਵੱਲੋਂ ਮੁੱਕ ਚੁੱਕੀ ਸੀ। ਮੈਂ ਇਹ ਸੋਚ ਰਿਹਾ ਸੀ ਕਿ ਇਹ ਦੰਭ ,ਪਾਖੰਡ ਦੇ ਬੋਲਬਾਲੇ, ਇਹ ਆਸ਼ਰਮਾਂ ਤੇ ਧਰਮ ਅਸਥਾਨਾਂ ਦੇ ਆਡੰਬਰ ,ਇਹ ਟੇਢੇਪਣ ਨਾਲ ਇਕੱਠੀ ਕੀਤੀ ਮਾਇਆ ਦੇ ਖ਼ਜ਼ਾਨੇ ,ਭੇਖਾਂ ਦੇ ਛਲਾਵੇ ,ਰਾਜਭਵਨਾਂ ਵਰਗੇ ਭੋਰਿਆਂ ਦੇ ਸੁਖ ,ਸਾਰੇ ਜਗਤ ਮੋਹਨੀ ਮਾਇਆ ਦੇ ਝਲਕਾਰੇ ਹੀ ਹਨ। ਜਿਸਨੇ ਇੰਦਰ, ਨਰੇਂਦਰ ,ਮੁਨੀਂਦਰ ,ਯੋਗੇਂਦਰ ,ਨਾਰਦ ਵਿਸ਼ਵਾਮਿੱਤਰ ਅਤੇ ਸ਼੍ਰਿੰਗੀ ਰਿਖੀ ਆਦਿ ਕਿਸੇ ਨੂੰ ਵੀ ਨਹੀਂ ਬਖਸ਼ਿਆ। ਮੈਂ ਉਸ

ਮਾਇਆ ਦੀ ਰਚਨਾ ਬਾਰੇ ਹੀ ਬੈਠਾ ਵਿਚਾਰ ਕਰ ਰਿਹਾ ਸਾਂ ਕਿ ਇਹ ਉੱਪਰੋਂ ਸਰਵ ਅੰਗ ਸੁੰਦਰ ਤੇ ਅੰਦਰੋਂ ਉਤਨੀ ਹੀ ਬਦਸੂਰਤ ,ਉੱਤੋਂ ਸ਼ਹਿਦ ਵਰਗੀ ਮਿੱਠੀ ਪਰ ਅੰਦਰੋਂ ਕੁਚਲੇ ਤੋਂ ਵੀ ਕੌੜੀ, ਜਿਸਦੇ ਪ੍ਰਭਾਵ ਹੇਠ ਇਹ ਗ੍ਰਿਹਿਸਥੀਆਂ ਤੋਂ ਵੀ ਵੱਧ ਗਿਰੇ ਸੰਨਿਆਸੀ ਧਰਮ ਦੇ ਪਰਦੇ ਹੇਠ ਅਧਰਮ ਦੀ ਵਿਨਾਸ਼ਕਾਰੀ ਲੀਲ੍ਹਾ ਰਚੀ ਬੈਠੇ ਹਨ ।ਇਹ ਸਭ ਉਸ ਮਾਇਆ ਦੇ ਹੀ ਚਮਤਕਾਰ ਹਨ ਜੋ ਖ਼ੁਦ ਹੀ ਇਸ ਫਿਲਮ ਦੀ ਨਿਰਦੇਸ਼ਕ ,ਨਿਰਮਾਤਾ ,ਨਰਤਕੀ ਤੇ ਅਭਿਨੇਤਰੀ ਹੈ ।ਜਿਸਨੂੰ ਸਮਝਣਾ ਮੁਸ਼ਕਿਲ ਹੀ ਨਹੀਂ ਬਹੁਤ ਮੁਸ਼ਕਿਲ ਹੈ । ਅਹੁ ਵੇਖੋ ਬ੍ਰਹਮ ਗਿਆਨ ਦੇ ਗਹਿਰ ਗੰਭੀਰ ਰਹੱਸ ਨੂੰ ਅਤਿਅੰਤ ਸਰਲ ,ਰੌਚਕ ਅਤੇ ਓਜੱਸਵਨੀ ਭਾਸ਼ਾ ਵਿੱਚ ਬਿਆਨ ਕਰਨ ਵਾਲਾ ਇੱਕ ਪੰਜ ਤਾਰਾ ਹੋਟਲ ਵਰਗੇ ਮਠ ਦਾ ਮਹੰਤ ਰੇਸ਼ਮੀ ਕੱਪੜਿਆਂ ਵਿੱਚ ਲਪੇਟਿਆ ਕਿੰਨਾ ਸੋਹਣਾ ਲੱਗ ਰਿਹਾ ਹੈ। ਵਾਹ! ਇਹ ਤਾਂ ਕੋਈ ਰਾਜਕੁਮਾਰ ਪ੍ਰਤੀਤ ਹੁੰਦੇ ਹਨ ।ਅਹੁ ਵੇਖੋ ਸੰਗੀਤ ਦੀ ਕਿਹੋ ਜਿਹੀ ਫਿਲਮੀ ਧੁਨ ਛੇੜੀ ਹੈ। ਕਿਆ ਕਮਾਲ ਦੀ ਟੇਕ ਹੈ, "ਰਾਤ ਰਹਿਨੇ ਆਯਾ ਥਾ ਠਿਕਾਨਾ ਹੀ ਬਨਾ ਲੀਆ' ਪਰ ਨਾਲ ਹੀ ਮੇਰੇ ਅੰਦਰਲਾ ਕਵੀ ਮੈਥੋਂ ਬੇ-ਵਾਹਰਾ ਹੋਕੇ ਵਿਚਾਰੇ ਸੰਤਾਂ ਦੇ ਖਿਲ਼ਾਫ ਬਗਾਵਤ ਕਰੀ ਜਾ ਰਿਹਾ ਸੀ ਕਿ ਤੁਸੀਂ ਤਾਂ 'ਮੁਨੀਆਂ ਦੇ ਉੱਚ ਸਿਧਾਂਤ ਨੂੰ ਠੱਗੀ ਦਾ ਬਹਾਨਾ ਹੀ ਬਣਾ ਲੀਆ'।ਦੂਜੇ ਪਾਸੇ ਲਤੜੇ ,ਪਛੜੇ ਤੇ ਗਰੀਬ ਲੋਕਾਂ ਦੀ ਗੱਲ ਕਰਨ ਵਾਲੇ ਨੇਤਾ ਜੀ ਬਾਬਿਆਂ ਤੋਂ ਆਸ਼ੀਰਵਾਦ ਲੈਣ ਆਏ ਹੋਏ ਹਨ। ਬੇਅੰਤ ਪੁਲੀਸ ਹੈ ,ਲਾਲ ਬੱਤੀਆਂ ਵਾਲੀਆਂ ਗੱਡੀਆਂ ਖੜ੍ਹੀਆਂ ਹਨ। ਓਧਰ ਡੀ.ਸੀ ਸਾਹਿਬ ਬਹਾਦਰ ਖੜ੍ਹੇ ਹਨ ,ਪਸੀਨੋ ਪਸੀਨੀ ਹੋਏ ਵਾਰ ਵਾਰ ਮੱਥੇ ਉੱਪਰੋਂ ਰੁਮਾਲ ਨਾਲ ਪਸੀਨਾ ਪੂੰਝ ਰਹੇ ਹਨ। ਇਹ ਕੀ ਇਹ ਤਾਂ ਸਾਰੇ ਅਹਿਲਕਾਰ ,ਮਹਾਤਮਾ ਤੇ ਮੰਤਰੀ ਮਹੋਦਯ ਸਾਰਿਆਂ ਨੂੰ ਮੋਟੀਆਂ ਮੋਟੀਆਂ ਗਾਲ੍ਹਾਂ ਕੱਢ ਰਹੇ ਹਨ। ਮੇਰੇ ਅੰਦਰਲਾ ਵਿਚਾਰ ਸਾਗਰ ਬੋਲਿਆ ਕਿ ਚੁੱਪ ਕਰ ਜਾਹ। ਇਹ ਸਭ ਮਨ ਦੇ ਵਰਤਾਰੇ ਹਨ। ਇੰਦਰੀਆਂ ਦੀ ਫਜ਼ੂਲ ਜਿਹੀ ਕਿਰਿਆ ਹੈ। ਆਤਮਾ ਤਾਂ ਨਿਰਲੇਪ ਹੈ। ਪਰ ਇਹਨਾਂ ਪੜ੍ਹੇ ਲਿਖੇ ਲੋਕਾਂ ਦਾ ਅਜਿਹਾ ਸਤਿਸੰਗ ਕਰਨਾ ਬਣਾਉਟੀ ਹੈ ਜਾਂ ਇਹ ਅਜੇ ਤੱਕ ਚੰਗੀ ਤਰ੍ਹਾਂ ਪੜ੍ਹੇ ਹੀ ਨਹੀਂ। ਇਹਨਾਂ ਵਿਚਾਰਾਂ ਦੇ ਚਲਦਿਆਂ ਹੀ ਅਚਾਨਕ ਕੱਲ੍ਹ ਵਾਲੀਆਂ ਕੁੜੀਆਂ ਵਿੱਚੋਂ ਇੱਕ ਸਾਊ ਜਿਹੀ ਜਵਾਨ ਉਮਰ ਦੀ ਬੱਚੀ ਆਪਣੀ ਸਿਆਣੀ ਉਮਰ ਦੀ ਮਾਤਾ ਨੂੰ ਨਾਲ ਲੈ ਕੇ ਮੇਰੀ ਕੁਟੀਆ ਦੇ ਬਾਰ ਵਿੱਚ ਆ ਖੜ੍ਹੀ ਤੇ ਮੇਰੇ ਅੱਧ ਖੁੱਲ੍ਹੇ ਬਾਰ ਨੂੰ ਥੋੜ੍ਹਾ ਜਿਹਾ ਹੋਰ ਖੋਲ੍ਹ ਕੇ ਅੰਦਰ ਆਉਣ ਦੀ ਆਗਿਆ ਮੰਗੀ ਤੇ ਮੈਂ ਵੀ ਆਪਣੇ ਮਨ ਵਿੱਚ ਚੱਲ ਰਹੇ ਨਾਟਕ ਉੱਪਰ ਪਰਦਾ ਖਿੱਚ ਕੇ ਉਹਨਾਂ ਨੂੰ ਆਖਿਆ ਕਿ ਆ ਜਾਉ ਤੇ ਥੱਲੇ ਵਿਛੀਆਂ ਬੋਰੀਆਂ ਉੱਪਰ ਬੈਠ ਜਾਓ ਕਿਉਂਕਿ ਮੇਰੇ ਪਾਸ ਉਸ ਮਹਾਂਮੰਡਲੇਸ਼ਵਰ ਵਾਂਗ ਮਖਮਲੀ ਸੋਫੇ ਤਾਂ ਹੈ ਨਹੀਂ ਤੇ ਅੱਗੋਂ ਮਾਤਾ ਬੋਲੀ ਕਿ ਤੁਹਾਡੇ ਚਰਨਾਂ ਵਿੱਚ ਬੈਠਣਾ ਤਾਂ ਵੱਡੇ ਭਾਗਾਂ ਦਾ ਫਲ ਹੈ ਤੇ ਬੈਠਣ ਸਾਰ ਹੀ ਉਸਦੀ ਲੜਕੀ ਨੇ ਪ੍ਰਸ਼ਨ ਕੀਤਾ ਕਿ ਸਵਾਮੀ ਜੀ ਤੁਹਾਡੇ ਕੱਲ੍ਹ ਵਾਲੇ ਸੰਵਾਦ ਨਾਲ ਮੈਨੂੰ ਜਾਣਕਾਰੀ ਤਾਂ ਬਹੁਤ ਹੋਈ ਪਰ ਉਹ ਗੱਲ ਸਵਾਮੀ ਵਿੱਦਿਆਰੰਨਯ ਨੇ

ਆਖੀ ਹੈ ਜਾਂ ਨਹੀਂ ਜੇ ਆਖੀ ਹੈ ਤਾਂ ਕਿਉਂ? ਜੇ ਨਹੀਂ ਆਖੀ ਤਾਂ ਫਿਰ ਉਸਦਾ ਕੀ ਅਰਥ ਸਮਝੀਏ। ਤੇ ਇੱਕ ਮੇਰਾ ਨਿੱਜੀ ਪ੍ਰਸ਼ਨ ਹੈ ਕਿ ਜਿਵੇਂ ਆਪ ਜੀ ਆਖ ਰਹੇ ਹੋਂ ਕਿ ਇਹ ਸਾਰਾ ਮਾਇਆ ਦਾ ਤੇ ਮਾਇਆ ਦੇ ਪਰਿਵਾਰ ਦਾ ਪਸਾਰਾ ਹੈ। ਇਸ ਜੀਵ ਦੇ ਬੰਧਨ ਦਾ ਜਾਂ ਜੰਮਣ ਮਰਨ ਦਾ ਕਾਰਨ ਵੀ ਇਹੋ ਨਟਨੀ ਹੈ ਤਾਂ ਇਸਤੋਂ ਮੁਕਤੀ ਪਾਉਣ ਦਾ ਵੀ ਕੋਈ ਤਰੀਕਾ ਹੋਵੇਗਾ। ਕਿਉਂਕਿ ਜੇ ਰੋਗ ਹੈ ਤਾਂ ਉਸਦਾ ਇਲਾਜ਼ ਵੀ ਹੈ ਜਿਵੇਂ ਭੁੱਖ ਦਾ ਇਲਾਜ ਭੋਜਨ, ਪਿਆਸ ਦਾ ਇਲਾਜ ਪਾਣੀ, ਧੁੱਪ ਦਾ ਛਾਂ, ਠੰਡ ਦਾ ਗਰਮੀ ਆਦਿ ਉਪਾਓ ਹਨ। ਏਸੇ ਤਰ੍ਹਾਂ ਇਸ ਮਿੱਥਿਆ ਪ੍ਰਪੰਚ ਤੋਂ ਮੁਕਤ ਹੋਣ ਦਾ ਕੋਈ ਰਾਹ ਵੀ ਗੁਰੂਆਂ ਪੀਰਾਂ ਨੇ ਜ਼ਰੂਰ ਦੱਸਿਆ ਹੋਵੇਗਾ।ਬਲਕਿ ਦੱਸਿਆ ਹੈ। ਪਰ ਜਿੰਨ੍ਹਾਂ ਗ੍ਰੰਥਾਂ ਵਿੱਚ ਉਸ ਉਪਦੇਸ਼ ਦਾ ਵਰਨਣ ਹੋਇਆ ਹੈ ਜਾਂ ਤਾਂ ਉਹਨਾਂ ਦੀ ਭਾਸ਼ਾ ਕਠਿਨ ਹੈ ,ਉਕਤੀਆਂ ਯੁਕਤੀਆਂ ਗਹਿਰ ਗੰਭੀਰ ਹਨ ਜਾਂ ਫਿਰ ਰੋਗ ਦੇ ਇਲਾਜ ਹੀ ਏਨੇ ਦੱਸੇ ਹਨ ਕਿ ਰੋਗੀ ਚੱਕਰ ਵਿੱਚ ਪੈ ਜਾਂਦਾ ਹੈ ਕਿ ਬੁਖਾਰ ਇੱਕ ਹੈ ਤੇ ਉਸਦੇ ਨੁਸਖੇ ੭੨ ਹਨ। ਫਿਰ ਕਿਹੜੇ ਪ੍ਰਯੋਗ ਨੂੰ ਸਹੀ ਤੇ ਸਿੱਧ ਮੰਨ ਕੇ ਅਪਣਾਇਆ ਜਾਂ ਵਰਤਿਆ ਜਾਵੇ। ਕਿਉਂਕਿ ਅਸੀਂ ਲੋਕ ਤਾਂ ਤੀਰਥਾਂ ਉੱਪਰ ਏਸੇ ਮਨੋਰਥ ਲਈ ਹੀ ਆਉਂਦੇ ਹਾਂ ਕਿ ਤੁਸੀਂ ਰੱਬ ਦੇ ਵਜ਼ੀਰ ਹੋਂ ਪਰਮੇਸ਼ਵਰ ਦੇ ਪਿਆਰੇ ਹੋਂ ਤੁਸੀਂ ਸਾਨੂੰ ਕੋਈ ਸੌਖਾ ਤੇ ਸਰਲ ਮੁਕਤੀ ਮਾਰਗ ਦੱਸੋਂਗੇ।

ਮੈਂ ਉੱਤਰ ਦਿੱਤਾ ਕਿ ਮੈਂ ਕੁੜੇ ਤੈਨੂੰ ਬੇਟੀ ਤਾਂ ਕਹਿ ਨਹੀਂ ਸਕਦਾ ਕਿਉਂਕਿ ਆਪਣੀ ਉਮਰ ਦਾ ਬਹੁਤਾ ਫਰਕ ਨਹੀਂ ਤੂੰ ਮੈਨੂੰ ਪਹਿਲਾਂ ਆਪਣਾ ਨਾਮ ਦੱਸ ਤਾਂ ਉਸਨੇ ਆਪਣਾ ਨਾਮ ਦੱਸਿਆ ਸੁਨੀਤਾ। ਤੇ ਉਸਦਾ ਨਾਮ ਸੁਣਕੇ ਮੈਂ ਆਪਣਾ ਸਪੱਸ਼ਟੀਕਰਨ ਦੇਣਾ ਅਰੰਭਿਆ ਕਿ ਸੁਨੀਤਾ ਜੇ ਉਸ ਗੱਲ ਨੂੰ ਅਚਾਰਯ ਵਿੱਦਿਆਰੰਨਯ ਦੀ ਆਖੀ ਗੱਲ ਵੀ ਸਮਝ ਲਈਏ ਤਾਂ ਉਹ ਬਹੁਤ ਉੱਚੀ ਅਵਸਥਾ ਵਾਲੇ ਲੋਕਾਂ ਲਈ ਆਖੀ ਗਈ ਹੈ। ਜਿੰਨ੍ਹਾਂ ਵਾਸਤੇ ਸੁਖਮਨੀ ਸਾਹਿਬ ਵਿੱਚ ਇਹ ਪਉੜੀ ਲਿਖੀ ਗਈ ਹੈ।

"ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥ ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥ ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥ (ਪੰਨਾ ੨੭੨)

ਪਰ ਜਿਵੇਂ ਕਿ ਮੈਂ ਕੱਲ੍ਹ ਵੀ ਆਖਿਆ ਸੀ ਕਿ ਇਹ ਗੱਲ ਜੁਗਤੀ ਸੰਗਤ ਨਹੀਂ ਹੈ ਕਿ ਪ੍ਰਾਰਬਧ ਦੇ ਵੱਸ ਹੋਕੇ ਮਨੁੱਖ ਕੋਈ ਪਾਪ ਕਰਮ ਕਰਨ ਲਈ ਮਜ਼ਬੂਰ ਹੋਵੇ। ਇਸਦਾ ਮੈਂ ਤੁਹਾਨੂੰ ਅਲੱਗ ਅਲੱਗ ਹਿੱਸਿਆਂ ਵਿੱਚ ਉੱਤਰ ਦਿੰਦਾਂ ਹਾਂ।

੧) ਜਿਹੜੇ ਵਿਧੀ ਨਿਸ਼ੇਧ ਆਤਮਿਕ ਵੇਦਾਂ ਦੇ ਜਾਂ ਗੁਰਬਾਣੀ ਦੇ ਵਾਕ ਹਨ ਉਹ ਸਾਰੇ ਬੇਅਰਥ ਹੋ ਜਾਣਗੇ। ਜਦੋਂ ਉਹ ਲਿਖਦੇ ਹਨ ਕਿ ਐਸਾ ਕਰੋ ਜਾਂ ਐਸਾ ਨਾ ਕਰੋ।

"ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥ ਇਕਿ ਰਾਹੇਦੇ

ਰਹਿ ਗਏ ਇਕਿ ਰਾਧੀ ਗਏ ਉਜਾੜਿ॥ (ਪੰਨਾ ੧੩੭੯)

ਅਤੇ

"ਰਾਗੁ ਗਉੜੀ ਮਹਲਾ ੯॥ ਸਾਧੋ ਮਨ ਕਾ ਮਾਨੁ ਤਿਆਗਉ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ (ਪੰਨਾ ੨੧੯)

ਇਹ ਬਚਨ ਤਾਂ ਹੀ ਲਾਗੂ ਹੋਣਗੇ ਜੇ ਮਨੁੱਖ ਸੁਤੰਤਰ ਕਰਤਾ ਹੋਵੇਗਾ। ਜੇ ਉਹ ਨਾ ਚਾਹੁੰਦਿਆ ਹੋਇਆਂ ਵੀ ਪਾਪ ਕਰਨ ਲਈ ਮਜ਼ਬੂਰ ਹੈ ਤਾਂ ਉਸ ਉੱਪਰ ਸ਼ਾਸਤਰਾਂ ਦਾ ਅਨੁਸ਼ਾਸਨ ਕਿਵੇਂ ਚੱਲੇਗਾ। ਅਜਿਹੀ ਗਲਤ ਧਾਰਨਾ ਵਿੱਚ ਹਰ ਇੱਕ ਪਾਪਾਚਾਰੀ ,ਨਰ ਨਾਰੀ ਤੇ ਵਿਗੜੇ ਸੰਸਾਰੀ ਸਾਰੇ ਹੀ ਕਹਿਣਗੇ ਕਿ ਅਸੀਂ ਤਾਂ ਇਹ ਪ੍ਰਾਰਬਧ ਦੇ ਵੱਸ ਹੋਕੇ ਕਰ ਰਹੇ ਹਾਂ।

੨) ਜਿਹੜੇ ਲੋਕ ਇਹ ਪ੍ਰਾਰਬਧ ਵਾਲੀ ਗੱਲ ਕਰਦੇ ਹਨ ਉਹ ਇਹ ਤਾਂ ਜਾਣਦੇ ਹੀ ਹੋਣਗੇ ਕਿ ਪਾਪ ਵਿੱਚ ਪ੍ਰਵਿਰਤ ਹੋਣਾ ਪਾਪ ਦਾ ਹੀ ਫਲ ਹੈ। ਕਿਉਂਕਿ ਪੁੰਨਾਂ ਦਾ ਫਲ ਤਾਂ ਪਾਪਾਂ ਵਿੱਚ ਪ੍ਰਵਿਰਤੀ ਹੋ ਹੀ ਨਹੀਂ ਸਕਦਾ ਤੇ ਜੇ ਪਾਪ ਦਾ ਫਲ ਫਿਰ ਪਾਪ ਹੈ ਤਾਂ ਇਸ ਤਰ੍ਹਾਂ ਤਾਂ ਪਾਪੀ ਨੂੰ ਸੁਧਰਨ ਦਾ ਕਦੇ ਮੌਕਾ ਹੀ ਨਹੀਂ ਮਿਲੇਗਾ। ਇਸ ਨਾਲ ਤਾਂ ਅਣਅਵਸਥਾ ਦੋਸ਼ ਪੈਦਾ ਹੋ ਜਾਵੇਗਾ। ਪਾਪ ਦਾ ਫਲ ਪਾਪ ਤੇ ਉਸਦਾ ਫਲ ਫਿਰ ਪਾਪ । ਨਾਲ ਇਹ ਵੀ ਮੰਨਣਾ ਪਵੇਗਾ ਕਿ ਪਾਪੀ ਦੇ ਕਲਿਆਣ ਦੀ ਕੋਈ ਉਮੀਦ ਹੀ ਨਹੀਂ ਤੇ ਰੱਬ ਵੀ ਪਾਪੀ ਨੂੰ ਬੰਧਨ ਮੁਕਤ ਕਰਨਾ ਹੀ ਨਹੀਂ ਚਾਹੁੰਦਾ। ।ਇਉਂ ਤਾਂ ਕੋਈ ਵੀ ਸੱਜਣ ਠੱਗ ਤੋਂ ਸੱਜਣ ਨਹੀਂ ਬਣੇਗਾ। ਕਿਸੇ ਭੂਮੀਏ ਨੇ ਚੋਰੀ ਨਹੀਂ ਤਿਆਗਣੀ ,ਕਿਸੇ ਕੌਡੇ ਦੈਂਤ ਨੇ ਬੰਦੇ ਖਾਣੋਂ ਨਹੀਂ ਹਟਣਾ ਤੇ ਕਿਸੇ ਮਲਕ ਭਾਗੋ ਨੇ ਗਰੀਬਾਂ ਦੀ ਰੱਤ ਚੂਸਣੋਂ ਤੌਬਾ ਨਹੀਂ ਕਰਨੀ। ਕਿਸੇ ਬਾਲਮੀਕੀ ਨੇ ਰਿਖੀ ਨਹੀਂ ਬਣਨਾ ਤੇ ਕਿਸੇ ਕੁਬਜਾ ਦਾ ਉੱਧਾਰ ਨਹੀਂ ਹੋਣਾ। ਨਾ ਹੀ ਕਿਸੇ ਗਨਿਕਾ ਨੇ ਤਰਨਾ ਹੈ ਤੇ ਨਾ ਹੀ ਅਜਾਮਲ ਨੂੰ ਬੈਕੁੰਠ ਮਿਲਣੇ ਹਨ।

੩) ਸਾਧਾਰਣ ਗਿਆਨਵਾਨ ਵੀ ਇਹ ਜਾਣਦਾ ਹੈ ਕਿ ਕਾਨੂੰਨ ਦੀ ਭਾਸ਼ਾ ਵਿੱਚ ਕਿਸੇ ਵੀ ਅਪਰਾਧੀ ਨੂੰ ਅਜਿਹੇ ਦੰਡ ਦਾ ਵਿਧਾਨ ਨਹੀਂ ਕਿ ਉਹ ਹੋਰ ਅਪਰਾਧ ਕਰੇ। ਇਉਂ ਤਾਂ ਫਿਰ ਚੋਰਾਂ ਨੂੰ ਹੋਰ ਚੋਰੀ ਕਰਨ ਲਈ ਤੇ ਕਾਤਲ ਨੂੰ ਹੋਰ ਕਤਲ ਕਰਨ ਦੀਆਂ ਸਜ਼ਾਵਾਂ ਮਿਲਣ ਲੱਗ ਜਾਣਗੀਆਂ ਤੇ ਅਸੀਂ ਜਿਸ ਪ੍ਰਮਾਤਮਾ ਨੂੰ ਪਰਮ ਦਿਆਲੂ ਤੇ ਨਿਆਇਕਾਰੀ ਆਖਦੇ ਹਾਂਉਸਦੀ ਦਯਾ ਤੇ ਸੰਵਿਧਾਨ ਦਾ ਕੀ ਬਣੂੰਗਾ। ਫਿਰ ਇਹੋ ਜਿਹਾ ਅਨਿਆਇ ਪਰਮੇਸ਼ਵਰ ਕਿਵੇਂ ਕਰ ਸਕਦਾ ਹੈ।

੪) ਸ਼ਾਸਤਰ ਵਿੱਚ ਪਾਪ ਵਾਸਤੇ ਦੰਡ ਦੇ ਵਿਧਾਨ ਹਨ ਰੋਗ ਤੇ ਹੋਰ ਕਸ਼ਟ ਪੀੜਾ ਆਦਿਕ।ਜਿਵੇਂ ਕਿ ਗਰੁੜ ਪੁਰਾਣ ਵਿੱਚ ਸਾਫ਼ ਲਿਖਿਆ ਹੈ ਕਿ ਇਸ ਪ੍ਰਕਾਰ ਦਾ ਪਾਪ ਕਰਨ ਨਾਲ ਮਨੁੱਖ ਨੂੰ ਕੁਸ਼ਟ ਰੋਗ ਹੁੰਦਾ ਹੈ ,

ਇਸ ਨਾਲ ਕੈਂਸਰ ਹੁੰਦਾ ਹੈ ,ਅਮੁਕ ਪਾਪ ਕਰਨ ਨਾਲ ਧਨ ਦਾ ਨਾਸ਼ ਹੋ ਜਾਂਦਾ ਹੈ, ਦੂਜੇ ਦੇ ਕਰਨ ਨਾਲ ਜਵਾਨੀ ਪਹਿਰੇ ਗੱਭਰੂ ਪੁੱਤ ਦੀ ਮੌਤ ਹੁੰਦੀ ਹੈ, ਤੀਜੇ ਪਾਪ ਕਾਰਨ ਅਪਜੱਸ ਹੁੰਦਾ ਹੈ। ਹੁਣ ਗੰਗਾ ਸਨਾਨ ਦਾ ਫਲ ਜੇ ਸੂਰ ਦੀ ਜੋਨੀ ਵਿੱਚ ਪੈਦਾ ਹੋਣਾ ਤੇ ਭੁੱਖੇ ਨੂੰ ਦਾਨ ਦਾ ਫਲ ਕੁੱਤਾ ਬਨਣਾ ਹੈ ਤਾਂ ਫਿਰ ਗੰਗਾ ਸਨਾਨ ਤੇ ਅੰਨ ਦਾਨ ਕੋਈ ਕਰੇਗਾ ਹੀ ਕਿਉਂ। ਮੈਂ ਅਨੇਕ ਧਰਮ ਸ਼ਾਸਤਰ ਪੜ੍ਹੇ ਹਨ। ਪਰ ਮੈਂ ਕਿਧਰੇ ਵੀ ਇਹ ਨਹੀਂ ਪੜ੍ਹਿਆ ਕਿ ਇਸ ਪ੍ਰਕਾਰ ਦੇ ਪੁੰਨਾਂ ਦਾ ਫਲ ਮਨੁੱਖ ਸੰਨਿਆਸੀ ਬਣਕੇ ਸੰਸਾਰ ਦੇ ਚੰਗੇ ਮਾੜੇ ਭੋਗ ਭੋਗਦਾ ਹੈ ਤੇ ਆਲੀਸ਼ਾਨ ਭਵਨਾਂ ਵਿੱਚ ਵੱਸਦਾ ਹੈ ,ਮਹਿੰਗੀਆਂ ਕਾਰਾਂ ਉੱਪਰ ਚੜ੍ਹਦਾ ਹੈ। ਬਲਕਿ ਸੰਨਿਆਸੀ ਵਾਸਤੇ ਤਾਂ ਗੀਤਾ ਵਿੱਚ ਸਾਫ਼ ਲਿਖਿਆ ਹੈ ਕਿ ਉਹ ਯੋਗ ਭਰੱਸ਼ਟ ਲੋਕ ਉੱਤਮ ਯੋਗੀਆਂ ਦੀ ਬੰਸ ਵਿੱਚ ਜਾਂ ਵੇਦ ਪਾਠੀ ਵਿਦਵਾਨਾਂ ਦੀ ਕੁਲ ਵਿੱਚ ਪੈਦਾ ਹੁੰਦੇ ਹਨ ਤੇ ਜਿੱਥੋਂ ਉਹਨਾਂ ਨੇ ਆਪਣੀ ਪਹਿਲੀ ਖੇਡ ਮੁਕਾਈ ਹੁੰਦੀ ਹੈ ਉਥੋਂ ਹੀ ਅਗਲਾ ਅਭਿਆਸ ਫਿਰ ਸ਼ੁਰੂ ਕਰ ਦਿੰਦੇ ਹਨ ਕਿਉਂਕਿ ਅਸੀਂ ਕਈ ਇੱਕ ਪੂਰਨ ਸਾਧੂਆਂ ਬਾਰੇ ਬੁੱਧੀਮਾਨ ਲੋਕਾਂ ਨੂੰ ਇਹ ਕਹਿੰਦਿਆਂ ਸੁਣਿਆ ਹੈ ਕਿ ਇਹ ਤਾਂ ਪਿਛਲੇ ਕਈ ਜਨਮਾਂ ਤੋਂ ਸਾਧਨਾ ਕਰਦੇ ਆ ਰਹੇ ਹਨ। ਜਿਵੇਂ ਸੰਤ ਬਾਬਾ ਨੰਦ ਸਿੰਘ ਜੀ ਬਾਰੇ ਭੁੱਚੋ ਵਾਲੇ ਮਹਾਂਪੁਰਖ ਬਾਬਾ ਹਰਨਾਮ ਸਿੰਘ ਜੀ ਨੇ ਆਖਿਆ ਸੀ ਕਿ ਇਹਨਾਂ ਨੂੰ ਇਸ ਪ੍ਰਕਾਰ ਦੀ ਤਪੱਸਿਆ ਕਰਦਿਆਂ ਨੂੰ ੧੦੦ ਜਨਮ ਹੋ ਗਏ ਹਨ। ਤੇ ਇਹੋ ਗੱਲ ਬਿਧੌਸ਼ੀ ਵਾਲੇ ਬਾਬਾ ਬੀਰਮ ਦਾਸ ਜੀ ਤੇ ਭਗਤ ਧੰਨੇ ਆਦਿਕਾਂ ਬਾਰੇ ਸੁਣੀ ਹੈ ।

੫) ਜੇ ਜਗਤ ਦਾ ਸੰਚਾਲਕ ਈਸਵਰ ਹੀ ਜੀਵ ਤੋਂ ਪਾਪ ਕਰਵਾਉਂਦਾ ਹੈ ਜਿਵੇਂ ਕਿ ਇਹ ਲੋਕ ਪੰਗਤੀਆਂ ਪੜ੍ਹਦੇ ਹਨ ਕਿ

"ਮਾਰੈ ਰਾਖੈ ਆਪੇ ਆਪ ॥ਮਾਨੁਖ ਕੈ ਕਿਛੁ ਨਾਹੀ ਹਾਥ॥ " (ਗਉੜੀ ਸੁਖਮਨੀ)

ਤਾਂ ਫਿਰ ਜੀਵ ਨੂੰ ਦੰਡ ਉਹ ਕਿਉਂ ਦਿੰਦਾ ਹੈ ਫਿਰ ਤਾਂ ਉਸਦੇ ਮਾੜੇ ਕਰਮਾਂ ਦਾ ਫਲ ਵੀ ਰੱਬ ਨੂੰ ਹੀ ਭੋਗਣਾ ਚਾਹੀਦਾ ਹੈ। ਜਦੋਂ ਜੀਵ ਨੇ ਕੁਝ ਕੀਤਾ ਹੀ ਨਹੀਂ ਤਾਂ ਉਸਨੂੰ ਸਜ਼ਾ ਕਿਉਂ?

ਇਸ ਲਈ ਹਰ ਇੱਕ ਨਜ਼ਰੀਏ ਤੋਂ ਸੋਚਿਆਂ ਇਹੋ ਪ੍ਰਤੀਤ ਹੁੰਦਾ ਹੈ ਕਿ ਇਹ ਪ੍ਰਾਰਬਧ ਵੱਸ ਹੋਕੇ ਪਾਪ ਕਰਨ ਵਾਲੀ ਗੱਲ ਦਰੁਸਤ ਨਹੀਂ। ਜਿਹੜੀਆਂ ਮਿਸਾਲਾਂ ਇਹ ਲੋਕ ਭਗਵਾਨ ਸ਼੍ਰੀ ਕ੍ਰਿਸ਼ਨ ਆਦਿਕ ਦੀਆਂ ਦਿੰਦੇ ਹਨ ਉਹ ਵੀ ਗੱਲ ਗਲਤ ਹੈ। ਸ਼੍ਰੀ ਕ੍ਰਿਸ਼ਨ ਦੀਆਂ ਜਿੰਨ੍ਹਾਂ ਸੰਸਾਰੀ ਖੇਡਾਂ ਦਾ ਇਹ ਉਦਾਹਰਣ ਦਿੰਦੇ ਹਨ ਉਸ ਵੇਲੇ ਇਹ ਲੋਕ ਸ਼੍ਰੀ ਮਦ ਭਾਗਵਤ ਮਹਾਂਪੁਰਾਣ ਦੀ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਜਦੋਂ ਭਗਵਾਨ ਸ਼੍ਰੀ ਕ੍ਰਿਸ਼ਨ ਗੋਵਰਧਨ ਪਹਾੜ ਨੂੰ ਇੱਕ ਉਂਗਲ ਉੱਪਰ ਧਾਰਨ ਕਰਕੇ ਸੱਤ ਦਿਨ ਖੜ੍ਹੇ ਰਹੇ ਸੀ ਉਸ ਵੇਲੇ ਉਹਨਾਂ ਦੀ ਉਮਰ ਸੱਤ ਸਾਲ ਦੀ ਸੀ। ਸ਼੍ਰੀ ਮਦ ਭਾਗਵਤ ਦੇ ਦਸਵੇਂ ਸਕੰਧ ਦੇ ੨੬ਵੇਂ ਅਧਿਆਏ ਦੇ ਚੌਦਵੇਂ ਸ਼ਲੋਕ ਦਾ ਇਹਨਾਂ ਨੂੰ ਪਾਠ ਪੜ੍ਹਕੇ ਵੇਖਣਾ ਚਾਹੀਦਾ ਹੈ। ਉਥੇ ਲਿਖਿਆ ਹੈ :

"ਕਵ: ਸਪਤ ਹਾਯਨੋ ਬਾਲ: ਕਵ:ਮਹਾਦਰੀ ਵਿਧਾਰਨਮ।
ਤਤੋ ਨੋ ਜਾਯਤੇ ਸ਼ੰਕਾ ਵਰਜ ਨਾਥ ਤਵਾਤਮਜੇ॥ "

ਅਰਥਾਤ ਕਿੱਥੇ ਤਾਂ ਇਹ ਸੱਤ ਸਾਲਾਂ ਦਾ ਨੰਨ੍ਹਾ ਮੁੰਨ੍ਹਾਂ ਬਾਲਕ ਤੇ ਕਿੱਥੇ ਏਡੇ ਵੱਡੇ ਪਹਾੜ ਨੂੰ ਉਂਗਲ ਉੱਪਰ ਉਠਾ ਕੇ ਸੱਤਾਂ ਦਿਨਾਂ ਤੱਕ ਖੜ੍ਹੇ ਰਹਿਣਾ। ਬ੍ਰਿਜ ਵਾਸੀ ਕਹਿੰਦੇ ਹਨ ਕਿ ਹੇ ਨੰਦ ਜੀ !ਤੇਰਾ ਇਹ ਬੱਚਾ ਸਾਧਾਰਣ ਬੱਚਾ ਨਹੀਂ। ਫਿਰ ਇਸਤੋਂ ਪਹਿਲਾਂ ਉਹਨਾਂ ਦਾ ਪਾਪਣ ਪੂਤਨਾ ਦੇ ਪ੍ਰਾਣ ਚੂਸਣਾ, ਗੱਡਾ ਤੋੜਨਾ, ਤ੍ਰਿਣਾਵਿਰਤ ਨੂੰ ਮਾਰਨਾ , ਦੋ ਅਰਜਨ ਦੇ ਦਰਖਤ ਪੁੱਟਣਾ ,ਬਕਾਸੁਰ ਤੇ ਅਘਾਸੁਰ ਨੂੰ ਪਾਰ ਬੁਲਾਉਣਾ, ਬ੍ਰਹਮਾ ਦਾ ਭੁਲੇਖਾ ਚੁੱਕਣ ਵਾਸਤੇ ਉਸਦੇ ਚੋਰੀ ਕੀਤੇ ਵੱਛਿਆਂ ਤੇ ਗੋਪ ਬਾਲਿਕਾ ਦੀ ਥਾਂ ਨਵੇਂ ਬੱਚੇ ਸਾਜਨਾ, ਉਹਨਾਂ ਦਾ ਓਸੇ ਪ੍ਰਕਾਰ ਦਾ ਰੰਗ, ਰੂਪ, ਕੱਦ ਕਾਠ , ਨੈਣ ਨਕਸ਼ ,ਸਿਰਜ ਕੇ ਓਸੇ ਕਿਸਮ ਦੇ ਵਸਤਰ ਪਹਿਨਾ ਕੇ ,ਉਹਨਾਂ ਨੂੰ ਓਹੀ ਯਾਦਾਂ ਸਮ੍ਰਿਤੀਆਂ ਦੇ ਕੇ ਇੱਕ ਵਿਲੱਖਣ ਲੀਲ੍ਹਾ ਰਚਨਾ ,ਧੇਨੁਕਾਸੁਰ ਦਾ ਕੰਮ ਤਮਾਮ ਕਰਨਾ, ਕਾਲੀ ਨਾਗ ਵਰਗੇ ਇਛਾਧਾਰੀ ਨਾਗ ਦੇ ਸਿਰ ਉੱਪਰ ਨੱਚਣਾ। ਜ਼ਰਾ ਸੋਚ ਕੇ ਵੇਖੋ ਅਜਿਹਾ ਕਿਹੜਾ ਨਰਤਕ ਜ਼ਾਂ ਨਰਤਕੀ ਹੈ ਜਿਸਦੇ ਚਰਨਾਂ ਵਿੱਚ ਇਤਨੀ ਲਾਘਵਤਾ ਅਤੇ ਚੰਚਲਤਾ ਹੋਵੇ ਕਿ ਉਹ ਸੱਪ ਦੇ ਫਨਾਂ ਉਪਰ ਤਾਂਡਵ ਨ੍ਰਿਤ ਕਰੇ। ਨੱਚਣਾ ਤਾਂ ਕਿਸੇ ਨੇ ਕੀ ਹੈ ਇਹੋ ਜਿਹੇ ਵਿਲੱਖਣ ਸਰਪ ਬਾਬੇ ਦੇ ਦਰਸ਼ਨ ਕਰਕੇ ਹੀ ਡਾਂਸਰਾਂ ਦੀ ਰਾਮ ਰਾਮ ਸੱਤ ਹੋ ਜਾਣੀ ਹੈ। ਫਿਰ ਜੰਗਲ ਦੀ ਅੱਗ ਨੂੰ ਪੀਣਾ, ਪਰਲੰਬਾ ਸੁਰ ਨੂੰ ਝਟਕਾਉਣਾ,ਇੰਦਰ ਦਾ ਜੱਗ ਰੋਕ ਕੇ ਉਸ ਨਾਲ ਟੱਕਰ ਲੈਣਾ। ਇਹ ਸਾਰੇ ਕੌਤਕ ਉਹ ਗੋਵਰਧਨ ਧਾਰਨ ਕਰਨ ਤੋਂ ਪਹਿਲਾਂ ਕਰ ਚੁੱਕੇ ਸੀ। ਬ੍ਰਿੰਦਾਵਣ ਦੀਆਂ ਲੀਲ੍ਹਾ, ਗੋਪੀਆਂ ਦੇ ਚੀਰ ਹਰਨ ਵੀ ਇਸਤੋਂ ਪਹਿਲਾਂ ਦੀਆਂ ਹੀ ਘਟਨਾਵਾਂ ਹਨ। ਫਿਰ ਜਿਹੜਾ ਕ੍ਰਿਸ਼ਨ ਇੱਕ ਕੌਸ਼ਲ ਨਰੇਸ਼ ਨਗਨਜਿਤ ਦੀ ਕੰਨਿਆ ਰਾਜਕੁਮਾਰੀ ਸੱਤਿਆ ਦੇ ਸਵੰਬਰ ਵਿੱਚ ਅੱਠ ਭੂਤਰੇ ਹੋਏ ਤੇ ਤਿੱਖੇ ਸਿੰਗਾਂ ਵਾਲੇ ਮਾਰਖੰਡ ਵਹਿੜਕਿਆਂ ਨੂੰ ਖੁੱਲ੍ਹੇ ਮੈਦਾਨ ਵਿੱਚ ਇੱਕੋ ਰੱਸੀ ਨਾਲ ਇੱਕੋ ਥਾਂ ਤੇ ਨੱਥ ਕੇ ਵਿਖਾਉਂਦਾ ਹੈ ਕੀ ਇਹੋ ਜਿਹਾ ਕੋਈ ਕ੍ਰਿਸ਼ਮਾ ਇਹ ਕਲਿਯੁਗੀ ਕ੍ਰਿਸ਼ਨ ਕਰ ਸਕਦੇ ਹਨ? ਅਗਲੀ ਗੱਲ ਸੁਣੋ ਕਿ ਕ੍ਰਿਸ਼ਨ ਕਾਲ ਦੇ ਜੋ ਵੀ ਸ਼੍ਰੇਸ਼ਠ ਵਿਅਕਤੀ ਸੀ, ਉਹ ਸਾਰੇ ਆਪ ਨੂੰ ਨਾਰਾਇਣ ਰੂਪ ਸਮਝਦੇ ਸਨ। ਜਿਵੇਂ ਬਾਲ ਬ੍ਰਹਮਚਾਰੀ, ਮਹਾਨ ਯੋਧਾ ਤੇ ਮਹਾਂਪੁਰਖ ਭੀਸ਼ਮ ਪਿਤਾਮਾ, ਵੇਦਾਂ ਦੇ ਵਿਭਾਜਨ ਕਰਤਾ, ਪੁਰਾਣਾਂ ਦੇ ਲਿਖਾਰੀ ,ਵੇਦਾਂਤ ਸਾਸਤਰ ਦੇ ਨਿਰਮਾਤਾ ਮਹਾਂਰਿਸ਼ੀ ਵੇਦਵਿਆਸ ,ਪਰਮ ਗਿਆਨੀ, ਭਗਤ ਰਾਜ ਵਿਦੁਰ, ਅਤਿਅੰਤ ਨੀਤੀਵਾਨ, ਗੁਣਵਾਨ ਅਤੇ ਪਤੀਵਰਤਾ ਪਾਂਡਵ ਮਾਤਾ ਕੁੰਤੀ। ਪਰਮ ਵੀਰ ਅਰਜੁਨ , ਦਾਨਵੀਰ ਮਹਾਤਮਾ ਕਰਨ, ਮਹਾਂਸਤੀ ਪਾਂਡਵ ਪਤਨੀ ਦਰੋਪਦੀ, ਪ੍ਰਸਿੱਧ ਧਨੁਸ਼ ਵਿੱਦਿਆ ਦੇ ਗੁਰੂ ਅਚਾਰਯ ਦ੍ਰੋਣ। ਸੋਚ ਕੇ ਵੇਖੋ ਇਹ ਕਿੱਡੇ ਮਹਾਨ ਅਤੇ ਸਤਿਕਾਰਤ ਵਿਅਕਤੀ ਸਨ ਕੀ ਇਹ ਲੋਕ ਕਿਸੇ ਚਰਿਤਰ ਹੀਣ ਵਿਅਕਤੀ ਦੀ ਪ੍ਰਸੰਸਾ ਕਰ ਸਕਦੇ ਹਨ ?ਜਿੰਨ੍ਹਾਂ ਨੂੰ ਗੁਰਬਾਣੀ ਵਿੱਚ "ਧੰਨ ਧੰਨ ਮਾਤਾ ਦੇਵਕੀ"

ਜਾਂ "ਦਵਾਪਰ ਤੈ ਮਾਨਿਓ" ਅਤੇ "ਮਹਾਂਸਾਰਥੀ ਸਤਸੰਗਾ" ਆਦਿ ਸੰਬੋਧਨਾਂ ਨਾਲ ਯਾਦ ਕੀਤਾ ਗਿਆ ਹੈ ,ਕੀ ਉਸ ਭਗਵਾਨ ਕ੍ਰਿਸ਼ਨ ਦਾ ਮੁਕਾਬਲਾ ਇਹ ਪਾਖੰਡੀ ਕਰ ਸਕਦੇ ਹਨ? ਸੁਣਿਆ ਹੈ ਕਿ ਇੱਕ ਜੱਟ ਦੇ ਗਵਾਂਢ ਕੋਈ ਹਿੰਦੂਆਂ ਦਾ ਗੁਰੂ ਬਾਬਾ ਪਧਾਰਿਆ ਤੇ ਉਹ ਹਾਰ ਸ਼ਿੰਗਾਰ ਤੇ ਮੇਕਅੱਪ ਸ਼੍ਰੀ ਕ੍ਰਿਸ਼ਨ ਜੀ ਵਾਲਾ ਕਰਦਾ ਸੀ ਤੇ ਪਿੱਛੋਂ ਕਹਿੰਦਾ ਸੀ ਦੇਖੋ ਹੁਣ ਮੈਂ ਬੰਸੀਧਾਰੀ, ਬ੍ਰਿੰਦਾਵਣ ਬਿਹਾਰੀ, ਬਨਵਾਰੀ, ਪੀਤਾਂਬਰ ਧਾਰੀ , ਸ਼ਾਮ ਸੁੰਦਰ ਬਣ ਗਿਆ ਹਾਂ ਤੇ ਤੁਸੀਂ ਵੀ ਗੋਪੀਆਂ ਬਣ ਜਾਓ ਤੇ ਆਓ ਆਪਾਂ ਸਾਰੇ ਰਾਸ ਰਚਾਈਏ। ਉਸਦਾ ਇਹ ਪਾਖੰਡ ਜੱਟ ਬਾਬੇ ਨੇ ਦੋ ਚਾਰ ਦਿਨ ਤਾਂ ਵੇਖਿਆ ਆਖਿਰ ਜਦ ਸਬਰ ਦਾ ਪਿਆਲਾ ਭਰ ਗਿਆ ਤੇ ਇੱਕ ਦਿਨ ਕੋਠੇ ਉੱਪਰੋਂ ਕਹਿਣ ਲੱਗਿਆ, ਬਾਬਾ ਜੀ ! ਜ਼ਰਾ ਤਕੜੇ ਹੋਇਓ ਉੱਪਰੋਂ ਗੋਵਰਧਨ ਪਹਾੜ ਆ ਰਿਹਾ ਹੈ ਤੇ ਇਉਂ ਕਹਿ ਕੇ ਜੱਟ ਨੇ ਵੱਡਾ ਸਾਰਾ ਇੱਕ ਚੱਕੀ ਦਾ ਪੁੜ ਬਾਬੇ ਦੇ ਸਿਰ ਵਿੱਚ ਠੋਕ ਦਿਤਾ ਤੇ ਬੱਸ ਫਿਰ ਕੀ ਸੀ ਸਣੇ ਮੁਕਟ ਠਾਕੁਰ ਜੀ ਦਾ ਸੀਸ ਫਿੱਸ ਗਿਆ। ਬੰਸਰੀ ਡਿੱਗ ਪਈ ਤੇ ਮੁਰਲੀ ਮਨੋਹਰ ਦੇ ਪੀਲੇ ਪੀਤਾਂਬਰ ਖੂਨ ਨਾਲ ਲੱਥਪੱਥ ਹੋ ਗਏ ਤੇ ਸਰਦਾਰ ਜੀ ਉਸ ਦਿਨ ਦੇ ਹਜ਼ੂਰ ਸਾਹਿਬ ਨੂੰ ਗਏ ਅਜੇ ਤੱਕ ਵਾਪਸ ਨਹੀਂ ਆਏ। ਸੋ ਏਹੋ ਗੱਲ ਸ਼੍ਰੀ ਗੁਰੂ ਗੋਬਿੰਦ ਸਿੰਘ ਬਾਰੇ ਹੈ ਕਿ ਉਹਨਾਂ ਨੇ ਨੌ ਜਾਂ ਚੌਦਾਂ ਸਾਲ ਦੀ ਮਾਸੂਮਾਂ ਵਰਗੀ ਉਮਰ ਵਿੱਚ ਜਦੋਂ ਗੁਰੂ ਨਾਨਕ ਦੇ ਇਲਾਹੀ ਤਖਤ ਨੂੰ ਸੰਭਾਲਿਆ ਤੇ ਦਿੱਲੀ ਦੇ ਸਿੱਖਾਂ ਦੇ ਲੁਕਣ ਛਿਪਣ ਤੇ ਡਰਨ ਭੱਜਣ ਦੀ ਗੱਲ ਸੁਣੀ ਤਾਂ ਗਰਜਵੀਂ ਆਵਾਜ਼ ਵਿੱਚ ਐਲਾਨ ਕੀਤਾ ਕਿ ਅੱਜ ਤੋਂ ਬਾਅਦ ਮੈਂ ਅਜਿਹਾ ਪੰਥ ਸਾਜਾਂਗਾ ਕਿ ਲੱਖਾਂ ਵਿੱਚ ਖੜ੍ਹਾ ਵੀ ਮੇਰਾ ਸਿੰਘ ਸਿਆਣਿਆਂ ਜਾਇਆ ਕਰੇਗਾ ਤੇ ਉਹ ਉਹਨਾਂ ਨੇ ਵਿਸ਼ਵ ਦਿਆਂ ਲੋਕਾਂ ਨੂੰ ਕਰਕੇ ਵੀ ਵਿਖਾਇਆ। ਸੀਸ ਉੱਪਰ ਪਿਤਾ ਨਹੀਂ, ਕੋਈ ਜੰਗੀ ਤਜ਼ਰਬਾ ਨਹੀਂ, ਚਾਚਾ ਤਾਇਆ ਨਹੀਂ, ਸਕੇ ਸਰੀਕ ਸੋਢੀ ਬਜਾਇ ਸਹਾਇਤਾ ਕਰਨ ਦੇ ਸਗੋਂ ਵੈਰੀ ਬਣੇ ਹੋਏ ਸਨ, ਧਾਰਮਿਕ ਸਮਾਜ ਦੇ ਆਗੂ ਕਾਜ਼ੀ ਬ੍ਰਾਹਮਣਾਂ ਦੇ ਲੋਟੂ ਟੋਲੇ ਸਭ ਤੋਂ ਵੱਧ ਖਾਰ ਖਾਂਦੇ ਸੀ। ਰਾਜੇ ਡਕੈਤ ਬਣੇ ਹੋਏ ਸੀ ,ਵਕਤ ਦੀ ਹਕੂਮਤ ਉਹਨਾਂ ਨੂੰ ਕੈਰੀ ਅੱਖ ਨਾਲ ਵੀ ਵੇਖਣਾ ਪਸੰਦ ਨਹੀਂ ਸੀ ਕਰਦੀ। ਦਿੱਲੀ ਦੇ ਤਖਤ ਉੱਪਰ ਇੱਕ ਅਤਿ ਦਰਜੇ ਦਾ ਜ਼ਾਲਿਮ ,ਪਾਪ ਆਤਮਾ, ਰਾਕਸ਼ਸ਼ ਪ੍ਰਵਿਰਤੀ ਦਾ ਲੋਹੜਿਆਂ ਦਾ ਜ਼ਿੱਦੀ ਅਤੇ ਤਅੱਸਬੀ ਮੁਗਲ ਬਾਦਸ਼ਾਹ ਔਰੰਗਜ਼ੇਬ ਰਾਜ ਕਰਦਾ ਸੀ। ਏਧਰ ਨਾ ਤਖਤ ਨਾ ਤਾਜ਼, ਨਾ ਫੌਜ਼ ਨਾ ਫਰਸ਼, ਨਾ ਖ਼ਜ਼ਾਨਾ ਨਾ ਹਥਿਆਰ, ਹਾਥੀ ਨਾ ਘੋੜੇ ,ਨਾ ਕੋਈ ਜੰਗੀ ਸਾਜੋ ਸਮਾਨ। ਪਰ ਫਿਰ ਵੀ ਉਸ ਮਰਦ ਅਗੰਮੜੇ ਨੇ ਚਿੜੀਆਂ ਤੋਂ ਬਾਜ਼ ਤੁੜਵਾ ਕੇ ,ਕਾਇਰਾਂ ਹੱਥ ਹਥਿਆਰ ਫੜਾਕੇ ਤੇ ਉਦਾਸੀ ਬਾਬੇ ਕਿਰਪਾਲ ਦਾਸ ਤੇ ਲਾਲ ਚੰਦ ਹਲਵਾਈ ਵਰਗਿਆਂ ਨੂੰ ਰਣਭੂਮੀ ਦੇ ਸ਼ਾਹ ਸਵਾਰ ਬਣਾਕੇ, ਜੰਗਾਂ ਜਿੱਤਣ ਦਾ ਤੇ ਮੱਲਾਂ ਮਾਰਨ ਦਾ ਸਬਕ ਸਿਖਾਇਆ। ਕੰਮੀਆਂ ਨੂੰ ਰਾਜ ,ਓਜ ਤੇਜ਼ ਤੇ ਰੁਤਬੇ ਬਖਸ਼ੇ।ਨੀਵਿਆਂ ਨੂੰ ਸਰਦਾਰੀਆਂ ਨਾਲ ਨਿਵਾਜਿਆ। ਰੁਲਦਿਆਂ ਫਿਰਦਿਆਂ ਦੇ ਸਿਰਾਂ ਉੱਪਰ ਤਾਜ ਸਜਾਏ। ਇਹ ਕੁਝ ਆਪਣੇ ਜੀਵਨ ਕਾਲ ਵਿੱਚ ਭਾਵੇਂ ਉਹ ਮੁਕੰਮਲ ਨਾ ਵੇਖ

ਸਕੇ ਪਰ ਅੱਜ ਉਸ ਸਰਬੰਸ ਦਾਨੀ ,ਦੇਗ ਤੇ ਤੇਗ ਦੇ ਧਨੀ, ਅੰਤਰ ਰਾਸ਼ਟਰੀ ਸੈਨਾਪਤੀ, ਖੜਗਧਾਰੀ, ਕਲਮ ਦੇ ਸ਼ਾਹ ਅਸ਼ਵਾਰ ਤੇ ਚਾਰ ਜ਼ੁਬਾਨਾਂ ਦੇ ਮਹਾਂਕਵੀ ਦੇ ਉਹ ਸਾਰੇ ਕਥਨ ਸੱਤ ਹੋ ਰਹੇ ਹਨ ਤੇ ਜ਼ਮਾਨਾ ਵੇਖ ਰਿਹਾ ਹੈ ।ਪਰ ਦੁਖੀ ਹਿਰਦੇ ਨਾਲ ਕਹਿਣਾ ਪੈਂਦਾ ਹੈ ਕਿ ਹਿੰਦ ਵਾਸੀਆਂ ਨੇ ਮੇਰੇ ਉਸ ਮਹਿਬੂਬ ਰਹਿਬਰ ਦਾ ਉਹ ਮਾਨ ਸਤਿਕਾਰ ਨਹੀਂ ਕੀਤਾ ਜੋ ਸਾਨੂੰ ਕਰਨਾ ਚਾਹੀਦਾ ਸੀ ਪਰ ਸਮਾਂ ਆਵੇਗਾ ਕਿ ਉਹਨਾਂ ਦੇ ਇਤਿਹਾਸ ਨੂੰ ਤੇ ਜਗਤ ਵਿਲੱਖਣ ਸਾਹਿਤ ਨੂੰ ਦੁਨੀਆਂ ਸਮਝੇਗੀ ਜਿੰਨ੍ਹਾਂ ਨੇ ਕਿਸੇ ਵੇਲੇ ਮਾੜਿਆਂ ਤੇ ਲਿਤਾੜਿਆਂ ਲੋਕਾਂ ਲਈ ਇਹ ਆਖਿਆ ਸੀ ਕਿ

"ਚਿੜੀਅਨ ਤੇ ਜਬ ਬਾਜ ਤੁੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥
"ਇਨਹੀ ਕੋ ਸਰਦਾਰ ਸਜਾਊਂ
ਤਬੈ ਗੋਬਿੰਦ ਸਿੰਘ ਨਾਮ ਕਹਾਊਂ॥ "

ਹੁਣ ਕੋਈ ਇਹਨਾਂ ਦੁੱਧ ਪੀਣੇ ਮਜਨੂੰਆਂ ਨੂੰ ਪੁੱਛੇ ਕਿ ਤੁਸੀਂ ਇਹ ਕ੍ਰਿਸ਼ਨ ਵਾਂਗੂੰ ਨਾਗਾਂ ਦੇ ਸਿਰਾਂ ਉੱਪਰ ਤਾਂਡਵ ਨ੍ਰਿਤ ਕਰ ਸਕਦੇ ਹੋਂ ਜਾਂ ਕਲਗੀਧਰ ਵਾਂਗੂੰ ਡਿੱਗੇ ਢੱਠਿਆਂ ਨੂੰ ਰਾਜ ਭਾਗ ਬਖਸ਼ ਸਕਦੇ ਹੋਂ?ਨਕਲਾਂ ਕਰਨੀਆਂ ਹੋਰ ਗੱਲ ਹੈ ਤੇ ਸੱਚਮੁੱਚ ਦੇ ਚਮਤਕਾਰ ਵਰਤਾਉਣੇ ਵੱਖਰੀ ਸ਼ੈਅ ਹੈ। ਇਸ ਲਈ ਪੰਚਦਸ਼ੀ ਦੇ ਭਾਵਾਂ ਨੂੰ ਸਹੀ ਸਹੀ ਸਮਝਣ ਦੀ ਲੋੜ ਹੈ ।

ਜਿਹੜਾ ਤੁਹਾਡਾ ਅਖੀਰਲਾ ਪ੍ਰਸ਼ਨ ਮਾਇਆ ਵਾਦ ਤੋਂ ਮੁਕਤ ਹੋਣ ਦਾ ਹੈ ਉਹ ਏਨਾ ਸੌਖਾ ਜਾਂ ਸਰਲ ਤਾਂ ਨਹੀਂ ਕਿ ਉਸਨੂੰ ਮੈਂ ਪੰਚਤੰਤਰ ਦੀ ਕਹਾਣੀ ਬਣਾਕੇ ਤੁਹਾਨੂੰ ਸਮਝਾ ਦਿਆਂ। ਹਾਂ ਦੋ ਫਾਰਮੂਲੇ ਹਨ। ਜਿਹੜੇ ਮੈਂ ਤੁਹਾਨੂੰ ਸਮਝਾ ਸਕਦਾ ਹਾਂ, ਉਹ ਦੋਵੇਂ ਹੀ ਠੀਕ ਹਨ। ਤੁਸੀਂ ਆਪਣੀ ਯੋਗਤਾ ਵੇਖਕੇ ਕਿਸੇ ਨੂੰ ਵੀ ਅਪਣਾ ਸਕਦੇ ਹੋਂ।

ਪਹਿਲਾ ਰਸਤਾ ਹੈ ਬ੍ਰਹਮਗਿਆਨ ਦਾ। ਉਸ ਵਿੱਚ ਸਾਧਕ ਨੂੰ ਸਭ ਤੋਂ ਪਹਿਲਾਂ ਅਹੰਕਾਰ ਹੀਣ ਹੋਣ ਦੀ ਲੋੜ ਹੈ। ਉਹ ਹਰ ਜਗ੍ਹਾ ਬ੍ਰਹਮ ਦੇ ਹੀ ਦਰਸ਼ਨ ਕਰੇ। ਉਸਨੂੰ ਪੂਰਨ ਵੈਰਾਗਵਾਨ ਹੋਣ ਦੀ ਲੋੜ ਹੈ ਅਤੇ ਇਹ ਅਵਸਥਾ ਓਦੋਂ ਤੱਕ ਪ੍ਰਾਪਤ ਨਹੀ ਹੁੰਦੀ ਜਦੋਂ ਤੱਕ ਉਹ ਸੰਸਾਰ ਦੇ ਸਾਧਰਣ ਸੁੱਖਾਂ ਤੋਂ ਲੈਕੇ ਰਿੱਧੀਆਂ ਸਿੱਧੀਆਂ ਤੱਕ ਦੀ ਦਾਸਤਾ ਨੂੰ ਨਹੀਂ ਤਿਆਗਦਾ। ਅਤੇ ਇਹ ਮਾਰਗ ਅਤਿਅੰਤ ਕਠਿਨ ਹੈ। ਇਸ ਵਿੱਚ ਭਾਵੇਂ ਅਨੇਕਾਂ ਅੜਿੱਚਨਾਂ ਹੋਰ ਵੀ ਹਨ ਪਰ ਮੁੱਖ ਤੌਰ ਤੇ ਜੀਵ ਅਗਿਆਨ ਤੋਂ ਉਪਜਣ ਵਾਲੀਆਂ ਵਾਸਨਾਵਾਂ ਦੇ ਗੋਰਖ ਧੰਦੇ ਵਿੱਚ ਫਸਿਆ ਹੋਇਆ ਇਸਤੋਂ ਛੁੱਟਣ ਦਾ ਉਪਰਾਲਾ ਹੀ ਨਹੀਂ ਕਰਦਾ। ਇਸਦੇ ਵਿਚਾਲੇ ਇੱਕ ਬਹੁਤ ਵੱਡੀ ਅਗਿਆਨਤਾ ਦੀ ਗੰਢ ਹੈ। ਜਿਸਨੂੰ ਜੜ੍ਹ ਚੇਤਨ ਦੀ ਗ੍ਰੰਥੀ ਵੀ ਆਖਿਆ ਜਾਂਦਾ ਹੈ। ਬੇਸ਼ੱਕ ਇਹ ਝੂਠੀ ਹੈ ਪਰ ਜਦੋਂ ਤੱਕ ਜੀਵ ਇਸਨੂੰ ਖੋਲ੍ਹਦਾ ਨਹੀਂ ਉਤਨਾ ਚਿਰ ਉਸਨੂੰ ਅਖੰਡ ਸੁੱਖ ਪ੍ਰਾਪਤ ਨਹੀਂ ਹੁੰਦਾ। ਲੇਕਿਨ ਸਮੱਸਿਆ ਇਹ ਹੈ ਕਿ ਹਿਰਦੇ ਵਿੱਚ ਅਗਿਆਨ ਦਾ ਅੰਧਕਾਰ ਹੋਣ ਕਰਕੇ ਇਸ ਗੰਢ ਨੂੰ

ਜਿਵੇਂ ਜਿਵੇਂ ਪ੍ਰਾਣੀ ਖੋਲ੍ਹਣ ਦੀ ਕੋਸ਼ਿਸ਼ ਕਰਦਾ ਤਿਵੇਂ ਤਿਵੇਂ ਇਹ ਹੋਰ ਉਲਝਦੀ ਜਾਂਦੀ ਹੈ। ਜੇ ਕਦੇ ਸਤੋਗੁਣੀ ਸ਼ਰਧਾ ਰੂਪੀ ਗਊ ਇਸ ਜੀਵ ਨੂੰ ਪ੍ਰਾਪਤ ਹੋ ਜਾਵੇ ਤੇ ਉਸਨੂੰ ਇਹ ਜਪ ,ਤਪ, ਵਰਤ ,ਨਿਯਮ ,ਧਰਮ ਅਤੇ ਸ਼ੁੱਧ ਆਚਰਨ ਆਦਿ ਦੇ ਹਰੇ ਘਾਹਾਂ ਦੀ ਖੁਰਾਕ ਦੇਵੇ। ਭਾਵਨਾ ਦਾ ਵੱਛਾ ਛੱਡਕੇ ਉਸਨੂੰ ਪਸਮਾਵੇ। ਨਿਵਿਰਤੀ ਦਾ ਨਿਆਣਾ ਪਾਕੇ ,ਵਿਸ਼ਵਾਸ ਦੇ ਭਾਂਡੇ ਵਿੱਚ ਨਿਰਮਲ ਮਨ ਨਾਲ ਚੋਵੇ ,ਅਕਾਮ ਦੀ ਅੱਗ ਨਾਲ ਗਰਮ ਕਰੇ, ਸੰਤੋਖ ਦੀ ਹਵਾ ਨਾਲ ਠਾਰੇ, ਧੀਰਜ ਦਾ ਜਾਗ ਲਾਵੇ ,ਪ੍ਰਸੰਨਤਾ ਦੀ ਮਧਾਣੀ ਬਣਾਵੇ, ਦਮ ਭਾਵ ਇੱਛਾਵਾਂ ਨੂੰ ਰੋਕਣ ਦਾ ਮੇਰੂ ਬਣਾਵੇ, ਸਤਿ ਸੰਸ਼ੋਧਨ ਦੀ ਰੱਸੀ ਬਣਾਕੇ ਨਿਰਮਲ ਵੈਰਾਗ ਰੂਪੀ ਮੱਖਣ ਕੱਢੇ। ਜੋਗ ਦੀ ਅੱਗ ਨਾਲ ਉਸ ਮੱਖਣ ਨੂੰ ਗਰਮ ਕਰੇ ਤੇ ਸ਼ੁੱਭ ਅਸ਼ੁੱਭ ਕਰਮਾਂ ਦੀ ਮੈਲ ਨੂੰ ਸਾੜ ਦੇਵੇ। ਜਦੋਂ ਉਸ ਵਿੱਚੋਂ ਮਮਤਾ ਰੂਪੀ ਮੈਲ ਵੀ ਬਿਲਕੁਲ ਖਤਮ ਹੋ ਜਾਵੇ ਫਿਰ ਉਸ ਗਿਆਨ ਰੂਪ ਘਿਉ ਨੂੰ ਨਿਸ਼ਚੈ ਆਤਮਿਕ ਬੁੱਧੀ ਨਾਲ ਠੰਢਾ ਕਰੇ। ਜਾਗ੍ਰਿਤ, ਸੁਪਨ ਤੇ ਸੁਖੋਪਤ ਤਿੰਨ ਅਵਸਥਾ ,ਸਤ, ਰਜ ਅਤੇ ਤਮ ਤਿੰਨ ਗੁਣ ,ਆਦਿ ਦੀ ਕਪਾਹ ਵਿੱਚੋਂ ਤੁਰੀਆ ਅਵਸਥਾ ਰੂਪੀ ਰੂੰ ਕੱਢਕੇ ਉਸਦੀ ਬੱਤੀ ਵੱਟੇ ਤੇ ਫਿਰ ਤੇਜ਼ ਦੀ ਰਾਸ ,ਵਿਗਿਆਨ ਮਈ ਦੀਪਕ ਜਲਾਵੇ ,ਜਿਸਦੇ ਨੇੜੇ ਜਾਂਦਿਆਂ ਹੀ ਮਦ ਮਤਸਰ ਆਦਿ ਪਤੰਗੇ ਸੜ ਜਾਣਗੇ। 'ਸੋਹੰ' (ਮੈਂ ਬ੍ਰਹਮ ਹਾਂ) ਦੀ ਅਖੰਡ ਬਿਰਤੀ ਉਸ ਦੀਪਕ ਦੀ ਪ੍ਰਚੰਡ ਦੀਪ ਸ਼ਿਖਾ ਬਣੇ। ਫਿਰ ਜਦੋਂ ਆਤਮ ਅਨੁਭਵ ਦੇ ਸੁਖ ਦਾ ਸੁੰਦਰ ਪ੍ਰਕਾਸ਼ ਫੈਲੇਗਾ ਤਾਂ ਸੰਸਾਰ ਦੇ ਮੂਲ ਭੇਦ ਰੂਪ ਭਰਮ ਦਾ ਨਾਸ਼ ਹੋ ਜਾਵੇਗਾ ।ਉਸ ਵੇਲੇ ਮਹਾਨ ਬਲਵਾਨ ਅਵਿੱਦਿਆ ਤੇ ਉਸਦੇ ਪਰਿਵਾਰ ਦਾ ਅਪਾਰ ਅੰਧਕਾਰ ਮਿਟ ਜਾਂਦਾ ਹੈ। ਫਿਰ ਗਿਆਨ ਰੂਪੀ ਬੁੱਧੀ ਨਿਜ ਅਨੁਭਵ ਦੇ ਪ੍ਰਕਾਸ਼ ਨੂੰ ਪ੍ਰਾਪਤ ਕਰਕੇ, ਹਿਰਦੇ ਰੂਪੀ ਘਰ ਵਿੱਚ ਬੈਠ ਕੇ ,ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਦੀ ਹੈ ਅਤੇ ਉਸ ਗੰਢ ਦੇ ਖੁਲ੍ਹੱਣ ਨਾਲ ਜੀਵ ਕਿਰਤ ਕਿਰਤ ਹੋ ਜਾਂਦਾ ਹੈ। ਪਰ ਇਸ ਖੇਡ ਵਿੱਚ ਮਾਇਆ ਪੂਰਾ ਅੜਿੱਕਾ ਬਣਦੀ ਹੈ। ਉਹ ਅਨੇਕਾਂ ਰਿੱਧੀਆਂ ਸਿੱਧੀਆਂ ਨੂੰ ਭੇਜਕੇ ਉਹਨਾਂ ਦੇ ਛਲ ਬਲ ਦੇ ਪੱਲੂਆਂ ਦੀ ਹਵਾ ਨਾਲ ਉਸ ਵਿਗਿਆਨ ਮਈ ਦੀਪਕ ਨੂੰ ਬੁਝਾਉਣ ਦੀ ਕੋਸ਼ਿਸ਼ ਕਰਦੀ ਹੈ। ਫਿਰ ਜੇ ਤਾਂ ਬੁੱਧੀ ਸਿਆਣੀ ਹੋਈ ਤਾਂ ਇਹਨਾਂ ਪ੍ਰਲੋਭਨਾਂ ਵੱਲ ਧਿਆਨ ਨਹੀਂ ਦਿੰਦੀ ਪਰ ਜੇ ਥੋੜ੍ਹਾ ਬਹੁਤਾ ਵੀ ਸੂਲੀ ਦੀ ਛਾਲ ਵਾਂਗੂੰ ਪੈਰਾਂ ਦੀ ਚਾਲ ਤੋਂ ਉੱਕ ਗਈ ਤਾਂ ਗਰਦਨ ਦਾ ਮਣਕਾ ਟੁੱਟਣਾ ਨਿਸ਼ਚਿਤ ਹੈ। ਰੱਬ ਕਰੇ ਕਿ ਬੁੱਧੀ ਇਸ ਜੰਗ ਵਿੱਚ ਜੇਤੂ ਹੋ ਜਾਵੇ ਤਾਂ ਉਸਤੋਂ ਪਿੱਛੋਂ ਮਾਇਆ ਫਿਰ ਦੇਵਤਿਆਂ ਨੂੰ ਭੇਜਦੀ ਹੈ ,ਕਿਉਂਕਿ ਸਰੀਰ ਰੂਪੀ ਘਰ ਦੇ ਜਿਤਨੇ ਵੀ ਦਰਵਾਜ਼ੇ ਹਨ ਉਹਨਾਂ ਸਾਰਿਆਂ ਵਿੱਚ ਹੀ ਦੇਵਤਿਆਂ ਦਾ ਪਹਿਰਾ ਹੈ। ਨੇਤਰਾਂ ਵਿੱਚ ਚੰਦ ਸੂਰਜ ਅੱਡਾ ਜਮਾ ਕੇ ਬੈਠੇ ਹਨ ,ਤੇ ਨੱਕ ਨਾਸਿਕਾ ਅਸ਼ਵਨੀ ਕੁਮਾਰਾਂ ਦਾ ਕਵਾਟਰ ਹੈ ,ਜੀਭ ਉੱਪਰ ਵਰੁਣ ਦੇਵਤਾ ਵਿਰਾਜਦੇ ਹਨ ,ਇਸ ਲਈ ਜਦੋਂ ਵੀ ਵਿਸ਼ਿਆਂ ਦੀ ਹਵਾ ਇਸ ਘਰ ਵਿੱਚ ਪ੍ਰਵੇਸ਼ ਕਰਦੀ ਹੈ ਤਾਂ ਉਹ ਭਲੇ ਮਾਣਸ ਤੁਰੰਤ ਗੇਟ ਖੋਲ੍ਹ ਦਿੰਦੇ ਹਨ। ਕਿਉਂਕਿ ਉਹਨਾਂ ਨੇ ਵੀ ਇੱਥੋਂ ਹੀ ਅਨੰਦ ਲੈਣਾ ਹੈ। ਸੋ ਜਦੋਂ ਵਿਸ਼ਿਆਂ ਦੀ

ਹਨੇਰੀ ਹਿਰਦੇਗੁਫਾ ਵਿੱਚ ਪਹੁੰਚਦੀ ਹੈ ਤਾਂ ਉਹ ਵਿਗਿਆਨ ਦੇ ਦੀਵੇ ਨੂੰ ਬੁਝਾ ਦਿੰਦੀ ਹੈ ਤੇ ਗੰਢ ਉੱਥੇ ਦੀ ਉੱਥੇ ਫਿਰ ਰਹਿ ਜਾਂਦੀ ਹੈ। ਕਿਉਂਕਿ ਇੰਦ੍ਰਿਯਗਣ ਤੇ ਉਹਨਾਂ ਦੇ ਦੇਵਤਿਆਂ ਨੂੰ ਗਿਆਨ ਬਿਲਕੁਲ ਹੀ ਚੰਗਾ ਨਹੀਂ ਲੱਗਦਾ। ਕਿਉਂਕਿ ਉਹਨਾਂ ਦੀ ਪ੍ਰੀਤੀ ਤਾਂ ਸਦਾ ਭੋਗਾਂ ਵਿੱਚ ਹੀ ਲੱਗੀ ਰਹਿੰਦੀ ਹੈ। ਸੋ ਜਦੋਂ ਇਹ ਸਾਰੀ ਚੰਡਾਲ ਚੌਕੜੀ ਮਿਲ ਕੇ ਉਸ ਗਿਆਨ ਦੀਪਕ ਨੂੰ ਬੁਝਾ ਦਿੰਦੀ ਹੈ ਤਾਂ ਫਿਰ ਉਹ ਉੱਦਮ ਦੁਬਾਰਾ ਕਰਨਾ ਬਹੁਤ ਮੁਸ਼ਕਿਲ ਹੈ। ਫਿਰ ਤਾਂ ਸੰਤ ਜੀ ਮੰਡਲੇਸ਼ਵਰ , ਮਹਾਂਮੰਡਲੇਸ਼ਵਰ ਜਾਂ ਹੋਰ ਪਤਾ ਨਹੀਂ ਕੀ ਕੁਝ ਬਣਕੇ ਸੰਸਾਰ ਤੋਂ ਮੱਥਾ ਟਿਕਵਾਉਣ ਦੇ ਚੱਕਰ ਵਿੱਚ ਪੈ ਜਾਂਦਾ ਹੈ। ਇਸ ਲਈ ਗਿਆਨ ਦੇ ਮਾਰਗ ਨੂੰ ਤਲਵਾਰ ਦੀ ਧਾਰ ਆਖਿਆ ਗਿਆ ਹੈ।

ਦੂਜਾ ਤਰੀਕਾ ਹੈ ਭਗਤੀ ਦਾ। ਉਹ ਇਸ ਪ੍ਰਕਾਰ ਕਿ ਜਦੋਂ ਜਿਗਿਆਸੂ ਭਗਵਾਨ ਦਾ ਭਜਨ ਕਰਨ ਲੱਗਦਾ ਹੈ ਤਾਂ ਮੁਕਤੀ ਆਪਣੇ ਆਪ ਹੀ ਭਗਤ ਵਾਲੇ ਪਾਸੇ ਨੂੰ ਦੌੜੀ ਆਉਂਦੀ ਹੈ। ਜਿਵੇਂ ਨੀਂਵੇਂ ਥਾਂ ਵਾਲੇ ਪਾਸੇ ਨੂੰ ਜਲ ਆਪਣੇ ਆਪ ਹੀ ਆਉਂਦਾ ਹੈ। ਇਸ ਪ੍ਰਕਾਰ ਭਗਤੀ ਪ੍ਰਧਾਨ ਸਾਧੂਆਂ ਵੱਲ ਬਿਨਾਂ ਪ੍ਰਯਤਨ ਤੋਂ ਹੀ ਮੋਖ ਪਦਾਰਥ ਨੱਠੇ ਆਉਂਦੇ ਹਨ। ਅਤੇ ਜਿਵੇਂ ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਣ ਵਾਸਤੇ ਗਿਆਨ ਰੂਪੀ ਦੀਵੇ ਦਾ ਪਿੱਛੇ ਵਰਨਣ ਹੋਇਆ ਹੈ, ਏਸੇ ਤਰ੍ਹਾਂ ਇੱਕ ਭਗਤੀ ਰੂਪੀ ਮਣੀ ਵੀ ਹੈ। ਜਿਸਨੂੰ ਚਿੰਤਾਮਣੀ ਆਖਿਆ ਜਾਂਦਾ ਹੈ। ਜਿਸਦੇ ਹਿਰਦੇ ਵਿੱਚ ਉਸ ਮਣੀ ਦਾ ਪ੍ਰਕਾਸ਼ ਫੈਲ ਜਾਂਦਾ ਹੈ ਉਹ ਦਿਨ ਰਾਤ ਨਿਰੰਤਰ ਇੱਕ ਸਮਾਨ ਹੀ ਬਣਿਆ ਰਹਿੰਦਾ ਹੈ। ਉੱਥੇ ਕਿਸੇ ਦੀਵੇ, ਘਿਉ ਜਾਂ ਬੱਤੀ ਆਦਿ ਦੀ ਕੋਈ ਲੋੜ ਨਹੀਂ ਰਹਿੰਦੀ। ਉਸ ਜਗ੍ਹਾ ਦਰਿੱਦਰਤਾ ਜਾਂ ਮੋਹ ਰੂਪੀ ਅੰਧਕਾਰ ਰਹਿੰਦਾ ਹੀ ਨਹੀਂ। ਕਿਸੇ ਵੀ ਕਿਸਮ ਦੀ ਹਵਾ ਉਸ ਮਣੀ ਦੇ ਪ੍ਰਕਾਸ਼ ਨੂੰ ਮਿਟਾ ਬੁਝਾ ਨਹੀਂ ਸਕਦੀ। ਉਸਦੇ ਚਾਨਣ ਨਾਲ ਸਭ ਹਨੇਰੇ ਮਿਟ ਜਾਂਦੇ ਹਨ। ਕਾਮ ਆਦਿਕ ਦੁਸ਼ਟ ਓਧਰ ਤੱਕਦੇ ਤੱਕ ਨਹੀਂ। ਉਹਨਾਂ ਭਗਤਾਂ ਲਈ ਵਿਸ਼ ਅੰਮ੍ਰਿਤ ਤੇ ਸ਼ੱਤਰੂ ਮਿੱਤਰ ਹੋ ਜਾਂਦੇ ਹਨ। ਹਰ ਪ੍ਰਕਾਰ ਦੇ ਮਾਨਸਿਕ ਰੋਗਾਂ ਦਾ ਉਹ ਮਣੀ ਨਾਸ਼ ਕਰ ਦਿੰਦੀ ਹੈ। ਹੁਣ ਪ੍ਰਸ਼ਨ ਉੱਠਦਾ ਹੈ ਕਿ ਉਹ ਮਣੀ ਪ੍ਰਾਪਤ ਕਿਵੇਂ ਹੋਵੇ? ਉਸ ਵਾਸਤੇ ਸਾਧੂਆਂ ਦਾ ਕਥਨ ਹੈ ਕਿ ਵੇਦ, ਪੁਰਾਣ, ਪਵਿੱਤਰ ਪਰਵਤ ਹਨ। ਸ੍ਰੀ ਭਗਵਾਨ ਦੀਆਂ ਅਨੇਕ ਕਥਾਵਾਂ ਹੀ ਸੁੰਦਰ ਖਾਨਾਂ ਹਨ। ਸੱਚੇ ਸੁੱਚੇ ਮਹਾਂਪੁਰਖ ਉਹਨਾਂ ਖਾਨਾਂ ਨੂੰ ਜਾਨਣ ਵਾਲੇ ਮਰਮੀ ਖਨਿਕ ਹਨ ਅਤੇ ਸ਼ੁੱਧ ਬੁੱਧੀ ਕਹੀ ਹੈ ,ਗਿਆਨ ਵੈਰਾਗ ਦੋ ਨੇਤਰ ਹਨ,ਜਿਹੜਾ ਪ੍ਰਭੂ ਪ੍ਰੇਮੀ ਉਸ ਚਿੰਤਾਮਣੀ ਨੂੰ ਪ੍ਰੇਮ ਨਾਲ ਖੋਜ ਲੈਂਦਾ ਹੈ ਉਸਨੂੰ ਇੱਕ ਮੁਕਤੀ ਤਾਂ ਕੀ ਸਾਰੇ ਬ੍ਰਹਮੰਡ ਦੇ ਸੁਖ ਹੀ ਪ੍ਰਾਪਤ ਹੋ ਜਾਂਦੇ ਹਨ। ਭਗਤੀ ਪੱਖ ਦਾ ਹੀ ਪ੍ਰਤੀਪਾਦਨ ਗੁਰਬਾਣੀ ਕਰਦੀ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦਾ ਹੈ ਕਿ ਮਾਇਆ ਤੋਂ ਬਚਣ ਵਿੱਚ ਹਰੀ ਕ੍ਰਿਪਾ ਦਾ ਬਹੁਤ ਵੱਡਾ ਹੱਥ ਹੈ। ਤੇ ਉਹ ਪ੍ਰਾਪਤ ਹੁੰਦੀ ਹੈ ਸਤਿਸੰਗਤ ਵਿੱਚੋਂ। ਸਤਿਸੰਗਤ ਰਾਹੀਂ ਮਨੁੱਖ ਨੂੰ ਸੱਤ ਅਸੱਤ ਦਾ ਗਿਆਨ ਹੋ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ :ਮਾਇਆ ਸਰਵ ਵਿਆਪਨੀ ਹੈ। ਅਨੇਕ ਰੂਪਾਂ ਨਾਲ ਮਨੁੱਖ

ਨੂੰ ਮੋਹਦੀ ਹੈ ,ਪੁੱਤਰ ਕਲੱਤ੍ਰ ,ਹਾਥੀ ਘੋੜੇ ,ਰੂਪ ਜੋਬਨ, ਕਾਮ ,ਕ੍ਰੋਧ ,ਲੋਭ, ਮੋਹ ਆਦਿਕ ਦਾ ਰੂਪ ਧਾਰਨ ਕਰਕੇ ਅਤੇ ਨਾਨ੍ਹਾ ਪ੍ਰਕਾਰ ਦੇ ਅਚਾਰਾਂ ਵਿਹਾਰਾਂ ਦੇ ਸਵਾਂਗ ਧਾਰਨ ਕਰਕੇ ਇਹ ਜਗਤ ਨੂੰ ਠੱਗ ਰਹੀ ਹੈ। ਪਰ ਸੰਤਾਂ ਦੇ ਨੇੜੇ ਇਹ ਨਹੀਂ ਜਾਂਦੀ। ਕਿਉਂਕਿ ਉਹਨਾਂ ਦੇ ਬੰਧਨ ਤਾਂ ਪ੍ਰਮਾਤਮਾ ਨੇ ਕੱਟੇ ਹੋਏ ਹਨ :

"ਸੰਤਨ ਕੇ ਬੰਧਨ ਕਾਟੇ ਹਰਿ ਰਾਇ॥ ਤਾ ਕਉ ਕਹਾ ਬਿਆਪੈ ਮਾਇ॥ ਕਹੁ ਨਾਨਕ ਜਿਨਿ ਧੂਰਿ ਸੰਤ ਪਾਈ॥ ਤਾ ਕੈ ਨਿਕਟਿ ਨ ਆਵੈ ਮਾਈ॥ (ਪੰਨਾ ੧੮੨)

ਅੱਗੇ ਰਾਗ ਗੂਜਰੀ ਵਿੱਚ ਪੰਚਮ ਪਾਤਸ਼ਾਹ ਦਾ ਹੁਕਮ ਹੈ ਕਿ ਇਹ ਮਾਇਆ ਬ੍ਰਹਮ ਲੋਕ, ਸ਼ਿਵ ਲੋਕ ਅਤੇ ਇੰਦਰ ਲੋਕ ਤੱਕ ਆਪਣਾ ਪ੍ਰਭਾਵ ਜਮਾਈ ਬੈਠੀ ਹੈ। ਪਰ ਸੰਤਾਂ ਦੇ ਤਾਂ ਇਹ ਪੈਰ ਧੋ ਧੋ ਕੇ ਪੀਂਦੀ ਹੈ।

ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥ ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥ ੧॥ (ਪੰਨਾ ੫੦੦)

ਕਿਉਂਕਿ ਸਾਧੂਆਂ ਦੇ ਪਾਸ ਹਰੀ ਭਗਤੀ ਰੂਪੀ ਖ਼ਜ਼ਾਨਾ ਹੈ। ਭਗਤੀ ਦਾ ਲਕਸ਼ਣ ਸ਼ਾਂਡਿੱਲਯ ਭਗਤੀ ਸੂਤਰ ਵਿੱਚ ਇਉਂ ਕੀਤਾ ਹੈ :

ਸਾ ਪਰਾ ਅਨੁਰਕਤੀ ਈਸ਼ਵਰੇ॥ (ਪਾਦ ਪਹਿਲਾ ਸੂਤਰ ੨)

ਭਾਵ ਪ੍ਰਮਾਤਮਾ ਦੇ ਪ੍ਰਤੀ ਅਤਿਅੰਤ ਪ੍ਰੇਮ ਹੀ ਭਗਤੀ ਹੈ। ਦੇਵ ਰਿਸ਼ੀ ਨਾਰਦ ਨੇ ਆਪਣੇ ਭਗਤੀ ਸੂਤਰ ਵਿੱਚ ਇਸਦੇ ਕਈ ਭੇਦ ਲਿਖੇ ਹਨ। ਜਿਵੇਂ ਗੁਣ, ਮਹਾਤਮ ,ਆਸਕਤੀ ਆਦਿ। ਦੇਖੋ ਨਾਰਦ ਭਗਤੀ ਦਰਸ਼ਨ ਸੂਤਰ ੮੨॥ ਅਤੇ ਸ੍ਰੀ ਮਦ ਭਾਗਵਤ ਮਹਾਂਪੁਰਾਣ ਦੇ ਸਕੰਧ ਸੱਤ ਦੇ ਅਧਿਆਏ ਪੰਜ ,ਸ਼ਲੋਕ ੨੩ ਵਿੱਚ ਇਸ ਨੂੰ ਨੌਂ ਪ੍ਰਕਾਰ ਦੀ ਭਗਤੀ ਆਖਿਆ ਗਿਆ ਹੈ। ਸ਼੍ਰਵਣ, ਕੀਰਤਨ, ਸਿਮਰਨ,ਚਰਨ ਸੇਵਾ,ਅਰਚਨ ,ਨਮਸਕਾਰ ,ਦਾਸ ਭਾਵ,ਤੇ ਸਖਾ ਭਗਤੀ। ਗੁਰਬਾਣੀ ਵਿੱਚ ਸੱਚੀ ਭਗਤੀ ਪ੍ਰਮਾਤਮਾ ਦੀ ਰਜ਼ਾ ਵਿੱਚ ਰਹਿਣਾ ਹੈ। ਇਸਤੋਂ ਬਿਨਾਂ ਜੋ ਲੋਕ ਹੋਰ ਢੰਗ ਅਪਨਾਉਂਦੇ ਹਨ ਉਸਨੂੰ ਸਤਿਗੁਰਾਂ ਨੇ ਦੰਭ ਜਾਂ ਪਾਖੰਡ ਆਖਿਆ ਹੈ ਤੇ ਕਰਨ ਵਾਲਿਆਂ ਨੂੰ ਅਧਮ ਜਾਂ ਕਚ ਨਕੱਚ ਦੀ ਸੰਗਯਾ ਦਿੱਤੀ ਹੈ।

ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥ ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ॥ (ਪੰਨਾ ੯੫੦)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ ਕਿ ਸਾਰੇ ਅਹੰਕਾਰ ਨੂੰ ਮਿਟਾਕੇ ,ਅਤਿਅੰਤ ਨੀਂਵੇਂ ਹੋ ਕੇ ,ਇਕਾਗਰ ਭਾਵ ਨਾਲ ਪ੍ਰਮਾਤਮਾ ਦਾ ਚਿੰਤਨ ਕਰਨਾ ਹੀ ਸੱਚੀ ਭਗਤੀ ਹੈ।

ਸਲੋਕ ਮਃ ੫॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

ਚੌਥੇ ਪਾਤਸ਼ਾਹ ਦਾ ਹੁਕਮ ਹੈ ਕਿ ਨਿਰੰਤਰ ਪਰਮੇਸ਼ਵਰ ਬਾਰੇ ਹੀ ਪੜ੍ਹਨਾ, ਲਿਖਣਾ, ਜਪਣਾ ਤੇ ਉਹਨਾਂ ਦਾ ਹੀ ਦਿਨ ਰਾਤ ਗੁਣ ਗਾਨ ਕਰਨਾ ਪ੍ਰੇਮਾ ਭਗਤੀ ਹੈ। ਮਨ ਬਚਨ ਤੇ ਹਿਰਦੇ ਵਿੱਚ ਪ੍ਰਮਾਤਮਾ ਨੂੰ ਵਸਾ ਲੈਣਾ ਸੱਚੀ ਭਗਤੀ ਦਾ ਸੱਚਾ ਲਕਸ਼ਣ ਹੈ। ਤੇਲ ਦੀ ਧਾਰ ਸਮਾਨ ਪ੍ਰੇਮ ਨਾਲ ਪ੍ਰਮਾਤਮਾ ਪਸੀਜ ਜਾਂਦਾ ਹੈ ਤੇ

ਉਹਨਾਂ ਦੇ ਦ੍ਰਵਿਤ ਹੋਣ ਨਾਲ ਜੀਵ ਅਤਿਅੰਤ ਆਸਾਨੀ ਨਾਲ ਸੰਸਾਰ ਸਾਗਰ ਨੂੰ ਤਰ ਸਕਦਾ ਹੈ।

ਧਨਾਸਰੀ ਮਹਲਾ ੪॥ ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ॥ ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ॥ (ਪੰਨਾ ੬੬੯)

ਰਾਗ ਬਿਲਾਵਲ ਵਿੱਚ ਤਾਂ ਧੰਨ ਧੰਨ ਸ਼੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਗਤੀ ਦੀ ਪ੍ਰਗਾਢਤਾ ਤੇ ਤਨਮਯਤਾ ਦੇ ਉਦਾਹਰਣ ਦੇਣ ਲੱਗਿਆਂ ਤਸ਼ਬੀਹਾਂ ਦੀ ਇੱਕ ਝੜੀ ਹੀ ਲਗਾ ਦਿੱਤੀ ਕਿ ਸਾਡਾ ਪ੍ਰੇਮ ਵਾਹਿਗੁਰੂ ਨਾਲ ਇਉਂ ਹੋਣਾ ਚਾਹੀਦਾ ਹੈ ਜਿਵੇਂ ਚਕੋਰ ਦਾ ਚੰਦਰਮਾ ਨਾਲ ,ਮੱਛੀ ਦਾ ਪਾਣੀ ,ਭੰਵਰੇ ਦਾ ਕਮਲ ,ਚਕਵੀ ਦਾ ਸੂਰਜ,ਪਤਨੀ ਦਾ ਪਤੀ ,ਲੋਭੀ ਦਾ ਧਨ, ਜਲ ਦਾ ਦੁੱਧ,ਭੁੱਖੇ ਦਾ ਅੰਨ,ਮਾਤਾ ਦਾ ਪੁੱਤ,ਪਤੰਗੇ ਦਾ ਦੀਪਕ,ਚੋਰ ਦਾ ਇਕਾਂਤ,ਹਾਥੀ ਦਾ ਕਾਮ, ਵਿਸ਼ਈ ਮਨੁੱਖ ਦਾ ਸੰਸਾਰ,ਜੁਆਰੀ ਦਾ ਜੂਆ, ਮ੍ਰਿਗ ਦਾ ਘੰਡਾਹੇੜਾ ਨਾਦ ਤੇ ਚਾਤ੍ਰਿਕ ਦਾ ਸਵਾਤੀ ਬੂੰਦ ਨਾਲ ਹੁੰਦਾ ਹੈ। ਹਜ਼ੂਰ ਦੀ ਅੰਮ੍ਰਿਤਮਈ ਬਾਣੀ ਦਾ ਅਨੰਦ ਮਾਣਕੇ ਵੇਖੋ।

ਇਕ ਨਿਮਖ ਰਹਨੁ ਨ ਜਾਇ॥ ਵਡ ਭਾਗਿ ਨਾਨਕ ਪਾਇ॥੫॥ ਪ੍ਰਭ ਤੁਝ ਬਿਨਾ ਨਹੀ ਹੋਰ॥ ਮਨਿ ਪ੍ਰੀਤਿ ਚੰਦ ਚਕੋਰ॥ ਜਿਉ ਮੀਨ ਜਲ ਸਿਉ ਹੇਤੁ॥ਅਲਿ ਕਮਲ ਭਿੰਨੁ ਨ ਭੇਤੁ॥ ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ॥ ੬॥ ਜਿਉ ਤਰੁਨਿ ਭਰਤ ਪਰਾਨ॥ ਜਿਉ ਲੋਭੀਐ ਧਨੁ ਦਾਨੁ॥ ਜਿਉ ਦੂਧ ਜਲਹਿ ਸੰਜੋਗੁ॥ਜਿਉ ਮਹਾ ਖੁਧਿਆਰਥ ਭੋਗੁ॥ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥੭॥ ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥ ਮੈਗਲਹਿ ਕਾਮੈ ਬੰਧੁ॥ ਜਿਉ ਗ੍ਰਸਤ ਬਿਖਈ ਧੰਧੁ॥ ਜਿਉ ਜੂਆਰ ਬਿਸਨੁ ਨ ਜਾਇ॥ ਹਰਿ ਨਾਨਕ ਇਹੁ ਮਨੁ ਲਾਇ॥੮॥ਕੁਰੰਕ ਨਾਦੈ ਨੇਹੁ॥ ਚਾਤ੍ਰਿਕੁ ਚਾਹਤ ਮੇਹੁ॥ ਜਨ ਜੀਵਨਾ ਸਤਸੰਗਿ॥ ਗੋਬਿਦੁ ਭਜਨਾ ਰੰਗਿ॥ ਰਸਨਾ ਬਖਾਨੈ ਨਾਮੁ॥ ਨਾਨਕ ਦਰਸਨ ਦਾਨੁ॥ ੯॥ ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥ ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥ ਹਰਿ ਪੈਜ ਰਖੈ ਮੁਰਾਰਿ॥ਹਰਿ ਨਾਨਕ ਸਰਨਿ ਦੁਆਰਿ॥੧੦॥੨॥ (ਪੰਨਾ ੮੩੮) ਫਿਰ ਪਵਿੱਤਰ ਗੁਰਬਾਣੀ ਵਿੱਚ ਹਰੀ ਦੇ ਵਿਯੋਗ ਅਤੇ ਮਿਲਾਪ ਦੋਹਾਂ ਨੂੰ ਹੀ ਮਹੱਤਵਪੂਰਨ ਆਖਿਆ ਹੈ। ਬਿਰਹਾ ਦੀ ਤੜਪ ਵਿੱਚ ਪੁਰਾਤਨ ਜਨਮਾਂ ਦੇ ਇਕੱਠੇ ਹੋਏ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਮਿਲਾਪ ਦੇ ਅਨੰਦ ਨਾਲ ਪੁੰਨਾਂ ਦੇ ਫਲ। ਇਸ ਪ੍ਰਕਾਰ ਸਾਧਕ ਪੁੰਨ ਅਤੇ ਪਾਪ ਦੋਹਾਂ ਤੋਂ ਮੁਕਤ ਹੋ ਕੇ ਪ੍ਰਮਾਤਮਾ ਦੇ ਨਾਲ ਅਖੰਡ ਅਨੰਦ ਭੋਗਦਾ ਹੈ। ਸਤਿਗੁਰਾਂ ਨੇ ਵਿਯੋਗ ਦਾ ਬੜਾ ਮਰਮ ਸਪਰਸ਼ੀ ਚਿੱਤਰਨ ਕੀਤਾ ਹੈ। ਪਹਿਲੇ ਪਾਤਸ਼ਾਹ ਦੀ ਤੜਪ ਦੇਖੋ।

ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥ (ਪੰਨਾ ੧੧੦੯)

ਭਾਵ ਸਤਿਗੁਰੂ ਇੱਕ ਇੱਕ ਘੜੀ ਦੇ ਵਿਯੋਗ ਨੂੰ ਛੇ ਛੇ ਮਹੀਨਿਆਂ ਦਾ

ਨਾਮ ਦਿੰਦੇ ਹਨ ਅਤੇ ਇਸੇ ਭਾਵ ਨੂੰ ਮੀਰਾਂ ਬਾਈ ਨੇ ਆਪਣੀ ਪਦਾਵਲੀ ਵਿੱਚ ਆਖਿਆ ਹੈ "ਭਈ ਛਮਾਸੀ ਰੈਣ" ਤੇ ਇਸ ਦਰਦ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਪੰਨਾ ੧੨੭੯ ਉੱਪਰ ਲਿਖਦੇ ਹਨ

ਸਲੋਕ ਮ: ੧॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥ (ਪੰਨਾ ੧੨੭੯)

ਏਸੇ ਪ੍ਰੇਮਾ ਭਗਤੀ ਵਿੱਚ ਲਿਵਲੀਨ ਪੰਜਵੇਂ ਸਤਿਗੁਰੂ ਫੁਰਮਾਉਂਦੇ ਹਨ ਕਿ ਮੇਰੇ ਲੱਖਾਂ ਜੀਭਾਂ ਹੋਣ ਤਾਂ ਕਿ ਮੈਂ ਉਸਦੇ ਗੁਣ ਗਾ ਸਕਾਂ, ਕਰੋੜਾਂ ਕੰਨ ਉਹਨਾਂ ਦੇ ਗੁਣ ਗਾਨ ਤੇ ਕੀਰਤੀ ਸੁਣਨ ਲਈ ਹੋਣ, ਜਿਸਦੇ ਸੁਣਨ ਨਾਲ ਹੀ ਮਨ ਨਿਰਮਲ ਹੋ ਜਾਂਦਾ ਹੈ, ਯਮਾਂ ਦੀ ਫਾਸੀ ਕੱਟੀ ਜਾਂਦੀ ਹੈ। ਉਹ ਕਰੋੜਾਂ ਹੱਥਾਂ ਦੀ ਯਾਚਨਾ ਇਸ ਲਈ ਕਰਦੇ ਹਨ ਕਿ ਉਸਦੀ ਤੇ ਉਸਦੇ ਪਿਆਰਿਆਂ ਦੀ ਟਹਿਲ ਹੋ ਸਕੇ। ਅਨੰਤ ਚਰਨਾਂ ਦੀ ਮੰਗ ਹੈ ਕਿ ਉਸ ਵੱਲ ਚੱਲ ਕੇ ਜਾਇਆ ਜਾ ਸਕੇ :

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥ ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ॥ ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ॥੨॥ ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥ ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥ ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥ ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ॥ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ॥੩॥ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ॥ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ॥ ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ॥੪॥ (ਪੰਨਾ ੭੮੧)

ਅਤੇ ਮੇਰਾ ਮੱਤ ਤਾਂ ਮਾਇਆ ਤੋਂ ਮੁਕਤੀ ਦਾ ਜਾਂ ਪਰਮ ਪਦ ਪ੍ਰਾਪਤੀ ਦਾ ਉਹੋ ਹੀ ਹੈ ਜੋ ਸ੍ਰੀ ਗੁਰੂ ਰਾਮਦਾਸ ਜੀ ਪੰਨਾ ੧੩੧੯ ਉੱਪਰ ਫੁਰਮਾਉਂਦੇ ਹਨ ਕਿ

"ਰਾਮਾ ਰਮ ਰਾਮੈ ਅੰਤੁ ਨ ਪਾਇਆ॥ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ॥੧॥ ਰਹਾਉ॥ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ॥ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ॥੧॥ ਗੋਬਿਦ ਗੁਣ ਗੋਬਿਦ ਸਦਾ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ॥ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ॥੨॥ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ॥ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ॥੩॥ ਜਨ ਕਉ ਕ੍ਰਿਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ

ਜਪਾਇਆ॥ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ॥ ੪॥੧॥ (ਪੰਨਾ ੧੩੧੯)

ਇਸਦਾ ਭਾਵ ਹੈ ਕਿ ਹਰੀ ਹੀ ਸਾਡੀ ਮਾਤਾ ਹੈ ਤੇ ਓਹੀ ਪਿਤਾ ਹਨ। ਓਹੀ ਸਾਡੇ ਰਾਖੇ ਹਨ। ਅਸੀਂ ਉਹਨਾਂ ਦੇ ਬਾਲਕ ਹਾਂ। ਉਹ ਨਿੱਤ ਨਿਰੰਤਰ ਸਾਡੀ ਖੋਜ ਖਬਰ ਰੱਖਦੇ ਹਨ। ਉਹ ਸਦਾ ਸੁਭਾਵਕ ਹੀ ਸਾਨੂੰ ਖਿਲਾਉਂਦੇ ਪਿਲਾਉਂਦੇ ਰਹਿੰਦੇ ਹਨ। ਜਿਸ ਵਿੱਚ ਉਹ ਰੱਤੀ ਮਾਸਾ ਵੀ ਢਿੱਲ ਨਹੀਂ ਕਰਦੇ , ਉਹ ਆਪਣੇ ਭਗਤ ਰੂਪੀ ਪੁੱਤਰਾਂ ਦੇ ਅਉਗੁਣਾਂ ਦੀ ਚਿੰਤਾ ਨਾ ਕਰਕੇ ਉਹਨਾਂ ਨੂੰ ਸਦਾ ਆਪਣੇ ਗਲ ਲਾਉਂਦੇ ਹਨ। ਉਹ ਐਸੇ ਸੁਖਦਾਤਾ ਪਿਤਾ ਹਨ ਕਿ ਉਹਨਾਂ ਤੋਂ ਜੋ ਕੁਝ ਵੀ ਮੰਗੀਏ ਉਹ ਤੁਰੰਤ ਦੇ ਦਿੰਦੇ ਹਨ।ਉਹ ਆਪਣੇ ਬੱਚਿਆਂ ਦੀ ਯੋਗਤਾ ਨੂੰ ਸਮਝ ਕੇ ਗਿਆਨ ਧਨ ਅਤੇ ਨਾਮ ਧਨ ਦੋਵੇਂ ਹੀ ਸੌਂਪ ਦਿੰਦੇ ਹਨ। ਮੈਂ ਇਹ ਵਿਆਖਿਆ ਕਰਦਾ ਕਰਦਾ ਪਤਾ ਨਹੀਂ ਕਿਤਨਾ ਕੁ ਚਿਰ ਅੱਖਾਂ ਮੀਟੀ ਬੋਲਦਾ ਰਿਹਾ, ਪ੍ਰੇਮ ਦੇ ਅੱਥਰੂ ਧਾਰਾ ਪ੍ਰਵਾਹ ਹੀ ਵਗਦੇ ਰਹੇ। ਪਰ ਜਦੋਂ ਅੱਖਾਂ ਪੁੱਟ ਕੇ ਵੇਖਿਆ ਤਾਂ ਸੁਨੀਤਾ ਅਤੇ ਉਸਦੀ ਮਾਤਾ ਵੀ ਓਸੇ ਰੰਗ ਵਿੱਚ ਹੀ ਰੰਗੀਆਂ ਹੋਈਆਂ ਕਿਸੇ ਅਲੌਕਿਕ ਰਸ ਵਿੱਚ ਗੜੂੰਦ ਹੋਈਆਂ ਭਾਸ ਰਹੀਆਂ ਸਨ। ਮੇਰੀ ਚੇਤਨਤਾ ਵਾਪਸ ਆਉਣ ਤੇ ਉਹਨਾਂ ਨੇ ਵੀ ਸੁਰਤ ਸੰਭਾਲੀ , ਨਮਸਕਾਰ ਕੀਤੀ ਆਗਿਆ ਮੰਗੀ ਤੇ ਮੈਂ ਉਸ ਬੱਚੀ ਦੇ ਮਾਸੂਮ ਨੇਤਰਾਂ ਵਿੱਚੋਂ ਸ਼ੁਕਰਾਨਾ ਤੇ ਚਿਹਰੇ ਦੀ ਗੁਲਾਬੀ ਭਾਅ ਨੂੰ ਵੇਖਕੇ ਅੰਦਰੇ ਅੰਦਰ ਪ੍ਰਸੰਨਤਾ ਮਹਿਸੂਸ ਕਰ ਰਿਹਾ ਸਾਂ ਕਿ ਅੱਜ ਇਹ ਪ੍ਰੀਤਮ ਮਿਲਾਵਾ ਇਸ ਸੁਭਾਗ ਬੱਚੀ ਦੇ ਕਾਰਨ ਹੀ ਬਣਿਆ ਹੈ। ਠਾਕੁਰ ਜੀ ਕ੍ਰਿਪਾ ਕਰਨ ਕਿ ਇਹ ਲਗਨ ਏਸੇ ਤਰ੍ਹਾਂ ਲੱਗੀ ਰਹੇ ਤੇ ਉਸਦੀ ਮਾਇਆ ਤੋਂ ਮੁਕਤੀ ਮਿਲ ਸਕੇ ।ਪਰ ਇਉਂ ਨਹੀਂ ਕਿ ਉਸ ਮਾਇਆ ਤੋਂ ਮੁਕਤੀ ਮਿਲੇ ਜੋ ਮਾਂ ਹੈ ,ਮਮਤਾ ਦਾ ਸਮੁੰਦਰ ਹੈ ,ਕਰੁਣਾ ਦੀ ਦੇਵੀ ਹੈ, ਸਹਿਨਸ਼ੀਲਤਾ ਦੀ ਮੂਰਤ ,ਜਿਸਦੇ ਪਰਉਪਕਾਰਾਂ ਦਾ ਅਸੀਂ ਬਦਲਾ ਚੁਕਾ ਹੀ ਨਹੀਂ ਸਕਦੇ ।ਮੁਕਤੀ ਅਸੀਂ ਉਸਦੇ ਅਵਿੱਦਿਆ ਰੂਪ ਤੋਂ ਮੰਗਦੇ ਹਾਂ, ਪਰਮ ਕਲਿਆਣਕਾਰੀ ਵਿੱਦਿਆ ਤੋਂ ਨਹੀਂ!

# ਸੰਖੇਪ ਜੀਵਨ-ਸਵਾਮੀ ਬ੍ਰਹਮਦੇਵ 'ਉਦਾਸੀ'

ਡਾ: ਅਨੋਖ ਸਿੰਘ

ਰੂਹਾਨੀ ਗਗਨ ਦੇ ਚਮਕਦੇ ਸੂਰਜ,ਨਵੀਆਂ ਅਤੇ ਪੁਰਾਣੀਆਂ ਵਿੱਦਿਆਵਾਂ ਦੇ ਮਹਾਂਰਥੀ ਗਿਆਤਾ,ਬ੍ਰਹਮ ਗਿਆਨ ਦੇ ਉਚੇ ਸੁੱਚੇ ਮਾਨ ਸਰੋਵਰਾਂ ਦੇ ਹੰਸ,ਵਿਰਾਟ ਚਿੰਤਕ, ਕਰਨੀ ਕਥਨੀ ਦੇ ਸੂਰਮੇ,ਸਬਰ ਸ਼ੁਕਰ, ਤਿਆਗ ਵੈਰਾਗ,ਅਤੇ ਗੁਰਮਤਿ ਗਿਆਨ ਦੀ ਮੂਰਤ- ਸਵਾਮੀ ਬ੍ਰਹਮਦੇਵ ਜੀ ਉਦਾਸੀ ਦਾ ਜਨਮ ੧੦ ਜਨਵਰੀ ੧੯੫੦ ਨੂੰ ਪਿੰਡ ਹਰੀਕੇ ਕਲਾਂ, ਜ਼ਿਲ੍ਹਾਂ ਮੁਕਤਸਰ ਵਿਖੇ ਇੱਕ ਬ੍ਰਾਹਮਣ ਪਰਿਵਾਰ ਵਿੱਚ ਹੋਇਆ। ਪਿਤਾ ਦਾ ਨਾਮ ਪੰਡਿਤ ਟੇਕ ਚੰਦ ਤੇ ਮਾਤਾ ਦਾ ਨਾਮ ਚੰਦਨ ਦੇਵੀ ਸੀ।ਮੁੱਢਲੀ ਵਿੱਦਿਆ ਪਿੰਡ ਦੇ ਹੀ ਡੇਰੇ ਖੋਖਰ ਝਿੜੀ ਵਾਲੇ ਉਦਾਸੀ ਸਾਧੂ ਬਾਬਾ ਨਿੱਕੂ ਰਾਮ ਜੀ ਦੇ ਚਰਨਾਂ ਵਿੱਚ ਬੈਠ ਕੇ ਗ੍ਰਹਿਣ ਕੀਤੀ। ਗੁਰਸਿੱਖੀ ਦਾ ਜਾਗ ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਅੰਗਦ ਦੇਵ ਜੀ ਸਰਾਏਨਾਗਾ ਤੋਂ ਲੱਗਿਆ।ਜੋ ਆਪ ਜੀ ਦੇ ਜਨਮ ਅਸਥਾਨ ਦੇ ਲਾਗੇ ਹੀ ਹੈ।ਆਪ ਜੀ ਦੀ ਪਿਤਾ ਪੁਰਖੀ ਜ਼ਮੀਨ ਅਤੇ ਗੁਰਦੁਆਰੇ ਦੇ ਦਰਮਿਆਨ ਇੱਕ ਛੋਟਾ ਰਜਬਾਹਾ ਪੈਂਦਾ ਹੈ। ਇਸ ਖੇਤਾਂ ਦੀ ਨੇੜਤਾ ਵਿੱਚੋਂ ਆਪ ਨੂੰ ਸਤਿਗੁਰਾਂ ਦੀ ਮਹਾਨ ਦਾਤ ਸਿੱਖ ਸਿਧਾਂਤ, ਗੁਰਮਤਿ ਇਤਿਹਾਸ ਅਤੇ ਗੁਰੂ ਪੰਥ ਨਾਲ ਲਗਾਓ ਬਚਪਨ ਤੋਂ ਹੀ ਬਹੁਤ ਗੂੜ੍ਹਾ ਬਣ ਗਿਆ। ਏਥੇ ਹੀ ਲੰਗਰ ਦੀ ਸੇਵਾ ਕਰਦਿਆਂ ਆਪ ਜੀ ਨੇ ਵੱਡੇ ਵੱਡੇ ਵਿਦਵਾਨ, ਕਥਾਵਾਚਕ, ਰਾਗੀ ਅਤੇ ਢਾਡੀਆਂ ਦੀ ਸੰਗਤ ਵਿੱਚੋਂ ਗੁਰਬਾਣੀ ਦੀਆਂ ਅਤਿ ਗੁਹਜ ਰਮਜ਼ਾਂ ਨੂੰ ਸਮਝਿਆ। ਪਵਿੱਤਰ ਕੁਲ ਵਿੱਚ ਜਨਮ, ਨਿਰਮਲ ਹਿਰਦਾ, ਨਿਰਛਲ ਤੇ ਭੋਲੀ ਭਾਲੀ ਬਾਲ ਬੁੱਧ ਹੋਣ ਕਰਕੇ ਆਪ ਦੇ ਹਿਰਦੇ ਉਪਰ ਸਤਿਗੁਰਾਂ ਦੀ ਅਜਿਹੀ ਤਸਵੀਰ ਉੱਕਰੀ ਗਈ ਜੋ ਸਮੇਂ ਦੇ ਅਨੇਕਾਂ ਝੱਖੜ ਝੋਲੇ ਤੇ ਹਨੇਰੀਆਂ ਦੇ ਬਾਵਜੂਦ ਵੀ ਮੈਲੀ ਧੁੰਦਲੀ ਹੋਣ ਦੀ ਬਜਾਇ ਸਗੋਂ ਦਿਨ- ਬ -ਦਿਨ ਲਿਸ਼ਕਦੀ ਹੀ ਗਈ।ਏਸੇ ਸਮੇਂ ਆਪ ਜੀ ਨੂੰ ਪਹਿਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੂਰੀ ਦਰਸ਼ਨ ਦੀਦਾਰੇ ਵੀ ਹੋਏ। ਇਸਤੋਂ ਉਪਰੰਤ ਆਪ ਦਾ ਘਰ ਵਿੱਚ ਜੀਅ ਉੱਕਾ ਹੀ ਲੱਗਣੋਂ ਹਟ ਗਿਆ। ਗਿਆਰਾਂ ਜਾਂ ਬਾਰ੍ਹਾਂ ਸਾਲਾਂ ਦੀ ਉਮਰ ਹੋਵੇਗੀ ਜਦੋਂ ਆਪ ਨੇ ਪ੍ਰਭੂ ਭਗਤੀ ਦਾ ਸ਼ੁੱਭ ਆਰੰਭ ਕਰ ਦਿੱਤਾ। ਸਵਾਸ ਰੋਕ ਕੇ, ਸਿੱਧਾ ਆਸਣ ਲਗਾ ਕੇ ਬੈਠਣਾ, ਘੱਟ ਖਾਣਾ, ਇੱਕ ਨੁਕਤੇ ਉਪਰ ਮਨ ਨੂੰ ਟਿਕਾਉਣ ਦਾ ਅਭਿਆਸ ਕਰਨਾ ਏਸੇ ਸਮੇਂ ਹੀ ਆਪ ਜੀ ਨੇ ਸ਼ੁਰੂ ਕਰ ਦਿੱਤਾ ਸੀ। ਕਦੇ ਚੁੱਪ ਚਾਪ ਨਿਰਵਿਚਾਰ ਹੋਕੇ ਨੀਲੇ ਆਸਮਾਨ ਨੂੰ ਵੇਖਦੇ ਅਤੇ ਅੰਬਰਾਂ ਨੂੰ ਧਰਤਿ ਨਾਲ ਛੋਂਹਦਿਆਂ ਤੱਕ ਕੇ ਸੋਚਦੇ ਕਿ

ਇਹ ਜਿੱਥੇ ਧਰਤੀ ਆਸਮਾਨ ਮਿਲਦੇ ਹਨ ਇਸ ਜਗ੍ਹਾ ਦੇ ਦਰਸ਼ਨ ਕਰਨੇ ਚਾਹੀਦੇ। ਕਦੇ ਚੜ੍ਹਦੇ ਸੂਰਜ ਦੀਆਂ ਕਿਰਨਾਂ ਨਾਲ ਇੱਕ ਸੁਰ ਹੋ ਕੇ ਉਹਨਾਂ ਵਿੱਚੋਂ ਕੁਝ ਲੱਭਣ ਦਾ ਯਤਨ ਕਰਦੇ ਤੇ ਕਦੇ ਰੋਹੀ ਦੀਆਂ ਵੀਰਾਨੀਆਂ ਵਿੱਚੋਂ ਕਿਸੇ ਅਨੰਤਤਾ ਦਾ ਅਨੁਭਵ ਕਰਦੇ। ਕੁਦਰਤ ਦੇ ਵਿਸਮਾਦੀ ਰੰਗ ਵਿੱਚ ਗੁਆਚ ਜਾਂਦੇ। ਉਹਨਾਂ ਦਾ ਆਪਣਾ ਕਥਨ ਹੈ ਕਿ ਮੈਂ ਪ੍ਰਮਾਤਮਾ ਦੇ ਅਨੰਤ ਕੋਟੀ ਕਾਮਦੇਵ ਦੇ ਸਮਾਨ ਸੋਹਣੇ ਸਰੂਪ ਦੇ ਦਰਸ਼ਨਾਂ ਲਈ ਹਰ ਸਮੇਂ ਭਟਕਦਾ ਤੇ ਤੜਫਦਾ ਰਹਿੰਦਾ ਸੀ। ਮਸਤ, ਅਲਬੇਲੇ ਤੇ ਲਟਬੌਰੇ ਪ੍ਰੇਮੀ ਵਾਂਗ ਆਪਣੇ ਪ੍ਰੀਤਮ ਨੂੰ ਉਸਦੀਆਂ ਕੁਦਰਤਾਂ ਵਿੱਚ ਭਾਲਦਾ ਫਿਰਦਾ ਸਾਂ। ਏਸੇ ਅਵਸਥਾ ਵਿੱਚ ਆਪ ਆਪਣੀ ਭੂਆ ਜੀ ਨੂੰ ਮਿਲਣ ਨਾਲ ਲੱਗਦੇ ਸ਼ਹਿਰ ਕੋਟਕਪੂਰੇ ਗਏ। ਜਿੱਥੇ ਆਪ ਦੀ ਮੁਲਾਕਾਤ ਦੁੱਧਾਧਾਰੀ ਡੇਰੇ ਵਿੱਚ ਰਹਿੰਦੇ ਇੱਕ ਬ੍ਰਹਮਚਾਰੀ ਨਾਲ ਹੋਈ। ਉਹਨਾਂ ਨੇ ਇਹਨਾਂ ਨੂੰ ਆਖਿਆ ਕਿ ਜੇ ਕੋਈ ਯਾਤਰੂ ਬਿਨਾਂ ਨਕਸ਼ੇ ਦੇ ਗਿਆਨ ਤੋਂ ਕਿਸੇ ਮੰਜ਼ਿਲ ਵੱਲ ਤੁਰ ਪਏ ਤਾਂ ਬਹੁਤੀ ਉਮਰ ਤੇ ਸ਼ਕਤੀ ਬੇਅਰਥ ਗਵਾ ਬੈਠੇਗਾ ਤੇ ਕਿਸੇ ਮੰਜ਼ਿਲ ਉੱਪਰ ਨਹੀਂ ਪੁੱਜ ਸਕੇਗਾ। ਨਕਸ਼ੇ ਤੋਂ ਬਿਨਾਂ ਕਦੇ ਸਹੀ ਯਾਤਰਾ ਨਹੀਂ ਕੀਤੀ ਜਾ ਸਕਦੀ। ਗੁਰੂ ਤੋਂ ਬਿਨਾਂ ਆਤਮਿਕ ਗਿਆਨ ਲਈ ਕੀਤਾ ਅਭਿਆਸ ਔਖਾ ਵੀ ਹੈ ਤੇ ਘਾਤਕ ਵੀ। ਇਸ ਲਈ ਤੈਨੂੰ ਪਹਿਲਾਂ ਕਿਸੇ ਬ੍ਰਹਮ ਗਿਆਨੀ ਮਹਾਂਪੁਰਖ ਕੋਲੋਂ ਗੁਰੂ ਦੀਖਿਆ ਲੈਣੀ ਚਾਹੀਦੀ ਹੈ ਤੇ ਬ੍ਰਹਮਚਾਰੀ ਦੀ ਗੱਲ ਮੰਨ ਕੇ ਆਪ ਜੀ ਨੇ ਪਿੰਡ ਰਾਪੁਰ ਮਾਖਾ ਜ਼ਿਲ੍ਹਾ ਬਠਿੰਡਾ ਦੇ ਸਵਾਮੀ ਸਰਵੱਗ ਮੁਨੀ ਉਦਾਸੀ ਤੋਂ ਗੁਰੂ ਤੀਖਿਆ ਲੈ ਲਈ। ਉਸਤੋਂ ਉਪਰੰਤ ਆਪ ਜੀ ਨੇ ਆਪਣੀ ਅਧਿਆਤਮਿਕ ਭੁੱਖ ਮਿਟਾਉਣ ਵਾਸਤੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ, ਵੇਦਾਂਤ ਦੇ ਪ੍ਰਕਿਰਿਆ ਗ੍ਰੰਥਾਂ ਤੋਂ ਬਿਨਾਂ ਵਿਚਾਰ ਸਾਗਰ, ਤੱਤਵ ਅਨੁਸੰਧਾਨ, ਵਿਰਤੀ ਪ੍ਰਭਾਕਰ ਆਦਿ ਗ੍ਰੰਥ ਪੜ੍ਹੇ ਤੇ ਹੋਰ ਵੀ ਨਿਰਮਲੇ, ਉਦਾਸੀ ਸਾਧੂਆਂ ਦੇ ਡੇਰਿਆਂ ਵਿੱਚੋਂ ਅਤੇ ਮੰਡਲੀਆਂ ਵਿੱਚੋਂ ਆਪ ਜੀ ਨੇ ਵਿਆਕਰਣ, ਵੇਦਾਂਤ ਅਤੇ ਨਿਆਏ ਸ਼ਾਸਤਰ ਆਦਿ ਵਿਸ਼ਿਆਂ ਦਾ ਅਧਿਐਨ ਕੀਤਾ। ਇਸ ਰੂਹਾਨੀ ਵਿੱਦਿਆ ਦੇ ਖੋਜ ਦੇ ਖੁਮਾਰ ਵਿੱਚ ਆਪ ਹਰਿਦੁਆਰ, ਰਿਸ਼ੀਕੇਸ਼. ਬ੍ਰਿੰਦਾਵਣ, ਮਥੁਰਾ ਆਦਿ ਕੇਂਦਰਾਂ ਵਿੱਚ ਵੀ ਗਏ ਤੇ ਜਿੱਥੋਂ ਵੀ ਰੱਬੀ ਗਿਆਨ ਪ੍ਰਾਪਤ ਹੋ ਸਕਿਆ ਕੀਤਾ। ਧਾਰਮਿਕ ਗੋਸ਼ਟੀਆਂ ਵਿੱਚ ਉਚੇਚਾ ਭਾਗ ਲੈਂਦੇ ਰਹੇ। ਅੰਤ ਵਿੱਚ ਕਾਸ਼ੀ ਦੇ ਉਦਾਸੀਨ ਸੰਸਕ੍ਰਿਤ ਮਹਾਂ ਵਿਦਿਆਲਿਆ ਰਾਹੀਂ ਵਾਰਾਨਸੀ ਸੰਸਕ੍ਰਿਤ ਯੂਨੀਵਰਸਿਟੀ ਤੋਂ ਸੰਸਕ੍ਰਿਤ ਦੀ ਉੱਚ ਵਿੱਦਿਆ ਪ੍ਰਾਪਤ ਕੀਤੀ। ਭਾਰਤੀ ਦਰਸ਼ਨ, ਉਪਨਿਸ਼ਦ, ਗੀਤਾ, ਸਮ੍ਰਿਤੀਆਂ, ਪੁਰਾਣ, ਇਤਿਹਾਸ ਆਦਿ ਦਾ ਵਿਸ਼ਾਲ ਅਧਿਐਨ ਆਪ ਜੀ ਨੇ ਇੱਥੇ ਹੀ ਕੀਤਾ। ਖਾਸ ਕਰਕੇ ਸੰਸਕ੍ਰਿਤ ਦੇ ਮਹਾਂਕਾਵਯ ਸਾਹਿਤ ਦਾ ਆਪ ਨੇ ਬਹੁਤ ਹੀ ਸ਼ੌਕ ਅਤੇ ਲਗਨ ਨਾਲ ਪਠਨ ਪਾਠਨ ਕੀਤਾ। ਇਸ ਤੋਂ ਇਲਾਵਾ ਦੇਸ਼ ਦੇ ਅਨੇਕ ਅਨੁਭਵੀ ਸੰਤਾਂ ਦੀਆਂ ਸੰਤ ਬਾਣੀਆਂ ਦੀ ਵੀ ਬੜੀ ਗਹਿਰੀ ਪੜਚੋਲ ਕੀਤੀ। ਇਸ ਪ੍ਰਕਾਰ ਪੁਰਾਤਨ ਸਨਾਤਨ ਵੇਦ ਵਿੱਦਿਆ ਵਿੱਚ ਪਾਰੰਗਤ ਹੋ ਕੇ ਜਦੋਂ ਆਪ ਰਿਸ਼ੀਕੇਸ਼

ਦੀਆਂ ਝਾੜੀਆਂ ਵਿੱਚ ਗੰਗਾ ਦੇ ਕਿਨਾਰੇ ਪਹੁੰਚੇ ਤਾਂ ਇੱਥੋਂ ਦੇ ਇੱਕ ਘੀਸਾ ਪੰਥੀ ਸਾਧੂ ਸਵਾਮੀ ਵਿਸ਼ੁੱਧਾਨੰਦ ਦੇ ਦਰਸ਼ਨ ਕੀਤੇ। ਜਿੰਨ੍ਹਾਂ ਨੇ ਆਪ ਜੀ ਦੀ ਤੇਜ਼ ਬੁੱਧੀ, ਸਰਲ ਹਿਰਦਾ ਤੇ ਗ੍ਰਹਿਣ ਸ਼ਕਤੀ ਨੂੰ ਵੇਖਦਿਆਂ ਆਪ ਜੀ ਨੂੰ ਕੁਝ ਵਿਅੰਗ ਮਈ ਬਚਨ ਕੀਤੇ ਕਿ "ਅਜੇ ਤਾਂ ਤੈਨੂੰ ਨਕਸ਼ੇ ਦਾ ਵੀ ਸਹੀ ਗਿਆਨ ਨਹੀਂ ਹੋਇਆ ਤੇ ਅਭਿਮਾਨ ਏਨਾ ਚੁੱਕੀ ਫਿਰਦਾ ਹੈਂ ਜਿਵੇਂ ਤੂੰ ਕਬੀਰ ਦਾ ਵੱਡਾ ਗੁਰਭਾਈ ਹੋਵੇਂ। ਇਸ ਤੇਰੇ ਕਿਤਾਬੀ ਗਿਆਨ ਨਾਲ ਦੁਨੀਆਂ ਦੇ ਭੋਗ, ਮਾਨ, ਸਤਿਕਾਰ, ਕਾਰਾਂ ਕੋਠੀਆਂ, ਮਹੰਤੀਆਂ, ਮੰਡਲੇਸ਼ਵਰੀਆਂ ਤਾਂ ਮਿਲ ਸਕਦੀਆਂ ਹਨ ਪਰ ਬ੍ਰਹਮ ਯਾਤਰਾ ਦਾ ਅੰਤਿਮ ਪੜਾਓ ਨਹੀਂ॥" ਉਹ ਸਾਧੂ ਆਕਸਫੋਰਡ ਯੂਨੀਵਰਸਿਟੀ ਇੰਗਲੈਂਡ ਦੀ ਬੀ. ਐੱਸ. ਸੀ ਤੇ ਦੱਖਣ ਭਾਰਤ ਦੀ ਕਿਸੇ ਸਟੇਟ ਦੇ ਰਾਜਕੁਮਾਰ ਸੀ।ਉਹਨਾਂ ਦੀ ਗੱਲ ਦਾ ਸਵਾਮੀ ਜੀ ਉੱਪਰ ਏਨਾ ਗਹਿਰਾ ਪ੍ਰਭਾਵ ਪਿਆ ਕਿ ਆਪ ਨੇ ਉਹਨਾਂ ਦੀ ਅਗਵਾਈ ਵਿੱਚ ਹੀ ਯੋਗ ਵਿਧੀ ਅਨੁਸਾਰ ਲੋਮ, ਵਿਲੋਮ, ਭ੍ਰਸਤ੍ਰਿਕਾ ਅਤੇ ਕਪਾਲ ਭਾਤੀ ਕਿਰਿਆਵਾਂ ਦੇ ਨਾਲ ਖਟ ਚੱਕਰਾਂ ਦੀ ਸ਼ੁੱਧੀ ਤੇ ਕੁੰਡਲਿਨੀ ਨੂੰ ਜਗਾਉਣ ਤੱਕ ਦੀ ਸਾਧਨਾ ਕੀਤੀ। ਅਜੇ ਇਹ ਅਭਿਆਸ ਚੱਲ ਹੀ ਰਿਹਾ ਸੀ ਕਿ ਆਪ ਜੀ ਨੂੰ ਇੱਕ ਨਿਰਮਲੇ ਸਾਧੂ ਹਰਕਿਸ਼ਨ ਸਿੰਘ ਜੀ ਮਿਲੇ ਜਿਹੜੇ ਆਪ ਜੀ ਨੂੰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਲੈ ਗਏ। ਓਥੇ ਆਪ ਨੇ ਦਸਮ ਪਿਤਾ ਦੀ ਕ੍ਰਿਪਾ ਦਾ ਕੋਈ ਅਜਿਹਾ ਨੂਰੀ ਨਜ਼ਾਰਾ ਤੱਕਿਆ ਕਿ ਆਪਣੇ ਆਪ ਨੂੰ ਕਲਗੀਧਰ ਦੇ ਚਰਨਾਂ ਵਿੱਚ ਹੀ ਸਮਰਪਿਤ ਕਰ ਦਿੱਤਾ। ਇਹ ਘਟਨਾ ਮਾਰਚ ੧੯੭੪ ਦੀ ਹੈ। ਇਸਤੋਂ ਉਪਰੰਤ ਆਪ ਜੀ ਨੇ ਧਰਮ ਪ੍ਰਚਾਰ ਦਾ ਕਾਰਜ ਆਰੰਭ ਦਿੱਤਾ। ਅਨੇਕਾਂ ਗੁਰਦੁਆਰਿਆਂ, ਮੰਦਿਰਾਂ, ਮਸਜਿਦਾਂ, ਗੀਤਾ ਭਵਨਾਂ ਆਦਿ ਵਿੱਚ ਆਪ ਨੇ ਸੰਗਤਾਂ ਨੂੰ ਹਜ਼ੂਰ ਦੇ ਮਹਾਨ ਉਪਦੇਸ਼ "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦਾ ਰਾਹ ਦਰਸਾਇਆ ਤੇ ਦ੍ਰਿੜਾਇਆ। ਕਿਉਂਕਿ ਹੁਣ ਤੱਕ ਆਪ ਜੀ ਦੇ ਗਿਆਨ ਦੇ ਭੰਡਾਰ ਭਰਪੂਰ ਹੋ ਚੁੱਕੇ ਸਨ ਇਸ ਲਈ ਕੋਈ ਵੀ ਗਿਆਨੀ, ਪੰਡਿਤ, ਜੋਗੀ ਜੰਗਮ, ਕਾਜੀ, ਪਾਦਰੀ ਆਪ ਨਾਲ ਤਰਕ ਵਿਤਰਕ ਨਹੀਂ ਕਰ ਸਕਦਾ ਸੀ।

ਇਸਤੋਂ ਅੱਗੇ ਮੈਂ ਆਪ ਜੀ ਦੀ ਪ੍ਰਸਿੱਧ ਪੁਸਤਕ ਪੰਜਾਬੀ ਕਾਵਿ ਸੰਗ੍ਰਹਿ "ਨੂਰ ਦੇ ਨੇੜੇ" ਦਾ ਸਰਵੇਖਣ ਕਰਨ ਵਾਲੇ ਦੋ ਵਿਦਵਾਨਾਂ ਦੇ ਵਿਚਾਰ ਸੰਗਤਾਂ ਦੀ ਸੇਵਾ ਵਿੱਚ ਹਾਜ਼ਿਰ ਕਰਦਾ ਹਾਂ। ਪਹਿਲਾ ਕਥਨ ਹੈ ਪੰਜਾਬੀ ਦੇ ਮਹਾਨ ਅਦੀਬ,ਹਾਸ ਵਿਅੰਗ ਦੇ ਪਿਤਾਮਾ, ਪੱਤਰਕਾਰ, ਸਾਹਿਤਕਾਰ ਅਤੇ ਨੈਸ਼ਨਲ ਬੁੱਕ ਸ਼ਾਪ ਦਿੱਲੀ ਦੇ ਮਾਲਿਕ ਸ:ਪਿਆਰਾ ਸਿੰਘ ਦਾਤਾ ਹੁਰਾਂ ਦਾ।ਜੋ ਕਿ ਲਿਖਦੇ ਹਨ:

"ਸਵਾਮੀ ਬ੍ਰਹਮਦੇਵ ਜੀ ਮਹਾਰਾਜ ਉੱਚ ਕੋਟੀ ਦੇ ਸੰਤ, ਮਹਾਨ ਦਾਰਸ਼ਨਿਕ, ਸਫ਼ਲ ਕਵੀ ਤੇ ਰੂਹਾਨੀਅਤ ਦੇ ਸੁਲਝੇ ਹੋਏ ਵਿਆਖਿਆਕਾਰ ਮਹਾਂਪੁਰਖ ਹਨ। ਜਿਸ ਪੰਜਾਬ ਦੀ ਪਵਿੱਤਰ ਧਰਤੀ ਨੇ ਅਨੇਕਾਂ ਹੀ ਸੰਤਾਂ, ਭਗਤਾਂ, ਗੁਰੂਆਂ, ਪੀਰਾਂ, ਸੂਫ਼ੀਆਂ, ਸ਼ਹੀਦਾਂ ਤੇ ਕਲਾਕਾਰਾਂ ਆਦਿ ਨੂੰ ਜਨਮ ਦਿੱਤਾ ਹੈ, ਓਸੇ ਹੀ ਪੰਜਾਬ ਦੇ ਇੱਕ ਚੰਗੇ ਸਰਦੇ ਪੁੱਜਦੇ ਉੱਚ ਘਰਾਣੇ ਵਿੱਚ

ਸਵਾਮੀ ਜੀ ਦਾ ਜਨਮ ਹੋਇਆ ਹੈ। ਨੂਰ ਦੇ ਨੇੜੇ ਦਾ ਇਹ ਦੋਹਾ:-

ਸਿਆਣੇ ਸੋਹਣੇ ਸੂਰਮੇ ਜਾ ਪਹੁੰਚਣ ਜਿਸ ਦੇਸ਼।
ਸ੍ਰਿਸਟੀ ਸੀਸ ਝੁਕਾਂਵਦੀ ਪੂਜਾ ਕਰਨ ਨਰੇਸ਼॥

ਉਨ੍ਹਾਂ ਉੱਪਰ ਬਿਲਕੁਲ ਪੂਰਾ ਉਤਰਦਾ ਹੈ। ਜੀਵਨ ਏਨਾ ਸਰਲ ਅਤੇ ਸਪਸ਼ਟ ਹੈ ਕਿ ਅਨੁਕਰਣ ਕਰਨ ਨੂੰ ਜੀ ਕਰਦਾ ਹੈ। ਨਾ ਕੋਈ ਵਡਿਆਈ ਦੀ ਇੱਛਾ, ਨਾ ਕੋਈ ਬਾਹਰੀ ਵਿਖਾਵਾ ਅੰਦਰੋਂ ਬਾਹਰੋਂ ਇੱਕੋ ਰੂਪ। ਕਿਸੇ ਵੀ ਪ੍ਰਕਾਰ ਦੇ ਭੇਦ ਭਾਵ, ਊਚ ਨੀਚ ਜਾਂ ਜਾਤ ਪਾਤ ਨੂੰ ਉਨ੍ਹਾਂ ਦੇ ਦਿਲ ਵਿੱਚ ਕੋਈ ਥਾਂ ਨਹੀਂ। ਹਸੂੰ ਹਸੂੰ ਕਰਦਾ ਚਿਹਰਾ ਤੇ ਮਿਲਾਪੜਾ ਸੁਭਾਅ ਹਰ ਇੱਕ ਨੂੰ ਆਪਣੇ ਵੱਲ ਆਕਰਸ਼ਿਤ ਕਰਦਾ ਹੈ।

ਨਾਜਾਇਜ਼ ਗੱਲ ਉਹ ਕਿਸੇ ਦੀ ਵੀ ਨਹੀਂ ਬਰਦਾਸ਼ਤ ਕਰਦੇ ਸਗੋਂ ਉਸ ਨੂੰ ਉਸ ਦੇ ਮੂੰਹ ਉੱਪਰ ਹੀ ਟੋਕ ਦੇਣਗੇ। ਫਿਰਕਾਪ੍ਰਸਤੀ ਤੇ ਮਜ਼ਬੀ ਤੁਅੱਸਬ ਦੇ ਸਖ਼ਤ ਬਰਖ਼ਿਲਾਫ਼ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਮੁੱਖਵਾਕ ਅਨੁਸਾਰ "ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨਿ" ਦੇ ਪੱਕੇ ਧਾਰਨੀ। ਆਤਮ ਨਿਰਭਰਤਾ ਤੇ ਸਵੈ ਵਿਸ਼ਵਾਸ ਦੀ ਸਾਖਿਆਤ ਮੂਰਤ। ਜਦੋਂ ਹਸਾਉਣ ਲੱਗਦੇ ਹਨ ਤਾਂ ਸਰੋਤਿਆਂ ਦੇ ਢਿੱਡੀਂ ਪੀੜਾਂ ਪਵਾ ਛੱਡਦੇ ਹਨ। ਗਹਿਰੇ ਤੋਂ ਗਹਿਰੇ ਵਿਸ਼ੇ ਉੱਪਰ ਗੱਲ ਕਰਦਿਆਂ ਵੀ ਕੋਈ ਇਹੋ ਜਿਹੀ ਹਾਸ ਵਿਅੰਗ ਦੀ ਚੁਟਕੀ ਛੱਡਣਗੇ ਜਿਸਨੂੰ ਸੁਣ ਕੇ ਹਾਸ ਰਸ ਦੇ ਦਾਦੇ ਗੁਰੂ ਵੀ ਹੈਰਾਨ ਹੋ ਜਾਣ ਤੇ ਏਵੇਂ ਕਦੇ ਕਦੇ ਮਜ਼ਾਕ ਰਸ ਦੇ ਆਲਮ ਵਿੱਚ ਵੀ ਏਡੀ ਵੱਡੀ ਗੰਭੀਰ ਗੱਲ ਕਹਿ ਜਾਂਦੇ ਹਨ ਜਿਸਨੂੰ ਸਮਝਣ ਲਈ ਹੀ ਕਾਫ਼ੀ ਸਮਾਂ ਲੱਗ ਜਾਂਦਾ ਹੈ॥ "

ਅਗਲਾ ਵਿਚਾਰ ਹੈ ਸ: ਬਲਜੀਤ ਸਿੰਘ ਬੱਲੀ ਪੀ. ਆਰ. ਓ ਅਤੇ ਸੰਪਾਦਕ "ਜਾਗ੍ਰਿਤੀ" ਮੈਗਜੀਨ ਚੰਡੀਗੜ੍ਹ ਹੁਰਾਂ ਦਾ। ਜਿੰਨ੍ਹਾਂ ਦਾ ਪੰਜਾਬੀ ਅਦਬ ਵਿੱਚ ਆਪਣਾ ਇੱਕ ਨਿਵੇਕਲਾ ਅਸਥਾਨ ਹੈ।

"ਅਜੋਕਾ ਸੰਸਾਰ, ਪਹਿਲਾਂ ਦੀ ਨਿਸਬਤ, ਸਮਾਜਕ ਤੇ ਸਦਾਚਾਰਕ ਪੱਖੋਂ ਦਿਨੋਂ ਦਿਨ ਵਧੇਰੇ ਪਦਾਰਥਵਾਦੀ, ਸੁਆਰਥੀ, ਸੰਕੀਰਣ, ਨਾਸਤਕ ਅਤੇ ਖੰਡਤ ਹੋ ਗਿਆ ਹੈ। ਮਨੁੱਖ ਮਾਤਰ ਵਿੱਚੋਂ ਉਸਦੇ ਸਦੀਵੀ ਤੇ ਮੌਲਿਕ ਸਦਗੁਣ ਅਲੋਪ ਹੁੰਦੇ ਜਾ ਰਹੇ ਹਨ। ਫਲ ਸਰੂਪ ਮਨੁੱਖਤਾ ਦੁਖੀ ਅਤੇ ਪੀੜਾਂ ਵਿਧੀ ਹੋਈ ਜਾ ਰਹੀ ਹੈ। ਇਸ ਦਾ ਇੱਕ ਵਿਸ਼ੇਸ਼ ਕਾਰਨ ਸਾਡਾ ਆਪਣੇ ਅਸਲੇ ਤੋਂ ਵਿਛੜ ਜਾਣਾ ਹੈ, ਆਪਣੇ ਮੂਲ ਸੋਮੇ ਨੂੰ ਭੁੱਲ ਜਾਣਾ ਹੈ, ਆਪਣੇ ਸ਼ਕਤੀ ਸਰੋਤ ਤੋਂ ਬੇਮੁੱਖ ਹੋ ਜਾਣਾ ਹੈ। ਜਿੱਧਰ ਵੇਖੋ ਕੁਰਲਾਹਟ ਹੀ ਕੁਰਲਾਹਟ ਮੱਚੀ ਹੋਈ ਹੈ, ਮਨੁੱਖੀ ਕਦਰਾਂ ਕੀਮਤਾਂ ਪਰ ਲਾਕੇ ਉੱਡ ਗਈਆਂ ਹਨ, ਬੰਦਾ ਬੰਦੇ ਦਾ ਵੈਰੀ ਬਣਦਾ ਜਾ ਰਿਹਾ ਹੈ, ਕੋਈ ਵਿਰਲਾ ਵਾਂਝਾ ਹੀ ਇੱਕ ਸੁਰ ਹੋ ਆਪਣੇ ਅਸਲੇ ਨਾਲ ਜੁੜਿਆ, ਇਹਨਾਂ ਵਰਤਮਾਨ ਰਸਾਂ ਕਸਾਂ ਤੋਂ ਨਿਰਲੇਪ, ਪ੍ਰਭੂ ਪਿਆਰ ਵਿੱਚ ਲੀਨ ਜੀਵਨ ਬਿਤਾ ਰਿਹਾ ਹੈ।

ਇਸ ਗੱਲ ਦੀ ਬਹੁਤ ਸਖਤ ਲੋੜ ਸੀ ਕਿ ਸਾਨੂੰ ਭੁੱਲਤਾਂ ਨੂੰ ਕੁਰਾਹੇ ਪਏ ਲੋਕਾਂ ਨੂੰ, ਸੁਆਰਥ ਵਿੱਚ ਬੱਝੇ ਜੀਵਾਂ ਨੂੰ, ਹਨੇਰੇ ਵਿੱਚ ਭਟਕਦੀ ਮਨੁੱਖਤਾ ਨੂੰ

ਕੋਈ ਸੱਚ ਤੇ ਚਾਨਣ ਦਾ ਰਸਤਾ ਵਿਖਾਵੇ। ਇੱਕ ਦਿਨ ਅਚਾਨਕ ਮੈਨੂੰ ਸਵਾਮੀ ਬ੍ਰਹਮਦੇਵ ਜੀ ਦੀ ਪੁਸਤਕ 'ਨੂਰ ਦੇ ਨੇੜੇ' ਪ੍ਰਾਪਤ ਹੋਈ ਤੇ ਮੈਂ ਪੜ੍ਹਕੇ ਨੂਰੋ ਨੂਰ ਹੋ ਗਿਆ, ਨਿਹਾਲ ਹੋ ਗਿਆ। ਇਹ ਵਿਸ਼ਵਾਸ ਫਿਰ ਉਗਮ ਪਿਆ ਕਿ ਸਾਡੀ ਭਟਕਣਾ ਨੂੰ ਦੂਰ ਕਰਨ ਵਾਲਾ ਇਸ ਵੇਲੇ ਵੀ ਜੱਗ ਵਿੱਚ ਕੋਈ ਹੈ। ਪਰਮ ਆਤਮਾ ਨਾਲ ਜੁੜਿਆ ਕੋਈ ਜਿਉੜਾ ਸਾਡੀ ਬਾਂਹ ਪਕੜਨ ਲਈ ਬਹੁੜ ਪਿਆ ਹੈ। ਇਸ ਪੁਸਤਕ ਨੇ ਇੱਕ ਵਾਰੀ ਫਿਰ ਹਨੇਰੇ ਮਨਾਂ ਵਿੱਚ ਚਾਨਣ ਦਾ ਪ੍ਰਕਾਸ਼ ਅਤੇ ਵਿਸ਼ਵਾਸ ਦੀ ਜੋਤ ਪ੍ਰਜਵਲਤ ਕਰ ਦਿੱਤੀ ਹੈ।

ਸਵਾਮੀ ਬ੍ਰਹਮਦੇਵ ਜੀ ਇਕ ਉਦਾਸੀਨ ਮਹਾਤਮਾ ਹਨ, ਜੋ ਇਸ ਪਦਾਰਥਵਾਦੀ ਸੰਸਾਰ ਵਿੱਚ ਕਮਲ ਵਾਂਗ ਨਿਰਲੇਪ ਵਿਚਰ ਰਹੇ ਹਨ। ਉਹਨਾਂ ਦੀ ਜੀਵਨ ਝਲਕ ਪੜ੍ਹਿਆਂ ਇਹ ਆਸ ਬੱਝ ਗਈ ਹੈ ਕਿ ਜੇਕਰ ਉਹਨਾਂ ਦੀ ਕਾਵਿ ਰਚਨਾ 'ਨੂਰ ਦੇ ਨੇੜੇ' ਏਨੀ ਮਹਾਨ ਹੈ ਤਾਂ ਉਹ ਆਪ ਵੀ ਬਹੁਤ ਮਹਾਨ ਹੋਣਗੇ। ਸੰਤ ਬ੍ਰਹਮਦੇਵ ਜੀ ਨੇ ਸਾਡੇ ਸਨਾਤਨੀ ਚਿੰਤਨ ਨੂੰ ਪੰਜਾਬੀ ਕਾਵਿ ਦਾ ਜਾਮਾ ਪਹਿਨਾਇਆ ਹੈ, ਉਹ ਇੱਕ ਉੱਚ ਕੋਟੀ ਦੇ ਵਿਦਵਾਨ, ਧਰਮ ਸ਼ਾਸਤਰਾਂ ਦੇ ਗਿਆਤਾ, ਰੂਹਾਨੀ ਮੰਡਲਾਂ ਦੇ ਹੰਸ, ਵਿਰਾਟ ਚਿੰਤਕ, ਉੱਚ ਕੋਟੀ ਦੇ ਕਵੀ ਅਤੇ ਇੱਕ ਕ੍ਰਾਂਤੀਕਾਰੀ ਧਰਮ ਉਪਦੇਸ਼ਕ ਹਨ॥"

ਇਸ ਪ੍ਰਕਾਰ ਮੈਂ ਆਪਣੀ ਤੁੱਛ ਬੁੱਧੀ ਅਨੁਸਾਰ ਕਹਿ ਸਕਦਾ ਹਾਂ ਕਿ ਭਾਵੇਂ ਦਾਸ ਨੇ ਅੱਜ ਤੱਕ ਅਨੇਕਾਂ ਵਿਦਵਾਨਾਂ ਦੀ ਸੰਗਤ ਦਾ ਨਿੱਘ ਮਾਣਿਆ ਹੈ। ਜਿੰਨ੍ਹਾਂ ਵਿੱਚ ਗਿਆਨੀ ਸੰਤ ਸਿੰਘ ਜੀ ਮਸਕੀਨ, ਗਿਆਨੀ ਮਾਨ ਸਿੰਘ ਜੀ ਝੌਰ, ਸੰਤ ਆਸਾ ਰਾਮ ਬਾਪੂ,ਮੁਰਾਰੀ ਬਾਪੂ, ਸ੍ਰੀ ਸੁਧਾਂਸ਼ੂ ਜੀ ਅਤੇ ਭਗਵਾਨ ਰਜਨੀਸ਼ ਆਦਿ। ਪਰ ਜੋ ਅਨੁਭਵ ਦੀ ਵਿਸ਼ਾਲਤਾ, ਸੁਹਿਰਦਤਾ, ਮਧੁਰਤਾ ਮੈਂ ਸਵਾਮੀ ਬ੍ਰਹਮਦੇਵ ਜੀ ਵਿੱਚ ਤੱਕੀ ਉਹ ਹੋਰ ਕਿੱਧਰੇ ਬਹੁਤ ਘੱਟ ਵੇਖਣ ਵਿੱਚਆਈ। ਇਹਨਾਂ ਦੀ ਹੱਥਲੀ ਰਚਨਾ "ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ" ਸ੍ਰੀ ਦਸਮ ਗ੍ਰੰਥ ਸੰਬੰਧੀ ਹਰ ਵਿਸ਼ੇ ਦੇ ਪੱਖ ਤੋਂ ਇੱਕ ਅਕਸੀਰ (ਅੰਮ੍ਰਿਤ) ਹੈ। ਜੋ ਦਸਮ ਬਾਣੀ ਦੇ ਸ਼ੰਕਾਲੂ ਲੋਕਾਂ ਦੀ ਮਾਨਸਿਕ ਬੀਮਾਰੀ ਦਾ, ਭਰਮ ਭੁਲੇਖਿਆਂ ਦੀ ਨਿਵਿਰਤੀ ਦਾ ਪੱਕਾ ਇਲਾਜ਼ ਹੈ। ਵਾਸਤਵ ਵਿੱਚ ਇਸ ਪੁਸਤਕ ਦਾ ਇੱਕ ਇੱਕ ਪਦ ਹਾਜ਼ਕ ਹਕੀਮ ਦੇ ਨਿੱਜੀ ਅਨੁਭਵ ਦਾ ਨੁਸਖਾ ਹੈ। ਸ੍ਰੀ ਦਸਮ ਬਾਣੀ ਦਾ ਸੁਥਰਾ ਤੇ ਸਫਾਫ ਸ਼ੀਸ਼ਾ ਹੈ। ਇਹ ਭਰਮਾਂ ਦੀ ਜ਼ਹਿਰ ਨੂੰ ਦੂਰ ਕਰਨ ਵਾਸਤੇ ਨਾਯਾਬ ਤਰਿਯਾਕ ਹੈ। ਜੋ ਪੱਛਮੀ ਸਾਹਿਤ ਜਾਂ ਸੱਭਿਅਤਾ ਤੋਂ ਪ੍ਰਭਾਵਿਤ ਲੋਕਾਂ ਦੀਆਂ ਦਿਮਾਗੀ ਘੁੰਤਰ ਬਾਜ਼ੀਆਂ ਨੂੰ ਨੇਸਤੋ ਨਾਬੂਦ ਕਰਨ ਦੀ ਸਮਰੱਥਾ ਰੱਖਦਾ ਹੈ। ਇਹ ਇੱਕ ਮਿੱਠੀ ਰੋਟੀ ਹੈ। ਜਿਸ ਪਾਸਿਓਂ ਵੀ ਇਸਦਾ ਸਵਾਦ ਚੱਖੋ ਓਸੇ ਪਾਸਿਓਂ ਮਿੱਠੀ ਨਿੱਕਲਦੀ ਹੈ। ਇੱਕ ਇੱਕ ਸ਼ਬਦ ਵਿੱਚੋਂ ਸਵਾਮੀ ਜੀ ਦੇ ਨਿਰਪੱਖਤਾ ਤੇ ਗੁਰੂ ਪਿਆਰ ਦੇ ਦਰਸ਼ਨ ਹੁੰਦੇ ਹਨ। ਇਹ ਨਿਰਾ ਕਿਤਾਬੀ ਉਪਦੇਸ਼ ਨਹੀਂ ਸਗੋਂ ਆਪ ਜੀ ਦੀ ਤਪੱਸਿਆ ਅਤੇ ਕੁਰਬਾਨੀ ਦਾ ਅਨੁਭਵ ਇਸ ਵਿੱਚ ਸਮਾਇਆ ਹੋਇਆ ਹੈ। ਇਸ ਰਚਨਾ ਦੀ ਪ੍ਰਸ਼ੰਸਾ ਜਿੰਨੀ

ਵੀ ਕੀਤੀ ਜਾਵੇ ਉਹ ਸਾਡੇ ਵਿਚਾਰ ਵਿੱਚ ਥੋੜ੍ਹੀ ਹੀ ਨਿੱਕਲੇਗੀ। ਮੈਂ ਆਪਣੇ ਨਿੱਜੀ ਅਨੁਭਵ ਦੇ ਤੌਰ ਤੇ ਸਿਫ਼ਾਰਿਸ਼ ਕਰਦਾ ਹਾਂ ਕਿ "ਸ਼੍ਰੀ ਦਸਮ ਗ੍ਰੰਥ ਸਾਹਿਬ ਤੇ ਚਰਿੱਤ੍ਰੋਪਖਿਆਨ" ਰਚਨਾ ਹਰ ਪੰਜਾਬੀ ਅਤੇ ਗੁਰਮਤਿ ਸਾਹਿਤ ਪ੍ਰੇਮੀ, ਇਲਮ ਦੋਸਤ, ਮਾਂ ਬੋਲੀ ਦੇ ਉਪਾਸਕਾਂ ਦੀ ਲਾਇਬ੍ਰੇਰੀ ਦੇ ਨਾਲ ਨਾਲ ਹਰ ਇੱਕ ਗੁਰੂ ਘਰ, ਗੁਰਮਤਿ ਦੇ ਕਥਾਵਾਚਕ, ਰਾਗੀ ਢਾਡੀ ਤੇ ਪ੍ਰਚਾਰਕਾਂ ਦੇ ਨਿੱਜੀ ਪੁਸਤਕਾਲਿਆਂ ਦਾ ਸ਼ਿੰਗਾਰ ਵੀ ਅਵੱਸ਼ ਬਣਨੀ ਚਾਹੀਦੀ ਹੈ। ਦਸਮ ਗ੍ਰੰਥ ਦੇ ਖੋਜੀ ਵਿਦਿਆਰਥੀ ਅਤੇ ਵਿਦਵਾਨਾਂ ਲਈ ਵੀ ਇਹ ਇੱਕ ਸਾਂਭਣ ਯੋਗ ਦਸਤਾਵੇਜ਼ ਹੈ ਜੋ ਹਰ ਪ੍ਰਕਾਰ ਦੇ ਅਗਿਆਨ ਦਾ ਵਿਨਾਸ਼ਕ ਅਤੇ ਸੁੱਤੀ ਪਈ ਸਿੱਖ ਕੌਮ ਨੂੰ ਜਗਾਉਣ ਦਾ ਸਰਲ,ਸੌਖਾ ਤੇ ਸੁਘੜ ਸਾਧਨ ਹੈ। ਪਤਾ ਨਹੀਂ ਅਸੀਂ ਇਹੋ ਜਿਹੇ ਸੱਚੇ ਸੁੱਚੇ ਸਾਧੂਆਂ ਦੀ ਕਦਰ ਕਰਨਾ ਕਦੋਂ ਸਿੱਖਾਂਗੇ?

**ਡਾ: ਅਨੋਖ ਸਿੰਘ,**
ਚੀਨੀ ਹਸਪਤਾਲ,
ਬੀਬੀ ਵਾਲਾ ਰੋਡ, ਬਠਿੰਡਾ।





ਸਵਾਮੀ ਬ੍ਰਹਮ ਦੇਵ ਉਦਾਸੀ

ਗੁਰਮੁਖੀ ਲਿੱਪੀ ਵਿੱਚ ਲਿਖੇ ਹਿੰਦੀ ਕਾਵਯ ਗ੍ਰੰਥਾਂ ਵਿੱਚ ਸਰਵ ਉੱਤਮ ਸ੍ਰੀ ਦਸਮ ਗ੍ਰੰਥ ਸਾ
ਹੈ। ਇਸਦਾ ਸਾਹਿਤਕ, ਧਾਰਮਿਕ, ਇਤਿਹਾਸਕ, ਸੱਭਿਆਚਾਰਕ ਮਹਾਤਮ ਅਨੰਤ ਅਨੰਤ ਹੈ।

ਇਸਦੀ ਕਵਿਤਾ ਸ਼ੈਲੀ,ਵਿਸ਼ੇ ਵਸਤੂ ਨਿਰੂਪਣ ਦੀ ਅਨੋਖੀ ਪੱਧਤੀ,ਅਲੰਕਾ
ਸ਼ਬਦਾਵਲੀ,ਛੰਦ ਭੇਦ,ਵੀਰ ਸ਼ਿੰਗਾਰ ਰੁੱਦਰ ਤੇ ਅਦਭੁਤ ਰਸਾਂ ਦਾ ਪ੍ਰਤੀਪਾਦਨ ਦੇਖਿਆ ਪੜ੍ਹਿਆ
ਸੁਣਿਆਂ ਹੀ ਬਣਦਾ ਹੈ। ਕਾਵਿ ਮਰਮੱਗ ਸੱਜਣਾਂ ਦਾ ਮਨ ਮਯੂਰ ਕਿਸੇ ਵਿਸਮਾਦੀ ਰੰਗ ਵਿੱਚ
ਉਠਦਾ ਹੈ। ਇਸਦਾ ਸ਼ਬਦ ਨਾਦ,ਸ਼ਬਦ ਚਿੱਤਰਣ, ਸੌਂਦਰਯ ਮੂਲਕ ਬਿੰਬਾਵਲੀ, ਅਨੰਤ ਭਾਸ਼ਾ
ਸ਼ਬਦਾਂ ਦਾ ਸੰਕਲਣ ਤੇ ਸੰਯੋਜਨ ਸੋਨੇ ਵਿਚ ਸੁਗੰਧੀ ਦਾ ਕੰਮ ਕਰਦਾ ਹੈ। ਭਾਰਤੀਯ ਸਾਹਿਤ ਦੇ ਸ਼
ਸਮੁੰਦਰ ਦਾ ਇਹ ਬਹੁਮੁੱਲਾ ਹੀਰਾ ਕੋਹੇਨੂਰਾਂ ਤੋਂ ਹਜ਼ਾਰਾਂ ਗੁਣਾ ਵੱਧ ਕੀਮਤੀ ਰਤਨ ਹੈ ਅਤੇ ਇੱਕ ਅ
ਵਿਸ਼ਵ ਕੋਸ਼। ਇਸਨੂੰ ਪੜ੍ਹਿਆਂ ਵਿਚਾਰਿਆਂ ਜਗਤ ਮਾਹੀ, ਸੰਤ ਸਿਪਾਹੀ, ਮੇਰੇ ਤਾਜਾਂ ਤੇ ਬਾਜਾਂ
ਕਲਗੀਧਰ ਸਤਿਗੁਰੂ ਜੀ ਦੀ ਬਹੁਮੁੱਖੀ ਪ੍ਰਤਿਭਾ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਜਿੱਥੇ ਉਹ ਉੱਚ ਕੋ
ਧਰਮ ਸੁਧਾਰਕ,ਚਿੰਤਕ, ਕ੍ਰਾਂਤੀਕਾਰੀ ਵੀਰ ਨਾਇਕ ਸਨ ਉੱਥੇ ਹੀ ਉਸ ਦੇਗ ਤੇਗ ਦੇ ਧਨੀ ਨੇ
ਕਲਮ ਦੀ ਕਰਾਮਾਤ ਨਾਲ ਸਾਡੇ ਸਮਾਜਿਕ,ਸਾਹਿਤਕ, ਰਾਜਨੀਤਿਕ ਤੇ ਅਧਿਆਤਮਕ ਗਿਆਨ
ਅਣਮੁੱਲਾ ਵਾਧਾ ਕੀਤਾ ਹੈ। ਬੜਾ ਹੀ ਤਰਸ ਆਉਂਦਾ ਹੈ ਉਹਨਾਂ ਆਪਣੇ ਆਪ ਬਣੇ ਸਾਹਿਤਕ ਪੰ
ਉੱਪਰ ਜਿਹੜੇ ਇਸਦੀ ਗੂੜ੍ਹ, ਗੁਹਜ ਅਤੇ ਰਹੱਸ ਆਤਮਿਕ ਰਮਜ਼ ਨੂੰ ਸਮਝੇ ਬਗੈਰ ਇਸਨੂੰ ਦਸ਼ਮੇ
ਦੀ ਰਚਨਾ ਮੰਨਣ ਤੋਂ ਇਨਕਾਰ ਕਰਦੇ ਹਨ।

Sangambooks@rediff.com
Sangam Publications
502/9 Sekhon Colony
SAMANA-147101 Distt. Patiala (Pb)
Ph. 01764-223047,222347

978-81-906906-6

Rs.220/-